# ①

ਸ਼ਾਨ.................................................।

*ਸਤਿਨਾਮੁ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*
*ਪੰਨਾ - 289*

*ਧਾਰਨਾ - ਸੰਸਾ ਮੇਰਾ ਜੀ, ਉਤਰ ਗਿਆ - 2, 2.*
*ਪਿਆਰੇ ਜਬ ਤੇ ਦਰਸ਼ਨ ਪਾਇਆ - 2, 2.*
*ਸੰਸਾ ਮੇਰਾ ਜੀ, ...........-2*

*ਠਾਕੁਰ ਤੁਮ ਸਰਣਾਈ ਆਇਆ॥*
*ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ॥*
*ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ॥*
*ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ॥*
*ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥*
*ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥*
*ਪੰਨਾ - 1218*

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮੁ ਸ੍ਰੀ ਵਾਹਿਗੁਰੂ। ਆਪ ਕਾਰੋਬਾਰ ਸੰਕੋਚਦੇ ਹੋਏ ਗੁਰੂ ਦਰਬਾਰ ਵਿਚ ਪਹੁੰਚੇ ਹੋ। ਸਤਿਸੰਗ ਦੀ ਜੋ ਪੂਰਨ ਵਿਧੀ ਹੈ ਉਸ ਦੇ ਮੁਤਾਬਿਕ ਜੇ ਸਤਿਸੰਗ ਕੀਤਾ ਜਾਵੇ ਤਾਂ ਬਹੁਤ ਬੜਾ ਫਲ ਪ੍ਰਾਪਤ ਹੁੰਦਾ ਹੈ। ਜਿੰਨਾ ਚਿਰ ਸਾਡੇ ਗੱਲ ਸਮਝ ਵਿਚ ਨਹੀਂ ਆਉਂਦੀ, ਘਰੋਂ ਆ ਜਾਂਦੇ ਹਾਂ, ਕਾਰੋਬਾਰ ਛੱਡਦੇ ਹਾਂ ਪਰ ਪੂਰਾ ਫਲ ਲੈਣ ਤੋਂ ਅਸੀਂ ਅਸਮਰਥ ਰਹਿ ਜਾਂਦੇ ਹਾਂ। ਉਹ ਇਹ ਹੋਇਆ ਕਰਦਾ ਹੈ ਕਿ ਐਂ ਸਮਝ ਲਓ, ਜੇ ਆਮ ਬੁੱਧੀ ਵਿਚ ਗੱਲ ਸਮਝਣੀ ਹੋਵੇ; ਕੋਈ ਮਸ਼ੀਨ ਹੋਵੇ, ਉਹਦੇ ਵਿਚ ਬਹੁਤ ਸਾਰੀਆਂ ਤਾਰਾਂ ਲੱਗੀਆਂ ਹੋਣ, ਥਾਂ ਥਾਂ ਦੇ ਉਤੇ ਪੇਚਾਂ ਨਾਲ ਲਾ ਕੇ ਇਕ ਦੂਜੇ ਨਾਲ ਸਬੰਧ ਕੀਤਾ ਹੋਵੇ ਤੇ ਉਹਦੇ ਵਿਚੋਂ ਕੋਈ ਆਵਾਜ਼, ਜਿਸ ਤਰ੍ਹਾਂ ਮੇਰੀ ਆਵਾਜ਼ ਆ ਰਹੀ ਹੈ, ਇਸੇ ਤਰ੍ਹਾਂ ਆਵਾਜ਼ ਆਉਂਦੀ ਹੋਵੇ ਤਾਂ ਪੂਰਾ ਲਾਭ ਪ੍ਰਾਪਤ ਹੁੰਦੈ। ਜੇ ਇਕ ਦੋ ਤਾਰਾਂ ਨਾ ਚੱਲਣ ਤਾਂ ਗੜਬੜ ਹੋ ਜਾਏਗੀ, ਸਮਝ 'ਚ ਨਹੀਂ ਆਵੇਗਾ, ਲਾਉਡਸਪੀਕਰ ਨਹੀਂ ਚੱਲੇਗਾ, ਹਾਲ ਗੂੰਜੇਗਾ ਜਿਵੇਂ ਹੁਣ ਗੂੰਜਦਾ ਹੈ ਕਿਉਂਕਿ **proper** (ਪੂਰੀ ਵਿਧੀ ਨਾਲ) ਚੀਜ਼ ਨਹੀਂ ਹੁੰਦੀ। ਜਦੋਂ ਪੂਰੀ ਵਿਧੀ ਦੇ ਨਾਲ ਕੋਈ ਗੱਲ ਨਾ ਹੋਵੇ ਤਾਂ ਪੂਰਾ ਨਤੀਜਾ ਨਹੀਂ ਨਿਕਲਿਆ ਕਰਦਾ। ਉਹਨੂੰ ਜਿੰਨਾ ਸੁਧਾਰਨੈ, ਆਦਮੀ ਸੁਧਾਰ ਸਕਦੈ। ਕੋਈ ਐਸੀ ਗੱਲ ਨਹੀਂ ਕਿ ਐਨਾ ਹੀ ਹੈ, ਆਮ ਤੌਰ ਤੇ 14 ਗੁਣ, ਜੋ ਸਤਿਸੰਗ ਸੁਣਨ ਵਾਸਤੇ ਆਉਂਦੇ ਨੇ, ਉਨ੍ਹਾਂ ਵਿਚ ਹੋਣੇ ਜ਼ਰੂਰੀ ਨੇ, 14 ਗੁਣ ਬੋਲਣ ਵਾਲੇ ਵਿਚ ਹੋਣੇ ਜ਼ਰੂਰੀ ਨੇ।

ਇਸ ਸਬੰਧ ਵਿਚ ਗੁਰੂ ਛੇਵੇਂ ਪਾਤਸ਼ਾਹ ਦੇ ਪਾਸ ਇਕ ਵਾਰੀ ਚਾਰ ਸਿੱਖ - ਭਾਈ ਮਨਸਾਧਾਰ, ਦਰਗਹ ਤੱਲੀ, ਤਖਤ ਧੀਰ, ਤੀਰਥ ਉਪਲ ਇਕੱਠੇ ਹੋ ਕੇ ਆਏ ਤੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਅਸੀਂ ਸਤਿਸੰਗ ਸੁਣਦੇ ਹਾਂ, ਤੇਰੇ ਗੁਰਸਿੱਖ ਬਹੁਤ ਅਰਥ ਦਸ ਦਸ ਕੇ ਸਾਨੂੰ ਸਮਝਾਉਂਦੇ ਹਨ ਪਰ ਸਾਡੇ

ਮਨ ਨੂੰ ਸ਼ਾਂਤੀ ਕਿਉਂ ਨਹੀਂ ਆਉਂਦੀ? ਉਹ ਇਧਰ ਉਧਰ ਦੌੜਦਾ ਰਹਿੰਦਾ ਹੈ ਪਰ ਜਦੋਂ ਅਸੀਂ ਭਾਈ ਨਿਵਲਾ ਤੇ ਭਾਈ ਨਿਹਾਲੂ ਦਾ ਕੀਰਤਨ ਵਖਿਆਨ ਸੁਣਦੇ ਹਾਂ ਉਸ ਵੇਲੇ ਸਾਡੇ ਅੰਦਰ ਵਿਕਾਰਾਂ ਦਾ ਡਰ ਪੈਦਾ ਹੋ ਜਾਂਦਾ ਹੈ, ਦੁਰਮਤਿ ਨੂੰ ਛੱਡਣ ਨੂੰ ਸਾਡਾ ਜੀਅ ਕਰਦਾ ਹੈ, ਅਸਾਨੂੰ ਗੁਰਮਤਿ ਪ੍ਰਾਪਤ ਹੋਣ ਲਗ ਜਾਂਦੀ ਹੈ ਅਤੇ ਅੰਦਰ ਜੋਤ ਜਗਣ ਲਗ ਜਾਂਦੀ ਹੈ। ਸੱਚੇ ਪਾਤਸ਼ਾਹ! ਇਹ ਕਿਉਂ ਹੁੰਦਾ ਹੈ? ਕਈਆਂ ਦੇ ਵਖਿਆਨ ਸੁਣ ਕੇ ਸਾਡਾ ਮਨ ਹੀ ਨਹੀਂ ਲਗਦਾ। ਉਡਾਰੀਆਂ ਮਾਰਦੀ ਸੁਰਤ ਇਕ ਦਮ ਹਿਰਦੇ ਵਿਚ ਸਿਮਟ ਜਾਂਦੀ ਹੈ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਉਨ੍ਹਾਂ ਨੂੰ ਦਸਿਆ ਕਿ ਗੁਰਸਿੱਖੋ! ਸਤਿਸੰਗ ਕਰਨ ਦੀ ਵਿਧੀ ਹੋਇਆ ਕਰਦੀ ਹੈ ਜਿਸ ਵਿਚ ਵਕਤਾ ਤੇ ਸਰੋਤਾ ਦੋਨੋਂ ਹੀ ਜ਼ਿੰਮੇਵਾਰ ਹੁੰਦੇ ਹਨ। ਵਕਤੇ ਵਿਚ ਪੂਰੇ ਗੁਣ ਹੋਣੇ ਚਾਹੀਦੇ ਹਨ ਅਤੇ ਸਰੋਤੇ ਵਿਚ ਵੀ ਪੂਰੇ ਗੁਣ ਹੋਣੇ ਚਾਹੀਦੇ ਹਨ। ਆਮ ਤੌਰ ਤੇ 14 ਗੁਣ ਵਕਤੇ ਵਿਚ ਅਤੇ 14 ਗੁਣ ਹੀ ਸਰੋਤੇ ਵਿਚ ਹੋਣੇ ਚਾਹੀਦੇ ਹਨ, ਫੇਰ ਸਤਿਸੰਗ ਦਾ ਪੂਰਾ-ਪੂਰਾ ਲਾਭ ਹੋਇਆ ਕਰਦਾ ਹੈ, ਨਹੀਂ ਤਾਂ ਪੂਰਾ ਲਾਭ ਨਹੀਂ ਪ੍ਰਾਪਤ ਹੁੰਦਾ।

ਉਸ ਵੇਲੇ ਉਨ੍ਹਾਂ ਨੇ ਗੁਰੂ ਮਹਾਰਾਜ ਨੂੰ ਬੇਨਤੀ ਕੀਤੀ ਕਿ ਮਹਾਰਾਜ! ਆਪ ਸਾਨੂੰ ਚੰਗੇ ਵਕਤੇ ਤੇ ਸਰੋਤੇ ਦੇ ਗੁਣ ਖੋਲ੍ਹ ਕੇ ਦੱਸਣ ਦੀ ਕ੍ਰਿਪਾਲਤਾ ਕਰੋ। ਅਸੀਂ ਆਪ ਦੇ ਸੇਵਕ ਹਾਂ, ਸਾਨੂੰ ਬਹੁਤ ਲਾਭ ਪ੍ਰਾਪਤ ਹੋਵੇਗਾ ਜਦੋਂ ਅਸੀਂ ਸਰੋਤੇ ਦੇ ਅਤੇ ਵਕਤੇ ਦੇ ਗੁਣਾਂ ਤੋਂ ਜਾਣੂੰ ਹੋ ਜਾਵਾਂਗੇ।

ਗੁਰੂ ਮਹਾਰਾਜ ਜੀ ਨੇ ਕਿਹਾ ਕਿ ਪਹਿਲਾ ਗੁਣ ਵਕਤੇ ਦਾ ਇਹ ਹੁੰਦਾ ਹੈ ਕਿ ਉਸ ਦਾ ਬੋਲ ਰਸੀਲਾ ਹੋਵੇ, ਉਖੜਦਾ ਨਾ ਹੋਵੇ, ਬੜੀ ਮਿਠਾਸ ਵਾਲਾ ਅਭਿਮਾਨ ਰਹਿਤ ਬੋਲ ਹੋਵੇ। ਸ਼ਬਦ ਦੇ ਅਰਥ ਨੂੰ ਪੂਰੀ ਤਰ੍ਹਾਂ ਜਾਣਦਾ ਹੋਵੇ। ਅਗਲਾ ਗੁਣ ਇਹ ਹੈ ਕਿ ਜਿੰਨੇ ਕੁ ਸਰੋਤੇ ਬੈਠੇ ਹਨ ਓਨਾਂ ਕੁ ਉਚੀ ਬੋਲੇ। ਜੇ ਸਰੋਤੇ ਦੂਰ ਤਕ ਬੈਠੇ ਹਨ ਤੇ ਉਹ ਹੌਲੀ ਬੋਲਦਾ ਹੈ ਤਾਂ ਨੇੜੇ ਜੋ ਬੈਠੇ ਹਨ ਉਨ੍ਹਾਂ ਨੂੰ ਤਾਂ ਸੁਣ ਜਾਵੇਗਾ ਪਰ ਦੂਰ ਜੋ ਬੈਠੇ ਹਨ ਉਨ੍ਹਾਂ ਨੂੰ ਕੁਝ ਵੀ ਪਤਾ ਨਹੀਂ ਲਗਦਾ। ਛੰਦ, ਧਾਰਨਾ ਓਨੀ ਆਵਾਜ਼ ਕੱਢ ਕੇ ਪੜ੍ਹੇ ਜਿੰਨੀ ਦੀ ਲੋੜ ਹੈ। ਤੀਸਰਾ ਗੁਣ ਇਹ ਹੈ ਕਿ ਉਹ ਜਾਣਦਾ ਹੋਵੇ ਕਿ ਵਿਸ਼ੇ ਦਾ ਵਿਸਥਾਰ ਕਿਸ ਤਰ੍ਹਾਂ ਕੀਤਾ ਜਾਂਦਾ ਹੈ ਅਤੇ ਸੰਕੋਚ ਕਿਸ ਤਰ੍ਹਾਂ ਕੀਤਾ ਜਾਂਦਾ ਹੈ। ਦੋਹਾਂ ਗੱਲਾਂ ਦਾ ਜਾਨਣਹਾਰ ਹੋਵੇ। ਸੰਗਤ ਦੇ ਉਤੇ ਨਿਗ੍ਹਾ ਰੱਖੇ ਕਿ ਜੋ ਕੁਛ ਮੈਂ ਬੋਲ ਰਿਹਾ ਹਾਂ ਉਸ ਨਾਲ ਉਨ੍ਹਾਂ ਦਾ ਮਨ ਲਗ ਰਿਹਾ ਹੈ ਜਾਂ ਨਹੀਂ। ਸਰੋਤਿਆਂ ਦੀ ਬਿਰਤੀ ਨੂੰ ਗਹੁ ਨਾਲ ਵਿਚਾਰਦਾ ਰਹੇ। ਜਿੰਨੀ ਕੁ ਗੱਲ ਉਨ੍ਹਾਂ ਦੀ ਸਮਝ ਆ ਜਾਵੇ, ਓਨਾਂ ਕੁ ਵਿਸਥਾਰ ਨਾਲ ਕਹੇ। ਜਿਥੋਂ ਬਿਰਤੀ ਉਦਾਸ ਹੋਣ ਲੱਗੇ, ਉਥੋਂ ਹੀ ਕਥਾ ਦੇ ਵਿਸਥਾਰ ਨੂੰ ਸੰਕੋਚ ਲਿਆ ਜਾਵੇ। ਕਥਾ ਦੇ ਪ੍ਰਸੰਗ ਨੂੰ ਉਹ ਬਹੁਤ ਹੀ ਪਿਆਰ ਨਾਲ ਕਹਿਣਾ ਜਾਣਦਾ ਹੋਵੇ। ਆਪਣੇ ਬਚਨਾਂ ਨੂੰ ਐਨੇ ਪਿਆਰ ਨਾਲ ਉਚਾਰਨ ਕਰੇ ਕਿ ਉਨ੍ਹਾਂ ਨੂੰ ਪਿਆਰੇ ਲੱਗਣ। ਪੰਜਵਾਂ ਗੁਣ ਇਹ ਹੈ ਕਿ ਜੋ ਵੀ ਬਚਨ ਉਸ ਦੇ ਮੁਖ ਤੋਂ ਨਿਕਲੇ, ਉਹ ਸੱਚ ਦਾ ਬਚਨ ਹੋਵੇ। ਅਕਾਰਥ ਬਚਨ ਸਤਿਸੰਗ ਵਿਚ ਨਾ ਕਹੇ। ਸਰੋਤਿਆਂ ਦੀ ਅਵਸਥਾ ਦੇ ਮੁਤਾਬਿਕ ਕਰਮ, ਉਪਾਸਨਾ ਤੇ ਗਿਆਨ ਦੀ ਗੱਲ ਕਰੇ। ਸ਼ਬਦ ਦੇ ਸਿਧਾਂਤ ਨੂੰ ਪੂਰੀ ਤਰ੍ਹਾਂ ਨਾਲ ਵਖਿਆਨ ਕਰ ਸਕਦਾ ਹੋਵੇ, ਨਿਰਣੇ ਕਰ ਕਰ ਕੇ ਅਰਥ ਸੁਣਾਉਂਦਾ ਹੋਵੇ।

ਛੇਵਾਂ ਗੁਣ ਇਹ ਹੋਇਆ ਕਰਦਾ ਹੈ ਕਿ ਜੋ ਵੀ ਸੰਸਾ ਕਥਾ ਵਿਚ ਉਪਜਦਾ ਪ੍ਰਤੀਤ ਦੇਵੇ, ਉਸ ਨੂੰ ਬਹੁਤ ਸਾਰੀਆਂ ਉਦਾਹਰਣਾਂ ਦੇ ਕੇ ਨਵਿਰਤ ਕਰੇ, ਕੋਈ ਪ੍ਰਸ਼ਨ ਕਰੇ ਤਾਂ ਉਸ ਨੂੰ ਉਤਰ ਦੇਣ ਦੀ ਪੂਰੀ ਜਾਚ ਹੋਵੇ। ਸ਼ਬਦ ਦੇ ਆਸ਼ੇ ਨੂੰ ਪੂਰੀ ਤਰ੍ਹਾਂ ਨਿਖਾਰ ਕੇ ਵਰਣਨ ਕਰ ਸਕਦਾ ਹੋਵੇ ਅਤੇ ਉਸ ਦੇ ਸਪਸ਼ਟੀਕਰਨ ਵਿਚ ਪੁਰਾਤਨ ਸਾਖੀਆਂ ਜਾਂ ਮਹਾਂਪੁਰਸ਼ਾਂ ਦੇ ਦਿਤੇ ਹੋਏ ਪ੍ਰਮਾਣ ਦੇ ਕੇ ਨਿਰਣਾ ਕਰੇ। ਸਰੋਤੇ ਦੀ ਬੁੱਧੀ ਦਾ ਅਨੁਮਾਨ ਲਾ ਕੇ ਉਸੇ ਤਰ੍ਹਾਂ ਦੇ ਪ੍ਰਮਾਣ ਦੇਵੇ, ਇਹ ਨਾ ਹੋਵੇ ਕਿ ਸਰੋਤਾ ਸਮਝ ਨਾ ਸਕਦਾ ਹੋਵੇ ਅਤੇ ਉਹ ਆਪਣੀ ਵਿਦਵਤਾ ਦਾ ਪ੍ਰਗਟਾਵਾ ਕਰੀ ਜਾਵੇ। ਜਿਸ ਤਰ੍ਹਾਂ ਦੀ ਬੁੱਧੀ ਨੂੰ ਸਰੋਤਾ ਜਾਣਦਾ ਹੈ ਉਸ ਤਰ੍ਹਾਂ ਦੇ ਦ੍ਰਿਸ਼ਟਾਂਤ ਦੇਵੇ। ਸਾਰੇ ਮਤਾਂ ਦਾ ਪੂਰੀ ਤਰ੍ਹਾਂ ਜਾਣੂੰ ਹੋਵੇ। ਸ਼ਾਸਤਰਾਂ ਦੇ ਝਗੜੇ-ਝੇੜੇ, ਤਰਕ-ਵਿਤਰਕ ਦਾ ਪੂਰਾ ਜਾਣੂ ਹੋਵੇ। ਕਿਸੇ ਮਤ ਉਪਰ ਤਰਕ ਨਾ ਕਰੇ ਅਤੇ ਓਨਾਂ ਹੀ ਬਚਨ ਉਸ ਸ਼ਾਸਤਰ ਵਿਚੋਂ ਲਵੇ ਜਿੰਨਾ ਆਪ ਦੇ ਸਿਧਾਂਤ ਨਾਲ ਰਲਦਾ ਹੋਵੇ। ਅੱਠਵਾਂ ਗੁਣ ਇਹ

ਹੈ ਕਿ ਕਥਾ ਵਿਚ ਵਿਖਸ਼ੇਪਤਾ ਨਾ ਪੈਦਾ ਹੋਣ ਦੇਵੇ। ਜੋ ਕਥਾ ਦਾ ਪ੍ਰਸੰਗ ਚਲ ਰਿਹਾ ਹੈ ਉਸ ਮੁਤਾਬਿਕ ਹੀ ਬਚਨ ਕਰੇ। ਚਲਦੇ ਪ੍ਰਸੰਗ ਨੂੰ ਛੱਡ ਕੇ ਹੋਰ-ਹੋਰ ਗੱਲਾਂ, ਜਿਹੜੀਆਂ ਇਸ ਪ੍ਰਸੰਗ ਨਾਲ ਸਬੰਧ ਨਹੀਂ ਰਖਦੀਆਂ, ਨਾ ਕਰੇ। ਦੂਸਰੇ ਮਤਾਂ ਦੀ ਉਹ ਸਾਖੀ ਲਵੇ ਜਿਹੜੀ ਗੁਰ ਸਿਧਾਂਤ ਨਾਲ ਰਲਦੀ ਮਿਲਦੀ ਹੋਵੇ ਅਤੇ ਆਸ਼ੇ ਨੂੰ ਸਮਝਣ ਵਿਚ ਸਹਾਇਤਾ ਕਰੇ। ਨੌਂਵਾਂ ਹੈ ਕਿ ਜੋ ਬੁਲਾਰੇ ਦਾ ਆਸਣ ਹੋਵੇ ਉਹ ਬਿਲਕੁਲ ਦੋਸ਼ ਰਹਿਤ ਹੋਵੇ। ਰੀੜ੍ਹ ਦੀ ਹੱਡੀ ਨੂੰ ਸਿੱਧਾ ਕਰਕੇ ਬੈਠੇ, ਉਸੇ ਤਰ੍ਹਾਂ ਮਨ ਨੂੰ ਵੀ ਬਹੁਤ ਸਰਲ ਰੱਖੇ। ਦਸਵਾਂ ਗੁਣ ਇਹ ਹੁੰਦਾ ਹੈ ਕਿ ਜੋ ਸੰਗਤ ਬੈਠੀ ਹੈ ਉਨ੍ਹਾਂ ਨੂੰ ਪ੍ਰਸੰਨ ਕਰਨ ਦੇ ਬਚਨ ਵੀ ਸਮੇਂ-ਸਮੇਂ ਸਿਰ ਸੁਣਾਵੇ, ਉਹ ਅਜਿਹੇ ਬਚਨ ਹੋਣ ਕਿ ਉਨ੍ਹਾਂ ਦਾ ਰੰਗ, ਉਨ੍ਹਾਂ ਦੇ ਭਾਵ ਗੁਰੂ ਨਾਲ ਪਿਆਰ ਪੈਦਾ ਕਰਨ। ਇਸ ਤਰ੍ਹਾਂ ਨਾਲ ਸਾਰੀ ਸਭਾ ਨੂੰ ਵਸ ਵਿਚ ਕਰੇ। ਇਸ ਗੱਲ ਨੂੰ ਜਾਣਦਾ ਹੋਵੇ ਕਿ ਸਰੋਤੇ ਸਨਮੁਖ ਸਾਵਧਾਨ ਹੋਏ ਸੁਣ ਰਹੇ ਹਨ, ਕੋਈ ਇਧਰ ਉਧਰ ਨਾ ਝਾਕਦਾ ਹੋਵੇ। ਸਰੋਤੇ ਇਸ ਗੱਲ ਦੀ ਪ੍ਰਤੀਕਸ਼ਾ ਕਰਦੇ ਹੋਣ ਕਿ ਅੱਗੇ ਕੀ ਦਸੇਗਾ? ਉਸ ਵਿਚ ਅਭਿਮਾਨ ਨਾ ਹੋਵੇ ਕਿ ਮੈਂ ਬਹੁਤ ਚੰਗਾ ਬੋਲ ਰਿਹਾ ਹਾਂ ਤੇ ਸਰੋਤੇ ਮੈਨੂੰ ਸੁਣ ਰਹੇ ਹਨ। ਹਰ ਕਿਸਮ ਦਾ ਅਭਿਮਾਨ ਖਤਮ ਕਰਕੇ ਮਨ ਨੂੰ ਨੀਵਾਂ ਰੱਖੇ। ਆਪਣੇ ਵਿਚ ਗੁਣ ਹੁੰਦੇ ਹੋਏ ਵੀ ਮਨ ਨੀਵਾਂ ਰੱਖ ਕੇ ਅਭਿਮਾਨ ਵਿਚ ਨਾ ਆਵੇ, ਕਿਸੇ ਦਾ ਦਿਲ ਛੋਟਾ ਨਾ ਕਰੇ। ਜਾਣ ਕੇ ਕਿਸੇ ਨੂੰ ਸਨਮੁਖ ਰੱਖ ਕੇ ਕੋਈ ਤਰਕ ਨਾ ਕਰੇ। ਆਪਣਾ ਜੀਵਨ ਪੂਰੀ ਤਰ੍ਹਾਂ ਨਾਲ ਧਾਰਮਕ ਹੋਵੇ, ਸਰੋਤਿਆਂ ਵਿਚ ਉਸ ਦੇ ਬਚਨ ਸੁਣਨ ਲਈ ਸ਼ਰਧਾ ਹੋਵੇ। ਤੇਰ੍ਹਵਾਂ ਗੁਣ ਹੁੰਦਾ ਹੈ ਕਿ ਜੋ ਬਚਨ ਕਰੇ ਉਹ ਪਹਿਲਾਂ ਆਪ ਕਮਾ ਕੇ ਅਨੁਭਵ ਪ੍ਰਾਪਤ ਕਰਕੇ ਫੇਰ ਬਚਨ ਕਰੇ। ਚੌਦਵਾਂ ਵੱਡਾ ਗੁਣ ਸੰਤੋਖ ਧਾਰਨ ਦਾ ਹੁੰਦਾ ਹੈ, ਆਪਣੀ ਪਰਾਲਬਧ ਉਪਰ ਸ਼ਾਕਰ ਰਹੇ। ਅਜਿਹਾ ਢੰਗ ਨਾ ਵਰਤੇ ਕਿ ਸਰੋਤਿਆਂ ਤੋਂ ਆਪਣੇ ਲਈ ਪੈਸੇ ਹਾਸਲ ਕਰੇ। ਸਹਿਜ ਨਾਲ ਹੀ ਕੋਈ ਜੇ ਬਾਣੀ ਦੀ ਕਦਰ ਕਰਦਾ ਹੋਇਆ ਭੇਟਾ ਕਰਦਾ ਹੈ ਤਾਂ ਉਹ ਲੈ ਲਵੇ। ਬਿਨਾਂ ਯਾਚਨਾ ਜੋ ਕੁਝ ਮਿਲਦਾ ਹੈ ਉਹ ਅੰਮ੍ਰਿਤ ਵਰਗਾ ਹੁੰਦਾ ਹੈ। ਮਨ ਵਿਚ ਯਾਚਨਾ ਨਾ ਕਰੇ ਕਿ ਮੈਨੂੰ ਵਧੇਰੇ ਧਨ ਮਿਲੇ, ਵਸਤਰ ਮਿਲੇ। ਸੋ ਇਹ 14 ਗੁਣ ਵਕਤੇ ਵਿਚ ਹੋਣੇ ਜ਼ਰੂਰੀ ਹਨ। ਸੰਖੇਪ ਵਿਚ ਮੈਂ ਫੇਰ ਦਸਦਾ ਹਾਂ ਕਿ 1. ਰਸੀਲੀ ਸੁਰ ਨਾਲ ਬੋਲ ਸਕਦਾ ਹੋਵੇ 2. ਸਰੋਤਿਆਂ ਦੀ ਰੁਚੀ ਅਨੁਸਾਰ ਵਿਸਥਾਰ ਨਾਲ ਸਮਝਾ ਸਕਣ ਵਾਲਾ ਹੋਵੇ 3. ਲੋੜ ਅਨੁਸਾਰ ਸੰਖੇਪ ਕਰ ਸਕਣਾ 4. ਦਿਲ ਲੁਭਾਉਣ ਵਾਲੀਆਂ ਕਥਾਵਾਂ ਕਹਿਣੀਆਂ 5. ਸਪਸ਼ਟ ਵਾਕ ਬੋਲਣੇ, 6. ਸੰਸਿਆਂ ਨੂੰ ਦੂਰ ਕਰ ਸਕਣ ਦੀ ਯੋਗਤਾ ਹੋਵੇ 7. ਸਾਰੇ ਸ਼ਾਸਤਰਾਂ ਦਾ ਜਾਣੂੰ ਹੋਵੇ, 8. ਕਥਾ ਦੇ ਪਰਸੰਗ ਵਿਚ, ਚਲ ਰਹੇ ਪ੍ਰਸੰਗ ਵਿਚ ਉਲਟੇ ਪ੍ਰਮਾਣ ਨਾ ਦੇਵੇ। 9. ਸਹੀ ਆਸਣ, ਸੋਹਣਾ ਲਗਣ ਵਾਲਾ ਆਸਣ ਕਰੇ। ਐਵੇਂ ਅੱਖਾਂ, ਨੱਕ, ਕੰਨ ਵਿਚ ਉਂਗਲੀਆਂ ਨਾ ਮਾਰੇ, ਸਿਰ ਤੇ ਹੱਥ ਹੀ ਨਾ ਫੇਰੀ ਜਾਵੇ, ਨਾ ਬੇਮਤਲਬੇ ਇਸ਼ਾਰੇ ਕਰੇ, ਸੋਹਣੀ ਤਰ੍ਹਾਂ ਸਿੱਧਾ ਬੈਠਣਾ। 10. ਸਰੋਤਿਆਂ ਦੇ ਮਨ ਨੂੰ ਪ੍ਰਸੰਨ ਕਰੇ। 11. ਸਭਾ ਨੂੰ ਜਿੱਤਣਾ, 12. ਹੰਕਾਰ ਰਹਿਤ ਹੋਵੇ, 13. ਧਾਰਮਕ ਖਿਆਲਾਂ ਵਾਲਾ ਹੋਵੇ, ਕਹਿਣੀ ਤੇ ਕਰਨੀ ਵਿਚ ਭੇਤ ਨਾ ਹੋਵੇ। ਸੁਣੇ ਸੁਣਾਏ, ਦੂਜਿਆਂ ਦੇ ਕਹੇ ਹੋਏ ਬਚਨ ਨਾ ਸੁਣਾਵੇ। 14. ਵੱਡਾ ਗੁਣ ਮਨ ਸੰਤੋਖੀ ਹੋਵੇ, ਮਾਇਆ ਵਲ ਧਿਆਨ ਨਾ ਦੇਵੇ।

ਇਸੇ ਪ੍ਰਕਾਰ ਸਰੋਤੇ ਦੇ ਵੀ 14 ਗੁਣ ਹੋਇਆ ਕਰਦੇ ਹਨ। ਸਰੋਤੇ ਵਿਚ ਮਨ ਬਚਨ ਕਰਮ ਤੋਂ ਵਕਤੇ ਲਈ ਸ਼ਰਧਾ ਹੋਣੀ ਜ਼ਰੂਰੀ ਹੈ। ਦੂਸਰਾ ਸਰੋਤੇ ਵਿਚ ਹੰਕਾਰ ਨਹੀਂ ਹੋਣਾ ਚਾਹੀਦਾ। ਤੀਜਾ ਸੁਣਨ ਵਿਚ ਪੂਰੀ ਲਗਨ, ਪ੍ਰੀਤ ਹੋਣੀ ਚਾਹੀਦੀ ਹੈ। ਚੌਥਾ ਕੁ-ਤਰਕ ਮਨ ਵਿਚ ਨਹੀਂ ਹੋਣੀ ਚਾਹੀਦੀ। ਪੰਜਵਾਂ ਚੰਚਲ ਨਾ ਹੋਵੇ, ਸਰੀਰ ਨਾਲ, ਬਚਨਾਂ ਨਾਲ ਚਤੁਰਾਈ ਨਾ ਕਰੇ। ਵਕਤਾ ਦੇ ਵਖਿਆਨ ਨੂੰ ਸਮਝਣ ਵਾਲਾ ਹੋਵੇ, ਮਨ ਨੂੰ ਇਕਾਗਰ ਕਰਕੇ ਸੁਣਨ ਵਾਲਾ ਹੋਵੇ। ਛੇਵਾਂ ਉਸ ਵਿਚ ਇਹ ਕਾਬਲੀਅਤ ਹੋਵੇ ਕਿ ਸਤਿਸੰਗ ਵਿਚ ਸੁਣੇ ਬਚਨਾਂ ਲਈ ਪ੍ਰਸ਼ਨ ਕਰਨ ਦਾ ਗੁਣ ਵੀ ਹੋਵੇ। ਸੱਤਵਾਂ ਸਾਰੇ ਗ੍ਰੰਥਾਂ ਨੂੰ ਉਸਨੇ ਸੁਣਿਆ ਹੋਵੇ। ਅੱਠਵਾਂ ਆਲਸੀ ਨਾ ਹੋਵੇ, ਰੀੜ੍ਹ ਦੀ ਹੱਡੀ ਸਿੱਧੀ ਕਰਕੇ, ਜਾਂ ਨੇਤਰ ਬੰਦ ਕਰਕੇ ਫੁਰਨੇ ਰਹਿਤ ਹੋ ਕੇ ਸੁਣੇ ਜਾਂ ਨੇਤਰ ਵਕਤੇ ਦੇ ਚਿਹਰੇ ਉਤੇ ਕੇਂਦਰਤ ਹੋਣ। ਨੌਂਵਾਂ ਜਦੋਂ ਉਹ ਸੁਣ ਰਿਹਾ ਹੋਵੇ ਉਸ ਵੇਲੇ ਨੀਂਦ ਤੇ ਆਲਸ ਨੂੰ ਨੇੜੇ ਨਾ ਆਉਣ ਦੇਵੇ। ਦਸਵਾਂ ਉਸ ਦਾ ਸੁਭਾਅ ਐਸਾ ਹੋਣਾ ਚਾਹੀਦਾ ਹੈ ਕਿ ਵੰਡ ਕੇ ਖਾਣ ਵਾਲਾ ਹੋਵੇ। ਗਿਆਰ੍ਹਵਾਂ ਜੋ ਕੁਝ ਸਤਿਸੰਗ ਵਿਚ ਸੁਣੇ, ਉਸ ਨੂੰ ਮਨ ਵਿਚ ਧਾਰਨ

ਕਰੇ। ਬਾਰ੍ਹਵਾਂ ਗੁਰਮਤਿ ਸਿਧਾਂਤ ਤੋਂ ਕਿਸੇ ਤਰ੍ਹਾਂ ਵਿਰੋਧੀ ਨਾ ਹੋਵੇ ਜਿਵੇਂ ਕਿ ਉਸ ਨੇ ਸੁਣਿਆ ਹੈ ਕਿ ਗੁਰੂ ਮਹਾਰਾਜ ਨੇ ਫੁਰਮਾਨ ਕੀਤਾ ਹੈ -

***ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥***
***ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥***
***ਪੰਨਾ - 10***

ਇਸ ਉਪਰ ਆਪਣੀ ਮਤ ਦੀ ਕੁ-ਤਰਕ ਨਾ ਕਰੇ। ਇਸ ਨੂੰ ਪੂਰਨ ਸਤਿ ਬਚਨ ਸਮਝ ਕੇ ਆਪਣੇ ਜੀਵਨ ਵਿਚ ਅਪਣਾਵੇ। ਸਤਿਗੁਰੂ ਦੇ ਬਚਨਾਂ ਉਪਰ ਮਨ ਵਿਚ ਕੁ-ਤਰਕ ਨਾ ਹੋਵੇ। ਤੇਰ੍ਹਵਾਂ ਗੁਣ ਜੋ ਬਹੁਤ ਜ਼ਰੂਰੀ ਹੈ ਉਹ ਹੈ ਸੰਗਤ ਵਿਚ ਬਦਬੂਦਾਰ ਕਪੜੇ ਪਹਿਨ ਕੇ, ਬਿਨਾਂ ਇਸ਼ਨਾਨ ਕਰੇ ਨਾ ਜਾਵੇ। ਯਥਾਸ਼ਕਤ ਸਾਫ ਸੁਥਰੇ ਵਸਤਰ ਪਹਿਨ ਕੇ ਜਾਵੇ, ਉਬਾਸੀਆਂ ਨਾ ਲਵੇ, ਪੇਟ ਸਾਫ ਕਰਕੇ ਆਵੇ, ਗੰਦੀ ਹਵਾ ਨਾ ਛੱਡੀ ਜਾਵੇ। ਇਧਰ ਉਧਰ ਦੇਖਣ ਵਾਲਾ ਨਾ ਹੋਵੇ, ਵਕਤਾ ਦੇ ਬਚਨਾਂ ਨੂੰ ਪੂਰੀ ਤਰ੍ਹਾਂ ਧਿਆਨ ਨਾਲ ਸੁਣਨ ਵਾਲਾ ਹੋਵੇ। ਚੌਦਵਾਂ - ਸਰੋਤਾ ਕਿਸੇ ਤਰ੍ਹਾਂ ਦਾ ਪਾਖੰਡ ਨਾ ਕਰੇ ਜਿਵੇਂ ਕਿ ਕਿਤੇ ਬਹੁਤ ਪਿਆਰ ਵਾਲੀ ਕਥਾ ਹੋ ਰਹੀ ਹੈ ਉਸ ਦੇ ਅੰਦਰ ਦੀ ਭਾਵਨਾ ਤਾਂ ਜਾਗੀ ਨਹੀਂ ਪਰ ਅੱਖਾਂ ਵਿਚ ਜਲ ਦੀ ਧਾਰ ਕੱਢ ਕੇ ਦੂਜਿਆਂ ਨੂੰ ਆਪਣੇ ਵਲ ਆਕਰਸ਼ਿਤ ਕਰੇ। ਜਦੋਂ ਸਰੋਤਾ ਤੇ ਵਕਤਾ ਵਿਚ ਯਥਾਸ਼ਕਤ ਲੋੜੀਂਦੇ ਗੁਣ ਹੋਣ ਤਾਂ ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥ ਪੰਨਾ - 546***

ਜਦੋਂ ਤੱਕ ਇਹ 28 ਗੁਣ ਆਪਸੀ ਮੇਲ ਨਹੀਂ ਕਰਦੇ ਓਨਾਂ ਚਿਰ ਜੋ ਸਤਿਸੰਗ ਦਾ ਮਹਾਨ ਮਹਾਨ ਫਲ ਹੈ ਉਹ ਅਸੀਂ ਪ੍ਰਾਪਤ ਕਰਨ ਤੋਂ ਵਾਂਝੇ ਰਹਿ ਜਾਂਦੇ ਹਾਂ। ਸੋ, ਆਪ ਸਾਰੇ ਬਹੁਤ ਦੇਰ ਤੋਂ ਸਤਿਸੰਗ ਕਰ ਰਹੇ ਹੋ ਪਰ ਜੇ ਜੀਵਨ ਦੇ ਅੰਦਰ, ਸਾਵਧਾਨੀ ਨਾ ਵਰਤੀ ਜਾਵੇ, ਆਦਮੀ ਮਿਹਨਤ ਬਹੁਤ ਕਰਦੈ ਪਰ ਉਹਦਾ ਨਤੀਜਾ ਓਨਾਂ ਨਹੀਂ ਨਿਕਲਦਾ। ਜਿਸ ਤਰ੍ਹਾਂ ਇਕ ਕਿਸਾਨ ਹੈ, ਉਹਦੇ ਕੋਲ ਜ਼ਮੀਨ ਹੈ, ਖੇਤੀ ਕਰਦੈ। ਉਹਨੂੰ ਇਹ ਨਾ ਪਤਾ ਹੋਵੇ ਕਿ ਕਿਹੜੀ ਨੁੱਕਰ ਦੇ ਵਿਚ ਕਿੰਨੀ ਡੂੰਘਾਈ ਦੇ ਉਤੇ ਦਾਣਾ ਪਾਉਣਾ ਹੈ ਤੇ ਖਾਦ ਕਿਸ ਤਰ੍ਹਾਂ ਦੇ ਨਾਲ ਪਾਉਣੀ ਹੈ, ਖਾਦ ਦਾਣੇ ਨੂੰ ਛੂਹਣੀ ਚਾਹੀਦੀ ਹੈ ਕਿ ਦਾਣੇ ਤੋਂ ਵੱਖਰੀ ਅਛੋਹ ਚਾਹੀਦੀ ਹੈ; ਉਸ ਤੋਂ ਬਾਅਦ ਉਹਨੂੰ ਪਤਾ ਹੋਵੇ ਕਿ ਸੁਹਾਗਾ ਕਿੰਨਾ ਕੁ ਮਾਰਨੈ, ਕਿੰਨਾ ਭਾਰੀ ਸੁਹਾਗਾ ਦੇਣੈ, ਪਾਣੀ ਕਦੋਂ ਲਾਉਣੈ, ਖਾਦ ਕਦੋਂ ਪਾਉਣੀ ਹੈ, ਕਿਹੜੇ-ਕਿਹੜੇ ਦਿਨ ਇਹਦਾ ਨਦੀਣ ਕੱਢਣੈ; ਫੇਰ ਪੂਰੀ ਫਸਲ ਲਏਗਾ। ਜਿਹੜੇ ਕਿਸਾਨ ਨੂੰ ਨਾ ਵੱਤ ਦਾ ਪਤਾ ਹੈ, ਨਾ ਖਾਦ ਪਾਉਣ ਦਾ ਪਤਾ ਹੈ, ਨਾ ਹੋਰ ਵੱਤਰਾਂ ਨੂੰ ਜਾਣਦਾ ਹੈ; ਬਹੁਤਾ ਪਾਣੀ ਜੇ ਚੇਤ ਦੇ ਮਹੀਨੇ ਕਣਕਾਂ ਨੂੰ ਦੇ ਦਿਓ, ਕਣਕਾਂ ਹੁੱਲ ਜਾਇਆ ਕਰਦੀਆਂ ਨੇ। ਫਸਲ ਚਾਹੇ ਕਿੱਡੀ ਓ ਚੰਗੀ ਹੋਵੇ, ਅੱਧਾ ਝਾੜ ਰਹਿ ਜਾਇਆ ਕਰਦੈ। ਧਾਨਾਂ ਦੀ ਫਸਲ ਹੈ, ਇਹਦੇ ਵਿਚ ਯੂਰੀਆ ਵੱਧ ਪਾ ਦਿਤਾ ਤਾਂ ਕਾਲਾ ਨਜ਼ਰ ਆਏਗਾ, ਦਿਲ ਬੜਾ ਖੁਸ਼ ਹੋਏਗਾ ਪਰ ਜਦ ਫਲ ਤੇ ਆਏਗਾ ਤਾਂ ਉਸ ਵੇਲੇ ਚੌਥਾ ਹਿੱਸਾ ਫਲ ਵੀ ਨਹੀਂ ਨਿਕਲਦਾ, ਫੇਰ ਖੜ੍ਹਾ ਝਾਕੀ ਜਾਂਦੈ ਖੇਤ ਵਲ ਕਿ ਇਹ ਕੀ ਹੋ ਗਿਆ। ਸਾਰਿਆਂ ਨਾਲੋਂ ਵਧੀਆ ਮੇਰੀ ਫਸਲ ਸੀ, ਸਾਰੇ ਦੇਖ ਦੇਖ, ਖੜ੍ਹ-ਖੜ੍ਹ ਜਾਂਦੇ ਸੀ। ਨਾਲ ਦਾ ਕਮਜ਼ੋਰ ਇਰਾਦੇ ਵਾਲਾ ਕਹਿੰਦੈ, "ਨਹੀਂ ਬਈ, ਤੇਰੀ ਫਸਲ ਤਾਂ ਵਧੀਆ ਸੀ, ਤੂੰ ਇਹਦੇ ਤੇ ਕਾਲੀ ਤੌੜੀ ਨਹੀਂ ਬੰਨ੍ਹੀਂ, ਨਜ਼ਰ ਲਗ ਗਈ ਕਿਸੇ ਦੀ। ਹੁੰਦਾ ਕੀ ਹੈ, ਨਜ਼ਰ-ਨੁਜ਼ਰ ਨਹੀਂ ਹੁੰਦੀ, ਉਹਨੇ ਯੂਰੀਆ ਬਹੁਤਾ ਪਾ ਦਿਤਾ, ਉਹਦੇ ਨਾਲ ਫਸਲ ਇਕ ਦਮ ਜ਼ੋਰ ਫੜ ਕੇ ਜਦ ਬੀਜ ਉਤੇ ਆਈ, ਉਸ ਵੇਲੇ ਉਹ ਹੁੱਲ ਗਈ ਤੇ ਉਹਨੂੰ ਬਿਮਾਰੀ ਲਗ ਗਈ। ਸੋ ਮਿਹਨਤ ਵਿਚ ਕੋਈ ਕਸਰ ਨਹੀਂ ਹੈ, ਕਸਰ ਕਿਸ ਚੀਜ਼ 'ਚ ਹੈ ਕਿ ਪੂਰੀ ਵਿਧੀ ਦਾ ਪਤਾ ਨਹੀਂ ਸੀ, ਪੂਰਾ ਗਿਆਨ ਨਹੀਂ ਸੀ। ਸੋ, ਇਸੇ ਤਰ੍ਹਾਂ ਸਾਰੀ ਦੁਨੀਆਂ ਦੇ ਕੰਮ - ਕੋਈ ਇੰਡਸਟਰੀ ਲਾ ਲਓ, ਕੋਈ ਟ੍ਰਾਂਸਪੋਰਟ ਦਾ ਕੰਮ ਕਰ ਲਓ, ਕੋਈ ਬਿਜਨਸ ਕਰ ਲਓ, ਜੇ ਪੂਰੀ ਵਿਧੀ ਨਾ ਆਉਂਦੀ ਹੋਵੇ, ਤਾਂ ਆਦਮੀ ਪੂਰਾ ਨਤੀਜਾ ਨਹੀਂ ਕੱਢ ਸਕਦਾ, ਪੈਸਾ ਵੀ ਭਾਵੇਂ ਉਹ ਲਾਈ ਜਾਵੇ।

ਇਕ ਪ੍ਰੇਮੀ ਮੇਰੇ ਕੋਲ ਆਇਆ, ਕਹਿੰਦਾ, "ਜੀ! ਕਾਰੀਗਰ ਬਹੁਤ ਹਾਂ, ਲੋਕ ਇਸ ਗੱਲ ਦੀ

ਦਾਦ ਦਿੰਦੇ ਨੇ; ਮੇਰੇ ਹੱਥਾਂ ਦੇ ਕੀਤੇ ਹੋਏ ਕੰਮ ਦੇ ਮੁਕਾਬਲੇ ਤੇ ਹੋਰ ਕੋਈ ਨਹੀਂ ਕਰ ਸਕਦਾ ਪਰ ਫੇਰ ਵੀ ਕੀ ਵਜਾਹ ਹੈ ਕਿ ਮੇਰੇ ਕੋਲ ਗਾਹਕ ਕਿਉਂ ਘੱਟ ਆਉਂਦੇ ਨੇ, ਅਣਜਾਣ ਬੰਦਿਆਂ ਕੋਲ ਕਿਉਂ ਜ਼ਿਆਦਾ ਜਾਂਦੇ ਨੇ? ਉਹਦੇ ਚਿਹਰੇ ਵੱਲ ਦੇਖਿਆ, ਮੈਂ ਕਿਹਾ ਕਿ ਬੇਟਾ! ਸ਼ੁਕਰ ਹੈ ਤੇਰੇ ਕੋਲ ਆ ਜਾਂਦੇ ਨੇ, ਤੇਰੇ ਕੋਲ ਤਾਂ ਕੋਈ ਵੀ ਨਹੀਂ ਆਉਣਾ ਚਾਹੀਦਾ। ਕਹਿੰਦਾ, "ਜੀ ਕੀ ਗੱਲ?" ਮੈਂ ਕਿਹਾ, "ਤੇਰਾ ਮੱਥਾ ਐਨਾ ਘੁੱਟਿਆ ਹੋਇਐ, ਅੱਖਾਂ ਤੇਰੀਆਂ ਐਨੀਆਂ ਘੁਮੰਡ ਵਿਚ ਨੇ ਕਿ ਮੈਂ ਬਹੁਤ ਵੱਡਾ ਕੰਮ ਜਾਣਦਾ ਹਾਂ, ਗਾਹਕ ਦੇਖ ਕੇ ਹੀ ਡਰ ਜਾਂਦੇ ਨੇ; ਫੇਰ ਤੇਰੀਆਂ ਗਾਹਕ ਬੀਬੀਆਂ ਨੇ, ਉਹ ਤਾਂ ਵੈਸੇ ਹੀ ਨਹੀਂ ਕਿਸੇ ਦੁਕਾਨ ਵਿਚ ਵੜਦੀਆਂ। ਤੂੰ ਆਪਣੇ ਆਪ ਨੂੰ ਠੀਕ ਕਰ, **smiling face** (ਮੁਸਕਰਾਹਟ ਵਾਲਾ ਚਿਹਰਾ) ਲਿਆ, ਗੱਲ ਕਰਨ ਦੀ ਜਾਚ ਸਿੱਖ। ਫੇਰ ਤੇਰੇ ਕੋਲ ਸਭ ਕੁਛ ਆ ਜਾਏਗਾ।"

ਸੋ, ਇਸ ਤਰ੍ਹਾਂ ਦੁਨੀਆਂ ਦਾ ਕੋਈ ਕੰਮ ਕਰ ਲਓ, ਭਜਨ ਬੰਦਗੀ ਕਰ ਲਓ, ਸਤਿਸੰਗ ਕਰ ਲਓ, ਇਹਦੇ ਵਿਚ **proper** (ਠੀਕ) ਵਿਧੀ ਹੋਇਆ ਕਰਦੀ ਹੈ। ਜਦ ਤਕ ਪੂਰੀ ਵਿਧੀ ਦੇ ਨਾਲ ਸਤਿਸੰਗ ਨਹੀਂ ਹੁੰਦਾ, ਓਨੀ ਦੇਰ ਤਕ ਪੂਰਾ ਲਾਭ ਨਹੀਂ ਉਠਾਇਆ ਜਾ ਸਕਦਾ। ਜਿਹੜੇ ਕਰ ਲੈਂਦੇ ਨੇ ਉਹ ਬਹੁਤ ਛੇਤੀਂ ਤਰੱਕੀ ਕਰ ਜਾਂਦੇ ਨੇ। ਸਤਿਸੰਗ ਸੁਣ ਲਿਆ, ਸੁਣ ਕੇ ਮਨ ਵਿਚ ਵਸਾ ਲਿਆ ਤਾਂ ਮਹਾਰਾਜ ਫੁਰਮਾਨ ਕਰਦੇ ਨੇ –

***ਗਾਵੀਐ ਸੁਣੀਐ ਮਨਿ ਰਖੀਐ ਭਾਉ॥***
***ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥ ਪੰਨਾ – 2***

ਦੁਖ ਤਾਂ ਉਥੇ ਹੀ ਗਿਰ ਜਾਣਗੇ ਜੇ ਤਿੰਨੇ ਚੀਜ਼ਾਂ ਕਰ ਲਈਆਂ। ਸੁਖ ਲੈ ਕੇ ਘਰ ਨੂੰ ਜਾਵਾਂਗੇ। ਜੇ ਨਾਲ ਨਿੰਦਿਆ ਲੈ ਕੇ ਗਏ, ਚੁਗਲੀਆਂ ਲੈ ਕੇ ਗਏ, ਈਰਖਾ ਤੋਂ ਮਨ ਸਾਫ ਨਹੀਂ ਹੋਇਆ, ਫੇਰ ਸਤਿਸੰਗ ਦਾ ਕੋਈ ਬਹੁਤਾ ਲਾਭ ਨਹੀਂ ਹੋਇਆ ਕਰਦਾ। ਪ੍ਰਮੇਸ਼ਰ ਨੇ ਕਿਸੇ ਨੂੰ ਉਚਾ ਕਰਿਐ, ਤੇ ਉਹਨੂੰ ਗਿਰਾਉਣ ਵਾਸਤੇ ਜੇ ਤੇਰੇ ਦਿਲ ਵਿਚ ਇਰਾਦੇ ਨੇ ਤਾਂ ਭਾਈ! ਸਤਿਸੰਗ ਨਹੀਂ ਤੂੰ ਅਜੇ ਕਰਿਆ, ਅਜੇ ਤੇਰੇ 'ਤੇ ਅਸਰ ਨਹੀਂ ਹੋਇਆ – ਸਤਿਸੰਗ ਦਾ। ਆਉਂਦਾ ਤਾਂ ਹੈਂ, ਠੀਕ ਹੈ, ਕੁਛ ਫਲ ਤੈਨੂੰ ਪ੍ਰਾਪਤ ਹੁੰਦੈ ਲੇਕਿਨ ਐਨੀਆਂ ਤੈਹਾਂ ਲੱਗੀਆਂ ਹੋਈਐਂ ਤੇਰੇ ਅੰਦਰ ਮੈਲ ਦੀਆਂ ਕਿ ਤੈਨੂੰ ਅਜੇ ਪ੍ਰਾਪਤੀ ਨਹੀਂ ਹੋ ਸਕਦੀ। ਬਹੁਤ ਲੋੜ ਹੈ ਤਪ ਦੀ, ਤਪਸਿਆ ਦੀ, ਆਪਣੇ ਮਨ ਨੂੰ ਸਾਧਣ ਦੀ ਕਿਉਂਕਿ ਮਨ ਹੀ ਅਸਲੀ ਚੀਜ਼ ਹੈ। ਜਦ ਤਕ ਮਨ ਨਹੀਂ ਸਾਫ ਹੁੰਦਾ, ਓਨਾਂ ਚਿਰ ਗੱਲ ਨਹੀਂ ਬਣਿਆ ਕਰਦੀ। ਪਹਿਲਾਂ ਮਨ ਨੂੰ ਇਹ ਪਤਾ ਹੋਵੇ ਕਿ ਮੈਂ ਕਾਹਦੇ ਵਾਸਤੇ ਸਤਿਸੰਗ 'ਚ ਜਾਂਦਾ ਹਾਂ? ਜੇ ਨਿਸ਼ਾਨਾ ਮੂਹਰੇ ਹੈ – ਨਿਸ਼ਾਨੇ ਛੋਟੇ ਭੀ ਨੇ, ਵੱਡੇ ਭੀ ਨੇ; ਉਸ ਵੇਲੇ ਜਿਹੜਾ ਵੱਡੇ ਨਿਸ਼ਾਨੇ ਲੈ ਕੇ ਆਉਂਦੈ, ਉਹ ਵੱਡੀਆਂ ਪ੍ਰਾਪਤੀਆਂ ਕਰਦੈ। ਜਿਹੜੇ ਛੋਟੇ ਨਿਸ਼ਾਨੇ ਲੈ ਕੇ ਆਉਂਦੇ ਨੇ ਉਨ੍ਹਾਂ ਨੂੰ ਛੋਟੀਆਂ ਪ੍ਰਾਪਤੀਆਂ ਹੁੰਦੀਆਂ ਨੇ। ਨਿਸ਼ਾਨਾ ਸਾਮ੍ਹਣੇ ਹੋਣਾ ਚਾਹੀਦੈ। ਸੋ ਮਨ ਦੀ ਹੀ ਗੱਲ ਹੈ। ਇਸੇ ਕਰਕੇ ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਨੇ –

***ਧਾਰਨਾ – ਸਾਧ ਪਿਆਰਿਆ!***
***ਪਹਿਲਾਂ ਮਨ ਆਪਣੇ ਨੂੰ – 2, 2***
***ਮਨ ਆਪਣੇ ਨੂੰ, ਪਹਿਲਾਂ ਮਨ ਆਪਣੇ ਨੂੰ–2, 2.***
***ਸਾਧ ਪਿਆਰਿਆ!.................2***

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥***
***ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥ ਪੰਨਾ – 342***

ਜੇ ਮਨ ਨੂੰ ਸੁਧਾਰ ਲਿਆ ਤਾਂ ਸੁਖ ਪ੍ਰਾਪਤ ਹੋਵੇਗਾ। ਮਨ ਬਹੁਤ ਵੱਡਾ ਮਿਤਰ ਵੀ ਹੈ, ਬਹੁਤ ਵੱਡਾ ਦੁਸ਼ਮਣ ਭੀ ਹੈ। ਜੇ ਦੁਸ਼ਮਣੀ ਤੇ ਆ ਜਾਵੇ ਤਾਂ ਮਾਨਸ ਜਨਮ ਨੂੰ ਕੌਡੀਆਂ ਦੇ ਭਾਅ ਹਾਰ ਦਿੰਦੈ।

ਜੇ ਮਿਤਰਤਾ ਤੇ ਆ ਜਾਵੇ ਤਾਂ ਗਿਰੇ ਹੋਏ ਮਹਾਂ-ਪਾਪੀ ਨੂੰ ਬੈਕੁੰਠ ਧਾਮ, ਸੱਚਖੰਡ ਪਹੁੰਚਾ ਦਿੰਦੈ। ਇਹ ਸਾਰੀ ਗੱਲ ਮਨ ਦੀ ਹੈ। ਪਹਿਲੀ ਚੀਜ਼ ਹੁੰਦੀ ਹੈ - ਵੈਰਾਗ ਧਾਰਨ ਕਰਨਾ ਕਿ ਦੁਨੀਆਂ ਤੇ ਰਹਿਣਾ ਨਹੀਂ, ਸੰਸਾਰ ਨੂੰ ਝੂਠਾ ਜਾਨਣਾ। ਛਿਨ-ਭੰਗਰ ਸੁਖ ਹੈ ਇਹਦਾ। ਛਿਨ-ਭੰਗਰ ਉਹਨੂੰ ਕਹਿੰਦੇ ਨੇ ਜਿਹੜਾ ਨਾਸ਼ ਹੋ ਜਾਵੇ, ਜੋ ਸਦਾ ਨਹੀਂ ਰਿਹਾ ਕਰਦਾ। ਕੋਈ ਚੀਜ਼ ਸਦਾ ਨਹੀਂ ਰਹਿੰਦੀ। ਜਿਹਦੀ ਇਹਦੇ ਨਾਲ ਪਕੜ ਪੈ ਜਾਵੇ ਉਹ ਦੁਖੀ ਹੋ ਜਾਇਆ ਕਰਦੈ, ਦੁਖੀ ਬਹੁਤ ਹੁੰਦੈ, ਕਲਪਣਾ ਆ ਜਾਂਦੀ ਐ, ਆਪਣਾ ਮਾਨਸ ਜਨਮ ਹਾਰ ਦਿੰਦੈ। ਸੋ, ਜਿਹੜਾ ਮਨ ਹੈ ਜਦੋਂ ਇਹ ਸਾਥ ਦੇਣ ਲਗਦੈ ਤਾਂ ਸਭ ਤੋਂ ਪਹਿਲਾਂ ਵੈਰਾਗ ਵਿਚ ਆਉਂਦੈ। ਦੁਨੀਆਂ ਦੇ ਸਾਰੇ ਰਸਾਂ ਨੂੰ, ਭੋਗਾਂ ਨੂੰ, ਪ੍ਰਾਪਤੀਆਂ ਨੂੰ ਤੁਛ ਕਰਕੇ ਜਾਣਦੈ ਕਿ ਇਹ ਤਾਂ ਕੁਛ ਵੀ ਨਹੀਂ। ਜਿਨ੍ਹਾਂ ਦੇ ਮਨ ਦੇ ਅੰਦਰ ਵੈਰਾਗ ਜਾਗ ਪਿਆ, ਉਨ੍ਹਾਂ ਨੇ ਬਹੁਤ ਵੱਡੇ ਤਿਆਗ ਕੀਤੇ।

ਗੋਪੀ ਚੰਦ ਉਜੈਨ ਦਾ ਰਾਜਾ ਸੀ। ਦਸਦੇ ਨੇ ਕਿ ਉਸ ਦੀਆਂ ਜਿੰਨੀਆਂ ਰਾਣੀਆਂ ਸਨ ਉਹ ਸਾਰੀਆਂ ਪਦਮਣੀ ਰਾਣੀਆਂ ਸਨ। ਪਦਮਨੀ ਸੁੰਦਰੀਆਂ ਦੀ ਖਾਸ ਜ਼ਾਤ ਹੋਇਆ ਕਰਦੀ ਹੈ। ਸੌ ਰਾਣੀਆਂ ਸਨ ਉਸ ਦੀਆਂ - ਬਹੁਤ ਕੋਮਲ ਗੁਣਾਂ ਵਾਲੀਆਂ; ਆਗਿਆਕਾਰ, ਸਾਥ ਦੇਣ ਵਾਲੀਆਂ। ਮਾਂ ਨੇ ਇਕ ਦਿਨ ਮਹਿਲ ਉਪਰੋਂ, ਅਚਾਨਕ, ਗੋਪੀ ਚੰਦ ਨੂੰ ਵਿਹੜੇ ਵਿਚ ਹੇਠਾਂ ਇਸ਼ਨਾਨ ਕਰਦੇ ਦੇਖਿਆ। ਦੇਖ ਕੇ ਵਹਿਣ ਵਿਚ ਵਹਿ ਗਈ, ਰੁੜ੍ਹ ਗਈ ਵਹਿਣ 'ਚ, ਕਿ ਮੇਰਾ ਪੁੱਤਰ ਕਿੰਨਾ ਸੁੰਦਰ ਹੈ, ਕਿੰਨੀ ਸੁੰਦਰ ਦੇਹ ਹੈ ਇਸ ਦੀ, ਕਿਸ ਤਰ੍ਹਾਂ ਸੋਨੇ ਵਰਗਾ ਰੰਗ ਹੈ ਇਸਦਾ, ਇਹ ਬਾਲ, ਜੁਆਨੀ, ਬੁਢੇਪਾ ਸਭ ਖਤਮ ਹੋ ਜਾਏਗਾ। ਤਿੰਨ ਅਵਸਥਾ ਸਰੀਰ ਦੀਆਂ ਹੋਇਆ ਕਰਦੀਆਂ ਨੇ ਤੇ ਹੁਣ ਇਹ ਭਰ ਜੁਆਨੀ ਦੇ ਵਿਚ ਹੈ, ਤੇ ਜੁਆਨੀ ਲੰਘਦੀ ਤੁਰੀ ਜਾ ਰਹੀ ਹੈ ਤੇ ਇਹਨੂੰ ਕਿਸੇ ਦਿਨ ਬੁਢੇਪੇ ਨੇ ਚੱਕ ਮਾਰ ਕੇ ਖਾਣਾ ਸ਼ੁਰੂ ਕਰ ਦੇਣੈ। ਅਖੀਰ ਜੁਆਨੀ ਦਾ ਨਾਂ-ਨਿਸ਼ਾਨ ਨਹੀਂ ਰਹਿਣ ਦੇਣਾ, ਖਤਮ ਕਰ ਦੇਣੈ। ਬਚਪਨ ਨੂੰ ਜੁਆਨੀ ਖਾ ਜਾਂਦੀ ਹੈ, ਜੁਆਨੀ ਨੂੰ ਬੁਢੇਪਾ ਖਾ ਜਾਂਦੈ ਤੇ ਫੇਰ ਇਕ ਦਿਨ ਆਉਣੈ ਜਦੋਂ ਇਹਨੇ ਸੰਸਾਰ ਤੋਂ ਜਾਣੈ ਤੇ ਇਸ ਦੀ ਅਰਥੀ ਜਾ ਰਹੀ ਹੋਵੇਗੀ ਤੇ ਇਹ ਸੁੰਦਰ ਦੇਹ ਜਿਹੜੀ ਬੜੇ ਪਿਆਰ ਦੇ ਨਾਲ ਮੈਂ ਪਾਲੀ ਹੈ ਤੇ ਐਸੀ ਬਣਾਉਣ ਦੇ ਵਿਚ ਸਹਾਇਤਾ ਕਰੀ ਹੈ, ਇਹ ਅੱਗ ਦੇ ਵਿਚ ਰੱਖੀ ਜਾਣੀ ਹੈ ਤੇ ਅੱਗ ਨੇ ਜਲਾ ਕੇ ਇਸ ਨੂੰ ਸੁਆਹ ਕਰ ਦੇਣੈ, ਇਹਦਾ ਨਾਂ-ਨਿਸ਼ਾਨ ਖਤਮ ਹੋ ਜਾਣੈ। ਇਹ ਗੱਲਾਂ ਜਿਥੇ ਦਿਮਾਗ ਦੇ ਅੰਦਰ ਆ ਰਹੀਆਂ ਨੇ, ਓਥੇ ਨਾਲ ਹੀ ਉਸ ਨੂੰ ਇਹਦਾ ਦ੍ਰਿਸ਼ ਵੀ ਦਿਸ ਰਿਹਾ ਸੀ, ਇਹਦੀ ਚਿਖਾ ਬਲਦੀ ਨਜ਼ਰ ਆ ਰਹੀ ਸੀ ਤੇ ਭੁੱਲ ਗਈ ਆਪਣੇ ਆਪ ਵਿਚ। ਉਸੇ ਗੱਲ ਵਿਚ ਲੀਨ ਹੋ ਗਈ, ਵੈਰਾਗ ਆਇਆ, ਹੰਝੂਆਂ ਦਾ ਜੋ ਵਹਾਓ ਹੈ ਉਸਨੂੰ ਰੋਕ ਨਾ ਸਕੀ ਤੇ ਅੱਖਾਂ ਵਿਚੋਂ ਹੰਝੂ ਕਿਰਨ ਲੱਗੇ। ਗੋਪੀ ਚੰਦ ਹੇਠਾਂ ਇਸ਼ਨਾਨ ਕਰਦਾ ਸੀ, ਅੱਖਾਂ ਵਿਚੋਂ ਵਹਿੰਦਾ ਹੰਝੂਆਂ ਦਾ ਗਰਮ ਪਾਣੀ ਇਹਦੀ ਪਿੱਠ ਤੇ ਗਿਰਿਆ, ਬਾਰ-ਬਾਰ ਕਤਰੇ ਗਿਰਦੇ ਨੇ ਹੰਝੂਆਂ ਦੇ ਤੇ ਮਾਤਾ ਭਾਵਲੀਨ ਹੋ ਕੇ ਬੇਸੁਧ ਜਿਹੀ ਹੋਈ ਬੈਠੀ ਹੈ। ਬਾਲਕੋਨੀ ਤੋਂ ਹੇਠਾਂ ਨੂੰ ਝੁਕੀ ਹੋਈ ਹੈ। ਉਸ ਵੇਲੇ ਗੋਪੀ ਚੰਦ ਨੇ ਉਪਰ ਨੂੰ ਦੇਖਿਆ ਕਿ ਮਾਂ ਕਿਉਂ ਰੋ ਰਹੀ ਹੈ? ਐਨੇ ਹੰਝੂ ਆ ਰਹੇ ਨੇ ਕਿ ਇਕ ਦੇ ਪਿਛੋਂ ਦੂਜਾ, ਦੂਜੇ ਪਿਛੋਂ ਤੀਜਾ। ਛੇਤੀ-ਛੇਤੀ ਇਸ਼ਨਾਨ ਕਰਕੇ ਉਤੇ ਗਿਆ, ਮਾਂ ਨੂੰ ਬੁੱਕਲ ਵਿਚ ਲਿਆ; ਕਹਿਣ ਲੱਗਿਆ, "ਮਾਤਾ! ਐਨਾ ਦੁਖ ਤੇਰੇ ਅੰਦਰ ਛੁਪਿਆ ਪਿਐ, ਕੀ ਮੇਰੇ ਤੋਂ ਕੋਈ ਗੁਨਾਹ ਹੋ ਗਿਆ, ਕੋਈ ਗਲਤੀ ਹੋ ਗਈ? ਕਿਸੇ ਰਾਣੀ ਨੇ ਗਲਤੀ ਕਰ ਦਿਤੀ? ਕਿਸੇ ਸੇਵਕ ਨੇ ਭੁੱਲ ਕਰ ਦਿਤੀ? ਮੈਨੂੰ ਦੱਸ, ਮੈਂ ਛੇਤੀ ਤੋਂ ਛੇਤੀ ਇਸ ਗੱਲ ਦਾ ਨਿਰਣਾ ਕਰਨੈਂ।"

ਮਾਂ ਕਹਿਣ ਲੱਗੀ, "ਬੇਟਾ! ਕਿਸੇ ਨੇ ਕੁਛ ਨਹੀਂ ਕਿਹਾ।"

"ਫੇਰ ਇਸ ਤਰ੍ਹਾਂ ਹੰਝੂਆਂ ਦੀ ਝੜੀ ਕਿਉਂ ਲੱਗੀ ਹੈ?"

"ਪੁੱਤਰ! ਮੈਂ ਕੀ ਦੱਸਾਂ, ਮੈਂ ਭਵਿੱਖ ਵਾਚ ਰਹੀ ਸੀ। ਮਾਨਸ ਜਨਮ ਦੀ ਤੈਨੂੰ ਪ੍ਰਾਪਤੀ ਹੋਈ ਹੈ ਤੇ ਇਸ ਮਾਨਸ ਜਨਮ ਦੇ ਬਾਰੇ ਸਾਰੇ ਦਸਦੇ ਨੇ -

***ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥***

***ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ।।***
***ਪੰਨਾ - 1366***

ਇਹ ਐਨਾ ਕੀਮਤੀ ਹੈ ਕਿ ਇਕ ਵਾਰੀ ਹੱਥੋਂ ਨਿਕਲ ਗਿਆ ਫੇਰ ਇਹ ਮੁੜ ਕੇ ਮਿਲਦਾ ਨਹੀਂ ਹੈ। ਸਾਰੇ ਧਰਮ ਗ੍ਰੰਥ ਇਸ ਤਰ੍ਹਾਂ ਨਾਲ ਫੁਰਮਾਉਂਦੇ ਹਨ -

***ਧਾਰਨਾ - ਵੱਡਿਆਂ ਭਾਗਾਂ ਨਾਲ,***
***ਮਿਲ ਗਈ ਦੇਹੀ - ਮਾਨਸ ਦੇਹੀ - 2, 2***
***ਮਾਨਸ ਦੇਹੀ-ਮਾਨਸ ਦੇਹੀ - 4, 2.***
***ਵੱਡਿਆਂ ਭਾਗਾਂ ਨਾਲ,..................2***

ਬਹੁਤ ਮੁਸ਼ਕਲ ਦੇ ਨਾਲ 83,99,999 ਜੂਨਾਂ ਲੰਘਣ ਤੋਂ ਬਾਅਦ, ਕਰੋੜਾਂ ਸਾਲ ਦੀਆਂ ਬਹੁਤ ਤਕਲੀਫਾਂ ਤੋਂ ਬਾਅਦ ਇਹ ਮਨੁੱਖ ਦਾ ਜਾਮਾ ਇਸ ਜੀਵ ਆਤਮਾ ਦੇ ਹੱਥ ਆਇਆ ਹੈ। ਇਹ ਵਾਰੀ ਹੁੰਦੀ ਹੈ ਵਾਹਿਗੁਰੂ ਨੂੰ ਮਿਲਣ ਦੀ -

***ਭਈ ਪਰਾਪਤਿ ਮਾਨੁਖ ਦੇਹੁਰੀਆ।।***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥***
***ਸਰੰਜਾਮਿ ਲਾਗੁ ਭਵਜਲ ਤਰਨ ਕੈ॥***
***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥*** ***ਪੰਨਾ - 12***

ਬੇਟਾ! ਇਹ ਭੋਗਾਂ ਦੇ ਅੰਦਰ, ਫਿੱਕੇ ਰਸਾਂ ਦੇ ਅੰਦਰ ਲਗ ਕੇ ਸਮਾਂ ਬੀਤ ਜਾਂਦਾ ਹੈ ਤੇ ਇਕ ਦਿਨ ਬੁਢੇਪਾ ਆ ਜਾਏਗਾ ਤੇ ਬੁਢੇਪੇ ਤੋਂ ਬਾਅਦ ਮੌਤ ਆ ਜਾਏਗੀ ਤੇ ਮੌਤ ਤੋਂ ਬਾਅਦ ਇਹ ਸਾਂਭਿਆ ਹੋਇਆ ਸੋਹਣਾ ਸਰੀਰ ਨਾਲ ਨਹੀਂ ਜਾਣਾ, ਅੱਗ ਦੇ ਵਿਚ ਭਸਮ ਹੋ ਜਾਣੈ, ਦੌਲਤ, ਰਾਣੀਆਂ ਕਿਸੇ ਨੇ ਵੀ ਸਾਥ ਨਹੀਂ ਦੇਣਾ। ਬੇਟਾ! ਤੇਰਾ ਕਿੰਨਾ ਸੁੰਦਰ ਸਰੀਰ ਹੈ ਪਰ ਇਕ ਦਿਨ ਇਸ ਨੇ ਖਾਕ ਦੀ ਮੁੱਠੀ ਬਣ ਜਾਣੈ, ਉਹ ਭੀ ਹਵਾ ਨੇ ਉਡਾ ਦੇਣੀ ਹੈ, ਕਿਤੇ ਨਾਂ-ਨਿਸ਼ਾਨ ਨਹੀਂ ਰਹਿਣਾ; ਹੱਡੀਆਂ ਪਾਣੀ ਨੇ ਰੋੜ੍ਹ ਕੇ ਲੈ ਜਾਣੀਆਂ ਨੇ। ਇਹ ਸੁੰਦਰ ਚਿਹਰਾ, ਸੁੰਦਰ ਸਰੀਰ ਮੁੜ ਨਜ਼ਰ ਨਹੀਂ ਆਉਣਾ।

ਗੋਪੀ ਚੰਦ ਗੰਭੀਰ ਹੋ ਗਿਆ। ਕਹਿਣ ਲੱਗਿਆ, "ਮਾਂ! ਫੇਰ ਮੈਂ ਕੀ ਕਰਾਂ?" ਕਹਿਣ ਲੱਗੀ, "ਬੇਟਾ! ਕਿਸੇ ਪੂਰਨ ਤੱਤ ਬੇਤੇ ਮਹਾਂਪੁਰਸ਼ ਨੂੰ ਮਿਲ। ਉਸ ਤੋਂ ਪੁਛ ਕਿ ਅਬਿਨਾਸ਼ੀ ਪਦ ਕਿਵੇਂ ਪ੍ਰਾਪਤ ਹੁੰਦੈ, ਜਿਥੇ ਜਾ ਕੇ ਬੰਦਾ ਦੁਬਾਰਾ ਜਨਮ ਮਰਨ ਵਿਚ ਨਹੀਂ ਆਇਆ ਕਰਦਾ, ਜਿਥੇ ਸਦਾ ਦੀ ਜ਼ਿੰਦਗੀ ਪ੍ਰਾਪਤ ਕਰਕੇ ਅਬਿਨਾਸ਼ੀ ਪਦ ਤੇ ਪਹੁੰਚ ਕੇ ਮਹਾਨ ਸੁਖ ਦੀ ਪ੍ਰਾਪਤੀ ਕਰਦੈ। ਸੋ ਬੇਟਾ! ਇਸ ਦੇ ਵਾਸਤੇ ਮਾਨਸ ਜਨਮ ਸਾਨੂੰ ਮਿਲਿਐ।"

ਸੁਣਦੇ ਸਾਰ ਗੋਪੀ ਚੰਦ ਨੂੰ ਵੈਰਾਗ ਲਗ ਗਿਆ। ਉਸ ਵੇਲੇ ਇਕ ਮਹਾਤਮਾ ਆਏ ਹੋਏ ਸੀ, ਜਲੰਧਰੀ ਉਨ੍ਹਾਂ ਦਾ ਨਾਉਂ ਸੀ। ਉਨ੍ਹਾਂ ਕੋਲ ਜਾ ਕੇ ਗੋਪੀਚੰਦ ਨੇ ਜੋਗ ਲਿਆ ਤੇ ਉਸੇ ਵੇਲੇ ਰਾਜ ਭਾਗ ਛੱਡ ਕੇ ਚਲਿਆ ਗਿਆ। ਇਸਨੂੰ ਵੈਰਾਗ ਕਹਿੰਦੇ ਨੇ। ਇਹ ਜ਼ਰੂਰੀ ਨਹੀਂ ਕਿ ਅਸੀਂ ਘਰ ਬਾਰ ਛੱਡ ਕੇ ਚਲੇ ਜਾਈਏ ਲੇਕਿਨ ਸਾਡਾ ਮਨ ਮੰਨ ਜਾਵੇ ਕਿ ਦੁਨੀਆਂ ਦੇ ਭੋਗ ਇਹ ਸਾਡੇ ਰਸਤੇ ਦੇ ਅੰਦਰ ਬੜੀ ਭਾਰੀ ਰੁਕਾਵਟ ਨੇ।

ਜਦੋਂ ਵੈਰਾਗ ਲਗਦੈ ਫੇਰ ਦੂਸਰੀ ਅਵਸਥਾ ਆਉਂਦੀ ਹੈ - ਸੁਣਨ ਦੀ। ਫੇਰ ਇਹ ਪੂਰੇ ਧਿਆਨ ਦੇ ਨਾਲ ਸੁਣਦੈ। ਮਨ ਨੂੰ ਇਕ ਸਕਿੰਟ ਵਾਸਤੇ ਵੀ ਐਧਰ ਓਧਰ ਹਿੱਲਣ ਨਹੀਂ ਦਿੰਦਾ ਕਿ ਕਿਤੇ ਕੋਈ ਬਚਨ ਨਾ ਲੰਘ ਜਾਵੇ। ਫੇਰ ਉਹਨੂੰ ਹਿਰਦੇ ਵਿਚ ਧਾਰਨ ਕਰਦੈ। ਇਹ ਨਹੀਂ ਕਿ ਸੁਣ ਕੇ ਭੁੱਲ ਜਾਂਦੈ,

ਭੁਲਦਾ ਹੈ ਕੱਚਿਆਂ ਬੰਦਿਆਂ ਨੂੰ, ਪੱਕਿਆਂ ਨੂੰ ਨਹੀਂ ਭੁੱਲਿਆ ਕਰਦਾ। ਉਹ ਤਾਂ ਸੋਚੀ ਜਾਂਦੇ ਨੇ ਕਿ ਕੀ ਕਿਹਾ ਸੀ ਕਿਉਂਕਿ ਗੁਰਬਾਣੀ ਜਿਹੜੀ ਹੈ ਇਹ ਸਾਨੂੰ ਰਸਤਾ ਦਿਖਾਉਂਦੀ ਹੈ। ਫੇਰ ਜੋ ਸੁਣਿਆ ਹੈ ਉਹਨੂੰ ਮੰਨਦੇ ਨੇ। ਜਦੋਂ ਮੰਨਦੇ ਨੇ ਫੇਰ ਗੱਲ ਸ਼ੁਰੂ ਹੋ ਜਾਂਦੀ ਹੈ -

***ਮੰਨੈ ਪਾਵਹਿ ਮੋਖੁ ਦੁਆਰੁ॥ ਮੰਨੈ ਪਰਵਾਰੈ ਸਾਧਾਰੁ॥***
***ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ ਨਾਨਕ ਭਵਹਿ ਨ ਭਿਖ॥***
***ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥***

***ਪੰਨਾ - 3***

ਇਸ ਤਰ੍ਹਾਂ ਦੇ ਨਾਲ ਜਦੋਂ ਅਸੀਂ ਸਤਿਸੰਗ ਕਰਦੇ ਹਾਂ, ਇਹਦੇ ਵਿਚ ਮੈਂ ਉਪਰ ਬੇਨਤੀ ਕੀਤੀ ਹੈ ਕਿ 14 ਗੁਣ ਹੋਇਆ ਕਰਦੇ ਨੇ ਬੋਲਣ ਵਾਲੇ 'ਚ। ਬੋਲਣ ਵਾਲੇ ਵਿਚ ਦਸ ਗੁਣ ਹੋਣ, ਚਾਰ ਨਾ ਹੋਣ ਤਾਂ ਨਹੀਂ ਅਸਰ ਹੋਇਆ ਕਰਦਾ; ਚੌਦਾਂ ਦੇ ਚੌਦਾਂ ਗੁਣ ਜ਼ਰੂਰੀ ਨੇ। ਜੇ ਇਕ ਤਾਰ ਕੰਮ ਨਾ ਕਰੇ, ਉਥੇ ਹੀ ਮਸ਼ੀਨ ਖਰਾਬ ਹੋ ਕੇ ਚਲਦੀ ਨਹੀਂ। ਇਵੇਂ ਜਿਵੇਂ ਸ੍ਰੋਤੇ ਵਿਚ ਚੌਦਾਂ ਗੁਣ ਚਾਹੀਦੇ ਹਨ। ਜਦ ਤਕ ਇਹ 28 ਤਾਰਾਂ ਨਹੀਂ ਜੁੜਦੀਆਂ, ਓਨੀ ਦੇਰ ਤਕ ਅਸਰ ਨਹੀਂ ਹੋਇਆ ਕਰਦਾ। ਸੋ ਜਦੋਂ ਇਹ ਜੁੜਦੀਆਂ ਨੇ, ਉਸ ਵੇਲੇ ਅਸੀਂ ਪੂਰੀ ਤਰ੍ਹਾਂ ਸਾਵਧਾਨ ਹੁੰਦੇ ਹਾਂ ਤੇ ਬਾਣੀ ਫੇਰ ਬਾਣ ਮਾਰਦੀ ਹੈ- ਹਿਰਦੇ ਵਿਚ, ਘਾਇਲ ਕਰਦੀ ਚਲੀ ਜਾਂਦੀ ਹੈ, ਇਰਾਦੇ ਬਣਦੇ ਜਾਂਦੇ ਨੇ। ਸੋ, ਫੇਰ ਸਤਿਸੰਗ ਦਾ ਪੂਰਾ-ਪੂਰਾ ਲਾਹਾ ਪ੍ਰਾਪਤ ਹੁੰਦੈ।

ਗੁਰੂ ਨਾਨਕ ਦੇਵ ਜੀ ਸੁਲਤਾਨਪੁਰ, ਮੋਦੀ ਦੀ ਕ੍ਰਿਤ ਕਰ ਰਹੇ ਹਨ। ਅਜੇ ਆਪ ਨੇ ਸੰਸਾਰ ਦੇ ਉਧਾਰਨ ਦਾ ਕੰਮ ਸ਼ੁਰੂ ਨਹੀਂ ਕੀਤਾ ਤੇ ਆਪ ਜੀ ਦਾ ਜੋ ਰੋਜ਼ ਦਾ ਜੀਵਨ ਸੀ - ਅੰਮ੍ਰਿਤ ਵੇਲੇ ਉਠ ਕੇ ਵੇਈਂ ਨਦੀ ਦੇ ਜਲ ਵਿਚ ਇਸ਼ਨਾਨ ਕਰਨਾ, ਉਸ ਤੋਂ ਬਾਅਦ ਵੇਈਂ ਨਦੀ ਦੇ ਕੰਢੇ ਤੇ ਹੀ ਬੈਠ ਕੇ ਆਪ ਨੇ ਸਮਾਧੀ ਸਥਿਤ ਹੋ ਜਾਣਾ, ਦਿਨ ਚੜ੍ਹੇ ਘਰ ਆਉਣਾ, ਕੁਛ ਥੋੜ੍ਹਾ ਬਹੁਤ ਛਕ ਕੇ ਕਾਰੋਬਾਰ ਤੇ ਚਲੇ ਜਾਣਾ ਤੇ ਉਸ ਤੋਂ ਬਾਅਦ ਉਥੇ ਡਿਊਟੀ ਦੇਣੀ ਤੇ ਸ਼ਾਮ ਨੂੰ ਆ ਕੇ ਬਹੁਤ ਸਾਰੇ ਸਾਧੂ, ਮਹਾਂਪੁਰਸ਼ ਬੰਦਗੀ ਕਰਨ ਵਾਲੇ ਜਗਿਆਸੂ ਦਰਸ਼ਨਾਂ ਨੂੰ ਆਏ ਹੁੰਦੇ; ਉਥੇ ਫਿਰ ਆਪ ਨੇ ਕੀਰਤਨ ਕਰਨਾ, ਉਸ ਤੋਂ ਬਾਅਦ ਵਿਚਾਰ ਕਰਨੀ। ਇਸੇ ਤਰ੍ਹਾਂ ਵੱਡੀ ਰਾਤ ਤਕ ਬਚਨ ਬਿਲਾਸ ਹੁੰਦੇ ਰਹਿਣੇ ਤੇ ਰੋਜ਼ ਦਾ ਹੀ ਪ੍ਰੋਗਰਾਮ ਇਸ ਤਰ੍ਹਾਂ ਸੀ ਤੇ ਨਾਲ ਦੀ ਨਾਲ ਜਿਹੜੀਆਂ ਵਿਛੁੜੀਆਂ ਹੋਈਆਂ ਰੂਹਾਂ ਸਨ ਉਨ੍ਹਾਂ ਨੂੰ ਪ੍ਰੇਰਨਾ ਕਰਕੇ ਆਪਣੇ ਕੋਲ ਬੁਲਾ ਲੈਂਦੇ ਸਨ ਤੇ ਜੇ ਲੋੜ ਹੁੰਦੀ, ਆਪ ਵੀ ਚਲੇ ਜਾਂਦੇ ਸਨ।

ਅੱਜ ਆਪ ਅੰਮ੍ਰਿਤ ਵੇਲੇ ਉਠੇ ਤੇ ਇਕ ਬ੍ਰਿਹੋਂ ਭਰੀ, ਤਰਲੇ ਭਰੀ ਪ੍ਰਾਰਥਨਾ ਸੁਣੀ। ਕੋਈ ਰੂਹ ਵਿਲਕ ਰਹੀ ਹੈ, "ਮੇਰਾ ਰਸਤਾ ਬੜਾ ਗਲਤ ਹੈ।" ਜੋ ਕੁਛ ਮੰਗਿਆ ਜਾ ਰਿਹਾ ਹੈ ਉਹ ਕੁਛ ਮਿਲ ਨਹੀਂ ਰਿਹਾ ਕਿਉਂਕਿ ਧੇਅ ਸਾਮ੍ਹਣੇ ਗਲਤ ਹੈ। ਜਿਹਦੇ ਕੋਲ ਟਾਰਚ ਨਾ ਹੋਵੇ, ਹਨ੍ਹੇਰਾ ਹੋਵੇ, ਉਸ ਵੇਲੇ ਕੋਈ ਉਸ ਪਾਸੋਂ ਚੀਜ਼ ਮੰਗੀ ਜਾਵੇ, ਉਹ ਦੇ ਨਹੀਂ ਸਕਦਾ। ਸੋ ਮਹਾਰਾਜ ਨੇ ਦੇਖਿਆ ਕਿ ਇਕ ਜਗਿਆਸੂ ਪੂਰਾ ਹੈ ਪਰ ਰਸਤਾ ਨਹੀਂ ਮਿਲ ਰਿਹਾ, ਹਨ੍ਹੇਰੇ ਵਿਚ ਹਾਕਾਂ ਮਾਰ ਰਿਹਾ ਹੈ। ਉਸ ਵੇਲੇ ਆਪ ਕਾਰੋਬਾਰ ਤੋਂ ਵਿਹਲੇ ਹੋ ਕੇ ਦੂਸਰੇ ਦਿਨ 'ਮਲਸੀਹਾਂ' ਚਲੇ ਗਏ, ਨੇੜੇ ਹੀ ਸੀ। ਉਥੇ ਜਾ ਕੇ ਆਪ ਨੇ ਸਤਿਸੰਗ ਕਰਿਆ। ਉਸੇ ਇਲਾਕੇ ਦਾ ਇਕ ਚੌਧਰੀ ਸੀ ਜਿਸ ਦਾ ਨਾਉਂ ਭਗੀਰਥ ਸੀ, ਉਸ ਨੇ ਵੀ ਸੁਣਿਆ ਕਿ ਕੋਈ ਮਹਾਂਪੁਰਸ਼ ਆਏ ਨੇ ਤੇ ਉਨ੍ਹਾਂ ਦੇ ਬਚਨਾਂ ਵਿਚ ਤਾਸੀਰ ਹੈ। ਜੋ ਕੋਈ ਉਨ੍ਹਾਂ ਦੇ ਬਚਨ ਸੁਣਦੈ ਉਹ ਮਸਤ ਹੋ ਜਾਂਦੈ ਤੇ ਅੰਦਰ ਕੋਈ ਭਾਵ ਪ੍ਰਗਟ ਹੋ ਜਾਂਦੇ ਨੇ ਤੇ ਨਵਾਂ ਚਿਹਰਾ ਹੋ ਜਾਂਦੈ, ਨਵੀਂ ਉਹਦੀ ਗੱਲ ਬਾਤ ਹੋ ਜਾਂਦੀ ਹੈ। ਦਿਨ ਰਾਤ ਲੰਘ ਗਏ ਮੈਨੂੰ ਰੋਂਦੇ ਨੂੰ। ਮੇਰੀਆਂ ਪੁਕਾਰਾਂ ਸੁਣ ਕੇ ਰਾਤ ਸੁਪਨੇ ਵਿਚ ਦੇਵੀ ਮਾਤਾ ਨੇ ਗੁਰੂ ਨਾਨਕ ਜੀ ਦਾ ਪਤਾ ਦੱਸਿਆ ਕਿ ਜਿਸ ਚੀਜ਼ ਦਾ ਤੂੰ ਲੋੜਵੰਦ ਹੈਂ ਉਹ ਮੇਰੇ ਪਾਸ ਨਹੀਂ ਹੈ, ਉਹ ਗੁਰੂ ਨਾਨਕ ਜੀ ਪਾਸ ਹੈ ਜੋ ਸੁਲਤਾਨਪੁਰ ਵਿਚ ਅਜੇ ਗੁਪਤ ਰਹਿ ਕੇ ਮੋਦੀ ਦਾ ਕੰਮ ਕਰ ਰਹੇ ਹਨ। ਹੋਵੇ ਨਾ ਤਾਂ ਮੈਂ ਉਨ੍ਹਾਂ ਦੇ ਕੋਲ ਜਾ ਕੇ ਬੇਨਤੀ ਕਰਾਂ ਤੇ ਉਹ ਮੇਰੀ ਸਹਾਇਤਾ ਕਰਨ।

ਸ਼ਾਮ ਨੂੰ ਭਾਈ ਭਗੀਰਥ ਉਥੇ ਆ ਗਿਆ ਜਿਥੇ ਗੁਰੂ ਨਾਨਕ ਪਾਤਸ਼ਾਹ ਠਹਿਰੇ ਹੋਏ ਸਨ। ਉਥੇ ਇਸ ਨੇ ਬਚਨ ਸੁਣੇ, ਉਸ ਤੋਂ ਬਾਅਦ ਗਿਆਰ੍ਹਾਂ ਵਜੇ ਸਾਰੇ ਹੀ ਥੋੜ੍ਹੀ ਦੇਰ ਵਾਸਤੇ ਬਿਰਾਜੇ ਤੇ ਡੇਢ ਵਜੇ ਫੇਰ ਉਠ ਕੇ ਇਸ਼ਨਾਨ ਕੀਤਾ। ਸੋ ਚੌਧਰੀ ਭਗੀਰਥ ਵਾਸਤੇ ਇਹ ਨਵੀਂ ਕ੍ਰਿਆ ਸੀ। ਹੁਣ ਤਾਂ ਸਾਡੇ ਵਾਸਤੇ ਵੀ ਨਵੀਂ ਚੀਜ਼ ਹੈ ਕਿਉਂਕਿ ਅਸੀਂ ਅੰਮ੍ਰਿਤ ਵੇਲੇ ਨੂੰ ਸੰਭਾਲਣ ਤੋਂ ਹਟ ਗਏ। ਮਹਾਰਾਜ ਕਹਿੰਦੇ, ਜਿਹੜਾ ਅੰਮ੍ਰਿਤ ਵੇਲਾ ਹੁੰਦੈ, ਜਿਥੇ ਵੀ ਹੋਵੇ, ਜਿਸ ਦੇਸ਼ ਵਿਚ ਵੀ ਹੋਵੇ, ਉਹ ਐਸਾ ਟਾਇਮ ਹੁੰਦੈ ਕਿ ਉਹ ਵੇਲਾ ਬ੍ਰਹਮ ਮਹੂਰਤ ਅਖਵਾਉਂਦੈ ਤੇ ਬਹੁਤ ਸਾਰੇ ਮਹਾਤਮਾ ਇਹ ਕਹਿੰਦੇ ਨੇ ਕਿ ਰੂਹਾਨੀਅਤ ਦੀ ਬਖਸ਼ਿਸ਼ ਦਾ ਦਰਵਾਜ਼ਾ ਅੰਮ੍ਰਿਤ ਵੇਲੇ ਖੁਲ੍ਹਿਆ ਕਰਦੈ –

*ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ॥ ਪੰਨਾ – 1384*

ਜਿਹੜੇ ਜਾਗਦੇ ਨੇ ਉਹ ਦਾਤਾਂ ਲੈ ਲੈਂਦੇ ਨੇ। ਸੋ, ਉਨ੍ਹਾਂ ਦੇ ਮਨ ਵਿਚ ਚਾਅ ਹੁੰਦੈ –

*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥ ਪੰਨਾ – 146*

ਉਨ੍ਹਾਂ ਦੇ ਅੰਦਰ ਚਾਓ ਪੈਦਾ ਹੁੰਦੈ ਕਿ ਛੇਤੀ ਛੇਤੀ ਉਠ ਕੇ ਨਾਮ ਧਨ ਇਕੱਠਾ ਕੀਤਾ ਜਾਵੇ। ਇਹ ਉਤਸ਼ਾਹ ਹੋਣ ਕਰਕੇ ਹਿੰਮਤ ਧਾਰ ਕੇ ਉਠਦੇ ਹਨ ਅਤੇ ਇਸ਼ਨਾਨ ਕਰਦੇ ਹਨ। ਉਨ੍ਹਾਂ ਨੂੰ ਅੰਮ੍ਰਿਤ ਵੇਲੇ ਸੌਣਾ ਅੱਛਾ ਨਹੀਂ ਲਗਦਾ –

*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥ ਪੰਨਾ – 146*

ਉਨ੍ਹਾਂ ਦਾ ਪਿਆਰ ਦਰਿਆਵਾਂ ਨਾਲ ਪੈਂਦੈ। ਦੋ ਕਿਸਮ ਦੇ ਦਰਿਆ ਹੁੰਦੇ ਨੇ – ਇਕ ਤਾਂ ਜਿਸ ਥਾਂ ਦੇ ਉਤੇ ਜਾ ਕੇ ਇਸ਼ਨਾਨ ਕੀਤਾ ਜਾਵੇ। ਦੂਸਰਾ ਦਰਿਆ ਹੁੰਦੈ ਜਿਵੇਂ ਤੁਸੀਂ ਬੈਠੇ ਹੋਂ, ਇਹ ਸਤਿਸੰਗ ਰੂਪੀ ਦਰਿਆ ਵਹਿ ਰਿਹੈ ਇਹਦੇ ਵਿਚ ਮਨ ਦਾ ਇਸ਼ਨਾਨ ਹੁੰਦੈ। ਦੂਸਰੇ ਦਰਿਆ ਵਿਚ, ਪਾਣੀ ਦੇ ਵਿਚ ਸਰੀਰ ਦਾ ਇਸ਼ਨਾਨ ਹੁੰਦੈ। ਸੋ ਮਨ ਤੇ ਸਰੀਰ ਦੋਨਾਂ ਦਾ ਇਸ਼ਨਾਨ ਜ਼ਰੂਰੀ ਹੋਇਆ ਕਰਦੈ –

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥*
*ਪੰਨਾ – 305*

ਅੰਮ੍ਰਿਤਸਰ ਦੇ ਅੰਦਰ, ਸਤਿਸੰਗ ਦੇ ਸਰੋਵਰ ਦੇ ਅੰਦਰ ਮਨ ਦਾ ਇਸ਼ਨਾਨ ਕਰਾਉਣੈ ਤੇ ਪਾਣੀ ਦੇ ਨਾਲ ਤਨ ਦਾ ਇਸ਼ਨਾਨ ਕਰਾਉਣੈ। ਸੋ, ਉਸ ਵੇਲੇ ਦੀ ਬਾਬਤ ਇਸ ਤਰ੍ਹਾਂ ਦੇ ਨਾਲ ਫੁਰਮਾਨ ਆਉਂਦੈ–

*ਧਾਰਨਾ –ਅੰਮ੍ਰਿਤ ਵੇਲੇ ਓ, ਕੌਣ ਜਾਗਦੇ – 2, 2.*
*ਕੋਈ ਜਾਗਦੇ ਨੇ ਰਾਮ ਪਿਆਰੇ – 2, 2.*
*ਅੰਮ੍ਰਿਤ ਵੇਲੇ ਓ,......................2.*

*ਭਿੰਨੀ ਰੈਨੜੀਐ ਚਾਮਕਨਿ ਤਾਰੇ॥*
*ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥ ਪੰਨਾ – 459*

ਜਦੋਂ ਤਾਰੇ ਚਮਕਦੇ, ਡਲ੍ਹ ਡਲ੍ਹ ਕਰਦੇ ਹੋਣ, ਟਿਕਾਓ ਹੋਇਆ ਹੋਵੇ, ਸਾਰਾ ਵਾਤਾਵਰਨ ਸ਼ਾਂਤ ਹੋਇਆ ਹੋਵੇ, ਕੋਈ ਰੌਲਾ-ਗੌਲਾ ਨਹੀਂ, ਉਸ ਵੇਲੇ *'ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ'* ਕੌਣ ਜਾਗਦੇ ਨੇ? ਜਿਨ੍ਹਾਂ ਦੇ ਹਿਰਦੇ ਪ੍ਰਭੂ ਦੇ ਪਿਆਰ ਨੇ ਵਿੰਨ੍ਹ ਦਿਤੇ, ਹੋਰ ਦੂਜੇ ਨਹੀਂ ਜਾਗਦੇ–

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓਹ ਕਰ ਅਰਾਮ ਨਹੀਂ ਬਹਿੰਦੇ।*
*ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓਹ ਦਿਨੇ ਰਾਤ ਪਏ ਵਹਿੰਦੇ।*
*ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ*

*ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।*
*ਡਾ. ਭਾਈ ਵੀਰ ਸਿੰਘ ਜੀ*

ਸੋ ਇਸ ਤਰ੍ਹਾਂ ਦੇ ਨਾਲ ਅੰਮ੍ਰਿਤ ਵੇਲੇ ਜਾਗ ਉਹਨੂੰ ਆਉਂਦੀ ਹੈ ਜਿਹਦੇ ਮਨ ਵਿਚ ਪ੍ਰਭੂ ਦਾ ਪਿਆਰ ਹੋਇਆ ਕਰਦੈ, ਖਿੱਚ ਹੋਇਆ ਕਰਦੀ ਹੈ, ਦੂਸਰੇ ਨੂੰ ਨਹੀਂ ਆਇਆ ਕਰਦੀ। ਸੋ, ਅੰਮ੍ਰਿਤ ਵੇਲੇ ਉਠੇ, ਹੋਰ ਵੀ ਜਿਹੜੇ ਪ੍ਰੇਮੀ ਗੁਰੂ ਮਹਾਰਾਜ ਕੋਲ ਜਾਇਆ ਕਰਦੇ ਸਨ, ਸਾਰੇ ਉਠੇ ਤੇ ਇਸ਼ਨਾਨ ਕਰਨ ਤੋਂ ਬਾਅਦ ਸਮਾਧੀ ਸਥਿਤ ਹੋ ਗਏ। ਦਿਨ ਚੜ੍ਹਿਆ ਤੇ ਉਸ ਵੇਲੇ ਮਹਾਰਾਜ ਜੀ ਨੇ ਬਚਨ ਕੀਤੇ ਕਿ ਸਾਧਸੰਗਤ ਜੀ! ਜੋ ਸਤਿਸੰਗ ਹੋਇਆ ਕਰਦਾ ਹੈ ਉਥੇ ਪ੍ਰਭੂ ਦੇ ਨਾਮ ਤੋਂ ਬਿਨਾਂ ਹੋਰ ਕੋਈ ਗੱਲ ਨਹੀਂ ਹੋਇਆ ਕਰਦੀ, ਝੁੰਝਲਾਹਟ ਦੀ ਬਾਤ ਨਹੀਂ ਹੋਇਆ ਕਰਦੀ, ਉਥੇ ਟਿਕਵੀਆਂ ਗੱਲਾਂ ਹੋਇਆ ਕਰਦੀਆਂ ਨੇ, ਟਿਕਾਅ ਦੀਆਂ ਬਾਤਾਂ ਹੁੰਦੀਆਂ ਨੇ, ਮਨ ਜਿਹੜਾ ਹੈ ਉਹ ਆਪਣੇ ਨਿਜ ਘਰ ਨੂੰ ਵਾਪਸ ਆਇਆ ਕਰਦੈ, ਬਾਹਰ ਨੱਠਣਾ ਭੱਜਣਾ ਛੱਡ ਕੇ ਅਨੰਦ ਦੇ ਘਰ ਵਿਚ ਲੀਨ ਹੋ ਜਾਇਆ ਕਰਦਾ ਹੈ। ਸੋ, ਐਸਾ ਫੁਰਮਾਨ ਹੈ ਕਿ ਉਥੇ ਸਭ ਤੋਂ ਉਤਮ ਚੀਜ਼ ਹੈ ਜਿਸ ਨੂੰ 'ਅੰਮ੍ਰਿਤ' ਕਹਿੰਦੇ ਨੇ, ਉਹ ਸਤਿਸੰਗ ਵਿਚ ਵੰਡਿਆ ਜਾਂਦੈ ਤੇ ਲੈਂਦੇ ਕੌਣ ਨੇ? ਕਹਿੰਦੇ, ਜਿਨ੍ਹਾਂ ਦੇ ਉਤੇ ਪ੍ਰਮੇਸ਼ਰ ਦੀ ਕ੍ਰਿਪਾ ਹੋਵੇ। ਉਹ ਆਉਂਦੇ ਨੇ ਉਠ ਕੇ, ਤੇ ਆ ਕੇ ਸਤਿਸੰਗ ਕਰਦੇ ਨੇ – ਖੇਚਲਾਂ ਸਹਿ ਕੇ ਤੇ ਉਸ ਅੰਮ੍ਰਿਤ ਨੂੰ ਆਪਣੀ ਸ਼ਰਧਾ ਰੂਪੀ ਝੋਲੀ ਵਿਚ ਪੁਆ ਕੇ ਉਸ ਦਾ ਅਨੰਦ ਲੈਂਦੇ ਨੇ। ਇਸ ਤਰ੍ਹਾਂ ਫੁਰਮਾਨ ਹੈ –

*ਧਾਰਨਾ – ਸਤਿਸੰਗ ਵਿਚੋਂ ਓ, ਅੰਮ੍ਰਿਤ ਛਕਦੇ – 2, 2*
*ਹੁੰਦੇ ਭਾਗ ਜਿਨ੍ਹਾਂ ਦੇ ਪੂਰੇ – 2, 2.*
*ਸਤਿਸੰਗ ਵਿਚੋਂ ਓ,................2*

*ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥*
*ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ॥*
*ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ॥*
*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥*
*ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥ ਪੰਨਾ – 146*

ਸਾਧਸੰਗਤ ਦੇ ਅੰਦਰ ਅੰਮ੍ਰਿਤ, ਨਾਮ ਰੂਪੀ ਅੰਮ੍ਰਿਤ, ਗਿਆਨ ਰੂਪੀ ਅੰਮ੍ਰਿਤ, ਵੰਡਿਆ ਜਾਂਦੈ ਤੇ ਜਿਨ੍ਹਾਂ ਦੇ ਉਤੇ ਪ੍ਰਮੇਸ਼ਰ ਦੀ ਨਦਰ ਹੋਵੇ, ਉਹ ਇਸ ਅੰਮ੍ਰਿਤ ਨੂੰ ਆਪਣੇ ਹਿਰਦੇ ਵਿਚ ਗ੍ਰਹਿਣ ਕਰਦੇ ਨੇ।

ਉਥੇ ਜਿਹੜੀਆਂ ਸਰੀਰ ਦੀਆਂ ਆਪ-ਹੁਦਰੀਆਂ ਆਦਤਾਂ ਨੇ, ਮਨ ਦੀਆਂ ਆਪ ਹੁਦਰੀਆਂ ਆਦਤਾਂ ਨੇ ਉਨ੍ਹਾਂ ਨੂੰ ਕਸਿਆ ਜਾਂਦੈ ਜਿਵੇਂ ਢੋਲਕ ਨੂੰ ਕਸਦੇ ਨੇ ਜਦੋਂ ਢਿੱਲਾ ਬੋਲਦੈ। ਜੇ ਨਦਰ ਹੋ ਗਈ ਫੇਰ ਉਹ ਜੰਮਣ ਮਰਨ ਦੇ ਦੁਖ ਵਿਚ ਨਹੀਂ ਆਉਂਦਾ। ***'ਸਤੀ ਪਹਰੀ ਸਤੁ ਭਲਾ ਬਹੀਐ ਪੜਿਐ ਪਾਸਿ।'*** ਕਹਿੰਦੇ ਸੱਤ ਪਹਿਰਾਂ ਵਿਚ ਸਾਰਿਆਂ ਨਾਲੋਂ ਭਲੀ ਗੱਲ ਇਹ ਹੈ ਕਿ ਪੜ੍ਹਿਆਂ ਹੋਇਆਂ ਕੋਲ ਬੈਠੇ। ਕਹਿੰਦੇ, ਪੜ੍ਹੇ ਹੋਏ ਤਾਂ ਉਲਟੀਆਂ ਗੱਲਾਂ ਕਰਦੇ ਨੇ, **Politics** (ਰਾਜਨੀਤੀ) ਦੀਆਂ ਗੱਲਾਂ ਕਰਦੇ ਨੇ, ਗਲਤ ਗੱਲਾਂ ਕਰਦੇ ਨੇ, ਨਿੰਦਿਆ ਕਰਦੇ ਨੇ, ਚੁਗਲੀਆਂ ਕਰਦੇ ਨੇ। ਮਹਾਰਾਜ ਕਹਿੰਦੇ –

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ।। ਪੰਨਾ – 140*

ਉਨ੍ਹਾਂ ਬੰਦਿਆਂ ਕੋਲ ਨਹੀਂ ਬੈਠਣਾ ਜਿਨ੍ਹਾਂ ਦੇ ਅੰਦਰ ਕ੍ਰੋਧ ਹੈ, ਲੋਭ ਹੈ, ਅਹੰਕਾਰ ਹੈ, ਨਿੰਦਿਆ ਹੈ, ਚੁਗਲੀ ਹੈ, ਈਰਖਾ ਹੈ, ਬਖੀਲੀ ਹੈ; ਗਲਤ ਗੱਲਾਂ ਨੇ ਜਿਨ੍ਹਾਂ ਦੇ ਮਨ ਦੇ ਅੰਦਰ, ਉਥੇ ਨਹੀਂ ਬੈਠਣਾ।

*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ*
*ਜਿਸੁ ਰਾਮ ਨਾਮੁ ਗਲਿ ਹਾਰੁ॥ ਪੰਨਾ – 938*

ਜਿਹੜੇ ਸੁਆਸ-ਸੁਆਸ ਪ੍ਰਮੇਸ਼ਰ ਦਾ ਨਾਮ ਜਪਦੇ ਨੇ, ਉਹ ਪੜ੍ਹੇ ਹੋਏ ਨੇ। ਕਹਿੰਦੇ, ਮਹਾਰਾਜ!

ਉਨ੍ਹਾਂ ਦਾ ਦਰਜਾ ਕੀ ਹੁੰਦੈ? ਜਿਵੇਂ ਇਥੇ ਦੁਨਿਆਵੀ ਪੜ੍ਹਾਈ ਪੜ੍ਹੇ ਹੋਏ ਪ੍ਰੋਫੈਸਰ ਲਗ ਜਾਂਦੇ ਨੇ, ਕੋਈ ਡਾਕਟਰ ਲਗ ਜਾਂਦੈ, ਇਸ ਪੜ੍ਹਾਈ ਦਾ ਪੜ੍ਹਿਆ ਹੋਇਆ ਕੀ ਹੁੰਦੈ?" ਮਹਾਰਾਜ ਕਹਿੰਦੇ -

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ ਪੰਨਾ - 319***

ਉਹ ਪੂਰੇ ਮਹਾਤਮਾ ਹੁੰਦੇ ਨੇ - ਬ੍ਰਹਮ ਨੇਸ਼ਟੀ, ਬ੍ਰਹਮ ਸਰੋਤਰੀ, ਬ੍ਰਹਮ ਵਕਤਾ ਕਿਉਂਕਿ ਪੜ੍ਹੇ ਹੋਏ ਤਾਂ ਓਹੀ ਨੇ, ਬਾਕੀ ਸੰਸਾਰ ਤਾਂ ਅਨਪੜ੍ਹ ਤੁਰਿਆ ਫਿਰਦੈ ਕਿਉਂਕਿ ਇਹ ਪੜ੍ਹਾਈ ਕਿਸੇ ਕੰਮ ਦੀ ਨਹੀਂ ਹੁੰਦੀ -

***ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥***
***ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥***
***ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥***
***ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥***
***ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ ਪੰਨਾ - 467***

ਜਿਨ੍ਹਾਂ ਨੂੰ ਸੰਸਾਰ ਪੜ੍ਹਿਆ ਹੋਇਆ ਕਹਿੰਦਾ ਹੈ, ਇਹ ਹਉਮੈ ਦੇ ਝਖਣਾ ਝਾਖ ਵਿਚ ਪਏ ਹੋਏ ਨੇ। ਪੜ੍ਹੇ ਹੋਏ ਓਹੀ ਨੇ, ਚਾਹੇ ਉਨ੍ਹਾਂ ਨੂੰ ਇਕ ਅੱਖਰ ਨਹੀਂ ਆਉਂਦਾ, ਜਿਨ੍ਹਾਂ ਨੂੰ ਆਤਮਕ ਵਿਦਿਆ ਆ ਗਈ, ਆਪਣੇ ਸਰੂਪ ਦਾ ਗਿਆਨ ਹੋ ਗਿਆ, ਸਰੂਪ ਦੀ ਪ੍ਰਾਪਤੀ ਹੋ ਗਈ ਤੇ ਪ੍ਰਮੇਸ਼ਰ ਦੀ ਸੋਝੀ ਜਿਨ੍ਹਾਂ ਦੇ ਹਿਰਦੇ ਵਿਚ ਬੈਠ ਗਈ ਕਿ ਉਹ ਅੰਦਰ ਬਾਹਰ ਸਾਰੇ ਹੈ -

***ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤ ਹੈ ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ ॥ ਅਕਾਲ ਉਸਤਤਿ***

ਆਹ ਇਕੋ ਗੱਲ ਜਿਹਨੇ ਪੜ੍ਹ ਲਈ, ਉਹਨੇ ਸਭ ਕੁਛ ਪੜ੍ਹ ਲਿਆ। ਮਹਾਰਾਜ ਕਹਿੰਦੇ ਨੇ, ਉਹਦੀ ਸੰਗਤ ਵਿਚ ਬੈਠੋ।

"ਕੀ ਹੋਏਗਾ ਮਹਾਰਾਜ ਉਨ੍ਹਾਂ ਦੀ ਸੰਗਤ ਵਿਚ ਬੈਠਣ ਨਾਲ?"

"ਉਥੇ ਮਾੜੀਆਂ ਗੱਲਾਂ ਛੁਡਾ ਦਿਤੀਆਂ ਜਾਣਗੀਆਂ, ਪਾਪ ਪੁੰਨ ਦਾ ਨਿਰਣਾ ਹੋ ਜਾਏਗਾ।"

***ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥***
***ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥ ਪੰਨਾ - 146***

ਦੱਸ ਦੇਣਗੇ ਕਿ ਇਹ ਪਾਪ ਦੀ ਬੇੜੀ ਹੈ, ਇਹ ਪੁੰਨ ਦੀ ਬੇੜੀ ਹੈ। ਤੂੰ ਨਿਸ਼ਕਾਮ ਕਰਮ ਕਰ, ਉਹਦੇ ਨਾਲ ਤੇਰੇ ਅੰਤਸ਼ਕਰਣ ਦੀ ਮੈਲ ਦੂਰ ਹੋ ਜਾਏਗੀ, ਪਾਪ ਦੀ ਰਾਸਿ ਅੰਦਰੋਂ ਘਟਣੀ ਸ਼ੁਰੂ ਹੋ ਜਾਏਗੀ, ਝੂਠ ਦੀ ਰਾਸਿ ਹਿਰਦੇ ਵਿਚੋਂ ਘਟ ਜਾਵੇਗੀ, ਮਲੀਨ ਅੰਤਸ਼ਕਰਨ ਪਵਿੱਤਰ ਹੋ ਜਾਏਗਾ, ਮੈਲ ਲਹਿ ਜਾਏਗੀ। ਜਦ ਪਵਿੱਤਰ ਹੋ ਗਿਆ, ਉਹਦੇ ਵਿਚ ਝਾਕੇਂਗਾ ਤੈਨੂੰ ਆਪਣਾ ਆਪ ਨਜ਼ਰ ਆ ਜਾਏਗਾ, ਤੇਰੇ ਅੰਦਰੋਂ ਪ੍ਰਮੇਸ਼ਰ ਨਜ਼ਰ ਆ ਜਾਏਗਾ, ਲੇਕਿਨ ਜਿਹੜੇ ਖੋਟੇ ਨੇ, ਉਹ ਨਹੀਂ ਉਥੇ ਪਹੁੰਚ ਸਕਦੇ, ਉਹ ਸੁੱਟ ਦਿਤੇ ਜਾਂਦੇ ਨੇ -

***ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥ ਪੰਨਾ - 146***

ਜਿਹੜੇ ਖਰੇ ਨੇ ਉਨ੍ਹਾਂ ਨੂੰ ਸ਼ਾਬਾਸ਼ ਮਿਲਦੀ ਹੈ। ਪਾਖੰਡ ਕਰਨ ਵਾਲੇ, ਕਪਟ ਕਰਨ ਵਾਲੇ, ਧੋਖਾ ਕਰਨ ਵਾਲੇ, ਦੂਜੇ ਦਾ ਮਾਲ ਦਬਾਉਣ ਵਾਲੇ ਤੇ ਪਾਖੰਡ ਕਰਕੇ ਧਰਮੀ ਕਹਾਉਣ ਵਾਲੇ ਇਸ ਦੁਨੀਆਂ ਵਿਚ ਤਾਂ ਧਰਮੀ ਕਹਾ ਸਕਦੇ ਨੇ - ਭੇਖ ਦੀ ਆੜ ਲੈ ਕੇ, ਲੇਕਿਨ ਦਰਗਾਹ ਵਿਚ ਉਨ੍ਹਾਂ ਨੂੰ ਵਗਾਹ ਕੇ ਬਾਹਰ ਸੁਟਿਆ ਜਾਂਦੈ -

***ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥ ਪੰਨਾ - 146***

ਵਾਹਿਗੁਰੂ ਆਪ ਹੀ ਜਾਣਦੈ। ਜੇ ਦੁਖ ਆ ਗਿਆ, ਤਾਂ ਮਨੁੱਖਾਂ ਦੀ ਓਟ ਲੈਂਦੈ। ਤੂੰ ਵਾਹਿਗੁਰੂ ਕੋਲ ਅਰਦਾਸ ਕਰ, ਉਹ ਤੇਰਾ ਰਾਖਾ, ਸਾਰੇ ਦੁਖਾਂ ਦਾ ਖਾਤਮਾ ਕਰ ਦੇਵੇਗਾ। ਸੋ ਇਸ ਤਰ੍ਹਾਂ ਦੇ ਨਾਲ, ਗੁਰੂ ਨਾਨਕ ਮਹਾਰਾਜ ਦੀ ਹੋਵੇ ਸੰਗਤਿ ਸਾਧਸੰਗਤ ਜੀ, ਆਪ ਹੀ ਅੰਦਾਜ਼ਾ ਲਾਓ ਕਿਵੇਂ ਅੰਮ੍ਰਿਤ ਦੀਆਂ ਨਦੀਆਂ ਵਹਿੰਦੀਆਂ ਹੋਣਗੀਆਂ ਓਥੇ। 33 ਕਰੋੜ ਦੇਵਤਾ ਗੁਰੂ ਨਾਨਕ ਦੀ ਸੰਗਤ ਵਿਚ ਆ ਕੇ ਬਿਰਾਜਮਾਨ ਹੋਇਆ ਕਰਦੈ। ਹੋਰ ਵੀ ਬੇਅੰਤ ਮੁਕਤ ਆਤਮਾਵਾਂ, ਖੰਡਾਂ ਬ੍ਰਹਿਮੰਡਾਂ ਵਿਚੋਂ ਸੱਚਖੰਡ ਦੀਆਂ, ਕਰਮ ਖੰਡ ਦੀਆਂ, ਸਰਮ ਖੰਡ ਦੀਆਂ, ਗਿਆਨ ਖੰਡ ਦੀਆਂ, ਧਰਮ ਖੰਡ ਦੀਆਂ ਆਤਮਾਵਾਂ ਸਾਰੀਆਂ ਗੁਰੂ ਦੀ ਸੰਗਤ ਨੂੰ ਲੋਚਦੀਆਂ ਨੇ ਕਿਉਂਕਿ ਉਨ੍ਹਾਂ ਦੇ ਕੋਲ ਇਹ ਚੀਜ਼ ਹੈ ਨਹੀਂ। ਸਤਿਸੰਗ ਜੋ ਹੈ ਉਹ ਇਥੇ ਹੀ ਹੈ, ਅੱਗੇ ਜਾ ਕੇ ਨਹੀਂ ਮਿਲਦਾ; ਅੱਗੇ ਤਾਂ ਭੋਗ ਦੁਨੀਆਂ ਹੈ। ਪਦਾਰਥ ਬੇਅੰਤ ਹੋਣਗੇ, ਸੁਖ ਬੇਅੰਤ ਹੋਏਗਾ ਪਰ ਆਤਮ ਰਸ ਓਥੇ ਨਹੀਂ ਹੈ। ਆਤਮ ਰਸ ਤਾਂ ਜੇ ਕਿਸੇ ਨੇ ਇਕੱਠਾ ਕਰਨੈ, ਉਹ ਤਾਂ ਇਥੇ ਹੀ ਹੈ, ਹੋਰ ਨਹੀਂ ਕਿਤੇ ਵੀ। ਸੋ ਸਾਰੇ ਦੇਵਤੇ ਉਸ ਥਾਂ ਦੇ ਉਤੇ ਬਿਰਾਜਦੇ ਨੇ। ਬਿਰਾਜਦੇ ਹੀ ਨਹੀਂ, ਆਪ ਸੇਵਾ ਕਰਿਆ ਕਰਦੇ ਨੇ। ਉਥੇ ਤਾਂ ਵਾਹਿਗੁਰੂ ਆਪ ਆਉਂਦੈ –

***ਸੰਤਾ ਕੇ ਕਾਰਜਿ ਆਪਿ ਖਲੋਇਆ***
***ਹਰਿ ਕੰਮੁ ਕਰਾਵਣਿ ਆਇਆ ਰਾਮ॥*** ***ਪੰਨਾ – 783***

ਵਾਹਿਗੁਰੂ ਜੀ ਆਪ ਆਉਂਦੇ ਨੇ ਕੰਮ ਕਰਾਉਣ ਵਾਸਤੇ। ਜਿਥੇ ਪ੍ਰਮੇਸ਼ਰ ਆਏਗਾ – ਸਭ ਤੋਂ ਵੱਡਾ, ਉਥੇ ਫੇਰ ਇਨ੍ਹਾਂ ਛੋਟੇ ਦੇਵੀ ਦੇਵਤਿਆਂ ਦਾ ਆਉਣਾ ਤਾਂ ਇਕ ਸੁਭਾਵਿਕ ਗੱਲ ਹੈ।

ਗੁਰੂ ਦਸ਼ਮੇਸ਼ ਪਿਤਾ ਜੀ ਦਾ ਦੀਵਾਨ ਲੱਗਿਆ ਹੋਇਆ ਹੈ, ਆਹੀ ਬਚਨ ਚਲ ਰਹੇ ਨੇ। ਇਕ ਸਿੰਘ ਖੜ੍ਹਾ ਹੋ ਗਿਆ ਅਤੇ ਬੇਨਤੀ ਕਰਨ ਲੱਗਿਆ, "ਪਾਤਸ਼ਾਹ! ਅਸੀਂ ਬੜੀ ਵਾਰ ਸੁਣਦੇ ਹਾਂ ਕਿ ਦੇਵਤੇ ਹੁੰਦੇ ਨੇ, ਸਤਿਸੰਗ ਵਿਚ ਆਉਂਦੇ ਨੇ। ਗੁਰੂ ਮਹਾਰਾਜ ਨੇ ਕਿਹਾ, "ਹਾਂ ਭਾਈ।" ਬਾਣੀ ਵਿਚ ਤਾਂ ਇਸ ਤਰ੍ਹਾਂ ਫੁਰਮਾਨ ਆਉਂਦੈ –

***ਕਹੁ ਕਬੀਰ ਇਹ ਕਹੀਐ ਕਾਹਿ॥ ਸਾਧਸੰਗਤਿ ਬੈਕੁੰਠੈ ਆਹਿ॥ ਪੰਨਾ – 325***

ਜਿਥੇ ਸਾਧੂ ਦੀ ਸੰਗਤ ਹੁੰਦੀ ਹੋਏਗੀ, ਪੂਰਨ ਮਹਾਂਪੁਰਸ਼ਾਂ ਦੀ ਸੰਗਤ ਹੋਏਗੀ, ਉਹ ਬੈਕੁੰਠ ਧਾਮ ਹੁੰਦੈ ਤੇ ਉਥੇ ਵਾਹਿਗੁਰੂ ਜੀ ਆਪ ਆ ਜਾਂਦੇ ਨੇ। ਐਸੀ ਹੀ ਇਕ ਸਾਖੀ ਆਉਂਦੀ ਹੈ।

ਨਾਰਦਮੁਨੀ ਨੇ ਇਕ ਵਾਰੀ ਵਰਤ ਰੱਖਿਆ। ਉਹਦੇ ਮਨ 'ਚ ਫੁਰਨਾ ਆਇਆ ਕਿ ਮੈਂ ਬੈਕੁੰਠ ਧਾਮ ਵਿਚ ਵਿਸ਼ਨੂੰ ਜੀ ਪਾਸ ਜਾ ਕੇ ਜਲ ਪਾਨ ਕਰਾਂ ਯਾਨਿ ਕੁਛ ਜਲ ਛਕਾਂਗਾ, ਚੁਲੀ ਲੈ ਕੇ ਵਰਤ ਤੋੜਾਂਗਾ। ਇਹ ਜੋ ਰਿਸ਼ੀ ਹੈ ਇਹਦੇ ਬਾਰੇ ਇਸ ਤਰ੍ਹਾਂ ਦੱਸਿਆ ਜਾਂਦੈ ਕਿ ਇਹ ਜਿਥੇ ਫੁਰਨਾ ਕਰੇ, ਇਹਦੇ ਮੂਹਰੇ ਕੋਈ ਰੁਕਾਵਟ ਨਹੀਂ ਹੈ, ਜਿਥੇ ਦਾ ਫੁਰਨਾ ਕਰਿਆ, ਉਥੇ ਹੀ ਪਹੁੰਚ ਜਾਂਦੈ।

ਸੋ ਨਾਰਦਮੁਨੀ ਬੈਕੁੰਠ ਧਾਮ ਵਿਚ ਪਹੁੰਚ ਗਿਆ। ਇਰਾਦਾ ਕਰਿਆ ਸੀ, ਭਗਵਾਨ ਨੂੰ ਜਾ ਕੇ ਨਮਸਕਾਰ ਕਰੀ, ਅੱਗੇ ਦੇਖਿਆ, ਪਤਾ ਲੱਗਿਆ ਕਿ ਭਗਵਾਨ ਤਾਂ ਇਥੇ ਹੈ ਨਹੀਂ। ਲੱਛਮੀ ਜੀ ਨੂੰ ਪੁਛਿਆ ਕਿ ਕਿਥੇ ਗਏ ਨੇ ਭਗਵਾਨ? ਤਾਂ ਉਸ ਨੇ ਕਿਹਾ ਕਿ ਦੱਸ ਕੇ ਨਹੀਂ ਗਏ। ਕਿਸੇ ਭਗਤ ਦੇ ਪਾਸ ਗਏ ਹੋਣੇ ਨੇ ਕਿਉਂਕਿ ਭਗਤ ਉਨ੍ਹਾਂ ਨੂੰ ਇਥੇ ਸਿੰਘਾਸਣ ਤੇ ਟਿਕਣ ਹੀ ਨਹੀਂ ਦਿੰਦੇ, ਖਿੱਚਦੇ ਹੀ ਰਹਿੰਦੇ ਨੇ, ਖਿਚਦੇ ਹੀ ਰਹਿੰਦੇ ਨੇ ਤੇ ਉਨ੍ਹਾਂ ਨੂੰ ਫੇਰ ਜਾਣਾ ਪੈਂਦੈ –

***ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥ ਪੰਨਾ – 403***

ਲੱਛਮੀ ਜੀ ਨੇ ਨਾਰਦਮੁਨੀ ਨੂੰ ਕਿਹਾ ਕਿ ਤੁਸੀਂ ਤਾਂ ਸਮਰੱਥ ਪੁਰਸ਼ ਹੋ, ਦੇਖ ਲਓ ਸਾਰੇ। ਉਸ ਵੇਲੇ ਨਾਰਦ ਨੇ ਧਿਆਨ ਮਾਰਿਆ ਪਹਿਲਾਂ ਵੱਡੇ-ਵੱਡੇ ਮੰਦਰਾਂ ਵਿਚ ਦੇਖਿਆ, ਭਗਵਾਨ ਉਥੇ ਨਜ਼ਰ ਨਾ ਆਏ। ਪਹਾੜਾਂ ਵਿਚ ਦੇਖਿਆ, ਰਿਸ਼ੀਆਂ ਦੇ ਹਿਰਦਿਆਂ ਵਿਚ ਦੇਖਿਆ, ਸਮੁੰਦਰ ਵਿਚ ਦੇਖਿਆ, ਹੋਰ ਅਨੇਕਾਂ

ਥਾਵਾਂ ਤੇ ਜਿਥੇ ਦੇਖ ਸਕਦੇ ਸੀ ਦੇਖਿਆ ਪਰ ਕਿਤੇ ਭਗਵਾਨ ਨਜ਼ਰ ਨਾ ਆਏ। ਉਸ ਵੇਲੇ ਅਰਦਾਸ ਕਰੀ, "ਹੇ ਭਗਵਨ! ਕ੍ਰਿਪਾ ਕਰਕੇ ਤੁਸੀਂ ਹੀ ਮੈਨੂੰ ਦੱਸੋ ਤੁਸੀਂ ਕਿਥੇ ਹੋ ਕਿਉਂਕਿ ਮੇਰੀ ਨਿਗ੍ਹਾ ਉਥੇ ਪਹੁੰਚਦੀ ਨਹੀਂ ਜਿਥੇ ਤੁਸੀਂ ਚਲੇ ਗਏ।" ਉਸ ਵੇਲੇ ਆਵਾਜ਼ ਆਈ, "ਨਾਰਦ! ਫਲਾਣੀ ਥਾਂ ਸਾਧੂਆਂ ਦੀ ਸੰਗਤ ਹੋ ਰਹੀ ਹੈ ਉਥੇ ਆ ਜਾ।" ਫੁਰਨਾ ਹੀ ਕਰਨਾ ਸੀ ਓਥੇ ਪਹੁੰਚ ਗਿਆ। ਕੀ ਦੇਖਦੈ ਕਿ ਭਗਵਾਨ ਸਾਰਿਆਂ ਨਾਲੋਂ ਪਿਛੇ ਬੈਠੇ ਨੇ। ਆਲੇ ਦੁਆਲੇ ਕੌਣ ਬੈਠੇ ਨੇ - ਗਰੀਬ ਜਨਤਾ ਬੈਠੀ ਹੈ, ਪੈਸਿਆਂ ਵਾਲੇ ਨਹੀਂ ਬੈਠੇ ਕਿਉਂਕਿ ਪੈਸੇ ਵਾਲਾ ਜਿਹੜਾ ਹੁੰਦੈ, ਉਹਦੇ ਵਿਚ ਅਭਿਮਾਨ ਹੋਣ ਕਰਕੇ ਅੰਦਰ ਮੈਲ ਹੁੰਦੀ ਹੈ, ਉਸ ਦਾ ਮਨ ਨੀਵਾਂ ਨਹੀਂ ਹੁੰਦਾ। ਪੈਸੇ ਵਾਲਾ ਤਾਂ ਕੋਈ ਵਿਰਲਾ ਪੁਰਸ਼ ਹੈ ਜਿਸ ਤੇ ਵਾਹਿਗੁਰੂ ਦੀ ਕ੍ਰਿਪਾ ਹੋਵੇ ਤੇ ਸਤਿਸੰਗ ਵਿਚ ਆ ਜਾਏ, ਨਹੀਂ ਤਾਂ ਪੈਸੇ ਵਾਲਾ ਨਹੀਂ ਕਦੇ ਵੀ ਆਇਆ ਕਰਦਾ। ਇਹ ਗਰੀਬਾਂ ਦੀ ਥਾਂ ਹੈ। ਈਸਾ ਜੀ ਕਹਿੰਦੇ ਨੇ ਕਿ ਹਾਥੀ ਨੂੰ ਜੇ ਸੂਈ ਦੇ ਨੱਕੇ ਵਿਚੀਂ ਲੰਘਾਈਏ ਤਾਂ ਹੋ ਸਕਦਾ ਹੈ ਕਿ ਕਿਸੇ ਤਰੀਕੇ ਨਾਲ ਲੰਘ ਜਾਵੇ, ਪਰ ਜਿਹੜਾ ਅਭਿਮਾਨੀ ਪੁਰਸ਼ ਹੈ, ਧਨੀ ਪੁਰਸ਼ ਹੈ ਜੇ ਉਹ ਕਹੇ ਕਿ ਇਹ ਖੁਦਾ ਦੇ ਦਰ ਤੇ ਜਾ ਪਹੁੰਚੇਗਾ, ਬਿਲਕੁਲ ਨਾਮੁਮਕਿਨ ਹੈ, ਇਹ ਪਹੁੰਚ ਹੀ ਨਹੀਂ ਸਕਦਾ ਕਿਉਂਕਿ ਇਹਦਾ ਅਭਿਮਾਨ ਜਿਹੜਾ ਹੈ, ਉਹ ਛੋਟਾ ਨਹੀਂ ਹੈ, ਉਹ ਤਾਂ ਆਕਾਸ਼ਾਂ ਤੋਂ ਵੀ ਵੱਡਾ ਹੈ। ਸੋ ਇਸ ਤਰ੍ਹਾਂ ਦੇ ਨਾਲ ਦੇਖਿਆ ਕਿ ਗਰੀਬ ਆਦਮੀ ਬੈਠੇ ਨੇ। ਥੱਲੇ ਵਾਲੇ ਤੱਪੜ ਭੀ ਜਿਹੜੇ ਨੇ, ਉਹ ਗੰਢ-ਤੁੱਪ ਕੇ ਜੋੜੇ ਹੋਏ ਨੇ, ਕੋਈ ਬਹੁਤੇ ਸੋਹਣੇ ਕਪੜਿਆਂ ਵਾਲੇ ਨਹੀਂ ਬੈਠੇ, ਕੋਈ ਦੇਖ-ਦਿਖਾਵਾ ਨਹੀਂ ਹੈ, ਕੋਈ ਸੁਗੰਧੀਆਂ ਨਹੀਂ ਛਿੜਕੀਆਂ ਜਾ ਰਹੀਆਂ, ਕੋਈ ਸੋਨੇ ਦਾ ਮੰਦਰ ਨਹੀਂ ਹੈ ਜਿਥੇ ਬੈਠੇ ਨੇ; ਸਾਧਾਰਣ ਸਤਿਸੰਗ ਸਾਧੂ ਕਰ ਰਹੇ ਨੇ, ਮਹਾਂਪੁਰਸ਼ਾਂ ਦੇ ਬਚਨ ਆ ਰਹੇ ਨੇ ਤੇ ਆਪ ਬੈਠੇ ਸੁਣ ਰਹੇ ਨੇ ਤੇ ਪਿਛੇ ਬੈਠੇ ਨੇ। ਨਾਰਦਮੁਨੀ ਨੇ ਜਾ ਕੇ ਕਿਹਾ, "ਭਗਵਨ! ਤੁਸੀਂ ਇਥੇ?" ਕਹਿੰਦੇ, "ਹਾਂ, ਨਾਰਦ ਜੀ! ਇਹ ਮੇਰਾ ਘਰ ਹੈ। ਮੈਨੂੰ ਲੋਕੀ ਲਾਮੁਕਾਮ ਕਹਿੰਦੇ ਹਨ, ਰੱਬ ਦਾ ਕੋਈ ਘਰ ਨਹੀਂ ਹੈ, ਰੱਬ ਦਾ ਕੋਈ ਪੁੱਤਰ ਨਹੀਂ ਹੈ, ਕੋਈ ਮਾਂ ਨਹੀਂ ਹੈ, ਕੋਈ ਪਿਓ ਨਹੀਂ ਹੈ। ਪਰ ਸੰਸਾਰ ਨੂੰ ਪਤਾ ਨਹੀਂ ਹੈ ਕਿ ਮੇਰਾ ਘਰ, ਮੇਰੇ ਸਨਬੰਧੀ, ਮੇਰੇ ਪਿਆਰੇ ਇਹ ਤਾਂ ਸਤਿਸੰਗ ਵਿਚ ਹੋਇਆ ਕਰਦੇ ਨੇ।"

***ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ,***
***ਦਰਸਨ ਸਾਧ ਸੰਗ, ਮੇਰੋ ਨਿਜ ਰੂਪ ਹੈ।***
***ਸਾਧ ਸੰਗ ਮੇਰੋ ਮਾਤਾ ਪਿਤਾ ਔ ਕੁਟੰਬ ਸਖਾ,***
***ਸਾਧ ਸੰਗ ਮੇਰੋ ਸੁਤ ਸ੍ਰੇਸਟ ਅਨੂਪ ਹੈ।***
***ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,***
***ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ।***
***ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,***
***ਸਾਧ ਸੰਗ ਸੋਭਾ ਅਤਿ ਉਪਮਾ ਔ ਊਪ ਹੈ॥ ਕਬਿੱਤ, ਭਾਈ ਗੁਰਦਾਸ ਜੀ***

ਗੁਰੂ ਦਸ਼ਮੇਸ਼ ਪਿਤਾ ਜੀ ਨੇ ਕਿਹਾ, "ਪ੍ਰੇਮੀਆਂ! ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਲਿਖਿਐ।" ਕਹਿੰਦਾ, "ਸੱਚੇ ਪਾਤਸ਼ਾਹ! ਲਿਖਿਆ ਤਾਂ ਜ਼ਰੂਰ ਹੈ ਪਰ ਤੁਸੀਂ ਸਮਰੱਥ ਹੋ ਤੇ ਇਕ ਵਾਰੀ ਜੇ ਇਹ ਨਜ਼ਾਰਾ ਦਿਖਾ ਦੇਵੋਂ ਤਾਂ ਠੀਕ ਹੈ।" ਉਸ ਵੇਲੇ ਮਹਾਰਾਜ ਨੇ ਕ੍ਰਿਪਾ ਕੀਤੀ, ਦ੍ਰਿਸ਼ਟੀ ਖੋਲ੍ਹ ਦਿਤੀ।

***ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥ ਪੰਨਾ - 294***

ਐਨਾ ਕਹਿਣ ਦੀ ਦੇਰ ਸੀ, ਸਾਰਿਆਂ ਦੀ ਦਿਬਜ ਦ੍ਰਿਸਟੀ ਖੋਲ੍ਹ ਦਿਤੀ। ਕੀ ਦੇਖਿਆ ਕਿ ਜਗਮਗ-ਜਗਮਗ ਹੋ ਰਹੀ ਹੈ, ਬੜੇ ਹੀ ਪ੍ਰਸੰਨ ਹੋਏ ਸਾਰੇ ਕਿ ਹੈਂ! ਇਹ ਤਾਂ ਸਾਰੇ ਹੀ ਦੇਵੀ ਦੇਵਤੇ ਇਥੇ ਆ ਕੇ ਨਿਵਾਸ ਕਰਦੇ ਨੇ ਜਿਥੇ ਹਰੀ ਦੀ ਕਥਾ ਹੁੰਦੀ ਹੈ।

***ਹਰਿ ਕੀ ਕਥਾ ਹੋਤ ਹੈ ਜਹਾਂ॥ ਗੰਗਾ ਭੀ ਚਲ ਆਵਤ ਤਹਾਂ।***

ਅਠਾਹਠ ਤੀਰਥਾਂ ਦੇ ਅਭਿਮਾਨੀ ਦੇਵਤੇ ਵੀ ਉਥੇ ਆ ਕੇ, ਜਿਵੇਂ ਬਜ਼ਾਰ ਲਗਦੇ ਨੇ, ਦੁਕਾਨ ਲਾ ਕੇ ਬੈਠ ਜਾਂਦੇ ਨੇ ਕਿ ਮੰਗੋ ਕੋਈ ਚੀਜ਼ ਸਾਡੇ ਤੋਂ, ਅਸੀਂ ਦੇਈਏ। ਮੰਗਣਾ ਕੀ ਹੈ -

*ਤੀਰਥ ਕੀਏ ਏਕ ਫਲ, ਸੰਤ ਮਿਲੇ ਫਲ ਚਾਰ।*
*ਗੁਰੂ ਮਿਲੇ ਫਲ ਅਨੇਕ ਹੈਂ, ਕਹਿਤ ਕਬੀਰ ਵੀਚਾਰ।*

ਜੇ ਗੁਰੂ ਮਿਲ ਜਾਵੇ ਤਾਂ ਫਲਾਂ ਦੀ ਕੋਈ ਗਿਣਤੀ ਹੀ ਨਹੀਂ ਰਹਿੰਦੀ। ਫੇਰ ਗੁਰੂ ਤੋਂ ਹੀ ਮੰਗੋ, ਉਨ੍ਹਾਂ ਤੋਂ ਕਾਹਨੂੰ ਮੰਗਣੇ ਨੇ। ਸੋ, ਇਸ ਤਰ੍ਹਾਂ ਨਾਲ ਸਾਰੇ ਵੱਡੇ-ਵੱਡੇ ਦੇਵਤੇ ਜਿਹੜੇ ਨੇ ਉਹ ਸਾਰੇ ਆਉਂਦੇ ਨੇ - ਸੰਤਾਂ ਦੇ ਦਰਸ਼ਨ ਕਰਨ ਵਾਸਤੇ। ਇਸ ਤਰ੍ਹਾਂ ਬਾਣੀ ਦੇ ਅੰਦਰ ਫੁਰਮਾਨ ਆਉਂਦੈ -

*ਧਾਰਨਾ - ਸ਼ਿਵ ਜੀ ਖੋਜਦੇ ਫਿਰਦੇ ਬ੍ਰਹਮਗਿਆਨੀ ਨੂੰ - 2, 2*

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਪੰਨਾ - 273*

ਉਸ ਨੂੰ ਵਾਹਿਗੁਰੂ ਦੇ ਦਰਸ਼ਨ ਬ੍ਰਹਮਗਿਆਨੀ ਰਾਹੀਂ ਹੀ ਹੋ ਜਾਂਦੇ ਨੇ, ਵੈਸੇ ਨਹੀਂ ਹੁੰਦੇ। ਇਨ੍ਹਾਂ ਨੂੰ ਵਾਹਿਗੁਰੂ ਦੇ ਦਰਸ਼ਨ ਨਹੀਂ ਹੁੰਦੇ ਕਿਉਂਕਿ ਐਸਾ ਮਹਾਰਾਜ ਜੀ ਦਾ ਫੁਰਮਾਨ ਹੈ -

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥*
*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥*
*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥ ਪੰਨਾ - 7*

ਵਾਹਿਗੁਰੂ ਤਾਂ ਦੇਖ ਰਿਹੈ ਸਾਰਿਆਂ ਦੇਵਤਿਆਂ ਨੂੰ ਪਰ ਵਾਹਿਗੁਰੂ ਜੀ ਇਨ੍ਹਾਂ ਨੂੰ ਨਜ਼ਰ ਨਹੀਂ ਆ ਰਹੇ। ਨਜ਼ਰ ਕਿਥੇ ਆਉਂਦੇ ਨੇ? ਉਹਦੇ ਪਿਆਰਿਆਂ 'ਚੋਂ ਨਜ਼ਰ ਆਉਂਦੇ ਨੇ ਕਿਉਂਕਿ ਪਿਆਰਿਆਂ ਦਾ ਤੇ ਪ੍ਰਮੇਸ਼ਰ ਦਾ ਫਰਕ ਨਹੀਂ ਹੋਇਆ ਕਰਦਾ। ਇਸ ਤਰ੍ਹਾਂ ਫੁਰਮਾਨ ਹੈ -

*ਧਾਰਨਾ - ਸਾਂਈ ਹੀ ਵਰਗੇ ਨੇ,*
*ਵਿਸਰੇ ਨਾ ਨਾਮ ਜਿਨ੍ਹਾਂ ਨੂੰ - 2, 2.*
*ਵਿਸਰੇ ਨਾ ਨਾਮ ਜਿਨ੍ਹਾਂ ਨੂੰ - 2, 2.*
*ਸਾਂਈ ਹੀ ਵਰਗੇ ਨੇ,................2.*

*ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ॥ ਪੰਨਾ - 397*

ਸਵਾਲ ਆਉਂਦੈ ਕਿ ਜਿਨ੍ਹਾਂ ਨੂੰ ਸਾਸ ਗਿਰਾਸ ਨਾਮ ਨਹੀਂ ਵਿਸਰਦਾ, ਹਰ ਵਕਤ ਪ੍ਰਮੇਸ਼ਰ ਦੇ ਵਿਚ ਅਭੇਦ ਅਵਸਥਾ ਵਿਚ ਲੀਨ ਰਹਿੰਦੇ ਨੇ, ਉਹ ਕਿਹੋ ਜਿਹੇ ਨੇ? ਮਹਾਰਾਜ ਫੁਰਮਾਨ ਕਰਦੇ ਨੇ -

*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥ ਪੰਨਾ - 397*

ਉਹ ਤਾਂ ਵਾਹਿਗੁਰੂ ਵਰਗੇ ਹੀ ਨੇ -

*ਸੰਤ ਅਨੰਤਹਿ ਅੰਤਰੁ ਨਾਹੀ॥ ਪੰਨਾ - 486*

ਸੰਤ ਦੇ ਵਿਚ ਤੇ ਵਾਹਿਗੁਰੂ ਦੇ ਵਿਚ ਕੋਈ ਫਰਕ ਨਹੀਂ ਹੈ।

*ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ।।*
*ਪ੍ਰਭ ਮਹਿ, ਮੋ ਮਹਿ, ਤਾਸ ਮਹਿ ਰੰਚਕ ਨਾਹਨ ਭੇਵ॥ ਸਰਬ ਲੋਹ ਗ੍ਰੰਥ 'ਚੋਂ*

ਜਿਸ ਨੇ ਆਤਮਾ ਦੇ ਰਸ ਨੂੰ ਅਨੁਭਵ ਕਰ ਲਿਆ, ਗੁਰੂ ਦਸ਼ਮੇਸ਼ ਪਿਤਾ ਜੀ ਕਹਿੰਦੇ ਨੇ ਕਿ

ਮੇਰੇ ਵਿਚ, ਵਾਹਿਗੁਰੂ ਵਿਚ ਤੇ ਉਹਦੇ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ, ਇਕ ਰੂਪ ਹੋ ਜਾਂਦੇ ਨੇ। ਇਹ ਗੱਲ ਗਿਆਨ ਦੀ ਹੈ। ਜਿਨ੍ਹਾਂ ਦੇ ਨੇਤਰ ਖੁਲ੍ਹੇ ਨੇ ਉਨ੍ਹਾਂ ਨੂੰ ਪਤਾ ਲਗਦੈ ਕਿ ਇਹ ਗੱਲ ਠੀਕ ਹੈ।

ਸੋ ਇਸ ਤਰ੍ਹਾਂ ਇਕ ਵਾਰੀ ਦੀ ਗੱਲ ਹੈ ਕਿ ਸ਼ਿਵ ਜੀ ਮਹਾਰਾਜ ਤੇ ਪਾਰਬਤੀ ਸੰਸਾਰ ਤੇ ਏਸ ਧਰਤੀ ਦਾ ਭ੍ਰਮਣ ਕਰਦੇ ਐਸੀ ਥਾਂ ਤੇ ਚਲੇ ਗਏ ਜਿਥੇ ਜਾ ਕੇ ਉਚੀ ਜਿਹੀ ਥਾਂ ਹੈ, ਝਾੜੀਆਂ ਖੜ੍ਹੀਆਂ ਨੇ; ਸ਼ਿਵ ਜੀ ਮਹਾਰਾਜ ਨੇ ਉਸ ਥਾਂ ਤੇ ਨਮਸਕਾਰ ਕਰੀ, ਮੱਥਾ ਟੇਕਿਆ। ਪਾਰਬਤੀ ਕਹਿਣ ਲੱਗੀ ਕਿ ਇਥੇ ਤਾਂ ਕੁਛ ਨਜ਼ਰ ਨਹੀਂ ਆਉਂਦਾ, ਨਾ ਕੋਈ ਦੇਹੁਰਾ ਹੈ, ਨਾ ਕੋਈ ਮਹਾਤਮਾ ਹੈ; ਇਥੇ ਮੱਥਾ ਟੇਕਣ ਦਾ ਕੀ ਕੰਮ? ਉਸ ਨੇ ਸ਼ਿਵ ਜੀ ਮਹਾਰਾਜ ਨੂੰ ਪੁਛਿਆ ਕਿ ਮੈਨੂੰ ਗੱਲ ਸਮਝ ਵਿਚ ਨਹੀਂ ਆਈ ਕਿ ਆਪ ਨੇ ਕਿਸ ਚੀਜ਼ ਨੂੰ ਮਸਤਕ ਨਿਵਾਇਐ? ਕਹਿਣ ਲੱਗੇ, "ਪਾਰਬਤੀ! ਇਹ ਜਿਹੜੀ ਢੇਰੀ ਹੈ, ਇਹ ਜਿਹੜੀ ਉਚੀ ਥਾਂ ਹੈ, ਕਿਸੇ ਸਮੇਂ ਇਥੇ ਇਕ ਮਹਾਤਮਾ ਰਿਹਾ ਕਰਦੇ ਸੀ। ਉਸ ਮਹਾਤਮਾ ਨੇ ਆਪਣਾ ਜੀਵਨ ਪ੍ਰਭੂ ਵਿਚ ਲੀਨ ਹੋ ਕੇ, ਇਕ ਰੂਪ ਹੋ ਕੇ ਇਥੇ ਗੁਜ਼ਾਰਿਆ ਸੀ ਤੇ ਉਨ੍ਹਾਂ ਦੀ ਜੋ ਛੋਹ ਸੀ ਇਸ ਧਰਤੀ ਦੇ ਕਣ-ਕਣ ਵਿਚ ਸਮਾਅ ਗਈ ਤੇ ਅੱਜ ਤਕ ਆਤਮਿਕ ਸੁਗੰਧੀ ਦੇ ਰਹੀ ਹੈ - ਹਜ਼ਾਰਾਂ ਸਾਲਾਂ ਤੋਂ ਬਾਅਦ ਵੀ। ਪਾਰਬਤੀ ਕਹਿਣ ਲੱਗੀ, "ਇਹ ਵੀ ਹੋਇਆ ਕਰਦੈ ਮਹਾਰਾਜ?" ਆਪ ਨੇ ਕਿਹਾ, "ਹਾਂ। ਜਿਵੇਂ ਘਿਓ ਵਾਲਾ ਘੜਾ ਜਿਸ ਥਾਂ ਉਹ ਟੁੱਟ ਜਾਵੇ, ਉਹ ਟੁੱਟੇ ਹੋਏ ਘੜੇ ਦੀਆਂ ਟੁਕੜੀਆਂ, ਸੈਂਕੜੇ ਸਾਲ ਦੀਆਂ ਹੋ ਜਾਣ ਤੋਂ ਬਾਅਦ ਵੀ ਜੇ ਸੂਰਜ ਦੀ ਗਰਮੀ ਉਨ੍ਹਾਂ ਤੇ ਪੈਂਦੀ ਹੋਵੇ, ਤਾਂ ਉਨ੍ਹਾਂ ਟੁਕੜੀਆਂ ਦੇ ਵਿਚੋਂ ਥਿੰਦਿਆਈ ਨਿਕਲ ਕੇ ਸੂਰਜ ਦੀ ਚਮਕ ਉਹਦੇ ਵਿਚੋਂ ਪਲਟਦੀ ਨਜ਼ਰ ਆਉਂਦੀ ਹੈ, ਸੂਰਜ ਨਜ਼ਰ ਆਉਂਦੈ ਉਨ੍ਹਾਂ ਵਿਚੋਂ। ਇਵੇਂ ਜਿਵੇਂ ਜਿਹੜਾ ਪ੍ਰਮੇਸ਼ਰ ਦਾ ਪਿਆਰਾ ਹੁੰਦੈ, ਜਿਸ ਥਾਂ ਉਹ ਭਜਨ ਕਰਦੈ, ਉਸ ਥਾਂ ਦੇ ਉਤੇ ਪਵਿੱਤਰਤਾ ਫੈਲ ਜਾਂਦੀ ਹੈ ਤੇ ਉਸ ਦੀ ਸੁਗੰਧੀ ਜਿਵੇਂ ਕੋਈ ਅਤਰ ਵਾਲਾ ਭਾਂਡਾ ਟੁੱਟ ਵੀ ਜਾਵੇ, ਦੇਰ ਹੋ ਜਾਵੇ ਲੇਕਿਨ ਉਹਦੇ ਵਿਚੋਂ ਸੁਗੰਧੀ ਨਹੀਂ ਜਾਇਆ ਕਰਦੀ। ਇਸੇ ਤਰ੍ਹਾਂ ਪ੍ਰਭੂ ਪਿਆਰਿਆਂ ਦੀ ਚਰਨ ਛੋਹ ਪ੍ਰਾਪਤ ਕੀਤੀ ਹੋਈ ਧਰਤੀ ਸੁਹਾਵੀ ਰਹਿੰਦੀ ਹੈ, ਉਥੇ ਭਜਨ ਕਰਨ ਨੂੰ ਜੀਅ ਕਰਦੈ ਕਿਉਂਕਿ ਉਹ ਮਹਾਂਪਵਿੱਤਰ ਧਰਤੀ ਹੁੰਦੀ ਹੈ -

***ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥*** ***ਪੰਨਾ - 319***

ਉਹ ਸੁਹਾਵਣਾ ਥਾਨ ਬਣ ਜਾਂਦਾ ਹੈ।

ਸੋ ਮਹਾਰਾਜ ਕਹਿਣ ਲੱਗੇ ਕਿ ਇਸ ਤਰ੍ਹਾਂ ਭਾਈ ਗੁਰਮੁਖਾ! ਜਿਥੇ ਪ੍ਰਮੇਸ਼ਰ ਦਾ ਸਤਿਸੰਗ ਹੁੰਦਾ ਹੋਵੇ, ਓਥੇ ਤਾਂ ਦੇਵਤੇ ਚਲ ਕੇ ਆ ਜਾਂਦੇ ਨੇ ਤੇ ਜਿਥੇ ਗੁਰੂ ਨਾਨਕ ਪਾਤਸ਼ਾਹ ਆਪ ਸਤਿਸੰਗ ਕਰਦੇ ਹੋਣ, ਓਥੇ ਕੀ ਹੋਊ? ਆਪ ਨਿਰੰਕਾਰ ਦਾ ਸਾਕਾਰ ਰੂਪ ਸਨ। ਨਿਰੰਕਾਰ ਪ੍ਰਮੇਸ਼ਰ ਰੂਪ, ਰੂਪ, ਰੰਗ, ਰੇਖ, ਭੇਖ ਤੋਂ ਨਿਆਰਾ ਹੈ। ਬੇਅੰਤ ਸ਼ਕਤੀਆਂ ਨੇ ਪ੍ਰਮੇਸ਼ਰ ਵਿਚ, ਅਰਬਾਂ ਖਰਬਾਂ ਕਹਿਣਾ ਹੀ ਗਲਤ ਹੈ, ਨਾਉਂ ਲੈਣਾ ਹੀ ਗਲਤ ਹੈ, ਬੇਅੰਤ ਬੇਅੰਤ ਕਹਿ ਦੇਈਏ ਤਾਂ ਠੀਕ ਹੈ ਤੇ ਉਨ੍ਹਾਂ ਦੇ ਵਿਚੋਂ ਜੋ **supreme** (ਸਰਵੋਤਮ) ਸ਼ਕਤੀ ਹੈ ਉਸ ਦਾ ਰੂਪ ਗੁਰੂ-ਰੂਪ, ਗੁਰੂ ਜੋਤੀ ਜਿਸ ਨੂੰ ਆਖਦੇ ਨੇ, ਉਹ ਪ੍ਰਮੇਸ਼ਰ ਆਪ ਹੀ ਹੋਇਆ ਕਰਦੈ ਕਿਉਂਕਿ ਭੇਦ ਨਹੀਂ ਹੋਇਆ ਕਰਦਾ-

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਪੰਨਾ - 442***

ਜਿਵੇਂ ਸਮੁੰਦਰ ਨੂੰ ਦੇਵਤਿਆਂ ਅਤੇ ਦੈਂਤਾਂ ਨੇ ਰਿੜਕਿਆ ਸੀ ਅਤੇ ਚੌਦਾਂ ਰਤਨ ਕੱਢੇ ਸਨ, ਇਵੇਂ ਸਰੀਰ ਦੀ ਖੋਜ ਕਰਕੇ ਵੇਖਿਆ ਕਿ ਸਤਿਗੁਰੂ ਆਪ ਪ੍ਰਮੇਸ਼ਰ ਹੀ ਹੁੰਦਾ ਹੈ ਦੋਹਾਂ ਵਿਚ ਕੋਈ ਫਰਕ ਨਹੀਂ ਹੁੰਦਾ। ਇਸ ਤਰ੍ਹਾਂ ਉਪਮਾ ਰਹਿਤ ਪ੍ਰਮੇਸ਼ਰ ਨੂੰ ਗੁਰੂ ਰੂਪ ਵਿਚ ਤੱਕ ਕੇ ਅਸਾਡੇ ਸਾਰੇ ਭਰਮ ਦੂਰ ਹੋ ਜਾਂਦੇ ਹਨ। ਜਿਵੇਂ -

***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*** ***ਪੰਨਾ - 442***

ਗੁਰੂ ਤੇ ਗੋਬਿੰਦ ਵਿਚ ਕੋਈ ਭੇਦ ਨਹੀਂ ਕਿਉਂਕਿ ਗੁਰੂ ਅਕਾਲਪੁਰਖ ਦਾ ਰੂਪ ਹੈ, ਉਹ ਸਭ ਤੋਂ ਵੱਡਾ ਹੋਇਆ ਕਰਦੈ।

ਭਾਈ ਭਗੀਰਥ ਬੈਠਾ ਹੈ - ਗੁਰੂ ਨਾਨਕ ਪਾਤਸ਼ਾਹ ਦੇ ਦਰ ਉਤੇ, ਤੇ ਅਜੇ ਪੁਰਾਣੇ ਸੰਸਕਾਰ ਹਿਰਦੇ ਵਿਚ ਹੋਣ ਕਰਕੇ ਦੇਵੀ ਦਾ ਧਿਆਨ ਹੀ ਕਰਦਾ ਸੀ। ਕਿਸੇ ਸਾਕਤ ਨੇ ਪ੍ਰਭੂ ਪ੍ਰੇਮ ਲਾਉਣ ਦੀ ਥਾਂ ਇਸਨੂੰ, ਸ਼ਕਤੀ ਦੀ ਪੂਜਾ ਵਿਚ ਲਗਾ ਦਿਤਾ। ਸੋ ਮਹਾਰਾਜ ਕਹਿੰਦੇ ਨੇ ਇਕ ਤਾਂ ਵਾਹਿਗੁਰੂ ਦੀ ਪੂਜਾ ਹੁੰਦੀ ਹੈ ਅਤੇ ਇਕ ਵਾਹਿਗੁਰੂ ਦੇ ਬਣਾਇਆਂ ਹੋਇਆਂ ਦੇਵੀ ਦੇਵਤਿਆਂ ਦੀ ਪੂਜਾ ਹੁੰਦੀ ਹੈ। ਦੇਵਤੇ ਮੁਕਤੀ ਨਹੀਂ ਦੇ ਸਕਦੇ -

***ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥***

***ਪੰਨਾ - 874***

ਨਾਮਦੇਵ ਜੀ ਨੇ ਪੁਛਿਆ ਕਿ ਤੈਨੂੰ ਸਾਰੇ ਆਦਿ ਭਵਾਨੀ ਕਹਿੰਦੇ ਨੇ; ਜਦੋਂ ਤੇਰੇ ਤੋਂ ਮੁਕਤੀ ਮੰਗਦੇ ਨੇ ਫੇਰ ਤੂੰ ਛੁਪ ਜਾਂਦੀ ਹੈਂ?"

ਕਹਿੰਦੀ, ਭਗਤ ਜੀ! ਮੇਰੇ ਕੋਲ ਮੁਕਤੀ ਨਹੀਂ ਹੈ, ਮੇਰੇ ਜਿਹੜੇ ਸੇਵਕ ਨੇ ਉਹ ਗਲਤ ਨੇ; ਮੇਰੇ ਕੋਲ ਬਿਭੂਤੀਆਂ ਹੈਗੀਆਂ, ਮਾਇਆ ਹੈਗੀ, ਉਹ ਮਾਇਆ ਹੀ ਮੰਗਦੇ ਨੇ, ਮੁਕਤੀ ਤਾਂ ਮੇਰੇ ਤੋਂ ਕੋਈ ਮੰਗਦਾ ਹੀ ਨਹੀਂ, ਨਾ ਮੈਂ ਮੁਕਤੀ ਦੇਣ ਨੂੰ ਸਮਰੱਥ ਹਾਂ, ਨਾ ਮੈਂ ਆਪ ਹੀ ਮੁਕਤ ਹਾਂ, ਕਿਉਂਕਿ ਸਾਡੇ ਅਨੇਕ ਭਰਮ ਨੇ, ਭਰਮ ਹਟਦੇ ਨਹੀਂ। ਐਸਾ ਫੁਰਮਾਨ ਹੈ ਸਤਿਗੁਰੂ ਦਾ -

***ਧਾਰਨਾ - ਮਾਇਆ ਵਿਚ ਭਰਮਦੇ,***
***ਸੁਰ ਨਰ ਸਭ ਦੇਵੀ ਦੇਵਾ - 2, 2.***
***ਸੁਰ ਨਰ ਸਭ ਦੇਵੀ ਦੇਵਾ - 2, 2.***
***ਮਾਇਆ ਵਿਚ ਭਰਮਦੇ,............2.***

ਸਾਰੇ ਹੀ ਜਿੰਨੇ ਦੇਵੀ ਦੇਵਤੇ ਨੇ, ਇਹ ਸਾਰੇ ਮਾਇਆ ਵਿਚੋਂ ਪੈਦਾ ਹੋਏ ਨੇ -

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥***
***ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥***
***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥***
***ਆਦੇਸੁ ਤਿਸੈ ਆਦੇਸੁ॥***
***ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ਪੰਨਾ - 7***

ਮੁਖ ਦੇਵਤੇ ਜਿਹੜੇ ਨੇ - ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ, ਇਹ ਮਾਇਆ ਦੇ ਹੀ ਪੁੱਤਰ ਨੇ। ਸੋ ਇਹ ਭਰਮ ਦੇ ਵਿਚ ਪਏ ਹੋਏ ਨੇ -

***ਭਰਮੇ ਸੁਰਿ ਨਰ ਦੇਵੀ ਦੇਵਾ॥ ਭਰਮੇ ਸਿਧ ਸਾਧਿਕ ਬ੍ਰਹਮੇਵਾ॥***
***ਪੰਨਾ - 258***

ਭਰਮ ਨਹੀਂ ਟੁੱਟਦਾ, ਵਾਹਿਗੁਰੂ ਦੀ ਪਛਾਣ ਨਹੀਂ ਆਉਂਦੀ।

***ਭਰਮਿ ਭਰਮਿ ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ ਇਹ ਮਾਏ॥***

***ਪੰਨਾ - 258***

ਇਹ ਮਾਇਆ ਤਰਨੀ ਐਨੀ ਔਖੀ ਹੈ ਕਿ ਮਨੁੱਖ ਤਾਂ ਭਰਮਦਾ ਹੀ ਹੈ, ਦੇਵੀ ਦੇਵਤਾ ਵੀ ਇਹਦੇ

ਵਿਚ ਭਰਮ ਜਾਂਦੇ ਨੇ, ਉਹ ਵੀ ਨਹੀਂ ਲੰਘ ਸਕਦੇ। ਸੋ ਸੰਸਾਰ ਦੀ ਕਲਿਆਣ ਕਰਨ ਵਾਸਤੇ ਈਸ਼ਵਰ ਰੂਪ ਵਿਚ ਗੁਰੂ ਹੁੰਦੇ ਨੇ, ਦੇਵਤੇ ਤਾਂ ਗੁਰੂ ਦੇ ਦਰ ਤੇ ਆ ਕੇ ਜਿਵੇਂ ਅਸੀਂ ਸੇਵਾ ਕਰਨ ਜਾਂਦੇ ਹਾਂ, ਇਸ ਤਰ੍ਹਾਂ ਹੀ ਸੇਵਾ ਕਰਦੇ ਨੇ।

ਭਗੀਰਥ ਦੇ ਅੰਦਰ ਬਾਰ-ਬਾਰ ਆਪਣੇ ਧੇਅ ਦਾ ਧਿਆਨ ਆਉਂਦੈ, ਦੇਵੀ ਦਾ ਬਾਰ-ਬਾਰ ਧਿਆਨ ਆਉਂਦੈ ਤੇ ਨੇਤਰ ਖੋਲ੍ਹ ਕੇ ਦੇਖਦੈ ਕਿ ਇਕ ਸੁੰਦਰ ਬੀਬੀ ਐ, ਲੇਕਿਨ ਇਨ੍ਹਾਂ ਬੀਬੀਆਂ ਵਰਗੀ ਨਹੀਂ ਹੈ, ਅਸ਼ਟਬਾਹੂ ਹੈ - ਅੱਠ ਬਾਹਾਂ ਵਾਲੀ, ਤੇ ਹੱਥ ਵਿਚ ਝਾੜੂ ਹੈ, ਝਾੜੂ ਦੇ ਰਹੀ ਹੈ।

ਭਗੀਰਥ ਨੇ ਪੁਛਿਆ ਕਿ ਮਾਤਾ! ਤੂੰ ਕੌਣ ਹੈਂ? ਕਹਿਣ ਲੱਗੀ, "ਮੈਂ ਉਹ ਹੀ ਹਾਂ ਜਿਹਦਾ ਤੂੰ ਭਜਨ ਕਰਦੈਂ।"

ਕਹਿਣ ਲੱਗਿਆ, "ਹੇ ਮਾਤਾ! ਤੂੰ ਇਥੇ ਝਾੜੂ ਦੇ ਰਹੀ ਹੈਂ?"

ਉਹ ਕਹਿਣ ਲੱਗੀ, "ਗੁਰੂ ਨਾਨਕ ਜੀ ਆਪ ਨਿਰੰਕਾਰ ਬ੍ਰਹਮ ਰੂਪ ਨੇ, ਆਪ ਪ੍ਰਮੇਸ਼ਰ ਦਾ ਸਰੂਪ ਨੇ ਤੇ ਅਸੀਂ ਸਾਰੀਆਂ ਸ਼ਕਤੀਆਂ ਪ੍ਰਭੂ ਤੋਂ ਲੈਂਦੇ ਹਾਂ।"

ਭਗੀਰਥ ਜੀ ਨੇ ਕਿਹਾ ਕਿ ਮਾਤਾ! ਫੇਰ ਮੈਂ ਤਾਂ ਤੁਹਾਨੂੰ ਹੀ ਮੰਨਦਾ ਰਿਹਾ ਹਾਂ।

ਉਸ ਨੇ ਕਿਹਾ, "ਬੇਟਾ! ਤੂੰ ਭੀ ਇਨ੍ਹਾਂ ਨੂੰ ਹੀ ਮੰਨ, ਅਸੀਂ ਇਨ੍ਹਾਂ ਕੋਲੋਂ ਹੀ ਸ਼ਕਤੀ ਲੈਂਦੇ ਹਾਂ। ਮੇਰੇ ਕੋਲ ਬਿਭੂਤੀਆਂ ਨੇ, ਰਿੱਧੀਆਂ ਨੇ, ਸਿੱਧੀਆਂ ਨੇ, ਪੈਸਾ ਹੈ, ਇਹ ਮੈਂ ਦੇ ਸਕਦੀ ਹਾਂ ਲੇਕਿਨ ਜਿਹੜੀ ਅਸਲੀ ਚੀਜ਼ ਹੈ - ਪਰਮਪਦ, ਓਥੇ ਤਕ ਅਸੀਂ ਵੀ ਨਹੀਂ ਪਹੁੰਚੇ ਹੋਏ। ਉਹ ਤਾਂ ਗੁਰੂ ਨਾਨਕ ਦੇ ਕੋਲ ਹੈ।"

ਐਨੀ ਗੱਲ ਕਹਿਣ ਦੀ ਦੇਰ ਸੀ, ਫੜੱਕ ਦੇ ਕੇ ਅਕਾਰਥ ਹੀ ਅੱਖਾਂ ਖੁਲ੍ਹ ਗਈਆਂ ਕਿ ਹੈਂ! ਮੇਰੀ ਸਾਰੀ ਜ਼ਿੰਦਗੀ ਇਸੇ ਤਰ੍ਹਾਂ ਲੰਘ ਗਈ, ਮੈਨੂੰ ਤਾਂ ਪਤਾ ਹੀ ਨਹੀਂ ਲੱਗਿਆ। ਦੇਵੀ ਕਹਿਣ ਲੱਗੀ, "ਉਹ ਪੂਰੇ ਨੇ, ਆਪ ਨਿਰੰਕਾਰ ਆਕਾਰ ਰੂਪ ਧਾਰ ਕੇ ਦਰਗਾਹ ਵਿਚੋਂ, ਗੁਰੂ ਰੂਪ ਵਿਚ ਪ੍ਰਗਟ ਹੋਏ ਨੇ ਤੇ 'ਨਾਨਕ' ਨਾਮ ਰਖਾਇਐ। ਚਰਨ ਸ਼ਰਨ ਪ੍ਰਾਪਤ ਕਰ ਬੇਟਾ! ਇਥੋਂ ਹੀ ਤੈਨੂੰ ਸਭ ਕੁਛ ਪ੍ਰਾਪਤ ਹੋਣੈ।"

ਸਾਰੀ ਜ਼ਿੰਦਗੀ ਦੀ ਮਿਹਨਤ ਤੋਂ ਬਾਅਦ ਜੇ ਉਹਦਾ ਧੇਅ ਹੀ ਗਲਤ ਹੈ ਫੇਰ ਤਾਂ ਬਹੁਤ ਵੱਡੀ ਗੱਲ ਹੈ। ਉਸੇ ਵੇਲੇ ਗੁਰੂ ਨਾਨਕ ਜੀ ਨਾਲ ਸੌਦਾ ਕਰ ਲਿਆ। ਤਨ ਵੀ ਦੇ ਦਿਤਾ, ਮਨ ਵੀ ਦੇ ਦਿਤਾ, ਧਨ ਵੀ ਦੇ ਦਿਤਾ, ਸਭ ਕੁਛ ਦੇ ਦਿਤਾ। ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਸੰਸਾਰ ਤੇ ਜਿੰਨੇ ਵੀ ਦੇਵੀ ਦੇਵਤੇ ਨੇ, ਇਹ ਵੀ ਜਿਵੇਂ ਆਪਾਂ ਸਾਰੇ ਪ੍ਰਭੂ ਦਾ ਜਸ ਗਾਉਂਦੇ ਹਾਂ, ਇਹ ਵੀ ਸਾਰੇ ਪ੍ਰਭੂ ਦਾ ਜਸ ਕਰ ਰਹੇ ਨੇ -

***ਧਾਰਨਾ - ਈਸਰ ਬ੍ਰਹਮਾ ਦੇ ਸਮੇਤ ਦੇਵੀ ਦੇਵਤੇ,***
***ਤੇਰਾ ਜਸ ਗਾਉਣ ਮਾਲਕਾ - 2, 2***
***ਤੇਰਾ ਜਸ ਓ, ਗਾਉਣ ਮਾਲਕਾ - 2, 2***
***ਈਸਰ ਬ੍ਰਹਮਾ ਦੇ ਸਮੇਤ ਦੇਵੀ ਦੇਵਤੇ,.....2***

***ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥***
***ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥***
***ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ।।***
***ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥ ਪੰਨਾ - 6***

ਜਿੰਨੇ ਵੀ ਵੱਡੇ-ਵੱਡੇ ਨੇ, ਸਾਰੇ ਹੀ ਸਿਫਤ ਕਰਦੇ ਨੇ- ਪ੍ਰਮੇਸ਼ਰ ਦੀ। ਸੋ ਸਾਧਸੰਗਤ ਜੀ! ਜਦੋਂ ਭਗੀਰਥ ਨੇ ਇਹ ਦ੍ਰਿਸ਼ਟਾਂਤ ਦੇਖਿਆ, ਉਸੇ ਵੇਲੇ ਗੁਰੂ ਦਾ ਹੋ ਗਿਆ। ਮਾੜਾ ਮੋਟਾ ਨਹੀਂ ਹੋਇਆ, ਆਪਣਾ ਆਪ, ਤਨ ਵੇਚ ਦਿਤਾ, ਮਨ ਵੇਚ ਦਿਤਾ, ਧਨ ਦੇ ਦਿਤਾ, ਸਭ ਕੁਛ ਗੁਰੂ ਨੂੰ ਅਰਪਣ ਕਰ ਦਿਤਾ।

ਜਦੋਂ ਮਹਾਰਾਜ ਜੀ ਨੇ ਸਤਿਸੰਗ ਦੀ ਸਮਾਪਤੀ ਕੀਤੀ ਤਾਂ ਉਸ ਵੇਲੇ ਇਹਨੇ ਬੇਨਤੀ ਕੀਤੀ ਕਿ ਪਾਤਸ਼ਾਹ! ਮੈਂ ਤਾਂ ਆਪਣਾ ਜਨਮ ਤਾਂਤ੍ਰਿਕ ਸਾਧਨਾ ਦੇ ਵਿਚ ਗੁਆ ਚੁਕਿਆ ਹਾਂ, ਮੈਨੂੰ ਸਮਝ ਨਹੀਂ ਸੀ ਕਿ ਆਤਮ ਪ੍ਰਾਪਤੀ ਹੋਰ ਚੀਜ਼ ਹੁੰਦੀ ਹੈ; ਮੈਂ ਸਮਝਦਾ ਸੀ ਕਿ ਇਥੋਂ ਦੇਵ ਪੂਜਾ ਵਿਚੋਂ ਹੀ ਪ੍ਰਾਪਤ ਹੋ ਜਾਏਗੀ, ਇਥੋਂ ਹੀ ਮੈਨੂੰ ਸਰੂਪ ਦਾ ਗਿਆਨ ਹੋ ਜਾਏਗਾ, ਇਥੋਂ ਹੀ ਮੈਨੂੰ ਪਰਮ ਪਦ ਦੀ ਪ੍ਰਾਪਤੀ ਹੋ ਜਾਏਗੀ। ਇਹਦੇ ਵਾਸਤੇ ਮੈਂ ਬੜੇ ਕਰੜੇ ਸਾਧਨ ਕੀਤੇ, ਬਿਖੜੇ ਸਾਧਨ ਕੀਤੇ, ਬੜੇ-ਬੜੇ ਵਰਤ ਰੱਖੇ। ਪਾਤਸ਼ਾਹ! ਹੁਣ ਮੈਂ ਦੋ ਦਿਨ ਤੋਂ ਲਗਾਤਾਰ ਰੋ ਰਿਹਾ ਹਾਂ, ਨਾ ਮੈਂ ਪ੍ਰਸ਼ਾਦਾ ਪਾਣੀ ਛਕਿਆ ਹੈ, ਇਸ ਕਰਕੇ ਕਿ ਮੈਂ ਇਰਾਦਾ ਕਰ ਲਿਆ ਕਿ ਜਦ ਤਕ ਮੈਨੂੰ ਦੇਵੀ ਜੀ ਦੇ ਦਰਸ਼ਨ ਨਹੀਂ ਹੁੰਦੇ, ਉਸ ਵੇਲੇ ਤਾਂਈ ਕੁਛ ਨਹੀਂ ਖਾਣਾ ਪੀਣਾ। ਕਿਉਂਕਿ ਮੈਂ ਸੰਤਾਂ ਦੀ ਸੰਗਤ ਕਰਕੇ ਸੁਣ ਲਿਆ ਸੀ ਕਿ ਸਭ ਤੋਂ ਵੱਡੀ ਜੋ ਚੀਜ਼ ਹੈ ਉਹ 'ਅਬਿਨਾਸ਼ੀ ਪਦ' ਦੀ ਪ੍ਰਾਪਤੀ ਹੈ -

***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥ ਪੰਨਾ - 714***

ਪਾਤਸ਼ਾਹ! ਮੈਂ ਕੌਤਕ ਦੇਖਿਆ ਹੈ, ਸਾਰਾ ਕੌਤਕ ਵਰਨਣ ਕੀਤਾ। ਤਾਂ ਉਸ ਵੇਲੇ ਕਹਿਣ ਲੱਗਿਆ, "ਹੇ ਪ੍ਰਭੂ! ਮੇਰੇ ਤੇ ਕ੍ਰਿਪਾ ਕਰੋ, ਮੈਨੂੰ ਰਸਤਾ ਦੱਸੋ, ਕਿਸ ਤਰ੍ਹਾਂ ਦੇ ਨਾਲ ਪ੍ਰਮੇਸ਼ਰ ਦਾ ਮੇਲ ਹੋਵੇ, ਕ੍ਰਿਪਾ ਕਰੋ।" ਸੋ ਉਸ ਵੇਲੇ ਮਹਾਰਾਜ ਜੀ ਕਹਿਣ ਲੱਗੇ, "ਪ੍ਰੇਮੀਆਂ! ਦੇਖ ਇਕ ਗੱਡਾ ਚਲਦਾ ਹੈ, ਉਹਦੇ ਦੋ ਪਹੀਏ ਨੇ; ਜਾਨਵਰ ਉਡਦੇ ਨੇ ਉਨ੍ਹਾਂ ਦੇ ਦੋ ਫੰਘ ਹੋਇਆ ਕਰਦੇ ਨੇ। ਸੋ ਦੋ ਚੀਜ਼ਾਂ ਪਹਿਲਾਂ ਤੂੰ ਦਿਲ ਵਿਚ ਧਾਰਨ ਕਰ। ਇਕ ਤਾਂ ਇਹ ਧਾਰਨ ਕਰ ਕਿ ਵਾਹਿਗੁਰੂ ਸਾਰੇ ਹੀ ਪਰੀਪੂਰਨ ਹੈ, ਉਹ ਸਭ ਕੁਛ ਅੰਦਰ ਬਾਹਰ ਦੀ ਗੱਲ ਜਾਣਦੈ ਤੇ ਉਹਦੇ ਭੈ ਵਿਚ ਰਹਿ। ਹਰ ਵਕਤ ਯਾਦ ਰੱਖ ਕਿ ਉਹ ਮੈਨੂੰ ਹਰ ਥਾਂ ਦੇਖ ਰਿਹੈ। ਦੂਸਰੀ ਚੀਜ਼ ਇਹ ਹੈ ਕਿ ਉਹ ਐਨਾ ਚੰਗਾ ਹੈ ਕਿ ਬਿਨਾਂ ਮੰਗਿਆਂ ਸੰਸਾਰ ਨੂੰ ਦਿੰਦਾ ਰਹਿੰਦਾ ਹੈ -

***ਦੇਦਾ ਦੇ ਲੈਦੇ ਥਕਿ ਪਾਹਿ।। ਜੁਗਾ ਜੁਗੰਤਰਿ ਖਾਹੀ ਖਾਹਿ॥ ਪੰਨਾ - 2***

ਜਿਵੇਂ ਮਾਂ ਬਾਪ ਬੱਚੇ ਨੂੰ ਪਾਲਦੇ ਨੇ, ਇਵੇਂ ਉਹ ਸਾਨੂੰ ਪਾਲਦੈ। ਸਾਡੇ ਸਰੀਰ ਦੀ ਬਣਤਰ ਉਹਨੇ ਬਣਾਈ ਹੈ, ਸਾਡਾ ਖਾਣ ਪੀਣ ਦਾ ਇੰਤਜ਼ਾਮ ਉਹ ਕਰ ਰਿਹੈ। ਅਸੀਂ ਤਾਂ ਕੁਛ ਵੀ ਨਹੀਂ ਕਰਿਆ। ਧਰਤੀ 'ਚੋਂ ਚੀਜ਼ਾਂ ਪੈਦਾ ਕਰ ਦਿਤੀਆਂ ਜਿਨ੍ਹਾਂ ਨੂੰ ਖਾ ਕੇ ਅਸੀਂ ਜਿਉਂਦੇ ਰਹਿ ਸਕਦੇ ਹਾਂ ਤੇ ਜ਼ਿੰਦਗੀ ਦਾ ਸਫਰ ਅਸੀਂ ਕੱਟ ਸਕਦੇ ਹਾਂ। ਫੇਰ ਉਹ ਦਿਆਲੂ ਹੈ, ਕ੍ਰਿਪਾਲੂ ਹੈ, ਬਖਸ਼ਿੰਦ ਐ, ਪਤਿਤਾਂ ਦਾ ਉਧਾਰ ਕਰਨ ਵਾਲਾ ਹੈ, ਮਹਾਂ ਪਾਪੀਆਂ ਨੂੰ ਤਾਰਨ ਵਾਲਾ ਹੈ। ਉਹ ਸਭ ਕੁਛ ਐ, ਉਹ ਕਦੇ ਸਾਥ ਨਹੀਂ ਛੱਡਦਾ, ਦੁਨੀਆਂ ਛੱਡ ਦਿੰਦੀ ਐ। ਜਿਨ੍ਹਾਂ ਨਾਲ ਤੇਰਾ ਮੇਲ ਹੈ, ਇਹ ਸਾਰੇ ਹੀ ਸਾਥ ਛੱਡ ਦਿੰਦੇ ਨੇ। ਜੇ ਕੋਈ ਨਿਭਦੈ ਤਾਂ ਉਹ ਪ੍ਰਭੂ ਹੀ ਨਾਲ ਨਿਭਦੈ। ਇਥੇ ਇਸ ਜਨਮ ਵਿਚ ਵੀ ਨਾਲ ਰਹਿੰਦੈ ਤੇ ਜਿਥੇ ਜਾਵਾਂਗੇ, ਓਥੇ ਵੀ ਨਾਲ ਹੀ ਰਹੇਗਾ -

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥***
***ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥***
***ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥***
***ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ॥***
***ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥ ਪੰਨਾ - 677***

ਉਹ ਕਦੇ ਵੀ ਦੂਰ ਨਹੀਂ ਹੁੰਦਾ ਤੇ ਐਸੇ ਦਿਆਲੂ, ਕ੍ਰਿਪਾਲੂ ਪਿਤਾ ਦੇ ਨਾਲ ਤੂੰ ਹਿਰਦੇ ਵਿਚ ਪਿਆਰ ਪੈਦਾ ਕਰ। ਸੋ ਜਦੋਂ ਦੋ ਚੀਜ਼ਾਂ ਹੋ ਜਾਣਗੀਆਂ, ਇਨ੍ਹਾਂ ਦਾ ਆਪਣੇ ਮਨ ਅੰਦਰ ਜਦੋਂ ਸ਼ਿੰਗਾਰ ਕਰ ਲਵੇਂਗਾ, ਉਸ ਵੇਲੇ ਪ੍ਰਮੇਸ਼ਰ ਦੀ ਨਿਗ੍ਹਾ ਤੇਰੇ ਤੇ ਹੋ ਜਾਵੇਗੀ। ਜੇ ਇਹ ਸ਼ਿੰਗਾਰ ਨਹੀਂ ਕਰਦਾ, ਤਾਂ ਭੇਖ ਭਾਵੇਂ ਸਾਰੇ ਹੀ ਕਰ ਲੈ, ਕਿੰਨੇ ਹੀ ਕਰਮ ਕਰ ਲੈ ਕਿਉਂਕਿ -

*ਇਹ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥*
*ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥ ਪੰਨਾ - 721*

ਅੱਗੇ ਮਹਾਰਾਜ ਲਿਖਦੇ ਨੇ -

*ਇਆਨੜੀਏ ਮਾਨੜਾ ਕਾਇ ਕਰੇਹਿ॥*
*ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥*
*ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥*
*ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥ ਪੰਨਾ - 722*

ਭੈ (ਅਦਬ) ਦਾ ਸੁਰਮਾ ਨੇਤਰਾਂ ਦੇ ਵਿਚ ਪਾ, ਇਹ ਜਿਹੜੇ ਵਸਤਰ ਪਹਿਨਦੈਂ, ਸੋਨੇ ਦੇ ਗਹਿਣਿਆਂ ਨਾਲ ਸ਼ਿੰਗਾਰ ਕਰਦੈਂ, ਚੰਗੇ ਚੰਗੇ ਵਸਤਰਾਂ ਦਾ ਕਰਦੈਂ, ਇਨ੍ਹਾਂ ਦੀ ਥਾਂ ਤੂੰ ਪ੍ਰਭੂ ਪਿਆਰ ਦਾ ਸ਼ਿੰਗਾਰ ਕਰ। ਜਦੋਂ ਪਿਆਰ ਦਾ ਸ਼ਿੰਗਾਰ ਕਰੇਂਗਾ, ਉਸ ਵੇਲੇ ਇਹੀ ਸਰੀਰ, ਇਹ ਜਿਹੜੀ ਜੀਵ ਆਤਮਾ ਹੈ, ਇਹ ਪ੍ਰਮੇਸ਼ਰ ਨੂੰ ਭਾਅ ਜਾਇਆ ਕਰਦੀ ਹੈ। ਸੋ ਫੁਰਮਾਨ ਕਰਦੇ ਨੇ -

*ਧਾਰਨਾ - ਭੈ ਤੇ ਪ੍ਰੇਮ ਦਾ ਸ਼ਿੰਗਾਰ ਅੰਦਰ ਕਰ ਲੈ,*
*ਫੇਰ ਉਹਨੂੰ ਭਾਅ ਜਾਵੇਂਗਾ -2, 2.*
*ਫੇਰ ਉਹਨੂੰ ਜੀ, ਭਾਅ ਜਾਵੇਂਗਾ,......2, 2.*
*ਭੈ ਤੇ ਪ੍ਰੇਮ ਦਾ ਸ਼ਿੰਗਾਰ ਅੰਦਰ ਕਰ ਲੈ,...2.*

*ਪੇਵਕੜੈ ਧਨ ਖਰੀ ਇਆਣੀ॥ ਪੰਨਾ - 357*

ਜਦੋਂ ਇਸ ਸੰਸਾਰ ਤੇ ਆਪਾਂ ਹੁੰਦੇ ਹਾਂ ਮਹਾਰਾਜ ਕਹਿੰਦੇ ਬਿਲਕੁਲ ਅਣਜਾਣ ਹੁੰਦੇ ਹਾਂ ਕਿਉਂਕਿ ਵਾਹਿਗੁਰੂ ਜੀ ਦੀ ਸਾਰ ਨਾ ਜਾਣੀ -

*ਤਿਸੁ ਸਹ ਕੀ ਮੈ ਸਾਰ ਨ ਜਾਣੀ॥*
*ਸਹੁ ਮੇਰਾ ਏਕੁ ਦੂਜਾ ਨਹੀ ਕੋਈ।।*
*ਨਦਰਿ ਕਰੇ ਮੇਲਾਵਾ ਹੋਈ॥ ਪੰਨਾ - 357*

ਜਦ ਇਥੋਂ ਗਏ, ਫੇਰ ਪਤਾ ਲੱਗਿਆ - ਸੱਚ ਦੀ ਪਛਾਣ ਦਾ।

*ਸਾਹੁਰੜੈ ਧਨ ਸਾਚੁ ਪਛਾਣਿਆ॥*
*ਸਹਜਿ ਸੁਭਾਇ ਆਪਣਾ ਪਿਰੁ ਜਾਣਿਆ॥ ਪੰਨਾ - 357*

ਗੁਰੂ ਦੀ ਕ੍ਰਿਪਾ ਨਾਲ ਇਹੋ ਜਿਹੀ ਮੱਤ ਆਈ -

*ਗੁਰ ਪਰਸਾਦੀ ਐਸੀ ਮਤਿ ਆਵੈ॥*
*ਤਾਂ ਕਾਮਣਿ ਕੰਤੈ ਮਨਿ ਭਾਵੈ॥ ਪੰਨਾ - 357*

ਫੇਰ ਇਹ ਕਾਮਣ ਵਾਹਿਗੁਰੂ ਨੂੰ ਭਾਅ ਗਈ।

*ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ॥*
*ਸਦ ਹੀ ਸੇਜੈ ਰਵੈ ਭਤਾਰੁ॥ ਪੰਨਾ - 357*

ਜੇ ਸ਼ਿੰਗਾਰ ਕਰਨੈ, ਭੈ ਤੇ ਭਾਉ ਦਾ ਕਰ। ਪਿਆਰ ਤੇ ਅਦਬ ਦਾ ਸ਼ਿੰਗਾਰ ਕਰ, ਫੇਰ ਵਿਛੋੜਾ ਨਹੀਂ ਹੁੰਦਾ ਉਸ ਦਾ।

ਮਹਾਰਾਜ ਕਹਿੰਦੇ, "ਦੇਖ ਪ੍ਰੇਮੀਆਂ! ਵਾਹਿਗੁਰੂ ਨੂੰ ਹਾਜ਼ਰ-ਨਾਜ਼ਰ ਜਾਨਣਾ, ਕਦੇ ਵੀ ਨਹੀਂ ਕਹਿਣਾ ਕਿ ਉਹ ਹੈ ਨਹੀਂ। ਜਦੋਂ ਉਹਨੂੰ ਹਾਜ਼ਰ ਨਾਜ਼ਰ ਜਾਣੇਂਗਾ, ਉਹ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ, ਤੂੰ

ਉਹਦੀ ਹਜ਼ੂਰੀ ਵਿਚ ਚਲਿਆ ਜਾਏਂਗਾ, ਫੇਰ ਓਥੇ ਭੈ (ਅਦਬ) ਦਾ ਸ਼ਿੰਗਾਰ ਕਰੀਂ। ਉਹ ਨਿਰਮਲ ਭੈ ਹੁੰਦੈ, ਐਹੋ ਜਿਹਾ ਭੈ ਨਹੀਂ ਜਿਵੇਂ ਸੱਪ ਦਾ ਡਰ ਹੁੰਦੈ। ਪਿਆਰ ਵਾਲਾ ਭੈ, ਅਦਬ ਵਾਲਾ ਸਦਾ ਸਾਵਧਾਨ ਰਹਿੰਦੈ ਕਿ ਕਦੇ ਗਲਤ ਕੰਮ ਨਾ ਮੇਰੇ ਤੋਂ ਹੋ ਜਾਵੇ। ਸੋ ਭੈ ਤੇ ਪਿਆਰ ਦਾ ਸ਼ਿੰਗਾਰ ਕਰੀਂ। ਅਦਬ ਅਤੇ ਪਿਆਰ ਵਿਚ ਰਹਿ, ਉਹਦੇ ਨਾਲ ਤੇਰੀ ਨਾਮ ਵਾਲੀ ਬਿਰਤੀ ਉਚੀ ਹੁੰਦੀ ਜਾਏਗੀ।

ਸੋ ਇਸ ਤਰ੍ਹਾਂ ਦੇ ਨਾਲ ਨਾਮ ਦੀ ਦਾਤ ਦੇ ਦਿਤੀ। ਖੀਵਾ ਹੋ ਗਿਆ ਉਸ ਵੇਲੇ, ਨਾਮ ਦਾ ਰਸ ਆ ਗਿਆ, ਤਾਂਤ੍ਰਿਕ ਮੈਲ ਹਟ ਗਈ, ਗੁਰਮਤਿ ਦ੍ਰਿੜ੍ਹ ਹੋ ਗਈ, ਨਾਮ ਵਿਚ ਮਨ ਟਿਕ ਗਿਆ, ਮਨ ਧਾਵਣ ਤੋਂ ਰੁਕ ਗਿਆ। ਪਹਿਲਾਂ ਜਿਹੜੀ ਰੁਚੀ ਸੀ, ਉਸ ਵਿਚ ਇਕਾਗਰਤਾ ਤਾਂ ਆ ਗਈ ਸੀ - ਤ੍ਰਾਟਕ ਦੇ ਵਿਚ, ਪਰ ਰਸ ਨਹੀਂ ਸੀ ਆਉਂਦਾ, **frustration** (ਉਦਾਸੀਨਤਾ) ਰਹਿੰਦੀ ਸੀ, ਕ੍ਰੋਧ ਆਉਂਦਾ ਸੀ। ਜਿਹੜਾ ਨਾਮ ਦਾ ਪਿਆਰ ਹੈ, ਇਹ ਰਸ ਨਾਲ ਭਰਿਆ ਪਿਐ।

ਪ੍ਰਭੂ ਪ੍ਰੇਮ ਤੋਂ ਬਿਨਾਂ ਭੋਗ ਰੁਚੀਆਂ ਨਹੀਂ ਹਟਦੀਆਂ ਤੇ ਭੋਗਾਂ ਦੀ ਜਿਹੜੀ ਰੁਚੀ ਹੈ ਇਹ ਆਦਮੀ ਦੇ ਮਨ ਨੂੰ ਕਮਜ਼ੋਰ ਕਰ ਦਿੰਦੀ ਹੈ ਤੇ ਜਦੋਂ ਮਨ ਤੇ ਤਨ ਦੀ ਸ਼ਕਤੀ ਖਰਚ ਹੋ ਗਈ ਤਾਂ ਮਹਾਰਾਜ ਕਹਿੰਦੇ-

***ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥***

***ਪੰਨਾ - 1256***

ਜਦੋਂ ਵਾਹਿਗੁਰੂ ਨੂੰ ਅਸੀਂ ਭੁੱਲ ਗਏ, ਭੋਗਾਂ ਦੇ ਵਿਚ ਪ੍ਰਵਿਰਤ ਹੋ ਗਏ; ਭੋਗ ਅਜ ਤਕ ਕਿਸੇ ਨੇ ਨਹੀਂ ਭੋਗਿਆ, ਭੋਗਾਂ ਨੇ ਆਦਮੀ ਨੂੰ ਭੋਗਿਆ ਹੈ। ਸ਼ਰਾਬ ਨਹੀਂ ਮੁਕਦੀ, ਸ਼ਰਾਬ ਆਦਮੀ ਨੂੰ ਭੋਗ ਜਾਂਦੀ ਹੈ, ਫੇਫੜੇ ਕਮਜ਼ੋਰ, ਦਿਲ ਕਮਜ਼ੋਰ, ਦਿਮਾਗ ਵਿਚੋਂ ਸੋਚਣ ਸ਼ਕਤੀ ਖਤਮ, ਕਮਜ਼ੋਰੀ ਹੀ ਕਮਜ਼ੋਰੀ ਕਰ ਦਿੰਦੀ ਹੈ। ਸ਼ਰਾਬ ਭੋਗ ਗਈ ਇਹਨੂੰ, ਇਹਨੇ ਸ਼ਰਾਬ ਤਾਂ ਨਾ ਭੋਗੀ। ਕੋਈ ਵੀ ਵਿਸ਼ਾ ਲੈ ਲਓ ਸੰਸਾਰ ਦਾ, ਉਹ ਆਦਮੀ ਨੂੰ ਭੋਗ ਜਾਂਦੈ। ਭਰਥਰੀ ਹਰੀ ਜੀ ਕਹਿ ਗਏ ਕਿ ਹੈਰਾਨੀ ਦੀ ਗੱਲ ਹੈ, ਸਾਨੂੰ ਇਹ ਲਗਦੈ ਕਿ ਅਸੀਂ ਭੋਗਾਂ ਨੂੰ ਭੋਗ ਰਹੇ ਹਾਂ, ਸੋਹਣੇ ਖਾਣੇ ਖਾ ਰਹੇ ਹਾਂ ਪਰ ਖਾਣੇ ਸਾਨੂੰ ਖਾ ਰਹੇ ਨੇ, ਭੋਗ ਸਾਨੂੰ ਭੋਗ ਰਹੇ ਨੇ।

ਮਹਾਰਾਜ ਕਹਿੰਦੇ ਜਿੰਨੇ ਸੁਆਦੀ ਖਾਣੇ ਖਾਏਂਗਾ ਉਹ ਤੈਨੂੰ ਭੋਗ ਜਾਣਗੇ ਤੇ ਫਿਰ ਇਹ ਸਰੀਰ ਰੋਗੀ ਹੋ ਜਾਏਗਾ। ਸੋ ਇਸ ਤਰ੍ਹਾਂ ਦੇ ਨਾਲ ਸਰੀਰ ਦੀ ਸ਼ਕਤੀ ਖਤਮ ਹੋ ਜਾਂਦੀ ਹੈ। ਜਿਵੇਂ ਆਤਸ਼ਬਾਜ਼ੀ ਚਲਦੀ ਹੈ, ਇਸ ਤਰ੍ਹਾਂ ਦੇ ਨਾਲ ਸਰੀਰ ਦੀ ਜਿਹੜੀ **energy** (ਤਾਕਤ) ਹੈ, ਖਤਮ ਹੋ ਜਾਂਦੀ ਹੈ ਤੇ ਫਿਰ ਭੋਗ ਦੇ ਸੰਸਕਾਰ ਮਨ ਨੂੰ ਮੈਲਾ ਕਰ ਦਿੰਦੇ ਨੇ, ਮਨ ਨਾਮ ਵਿਚ ਨਹੀਂ ਟਿਕਦਾ। ਆਦਮੀ ਜਿੰਨੇ ਭੋਗ ਭੋਗਦਾ ਹੈ, ਕਦੇ ਮਨ ਦੀ ਭੁੱਖ ਨਹੀਂ ਜਾਂਦੀ, ਹੋਰ ਵਧੇਰੇ ਵਧਦੀ ਜਾਂਦੀ ਹੈ। ਕਦੇ ਭੋਗੇ ਹੋਏ ਭੋਗ ਆਦਮੀ ਨੂੰ ਰਜਾਉਂਦੇ ਨਹੀਂ -

*ਧਾਰਨਾ -* ***ਬਹੁ ਰੰਗ ਤਮਾਸੇ*** *- 2, 2.*
***ਅੱਖੀਆਂ ਦੇਖ ਨ ਰੱਜੀਆਂ*** *- 2, 2.*
***ਬਹੁ ਰੰਗ ਤਮਾਸੇ***.......... *- 2.*

***ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।***
***ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।***
***ਸਾਦੀ ਜੀਭ ਨ ਰਜੀਆ ਕਰਿ ਭੋਗ ਬਿਲਾਸੇ।***
***ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ।***
***ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ।***
***ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ॥*** ***ਭਾਈ ਗੁਰਦਾਸ ਜੀ ਵਾਰ 27/***

***9***

ਅੱਜ ਤਕ ਸੰਸਾਰ ਦੇ ਅੰਦਰ ਭੋਗ ਭੋਗਦਾ ਹੋਇਆ ਕੋਈ ਬੰਦਾ ਨਹੀਂ ਰੱਜਿਆ। ਨਾ ਅੱਖਾਂ ਦੇਖ ਦੇਖ ਕੇ ਰਜਦੀਆਂ ਨੇ, ਨਾ ਕੰਨ ਸੁਣ-ਸੁਣ ਰਜਦੇ ਨੇ, ਨਾ ਜੀਭ ਸੁਆਦ ਲੈ ਲੈ ਰੱਜਦੀ ਹੈ, ਨਾ ਨੱਕ ਵਾਸ਼ਨਾ ਲੈ ਲੈ ਰੱਜਦੈ ਤੇ ਜੀਉਣ ਦੀ ਜਿਹੜੀ ਵਾਸ਼ਨਾ ਹੈ ਉਹ ਵੀ ਕੋਈ ਰੱਜ ਕੇ ਨਹੀਂ ਜਿਉਂਦਾ। ਦੋ ਸੌ ਸਾਲ ਦੀ ਉਮਰ ਹੋ ਗਈ, ਕਹਿੰਦੇ ਨੇ ਥੋੜ੍ਹੀ ਹੀ ਹੋਈ ਹੈ, ਪੰਜ ਸੌ ਸਾਲ ਦੀ ਹੋ ਗਈ, ਕਹਿੰਦੇ ਨੇ ਛੇਤੀਂ ਹੀ ਚਲਿਆ ਗਿਆ-

***ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ॥ ਭਾਈ ਗੁਰਦਾਸ ਜੀ, ਵਾਰ 27/9***

ਸੋ ਸਾਰੇ ਜਿੰਨੇ ਵੀ ਗਿਆਨ ਇੰਦਰੇ ਨੇ -

***ਅੱਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ॥ ਭਾਈ ਗੁਰਦਾਸ ਜੀ, ਵਾਰ 27/9***

ਜਿਹੜਾ ਪੀਰਾਂ ਤੇ ਮੁਰੀਦਾਂ ਦਾ ਪਿਆਰ ਹੈ ਉਹ ਹੀ ਸੱਚਾ ਰਸਤਾ ਹੈ, ਸੱਚੀ ਰਹਿਰਾਸ ਹੈ। ਸੋ ਇਸ ਤਰ੍ਹਾਂ ਭੋਗ ਦੀ ਰੁਚੀ ਖਤਮ ਹੋ ਗਈ। ਚੰਗੇ ਭੋਗ ਦੀ ਰੁਚੀ ਆਦਮੀ ਹਰ ਵਕਤ ਮੰਗਦੈ। ਦੁਨੀਆਂ ਦਾ ਕੋਈ ਐਸਾ ਬੰਦਾ ਨਹੀਂ, ਜਿਹੜਾ ਪ੍ਰਮੇਸ਼ਰ ਨੂੰ ਪਿਆਰ ਵਿਚ ਮੰਗੇ ਜਾਂ ਦਰਸ਼ਨ ਮੰਗਦਾ ਹੋਵੇ। ਕੋਈ ਵਿਰਲੇ ਵਿਰਲੇ ਹੀ ਨੇ, ਸਾਰੇ ਨਹੀਂ ਹੈਗੇ। ਲੋੜ ਵਾਸਤੇ, ਆਪਣੇ ਭੋਗਾਂ ਵਾਸਤੇ ਦਿਨ ਰਾਤ ਉਹਦੇ ਕੋਲ ਅਰਦਾਸਾਂ ਹੁੰਦੀਆਂ ਨੇ। ਇਹ ਮੁੱਕਿਆ ਨਹੀਂ ਕਰਦੀਆਂ। ਪਹਿਲਾਂ ਕਹਿੰਦਾ ਹੈ ਕਿ ਮੇਰੇ ਕੋਲ 20 ਕੁ ਹਜ਼ਾਰ ਹੋ ਜਾਏ, ਫੇਰ ਕਹਿੰਦੈ 20 ਕੁ ਲੱਖ ਹੋ ਜਾਏ। ਉਹ ਹੋ ਗਿਆ ਫੇਰ ਕਹਿੰਦੈ ਹੁਣ 20 ਕਰੋੜ ਹੋ ਜਾਏ। ਅੱਗੇ ਹੀ ਅੱਗੇ ਵਧਦਾ ਚਲਿਆ ਜਾਂਦਾ ਹੈ।

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਹੇ॥ ਪੰਨਾ - 213***

ਸੋ ਵਾਸ਼ਨਾ ਦੇ ਅੰਦਰ, ਭੋਗਾਂ ਦੇ ਅੰਦਰ ਰੁਚੀ ਕਦੇ ਖਤਮ ਨਹੀਂ ਹੋਇਆ ਕਰਦੀ।

***ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥ ਪੰਨਾ - 1***

ਚਾਹੇ ਚੌਦਾਂ ਹੀ ਪੁਰੀਆਂ ਦੇ ਭਾਰ ਬੰਨ੍ਹ ਲੈ ਤਾਂ ਵੀ ਜਿਹੜੀ ਭੋਗਾਂ ਦੀ ਰੁਚੀ ਹੈ ਉਹਦੀ ਭੁੱਖ ਕਦੇ ਉਤਰਿਆ ਨਹੀਂ ਕਰਦੀ ਤੇ ਫੇਰ ਇਹ ਕਿੰਨੀ ਮਾੜੀ ਹੈ? ਜਦੋਂ ਆਦਮੀ ਸਰੀਰ ਛੱਡਦੈ, ਉਸ ਵੇਲੇ ਉਹ ਰੁਚੀ ਬਹੁਤ ਤੰਗ ਕਰਦੀ ਐ। ਉਹ ਵਾਸ਼ਨਾ ਬਣਦੀ ਹੈ ਤੇ ਵਾਸ਼ਨਾ ਦੇ ਨਾਲ ਫਿਰ ਅਸੀਂ ਜਨਮ ਮਰਨ ਵਿਚ ਆਉਂਦੇ ਹਾਂ। ਮਕਾਨ ਦੀ ਵਾਸ਼ਨਾ - ਮਕਾਨ ਮਕਾਨ ਆਦਮੀ ਕਰੀ ਜਾਂਦੈ ਪਰ ਹੋਏਗਾ ਕੀ? ਪ੍ਰੇਤ ਬਣ ਜਾਏਗਾ। ਪੈਸਾ ਪੈਸਾ ਪੈਸਾ ਪੈਸਾ ਸਾਰੀ ਜ਼ਿੰਦਗੀ ਕਰੀ ਜਾਂਦੈ, ਮਰਨ ਤੋਂ ਬਾਅਦ ਸੱਪ ਦੀ ਜੂਨ ਵਿਚ ਪੈ ਜਾਵੇਗਾ। ਇਸਤ੍ਰੀਆਂ ਵਲ ਧਿਆਨ ਦਿੰਦੈ, ਮਰਨ ਤੋਂ ਬਾਅਦ ਵੇਸਵਾ ਬਣ ਜਾਏਗਾ। ਪੁੱਤਰਾਂ ਵਲ ਧਿਆਨ ਦਿੰਦੈ ਕਿ ਹੋਰ ਚਾਹੀਦੇ ਨੇ ਜਾਂ ਹੋਇਆ ਨਹੀਂ ਹੈ, ਮਰ ਗਿਆ ਪੁੱਤਰ ਨੂੰ ਯਾਦ ਕਰਦਾ, ਸੂਰ ਬਣ ਜਾਏਗਾ, ਬਾਰਾਂ ਬਾਰਾਂ ਸੂਰ ਇਕੱਠੇ ਹੀ ਜੰਮਦੇ ਨੇ ਫੇਰ। ਜੇ ਪ੍ਰਮੇਸ਼ਰ ਵਲ ਰੁਚੀ ਹੋਵੇ ਤਾਂ ਮਹਾਰਾਜ ਫੁਰਮਾਨ ਕਰਦੇ ਨੇ-

***ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥***
***ਪੰਨਾ - 526***

ਵਾਹਿਗੁਰੂ ਇਹਦੇ ਹਿਰਦੇ ਵਿਚ ਵਸ ਜਾਂਦੈ, ਫੇਰ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਸੋ ਇਸ ਤਰ੍ਹਾਂ ਦੇ ਨਾਲ ਭਾਈ ਭਗੀਰਥ ਬੰਦਗੀ ਕਰਦੈ। ਮਹਾਰਾਜ ਜੀ ਦੀ ਉਚਾਰੀ ਹੋਈ ਬਾਣੀ ਇਕੱਠੀ ਕਰ ਲਈ,

ਉਹਦੀ ਵਿਚਾਰ ਕਰਦੈ, ਸਿਮਰਨ ਕਰਦੈ।

ਜੋ ਗੁਰਬਾਣੀ ਐ, ਇਸ ਦੀ ਵਿਚਾਰ ਨਾਮ ਵੱਲ ਲਾਉਂਦੀ ਹੈ। ਨਾਮ ਦੀ ਰੁਚੀ ਜਾਗਦੀ ਹੀ ਗੁਰਬਾਣੀ ਤੋਂ ਹੈ। ਜੇ ਬੰਦਾ ਇਕੱਲਾ ਨਾਮ ਹੀ ਜਪੀ ਜਾਵੇ, ਥੋੜ੍ਹੀ ਦੇਰ ਤੋਂ ਬਾਅਦ ਜਿਵੇਂ **fuel** (ਬਾਲਣ) ਮੁੱਕ ਜਾਂਦੈ, ਐਸ ਤਰ੍ਹਾਂ ਉਹਦੀ ਰੁਚੀ ਭੀ ਠੰਢੀ ਪੈ ਜਾਂਦੀ ਹੈ। ਜੇ ਬਾਣੀ ਦਾ ਨਾਲ ਵਿਚਾਰ ਰਖਦੈ ਤਾਂ ਰੋਜ਼ ਦਿਨ ਦੂਣੀ ਰਾਤ ਚੌਗੁਣੀ ਤਰੱਕੀ ਕਰਦੈ ਕਿਉਂਕਿ ਵਿਚਾਰ ਆਈ ਜਾਂਦੀ ਐ, ਇਰਾਦਾ ਬਣੀ ਜਾਂਦੈ। ਸੋ ਜਿਹੜਾ ਨਾਮ ਹੈ ਇਹ ਮੈਲ ਦੂਰ ਕਰਦੈ, ਇਹਦੇ ਮਨ ਦੇ ਅੰਦਰ ਪ੍ਰਕਾਸ਼ ਆਉਂਦੈ। ਜਦੋਂ ਗੁਰਮੁਖ ਦੀ ਸੇਵਾ ਕਰਦੈ ਉਸ ਵੇਲੇ ਜਿਹੜੀ ਹਉਮੈ ਆਦਮੀ ਦੇ ਅੰਦਰ ਹੈ, ਇਹ ਨਿਜ ਹਉਮੈ ਸੇਵਾ ਕਰਕੇ ਟੁੱਟਦੀ ਹੈ ਤੇ ਇਹਦੇ ਨਾਲ ਫੇਰ ਆਪਾ ਨਰੋਆ ਹੁੰਦੈ। ਸਾਧਸੰਗਤਿ ਜੀ! ਬਾਣੀ ਨਾਮ ਦੀ ਕੀਮਤ ਦਸ ਕੇ ਚਾਉ ਪੈਦਾ ਕਰਦੀ ਹੈ ਕਿਉਂਕਿ ਬਾਣੀ ਬਾਰ-ਬਾਰ ਸਾਨੂੰ ਦਸਦੀ ਐ -

***ਧਾਰਨਾ - ਇੱਛਾ ਹੋਣ ਸਭੇ ਤੇਰੀਆਂ ਪੂਰੀਆਂ,***
***ਸਤਿਨਾਮੁ ਜਪ ਕੇ ਵਾਹਿਗੁਰੂ - 2, 2***
***ਮੇਰੇ ਪਿਆਰੇ, ਸਤਿਨਾਮ ਜਪ ਕੇ ਵਾਹਿਗੁਰੂ-2, 2***
***ਇੱਛਾ ਹੋਣ ਸਭੇ ਤੇਰੀਆਂ ਪੂਰੀਆਂ..........2***

ਬਾਣੀ ਦਸਦੀ ਹੈ -

***ਪ੍ਰਭ ਕੈ ਸਿਮਰਨਿ ਪੂਰਨ ਆਸਾ॥ ਪੰਨਾ- 263***

***ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥***
***ਪੰਨਾ - 262***

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥ ਪੰਨਾ - 649***

ਰੁਚੀ ਜਾਗਦੀ ਹੈ ਆਦਮੀ ਦੀ। ਸੋ ਬਾਣੀ ਨਾਮ ਵਲ ਪ੍ਰੇਰਨਾ ਕਰਦੀ ਐ, ਦਸਦੀ ਐ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ।।***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥ ਪੰਨਾ - 81***

ਬਾਰ-ਬਾਰ ਸਾਨੂੰ ਦਸਦੀ ਐ ਕਿ ਨਾਮ ਦਾ ਧਨ ਤੇਰੇ ਨਾਲ ਜਾਣਾ ਹੈ, ਬਾਕੀ ਕਰਮਾਂ ਧਰਮਾਂ ਰਾਹੀਂ ਜਿੰਨਾਂ ਧਨ ਕਮਾਇਆ ਹੈ ਉਹ ਸਾਰਾ ਜਮਦੂਤ, ਪ੍ਰਲੋਕ ਦੇ ਰਾਹ ਵਿਚ ਲੁੱਟ ਲੈਂਦੇ ਨੇ। ਸੋ ਜਿਹਦੇ ਕੋਲ ਨਾਮ ਦਾ ਧਨ ਹੈ ਉਹਨੂੰ ਇਥੇ ਵੀ ਸਾਰੇ ਸਤਿਕਾਰ ਦੀ ਨਿਗ੍ਹਾ ਨਾਲ ਦੇਖਦੇ ਨੇ ਅਤੇ ਜਦੋਂ ਦਰਗਾਹ ਵਿਚ ਜਾਂਦੈ, ਓਥੇ ਵੀ ਸਤਿਕਾਰ ਹੁੰਦੈ -

***ਰੇ ਰੇ ਦਰਗਹ ਕਹੈ ਨ ਕੋਊ॥ ਆਉ ਬੈਠੁ ਆਦਰੁ ਸੁਭ ਦੇਊ॥***
***ਪੰਨਾ - 252***

ਬਹੁਤ ਵੱਡੀ ਗੱਲ ਹੈ ਇਹ, ਜੇ ਦਰਗਾਹ ਵਿਚ ਜਾ ਕੇ ਆਦਰ ਮਿਲ ਜਾਵੇ। ਉਥੇ ਕਹਿੰਦੇ ਨੇ ਕਿ ਆਓ ਜੀ, ਬੈਠੋ ਜੀ, ਧੰਨ ਹੋ, ਤੁਸੀਂ ਤਾਂ ਬਹੁਤ ਚੰਗਾ ਕੰਮ ਕਰਕੇ ਆਏ ਓ। ਫੇਰ ਸਾਰੇ ਫਿਕਰ ਲਹਿ ਗਏ ਤੇਰੇ, ਲਹਿ ਗਿਆ ਸਾਰਾ ਹੀ ਦੁਖ ਕਿਉਂਕਿ ਓਹੀ ਡਰ ਆਦਮੀ ਨੂੰ ਮਾਰ ਰਿਹੈ। ਕਿਥੇ ਭੇਜ ਦੇਵੇ ਵਾਹਿਗੁਰੂ ਜੀ, ਕੋਈ ਪਤਾ ਨਹੀਂ ਹੈ ਸਾਧਸੰਗਤ ਜੀ। ਜਿਸਦੇ ਪੱਲੇ ਨਾਮ ਹੈ-

***ਜਿਸੁ ਵਖਰ ਕਉ ਲੈਨਿ ਤੂ ਆਇਆ॥ ਰਾਮ ਨਾਮੁ ਸੰਤਨ ਘਰਿ ਪਾਇਆ॥***
***ਤਜਿ ਅਭਿਮਾਨੁ ਲੇਹੁ ਮਨ ਮੋਲਿ॥ ਰਾਮ ਨਾਮੁ ਹਿਰਦੇ ਮਹਿ ਤੋਲਿ॥***
***ਲਾਦਿ ਖੇਪ ਸੰਤਹ ਸੰਗਿ ਚਾਲੁ।। ਅਵਰ ਤਿਆਗਿ ਬਿਖਿਆ ਜੰਜਾਲ॥***

*ਧੰਨਿ ਧੰਨਿ ਕਹੈ ਸਭੁ ਕੋਇ।। ਮੁਖ ਊਜਲ ਹਰਿ ਦਰਗਹ ਸੋਇ॥*
*ਪੰਨਾ - 283*

ਦਰਗਾਹ ਦੇ ਵਿਚ ਮੁਖ ਉਜਲਾ ਹੋ ਜਾਂਦੈ। ਪਰ ਮਹਾਰਾਜ ਕਹਿੰਦੇ, ਐਨੀਆਂ ਗੱਲਾਂ ਸੁਣਨ ਤੋਂ ਬਾਅਦ ਵੀ ਸੰਸਾਰ ਨੂੰ ਸੁਰਤ ਨਹੀਂ ਆਉਂਦੀ, ਬੇਸਰੁਤ ਹੀ ਪਿਐ ਕਿਉਂਕਿ **ego** (ਹਉਮੈ) ਦੀ ਸੁਰਤਿ ਵਿਚ ਰਹਿ ਰਿਹੈ, ਆਤਮਿਕ ਸੁਰਤਿ ਵਿਚ ਨਹੀਂ ਆਇਆ ਤੇ ਮਹਾਰਾਜ ਇਹਨੂੰ ਬਾਰ-ਬਾਰ ਤਾਕੀਦ ਕਰਕੇ ਇਸ ਤਰ੍ਹਾਂ ਫੁਰਮਾਨ ਕਰਦੇ ਹਨ-

*ਧਾਰਨਾ - ਮਨ ਭੋਲਿਆ, ਹਉਮੈ ਸੁਰਤਿ ਵਿਸਾਰ -2, 2.*
*ਹਉਮੈ ਸੁਰਤਿ ਵਿਸਾਰ - 4, 2.*
*ਮਨ ਭੋਲਿਆ,................-2.*

*ਭੋਲਿਆ ਹਉਮੈ ਸੁਰਤਿ ਵਿਸਾਰਿ॥* *ਪੰਨਾ - 1168*

ਕਿਹੜੀਆਂ ਗੱਲਾਂ ਦੇ ਵਿਚ ਤੂੰ ਪੈ ਗਿਆ, ਜੀਵਨ ਦੀ ਸੁਰਤਿ ਹੈ ਸਾਨੂੰ? ਆਹ ਮੇਰਾ ਪੁਤਰ ਹੈ, ਆਹ ਮੇਰੀਆਂ ਧੀਆਂ ਨੇ, ਆਹ ਮੇਰੇ ਭਰਾ ਨੇ, ਆਹ ਮੇਰੀ ਪ੍ਰਾਪਰਟੀ ਹੈ, ਆਹ ਮੇਰਾ ਮਿਤਰ ਹੈ, ਆਹ ਮੇਰੇ ਦੁਸ਼ਮਣ, ਇਹ ਸਾਡੇ ਪਿੰਡ ਦਾ ਹੈ, ਇਹ ਸਾਡਾ ਭਾਈਚਾਰਾ ਹੈ, ਇਹ ਫਲਾਣਾ, ਇਹ ਧਿਮਕਾ; ਹਉਮੈ ਦੀ ਸੁਰਤਿ ਵਿਚ ਰਹਿੰਦੈ, ਕਦੇ ਨਹੀਂ ਕਹਿੰਦਾ ਕਿ ਇਹ ਮੇਰਾ ਵਾਹਿਗੁਰੂ ਹੈ, ਕੋਈ ਵੀ ਨਹੀਂ ਕਹਿੰਦਾ। ਮਹਾਰਾਜ ਕਹਿੰਦੇ ਨੇ ਹੈਰਾਨੀ ਦੀ ਗੱਲ ਹੈ -

*ਸੰਗਿ ਸਹਾਈ ਸੁ ਆਵੈ ਨ ਚੀਤਿ।। ਜੋ ਬੈਰਾਈ ਤਾ ਸਿਉ ਪ੍ਰੀਤਿ॥*
*ਪੰਨਾ - 267*

ਜਿਨ੍ਹਾਂ ਨੇ ਨੁਕਸਾਨ ਕਰਨੈ, ਦੁਖ ਦੇਣੇ ਨੇ, ਉਨ੍ਹਾਂ ਨਾਲ ਤਾਂ ਪ੍ਰੀਤਿ ਪਾਈ ਹੋਈ ਐ - ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਬਖੀਲੀ, ਨਿੰਦਿਆ, ਚੁਗਲੀ, ਆਸਾ, ਅੰਦੇਸ਼ਾ ਆਦਿ ਔਗੁਣਾਂ ਨਾਲ, ਤੇ ਜਿਸ ਵਾਹਿਗੁਰੂ ਨੇ ਸਦਾ ਹੀ ਨਾਲ ਰਹਿ ਕੇ ਇਹਨੂੰ ਸਦਾ ਹੀ ਸੁਖ ਦੇਣਾ ਹੈ ਉਹਨੂੰ ਚਿੱਤ ਤੋਂ ਭੁੱਲਿਆ ਬੈਠੈ ਕਿਉਂਕਿ ਹਉਮੈ ਦੀ ਸੁਰਤਿ ਹੈ। ਸੋ ਮਹਾਰਾਜ ਕਹਿੰਦੇ -

*ਇਹੁ ਵਾਪਾਰੁ ਵਿਰਲਾ ਵਾਪਾਰੈ॥* *ਪੰਨਾ - 283*

ਇਹ ਨਾਮ ਦਾ ਧਨ ਕੋਈ ਵਿਰਲਾ ਪੁਰਸ਼ ਹੈ ਜਿਹੜਾ ਇਕੱਠਾ ਕਰਦੈ।

*ਨਾਨਕ ਤਾ ਕੈ ਸਦ ਬਲਿਹਾਰੈ॥* *ਪੰਨਾ - 283*

ਮਹਾਰਾਜ ਜੀ ਕਹਿੰਦੇ ਹਨ ਕਿ ਸੌ ਵਾਰੀ ਅਸੀਂ ਬਲਿਹਾਰ ਜਾਂਦੇ ਹਾਂ ਉਸ ਤੇ, ਜਿਹੜੇ ਨਾਮ ਦਾ ਧਨ ਇਕੱਠਾ ਕਰਦੇ ਨੇ। ਸੋ ਬਾਣੀ ਵਿਚੋਂ ਇਹ ਪ੍ਰੇਰਨਾ ਮਿਲਦੀ ਹੈ ਸਾਧਸੰਗਤ ਜੀ।

ਭਾਈ ਭਗੀਰਥ ਗੁਰੂ ਨਾਨਕ ਜੀ ਦੀ ਸੰਗਤ 'ਚ ਰਹਿ ਕੇ ਸੇਵਾ ਕਰਦੈ ਤੇ ਦਿਨਾਂ ਵਿਚ ਹੀ ਇਹਦੀ ਸੁਰਤ ਉਚੀ ਉਠਦੀ ਚਲੀ ਗਈ। ਜਿਹੜਾ ਉਮਰਾਂ 'ਚ ਸਫਰ ਤਹਿ ਹੁੰਦੈ, ਕਿੰਨਿਆਂ-ਕਿੰਨਿਆਂ ਜਨਮਾਂ 'ਚ ਹੁੰਦੈ, ਇਹ ਸਫਰ ਇਹਨੇ ਕੁਛ ਦੇਰ ਵਿਚ ਹੀ ਤਹਿ ਕਰ ਲਿਆ। ਗੁਰੂ ਮਹਾਰਾਜ ਜੀ ਦੀ ਉਸ ਤੇ ਨਦਰ ਹੋ ਗਈ -

*ਨਾਨਕ ਨਦਰੀ ਨਦਰਿ ਨਿਹਾਲ।।* *ਪੰਨਾ - 8*

ਉਚੇ ਪਦ ਤੇ ਪਹੁੰਚਾ ਦਿਤਾ। ਦ੍ਵੈਤ ਭਾਵ ਖਤਮ ਕਰਕੇ ਅਭੇਦ ਅਵਸਥਾ ਵਿਚ ਪੁਜ ਗਿਆ।

ਅੱਜ ਗੁਰੂ ਨਾਨਕ ਪਾਤਸ਼ਾਹ ਜੀ ਸੁਲਤਾਨਪੁਰ ਬੈਠੇ ਨੇ ਤੇ ਭਾਈ ਭਗੀਰਥ ਜੀ ਮਲਸੀਹਾਂ ਤੋਂ ਗੁਰੂ ਮਹਾਰਾਜ ਦੇ ਨਾਲ ਹੀ ਸੁਲਤਾਨਪੁਰ ਆ ਗਿਆ। ਮਹਾਰਾਜ ਮੋਦੀਖਾਨੇ ਕੰਮ ਕਰਦੇ ਹਨ, ਇਹ ਕੋਲ ਹੀ ਰਹਿੰਦੈ, ਨੇੜੇ ਹੀ ਪਿੰਡ ਹੈ ਪਰ ਇਹ ਮੁੜ ਕੇ ਪਿੰਡ ਗਿਆ ਹੀ ਨਹੀਂ। ਇਕ ਸਕਿੰਟ ਵਾਸਤੇ ਵੀ ਮਹਾਰਾਜ ਜੀ ਤੋਂ ਵਿਛੋੜਾ ਨਹੀਂ ਚਾਹੁੰਦਾ। ਸੋ ਬਾਰ-ਬਾਰ ਹਰ ਵਕਤ ਟਕ ਲਾ ਕੇ ਮਹਾਰਾਜ ਜੀ ਦੇ ਦਰਸ਼ਨ

ਕਰਦਾ ਰਹਿੰਦੈ ਤੇ ਜੇ ਥੋੜ੍ਹੀ ਦੇਰ ਵਾਸਤੇ ਮਹਾਰਾਜ ਜੀ ਲਾਂਭੇ ਹੋ ਜਾਣ, ਦਿਲ ਵਿਚ ਹੌਲ ਪੈ ਜਾਂਦੈ, ਇਕ ਸਕਿੰਟ ਵਾਸਤੇ ਵੀ ਨੇਤਰਾਂ ਤੋਂ ਲਾਂਭੇ ਨਹੀਂ ਕਰਨਾ ਚਾਹੁੰਦਾ। ਐਸੀ ਪ੍ਰੀਤ ਮਹਾਰਾਜ ਜੀ ਦੇ ਨਾਲ ਇਸ ਦੀ ਪੈ ਗਈ ਜਿਵੇਂ ਕਿ -

***ਚੰਦ ਚਕੋਰ ਪਰੀਤ ਹੈ, ਲਾਇ ਤਾਰ ਨਿਹਾਲੇ।***
***ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।***
***ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।***
***ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।***
***ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮਾਲੇ।***
***ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ॥***

***ਭਾਈ ਗੁਰਦਾਸ ਜੀ, ਵਾਰ 27/4***

ਗੁਰੂ ਮਹਾਰਾਜ ਜੀ ਦੇ ਪਾਸ ਅੱਜ ਇਕ ਬੰਦਾ, ਚੰਗੇ ਖਾਂਦੇ ਪੀਂਦੇ ਪਰਿਵਾਰ ਨਾਲ ਸਬੰਧ ਰੱਖਣ ਵਾਲਾ ਆਇਆ। ਹਾਲਾਤ ਨੇ ਇਸਨੂੰ ਗਰੀਬ ਕਰ ਦਿਤਾ ਸੀ ਜਿਸਨੂੰ ਸਫੈਦਪੋਸ਼ ਕਹਿੰਦੇ ਨੇ, (ਕਈ ਭਾਈ ਮਰਦਾਨਾ ਆਇਆ ਲਿਖਦੇ ਹਨ)। ਮਹਾਰਾਜ ਜੀ ਦੇ ਪਾਸ ਆ ਕੇ ਬੇਨਤੀ ਕਰਨ ਲੱਗਿਆ ਕਿ ਪਾਤਸ਼ਾਹ! ਤੁਸੀਂ ਸਾਰਿਆਂ ਨੂੰ ਰੂਹਾਨੀ ਉਪਦੇਸ਼ ਦਿੰਦੇ ਹੋ ਤੇ ਰੂਹਾਨੀਅਤ ਦੇ ਵਿਚ ਉਚੇ ਉਠਾਉਂਦੇ ਹੋ ਤੇ ਦੂਸਰੇ ਪਾਸੇ ਤੁਸੀਂ ਵਿਹਾਰ ਦੀ ਵੀ ਸੋਝੀ ਦਿੰਦੇ ਹੋ ਤੇ ਆਪ ਦੇ ਪਾਸ ਗਾਹਕ ਆਉਂਦੇ ਨੇ। ਜਦੋਂ ਆਪ ਦੇ ਪਾਸ ਆਉਂਦੇ ਨੇ ਤੇ ਜਦੋਂ ਧੜੀਆਂ ਗਿਣਦੇ ਗਿਣਦੇ ਤੇਰ੍ਹਾਂ ਤੇ ਪਹੁੰਚਦੇ ਹੋ ਉਸ ਵੇਲੇ ਪਤਾ ਨਹੀਂ ਕਿੰਨੀਆਂ-ਕਿੰਨੀਆਂ ਧੜੀਆਂ ਭਰ ਕੇ 'ਤੇਰਾ ਤੇਰਾ' ਕਹਿੰਦੇ ਹੀ ਪਾਈ ਜਾਂਦੇ ਹੋ, ਤੇਰਾ ਤੇਰਾ ਤੇਰਾ ਤੇਰਾ ਕਹਿੰਦਿਆਂ ਨਾਲ ਸਮਾਧੀ ਲਗ ਜਾਂਦੀ ਐ। ਵਿਹਾਰ ਭੀ ਪੂਰਾ ਕਰਦੇ ਹੋ, ਤੁਸੀਂ ਦੀਨ ਦੁਨੀਆਂ ਦੋਹਾਂ ਦੇ ਰਾਖੇ ਹੋ। ਪਾਤਸ਼ਾਹ! ਮੈਂ ਗਰੀਬ ਤਕਲੀਫ ਦੇ ਵਿਚ ਹਾਂ। ਸਫੈਦਪੋਸ਼ ਹਾਂ, ਕਿਸੇ ਅੱਗੇ ਅੱਜ ਤਕ ਹੱਥ ਨਹੀਂ ਅੱਡਿਆ, ਲੜਕੀ ਵਿਆਹੁਣ ਯੋਗ ਹੋ ਗਈ, ਘਰ ਰੱਖੀ ਨਹੀਂ ਜਾ ਸਕਦੀ ਕਿਉਂਕਿ ਅੱਜ ਜ਼ਮਾਨਾ ਜੋ ਹੈ, ਉਹ ਆਪਣਾ ਰਾਜ ਨਹੀਂ ਹੈ, ਗੁਲਾਮੀ ਦਾ ਜ਼ਮਾਨਾ ਗੁਜ਼ਰ ਰਿਹੈ ਤੇ ਪਠਾਣਾਂ ਦਾ ਰਾਜ ਹੈ, ਜੁਆਨ ਲੜਕੀ ਨੂੰ ਰਹਿਣ ਨਹੀਂ ਦਿੰਦੇ, ਚੁੱਕ ਕੇ ਲੈ ਜਾਂਦੇ ਹਨ। ਇਸ ਕਰਕੇ ਮੈਂ ਇਸ ਦਾ ਵਿਆਹ ਛੋਟੀ ਉਮਰ ਵਿਚ ਹੀ ਕਰਨਾ ਚਾਹੁੰਦਾ ਹਾਂ ਤੇ ਇਹ ਆਪਣੇ ਘਰ ਚਲੀ ਜਾਵੇ। ਸੋ ਪਾਤਸ਼ਾਹ! ਮੈਂ ਦਿਨ ਰਾਤ ਇਸ ਚਿੰਤਾ ਵਿਚ ਰਹਿੰਦਾਂ ਹਾਂ। ਮੈਨੂੰ ਕੋਈ ਰਾਹ ਦੱਸੋ, ਕ੍ਰਿਪਾ ਕਰੋ। ਮਹਾਰਾਜ ਜੀ ਨੇ ਦਰਦ ਭਰੀ ਅਪੀਲ ਸੁਣੀ ਤੇ ਆਪ ਨੇ ਫੁਰਮਾਨ ਕੀਤਾ ਕਿ ਪ੍ਰੇਮੀਆਂ! ਤੂੰ ਫਿਕਰ ਨਾ ਕਰ, ਤੂੰ ਇਹ ਦੱਸ, ਤੈਨੂੰ ਚਾਹੀਦਾ ਕੀ ਹੈ - ਲਿਖ ਦੇ। ਉਸ ਵੇਲੇ ਸਾਰੀ ਰਸਦ ਜੋ ਸੀ, ਜੋ ਕਪੜਾ ਲੀੜਾ, ਜੋ ਚੀਜ਼ ਚਾਹੀਦੀ ਸੀ ਉਹ ਸਾਰੀ ਕਾਗਜ਼ ਦੇ ਉਤੇ ਲਿਖ ਦਿਤੀ। ਮਹਾਰਾਜ ਜੀ ਨੇ ਆਪਣੇ ਦਸਤ-ਏ-ਮੁਬਾਰਕ ਨਾਲ ਆਪ ਲਿਖੀ ਤੇ ਕਿਹਾ ਕਿ ਤੂੰ ਫਿਕਰ ਨਾ ਕਰ, ਦੋ ਚਾਰ ਦਿਨਾਂ ਦੇ ਅੰਦਰ ਸਾਰਾ ਕੰਮ ਬਣ ਜਾਏਗਾ। ਉਸ ਵੇਲੇ ਆਪ ਨੇ ਮਾਇਆ ਦੇ ਦਿਤੀ, ਭਾਈ ਭਗੀਰਥ ਨੂੰ ਬੁਲਾਇਆ ਤੇ ਕਿਹਾ, ਗੁਰਸਿੱਖਾ! ਐਉਂ ਕਰ, ਲਾਹੌਰ ਜਾਹ ਤੇ ਓਥੋਂ ਆਹ ਚੀਜ਼ਾਂ ਖਰੀਦ ਲਿਆ ਤੇ ਆਹ ਪੈਸੇ ਲੈ ਜਾ ਪਰ ਇਹ ਸਾਰਾ ਕੰਮ ਛੇਤੀਂ ਛੇਤੀਂ ਕਰਨੈ, ਲਾਹੌਰ ਸਿਰਫ ਇਕ ਰਾਤ ਰਹਿਣਾ ਹੈ, ਦੂਸਰੀ ਰਾਤ ਨਹੀਂ ਰਹਿਣਾ। ਗੱਲ ਸਮਝਾ ਦਿਤੀ, ਪੈਸੇ ਦੇ ਦਿਤੇ। ਭਾਈ ਭਗੀਰਥ ਲਾਹੌਰ ਪਹੁੰਚ ਗਿਆ।

ਉਥੇ ਜਦੋਂ ਗਿਆ, ਜਾ ਕੇ ਚੰਗਾ ਵਪਾਰੀ ਦੇਖ ਕੇ, ਜਿਸ ਦਾ ਨਾਉਂ ਭਾਈ ਮਨਸੁਖ ਸੀ, ਉਸਨੂੰ ਇਹ ਲਿਸਟ ਦਿਖਾਈ ਤੇ ਕਿਹਾ, "ਸ਼ਾਹ ਜੀ! ਵਿਆਹ ਹੈ ਤੇ ਆਹ ਸਮਾਨ ਦੀ ਲਿਸਟ ਹੈ, ਇਸ ਦੇ ਮੁਤਾਬਿਕ ਸਾਨੂੰ ਵਿਆਹ ਲਈ ਸੌਂਜ ਛੇਤੀਂ ਤੋਂ ਛੇਤੀਂ ਚਾਹੀਦੀ ਹੈ। ਜੋ ਕੁਛ ਤੁਹਾਡੇ ਕੋਲ ਹੈ ਤੁਸੀਂ ਦੇ ਦਿਓ, ਜੋ ਕੁਛ ਤੁਹਾਡੇ ਕੋਲ ਨਹੀਂ ਹੈ ਉਹ ਸਾਨੂੰ ਹੋਰਾਂ ਤੋਂ ਮੰਗਾ ਕੇ ਦੇ ਦਿਓ। ਭਾਈ ਮਨਸੁਖ ਨੇ ਲਿਸਟ ਪੜ੍ਹੀ ਤੇ ਕਹਿਣ ਲੱਗਿਆ, "ਭਾਈ ਤੁਹਾਡਾ ਨਾਉਂ ਕੀ ਹੈ?"

ਇਸ ਨੇ ਕਿਹਾ, "ਮੈਨੂੰ ਭਗੀਰਥ ਕਹਿੰਦੇ ਨੇ।"

ਮਨਸੁਖ ਨੇ ਕਿਹਾ, "ਭਾਈ ਭਗੀਰਥ! ਇਹ ਜਿਹੜੀ ਲਿਸਟ ਹੈ, ਬਾਕੀ ਸਾਰਾ ਸਮਾਨ ਤਾਂ ਮੈਂ ਹੁਣੇ ਤਿਆਰ ਕਰਾ ਦਿੰਦਾ ਹਾਂ, ਪਰ ਚੂੜਾ ਨਹੀਂ ਬਣਨਾ, ਇਹਨੂੰ ਬਣਾਉਣ ਵਾਸਤੇ, ਜਿਸ ਤਰ੍ਹਾਂ ਦਾ ਚੂੜਾ ਲਿਖਿਆ ਹੋਇਆ ਹੈ, ਇਹਨੂੰ ਦੋ ਦਿਨ ਚਾਹੀਦੇ ਨੇ।"

ਭਾਈ ਭਗੀਰਥ ਨੇ ਕਿਹਾ, "ਦੇਖ ਭਾਈ ਮਨਸੁਖ ਜੀ! ਮੈਂ ਇਕ ਰਾਤ ਤੋਂ ਵੱਧ ਨਹੀਂ ਰਹਿ ਸਕਦਾ ਕਿਉਂਕਿ ਮੈਨੂੰ ਹੁਕਮ ਨਹੀਂ ਹੈ।"

ਮਨਸੁਖ ਨੇ ਕਿਹਾ, "ਤੁਸੀਂ ਦੌਲਤ ਖਾਨ ਲੋਧੀ ਦੀ ਨੌਕਰੀ ਕਰਦੇ ਹੋਂ? ਉਨ੍ਹਾਂ ਨੇ ਹੁਕਮ ਦਿਤਾ ਹੈ ਕਿ ਇਕ ਰਾਤ ਤੋਂ ਵੱਧ, ਦੋ ਰਾਤਾਂ ਨਾ ਰਿਹੋ? ਮੈਂ ਤੁਹਾਨੂੰ ਸਲਾਹ ਦਿੰਦਾ ਹਾਂ ਕਿ ਤੁਸੀਂ ਦੋ ਰਾਤਾਂ ਰਹੋ, ਇਥੇ ਮੁਲਤਾਨੀ ਘੋੜਿਆਂ ਦੇ ਯੱਕੇ (ਟਾਂਗਾ) ਬਹੁਤ ਤੇਜ਼ ਚਲਦੇ ਹਨ। ਉਹ ਥੋੜ੍ਹੇ ਸਮੇਂ ਵਿਚ ਹੀ ਸੁਲਤਾਨਪੁਰ ਪਹੁੰਚਾ ਦੇਵੇਗਾ, ਫਿਰ ਉਹਦੇ ਵਿਚ ਜਿਥੇ ਤੁਸੀਂ ਦੋ ਰਾਤਾਂ ਰਹੋਗੇ, ਇਕ ਰਾਤ ਐਧਰ ਮੁਜਰੇ ਪਾ ਦਿਓ, ਤੁਹਾਡਾ ਕੰਮ ਬਣ ਜਾਏਗਾ, ਨਾਲੇ ਤੁਹਾਡੇ ਕੋਲ ਸਮਾਨ ਬੱਝਿਆ ਹੋਏਗਾ, ਕਿਥੇ ਚੁਕੀ ਜਾਓਂਗੇ। ਓਥੋਂ ਤੁਸੀਂ ਤਾਂਗੇ ਵਿਚ ਬੈਠ ਕੇ ਚਲੇ ਜਾਇਓ।"

ਭਾਈ ਭਗੀਰਥ ਕਹਿਣ ਲੱਗਿਆ, "ਠੀਕ ਹੈ ਇਹ ਸਾਰੀਆਂ ਗੱਲਾਂ ਮੈਂ ਜਾਣਦਾ ਹਾਂ ਪਰ ਹੁਕਮ ਡਾਹਢੇ ਦਾ ਹੈ।" ਮਨਸੁਖ ਜੀ ਨੇ ਪੁਛਿਆ, "ਤੁਸੀਂ ਕੋਈ ਨੌਕਰੀ ਕਰਦੇ ਹੋਂ? ਪਠਾਣ ਦਾ ਹੁਕਮ ਹੈ ਜਾਂ ਕਿਸੇ ਹੋਰ ਹਾਕਮ ਦਾ ਹੁਕਮ ਹੈ?"

ਭਾਈ ਭਗੀਰਥ ਜੀ ਨੇ ਕਿਹਾ, "ਹਾਕਮ ਦਾ ਹੁਕਮ ਹੁੰਦਾ ਤਾਂ ਮੈਨੂੰ ਕੋਈ ਔਖ ਨਹੀਂ ਸੀ ਪਰ ਇਹ ਹੁਕਮ ਡਾਹਢੇ ਦਾ ਹੈ ਜਿਸ ਦੀ ਹੁਕਮ ਅਦੂਲੀ ਕਰਕੇ ਮੇਰੇ ਦੀਨ ਦੁਨੀਆਂ ਦੋਨੋਂ ਵਿਗੜਦੇ ਨੇ।"

ਭਾਈ ਮਨਸੁਖ ਸੁਣਦੇ ਸਾਰ ਚੌਂਕ ਗਿਆ। ਕਹਿਣ ਲੱਗਿਆ, "ਹੈਂ! ਐਹੋ ਜਿਹਾ ਵੀ ਕੋਈ ਹਾਕਮ ਅੱਜ ਦੇ ਸੰਸਾਰ ਵਿਚ ਹੈ ਜਿਸ ਦੀ ਹੁਕਮ ਅਦੂਲੀ ਕਰਕੇ ਦੀਨ ਵੀ ਵਿਗੜਦਾ ਹੋਵੇ ਤੇ ਦੁਨੀਆਂ ਵੀ ਵਿਗੜਦੀ ਹੋਵੇ। ਦੁਨੀਆਂ ਤਾਂ ਅਸੀਂ ਸੁਣੀ ਹੈ ਲੇਕਿਨ ਦੀਨ ਦੀ ਗੱਲ ਤਾਂ ਹਾਕਮਾਂ ਦੇ ਕੋਲ ਹੁੰਦੀ ਹੀ ਨਹੀਂ। ਭਾਈ ਭਗੀਰਥ! ਐਨੀ ਔਖੀ ਗੱਲ ਹੈ?"

ਭਗੀਰਥ ਜੀ ਨੇ ਕਿਹਾ, "ਇਹ ਬਹੁਤ ਔਖੀ ਗੱਲ ਹੈ ਕਿਉਂਕਿ ਜੋ ਸੇਵਾ ਮੈਂ ਸਿਰ ਤੇ ਚੁੱਕੀ ਹੋਈ ਹੈ ਉਹ ਤਨਖਾਹ ਲੈਣ ਵਾਲੀ ਨਹੀਂ ਹੈ, ਉਹ ਤਾਂ ਆਪਾ ਦੇਣ ਵਾਲੀ ਹੈ, ਦਿੰਦੇ ਹੀ ਚਲੇ ਜਾਣਾ ਹੈ, ਆਪਣੇ ਕੋਲ ਕੁਛ ਨਹੀਂ ਰੱਖਣਾ ਕਿਉਂਕਿ ਔਖੀ ਸੇਵਾ ਹੈ, ਔਖੀ ਬਾਤ ਹੈ।" ਇਸ ਤਰ੍ਹਾਂ ਦੇ ਨਾਲ ਫੁਰਮਾਨ ਹੈ –

***ਧਾਰਨਾ – ਗੁਰ ਕੀ ਸੇਵਾ ਔਖੀ ਹੈ – 2, 2***
***ਸਿਰੁ ਦੀਜੇ ਆਪ ਗਵਾਇ, – 2***
***ਗੁਰ ਕੀ ਸੇਵਾ ........– 2, 2***

***ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥***
***ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥ ਪੰਨਾ – 27***

ਭਾਈ ਭਗੀਰਥ ਨੇ ਕਿਹਾ, "ਭਾਈ ਮਨਸੁਖ! ਮੈਂ ਗੁਰੂ ਦੀ ਸੇਵਾ ਵਿਚ ਹਾਜ਼ਰ ਹਾਂ ਤੇ ਮੇਰੇ ਗੁਰੂ ਦਾ ਹੁਕਮ ਹੈ ਕਿ ਇਕ ਰਾਤ ਤੋਂ ਵੱਧ ਨਹੀਂ ਰਹਿਣਾ ਤੇ ਜਿਹੜੀ ਮਹਾਂਪੁਰਸ਼ਾਂ ਦੀ ਸੇਵਾ ਹੈ ਇਹ ਬਹੁਤ ਔਖੀ ਹੁੰਦੀ ਹੈ। ਇਹਦੇ ਵਿਚ ਜੇ ਆਪਾ ਰੱਖ ਲਵੇ ਫੇਰ ਤਾਂ ਇਹ ਸੇਵਾ ਹੁੰਦੀ ਨਹੀਂ, ਕਿ ਮੈਂ ਵੀ ਰਹਾਂ, ਮੇਰੀ ਹੋਂਦ ਭੀ ਰਹੇ ਤੇ ਸੇਵਾ ਵੀ ਹੋਵੇ। ਆਪਣੇ ਆਪ ਨੂੰ ਖਤਮ ਕਰਨਾ ਪੈਂਦੈ।"

***ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥***
***ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ***

*ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥*
*ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥*
*ਪੰਨਾ – 287*

ਰੱਬ ਤਾਂ ਉਹਨੂੰ ਮਿਲਦਾ ਹੈ ਜਿਹੜਾ ਆਪਣਾ ਆਪ ਮਿਟਾ ਦੇਵੇ। ਜੇ 'ਮੈਂ' ਭਾਵ ਉਵੇਂ ਹੀ ਰਹੇ ਤੇ ਸੇਵਾ ਵੀ ਕਰਦਾ ਹੈ ਤੇ ਆਪਣੇ ਆਪ ਨੂੰ ਵੀ ਗਿਣਦੈ ਕਿ ਮੇਰੀ ਵੀ ਮਹਿਮਾ ਹੋਵੇ, ਮੈਨੂੰ ਵੀ ਲੋਕ ਚੰਗਾ ਕਹਿਣ, ਮੇਰੇ ਵੀ ਆਖੇ ਲੱਗਣ; ਫੇਰ ਤਾਂ ਭਾਈ ਸੇਵਾਦਾਰ ਨਹੀਂ ਹੈ, ਫੇਰ ਤਾਂ ਸ਼ਰੀਕ ਹੋ ਜਾਂਦੈ। ਉਹਦੀ ਸੇਵਾ ਥਾਂ ਨਹੀਂ ਪਿਆ ਕਰਦੀ। ਗੁਰੂ ਦੀ ਗੋਦ ਵਿਚ ਸਮਾਉਣਾ ਪੈਂਦੈ, ਇਕ ਥਾਂ ਦੇ ਉਤੇ ਦੋਨੋਂ ਚੀਜ਼ਾਂ ਨਹੀਂ ਰਹਿੰਦੀਆਂ –

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ ਪੰਨਾ – 560*

ਸੇਵਾਦਾਰ ਦੇ ਵਿਚ ਜੇ 'ਮੈਂ' ਹੈ ਤਾਂ ਉਹਦੀ ਸੇਵਾ ਥਾਂ ਨਹੀਂ ਪਿਆ ਕਰਦੀ। ਸੇਵਾ ਉਹਦੀ ਥਾਂ ਪੈਂਦੀ ਹੈ ਜਿਹੜਾ 'ਮੈਂ' ਗਵਾ ਦੇਵੇ ਤੇ ਜਦ ਤਕ ਹਉਮੈ ਹੈ, ਮਹਾਰਾਜ ਜੀ ਫੁਰਮਾਨ ਕਰਦੇ ਨੇ –

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ ਪੰਨਾ – 1102*

ਜੇ 'ਮੈਂ' ਨੂੰ ਰੱਖ ਕੇ ਸੇਵਾ ਕਰਦੈ, ਉਹ ਸੇਵਕ ਨਹੀਂ ਹੋਇਆ ਕਰਦਾ, ਸੇਵਾਦਾਰ ਨਹੀਂ ਹੋਇਆ ਕਰਦਾ।

ਇਕ ਮਹਾਤਮਾ ਸੀ, ਆਪ ਦੇ ਪਾਸ ਇਕ ਡਾਕੂ ਆ ਗਿਆ, ਪੁਲਿਸ ਮਗਰ ਲੱਗੀ ਹੋਈ ਸੀ ਤੇ ਜਦ ਨੇੜੇ ਆ ਗਈ ਤਾਂ ਮਨ ਵਿਚ ਕਹਿਣ ਲੱਗਿਆ ਕਿ ਸੰਤ ਮੈਨੂੰ ਜ਼ਰੂਰ ਬਚਾਅ ਲੈਣਗੇ। ਸੰਤਾਂ ਦੇ ਕੋਲ ਜਾਂਦਿਆਂ ਹੀ ਪੈਰੀਂ ਪੈ ਗਿਆ। ਕਹਿਣ ਲੱਗਿਆ, "ਮਹਾਰਾਜ! ਮੈਂ ਡਾਕੂ ਹਾਂ, ਮੈਂ ਤੁਹਾਡੇ ਤੋਂ ਲੁਕੋ ਨਹੀਂ ਰਖਦਾ ਤੇ ਮੇਰੇ ਮਗਰ ਔਹ ਦੇਖੋ ਪੁਲਿਸ ਆ ਗਈ, ਜੇ ਅੱਜ ਬਚਾਅ ਲਵੋਂ, ਮੈਂ ਤੁਹਾਡਾ ਸਾਰੀ ਜ਼ਿੰਦਗੀ ਅਹਿਸਾਨ ਨਹੀਂ ਭੁੱਲਾਂਗਾ।" ਸੰਤ ਕਹਿਣ ਲੱਗੇ, "ਪ੍ਰੇਮੀਆਂ! ਹੁਣ ਤਾਂ ਗੱਲਬਾਤ ਦਾ ਕੋਈ ਸਮਾਂ ਨਹੀਂ ਹੈ, ਜਾਹ ਉਥੋਂ ਮਾਲਾ ਚੁੱਕ ਲੈ ਤੇ ਬੈਠ ਕੇ 'ਵਾਹਿਗੁਰੂ-ਵਾਹਿਗੁਰੂ' ਕਰੀ ਜਾਹ।" ਉਸੇ ਵੇਲੇ ਪੁਲਿਸ ਆ ਗਈ। ਇਹ ਬੈਠਾ ਮਾਲਾ ਫੇਰੀਂ ਜਾਂਦੈ।

ਪੁਲਿਸ ਕਹਿਣ ਲੱਗੀ, "ਸੰਤ ਜੀ! ਇਥੇ ਚੋਰ ਆਇਐ?"

ਸੰਤਾਂ ਨੇ ਕਿਹਾ, "ਭਾਈ! ਸਾਨੂੰ ਤਾਂ ਚੋਰ ਵੀ ਸੰਤ ਤੇ ਸੰਤ ਵੀ ਸੰਤ।"

*ਚੋਰ ਸਾਧ ਸਭ ਬ੍ਰਹਮ ਪਛਾਨੋ। ਪੈਂਤੀਸ ਅੱਖਰੀ*

ਸਾਨੂੰ ਤਾਂ ਕੋਈ ਮਾੜਾ ਨਹੀਂ ਦਿਸਦਾ, ਮੈਂ ਹੀ ਮਾੜਾ ਹਾਂ, ਮੇਰੇ ਨਾਲੋਂ ਤਾਂ ਤੁਸੀਂ ਸਾਰੇ ਹੀ ਚੰਗੇ ਓਂ, ਚੋਰ ਵੀ ਚੰਗੇ ਨੇ।

*ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪੰਨਾ – 728*

ਮੈਂ ਚੰਗਾ ਨਹੀਂ ਹਾਂ ਤੇ ਮੈਨੂੰ ਕੋਈ ਬੁਰਾ ਦਿਸਦਾ ਨਹੀਂ ਹੈ। ਮੈਨੂੰ ਤਾਂ ਕੋਈ ਚੋਰ ਦਿਸਦਾ ਹੀ ਨਹੀਂ।

*ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥*
*ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥*
*ਪੰਨਾ – 610*

ਵਾਹਿਗੁਰੂ ਜੀ ਹੀ ਹਨ ਸਾਰੇ ਰੂਪਾਂ ਵਿਚ। ਇਹ ਗੱਲ ਕਹਿਣ ਦੀ ਨਹੀਂ ਹੁੰਦੀ ਸਾਧਸੰਗਤ ਜੀ!

ਮਹਾਤਮਾ ਸਾਰੇ ਬ੍ਰਹਮ ਪਛਾਣ ਕੇ ਚਲਦੇ ਹਨ।

ਯੂ.ਪੀ. ਵਿਚ ਜਿਥੇ ਮੇਰਾ ਫਾਰਮ ਸੀ, ਨਾਲ ਹੀ ਇਕ ਨਗਰ ਕੈਮਰੀ ਨਾਮ ਦਾ ਹੈ, ਥਾਣਾ ਹੈ ਓਥੇ। ਉਥੇ ਇਕ ਸਾਧੂ ਰਿਹਾ ਕਰਦੇ ਸੀ ਅਣਗਉਲੇ ਜਿਹੇ, ਕੋਈ ਨਹੀਂ ਸੀ ਉਨ੍ਹਾਂ ਨੂੰ ਜਾਣਦਾ। ਮੈਂ ਕਈ ਵਾਰੀ ਸੁਣਿਆ ਸੀ। ਇਕ ਵਾਰੀ ਮਨ ਵਿਚ ਆਇਆ ਕਿ ਦਰਸ਼ਨ ਕਰਕੇ ਆਈਏ, ਸੰਤਾਂ ਦੇ ਦਰਸ਼ਨ ਦਾ ਬਹੁਤ ਮਹਾਤਮ ਹੁੰਦਾ ਹੈ।

***ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥***
***ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥*** ***ਪੰਨਾ - 1377***

ਸੰਤਾਂ ਪਾਸ ਜਾਣ ਕਰਕੇ ਨੁਕਸਾਨ ਨਹੀਂ ਕਦੇ ਹੋਇਆ ਕਰਦਾ, ਲਾਭ ਹੀ ਹੋਇਆ ਕਰਦੈ। ਮੈਂ ਚਲਿਆ ਗਿਆ, ਜਾ ਕੇ ਨਮਸਕਾਰ ਕਰੀ। ਮੈਂ ਕਿਹਾ, "ਮਹਾਂਪੁਰਸ਼ੋ! ਮੈਨੂੰ ਪਤਾ ਲੱਗਿਐ ਕਿ ਤੁਹਾਡੇ ਕੋਲ ਡਾਕੂ ਆ ਗਏ ਸੀ ਤੇ ਤੁਹਾਨੂੰ ਬਹੁਤ ਮਾਰਿਆ।" ਸੰਤ ਕਹਿਣ ਲੱਗੇ, ਨਾ-ਨਾ ਉਹ ਤਾਂ ਭਗਵਨ ਆਏ ਸੀ ਭਗਵਾਨ। ਉਨ੍ਹਾਂ ਦਾ ਰੂਪ ਐਸਾ ਹੀ ਸੀ ਤੇ ਭਗਵਾਨ ਮੈਨੂੰ ਕਹਿੰਦੇ ਸੀ ਕਿ ਦੱਸ ਤੇਰੇ ਕੋਲ ਕੀ ਹੈ। ਮੈਂ ਕਿਹਾ, ਤੁਸੀਂ ਤਾਂ ਅੰਤਰਜਾਮੀ ਹੋ, ਦੇਖ ਲਓ ਜਿਹੜਾ ਕੁਛ ਦੇਖਣੈ। ਤੁਸੀਂ ਸਾਡੀ ਡਿਊਟੀ ਲਾਈ ਹੈ ਕਿ ਗਜਾ ਕਰਕੇ ਲਿਆਓ ਤੇ ਇਥੇ ਛਕ ਛਕਾ ਲਓ, ਸਾਧੂਆਂ ਨੂੰ ਛਕਾ ਦਿਓ। ਸੋ ਭਗਵਨ! ਆਪ ਨੇ ਮਾਇਆ ਤਾਂ ਸਾਨੂੰ ਦਿਤੀ ਹੀ ਨਹੀਂ। ਉਹ ਕਹਿਣ ਲੱਗੇ, ਭਗਵਨ ਜੀ ਫੇਰ ਮੈਨੂੰ ਕੁੱਟਣ ਲੱਗ ਗਏ ਕਿ ਤੂੰ ਦੱਸ, ਭਗਵਨ ਭਗਵਨ ਛੱਡ, ਤੂੰ ਪੈਸੇ ਦੇਣੇ ਨੇ ਕਿ ਨਹੀਂ ਤੇ ਭਗਵਨ ਮੁਝੇ ਮਾਰਤੇ ਰਹੇ। ਮੈਂ ਕਿਹਾ, "ਭਗਵਨ, ਇਹ ਸਰੀਰ ਤੁਹਾਡਾ ਹੈ, ਜਿੰਨਾ ਮਾਰਨੈ ਮਾਰੀ ਜਾਓ। ਫੇਰ ਭਗਵਾਨ ਨੇ ਕਈ ਥਾਂ ਜ਼ਖਮ ਕਰ ਦਿਤੇ, ਕਈ ਥਾਂ ਹੱਡੀਆਂ ਮਰੋੜ ਦਿਤੀਆਂ ਤੇ ਚਲੇ ਗਏ।" ਗਊ ਖੜ੍ਹੀ ਸੀ, ਮੈਂ ਕਿਹਾ ਇਹ ਗਊ ਹੈ ਆਪ ਦੀਆਂ ਸੰਗਤਾਂ ਨੂੰ ਦੁੱਧ ਪਿਲਾਉਣ ਵਾਸਤੇ, ਤੇ ਇਹ ਲੈ ਜਾਓ, ਜੇ ਸੰਗਤਾਂ ਨੂੰ ਦੁਧ ਨਹੀਂ ਪਿਲਾਉਣਾ। ਫੇਰ ਭਗਵਨ ਚਲੇ ਗਏ।

ਮੈਂ ਕਿਹਾ, "ਸੰਤ ਜੀ! ਤੁਸੀਂ ਫੇਰ ਪੁਲਿਸ ਵਿਚ ਰਿਪੋਰਟ ਨਹੀਂ ਦਿਤੀ?" ਕਹਿੰਦੇ, "ਨਾ, ਭਗਵਨ ਕੀ ਰਿਪੋਰਟ ਕਹਾਂ ਦੀ ਜਾਤੀ ਹੈ।" ਮੈਂ ਕਿਹਾ ਕਿ ਆਪ ਦੀ ਬੜੀ ਨੇਸ਼ਟਾ ਹੈ। ਡਾਕੂਆਂ ਨੂੰ ਭੀ ਭਗਵਾਨ ਸਮਝ ਰਹੇ ਹੋਂ। ਉਨ੍ਹਾਂ ਨੇ ਕਿਹਾ ਕਿ ਇਥੇ ਸਾਰੇ ਭਗਵਾਨ ਹੀ ਤਾਂ ਹੈ।

ਉਸ ਵੇਲੇ ਮੈਂ ਉਨ੍ਹਾਂ ਦੇ ਕਮਰੇ ਵਿਚ ਵੜਨ ਲੱਗਿਆ। ਸੰਤ ਕਹਿਣ ਲੱਗੇ, "ਆਗੇ ਏਕ ਭਗਵਨ ਹੈਂ, ਦੇਖ ਲੇਨਾ।" ਮੈਂ ਦੇਖਿਆ, ਬਹੁਤ ਵੱਡਾ ਸਾਰਾ ਸੱਪ ਪਿਆ ਹੈ। ਮੈਂ ਕਿਹਾ, "ਇਹ ਇਥੇ ਹੀ ਰਹਿੰਦੈ ਸੰਤ ਜੀ?" ਕਹਿੰਦੇ, "ਹਾਂ, ਯਹੀਂ ਰਹਿਤੇ ਹੈਂ ਹਮ ਦੋਨੋਂ। ਯੇ ਭੀ ਯਹੀਂ ਰਹਿਤੇ ਹੈਂ, ਮੈਂ ਭੀ ਯਹੀਂ ਰਹਿਤਾ ਹੂੰ।" ਮੈਂ ਕਿਹਾ, "ਰਾਤ ਨੂੰ ਬਾਹਰ ਵੀ ਨਿਕਲਦੇ ਹੋ?" ਕਹਿੰਦੇ, "ਹਾਂ।" ਮੈਂ ਕਿਹਾ, "ਸੌਂਦੇ ਕਿਥੇ ਹੁੰਦੇ ਹੋ?" ਕਹਿੰਦੇ, "ਮੈਂ ਤੋ ਧਰਤੀ ਪਰ ਹੀ ਲੇਟ ਜਾਤਾ ਹੂੰ - ਚਟਾਈ ਪਰ। ਇਹ (ਸੱਪ) ਭਗਵਨ ਭੀ ਆ ਜਾਤੇ ਹੈਂ, ਕਈ ਬਾਰ ਮੇਰੇ ਊਪਰ ਹੀ ਸੋ ਜਾਤੇ ਹੈਂ, ਕਈ ਬਾਰ ਸਾਥ ਪੜੇ ਰਹਤੇ ਹੈਂ।" ਫੇਰ ਮੈਂ ਕਿਹਾ, "ਤੁਸੀਂ ਜਗਾਉਂਦੇ ਹੋਂ?" ਕਹਿੰਦੇ ਮੈਂ ਆਵਾਜ਼ ਦਿੰਦਾ ਹਾਂ ਕਿ ਭਗਵਨ ਅੰਮ੍ਰਿਤ ਵੇਲਾ ਹੋ ਗਿਆ, ਹੁਣ ਅਸੀਂ ਇਸ਼ਨਾਨ ਕਰਨੈ, ਹੁਣ ਜਾਓ ਤੁਸੀਂ ਆਪਣਾ ਆਰਾਮ ਕਰੋ। ਇਹ ਸੁਣ ਕੇ ਭਗਵਾਨ ਜੀ (ਸੱਪ) ਅੰਦਰ ਜਾ ਕੇ ਵਿਸ਼ਰਾਮ ਕਰਦੇ ਹਨ। ਸੰਤ ਜੀ ਨੇ ਦੱਸਿਆ ਕਿ ਇਸ ਆਸ਼ਰਮ ਵਿਚ ਇਹ ਭਗਵਾਨ ਕਈ ਰੂਪਾਂ ਵਿਚ ਨਿਵਾਸ ਕਰਦੇ ਹਨ, ਐਹੋ ਜਿਹੇ ਬਹੁਤ ਨੇ। ਅਜਿਹੇ 50-60 ਸੱਪ ਇਥੇ ਰਹਿੰਦੇ ਨੇ, ਭਗਵਨ ਦਰਸ਼ਨ ਦਿੰਦੇ ਰਹਿੰਦੇ ਨੇ। ਸੋ ਸਾਧਸੰਗਤ ਜੀ! ਉਨ੍ਹਾਂ ਸੰਤਾਂ ਦੀ ਦ੍ਰਿਸ਼ਟੀ ਐਸੀ ਸੀ -

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥*** ***ਪੰਨਾ - 272***

ਬ੍ਰਹਮਦ੍ਰਿਸ਼ਟੀ ਸੀ ਉਨ੍ਹਾਂ ਦੀ।

ਸੋ ਉਸ ਚੀਜ਼ ਵਿਚ ਲਾਭ ਹੀ ਲਾਭ ਹੋਇਆ ਕਰਦਾ ਹੈ ਕਿਉਂਕਿ ਜਦੋਂ ਹਉਮੈ ਟੁੱਟ ਜਾਂਦੀ ਹੈ ਉਸ ਵੇਲੇ ਇਕੋ ਹੀ ਨਜ਼ਰ ਆਉਣਾ ਸ਼ੁਰੂ ਹੋ ਜਾਂਦੈ। ਸੋ, ਜਿਹੜਾ ਸੇਵਾਦਾਰ ਹਉਮੈ ਰੱਖ ਕੇ ਸੇਵਾ ਕਰਦੈ, ਉਹਦੀ ਸੇਵਾ ਥਾਂ ਨਹੀਂ ਪਿਆ ਕਰਦੀ। ਸੇਵਾ ਥਾਂ ਉਸ ਦੀ ਪੈਂਦੀ ਹੈ ਜਿਹੜਾ ਹਉਮੈ ਮਾਰ ਦੇਵੇ ਤੇ ਮਨ ਤੇ ਤਨ ਗੁਰੂ ਨੂੰ ਸਉਂਪ ਦੇਵੇ।

*ਧਾਰਨਾ – ਹਉਮੈ ਵਿਚੋਂ ਮਾਰ,*
*ਤਨ ਸਉਪ ਦੇ ਗੁਰਾਂ ਨੂੰ – 2, 2*
*ਸਉਂਪ ਦੇ ਗੁਰਾਂ ਨੂੰ, ਤਨ ਸਉਂਪ ਦੇ ਗੁਰਾਂ ਨੂੰ – 2, 2*
*ਹਉਮੈ ਵਿਚੋਂ ਮਾਰ,.................2*

'ਮੈਂ' ਮਾਰ ਕੇ ਮਨ ਵੀ, ਤਨ ਵੀ ਤੇ ਧਨ ਵੀ ਸਉਂਪ ਕੇ ਕੀ ਹੁੰਦੈ? ਦੋ ਵਾਜੇ ਵਜਦੇ ਹੋਣ, ਜੇ ਇਕ ਦੀ ਸੁਰ ਗਲਤ ਚਲ ਰਹੀ ਹੈ, ਦੂਜੇ ਦੀ ਵੀ ਸੁਰ ਗਲਤ ਚਲ ਰਹੀ ਹੈ, ਆਪਣੇ ਆਪ ਮਰਜ਼ੀ ਨਾਲ ਵਾਜਾ ਵਜ ਰਿਹੈ, ਉਹ ਸੁਰ ਨਹੀਂ ਹੋਇਆ ਕਰਦੀ, ਫਿੱਕਾ ਪੈ ਜਾਂਦੈ। ਏਵੇਂ ਜਿਹੜਾ ਗੁਰੂ ਦੇ ਕੋਲ, ਸੰਤਾਂ ਦੇ ਕੋਲ ਸੇਵਕ ਹੁੰਦੈ, ਜੇ ਉਹ ਮਨਮਤਿ ਕਰੇ ਤਾਂ ਉਹ ਸੁਰ ਰਲਿਆ ਨਹੀਂ ਕਰਦੀ, ਦੋਹਾਂ ਦੀ ਇਕ ਅਵਾਜ਼ ਨਹੀਂ ਹੁੰਦੀ। ਉਹਦੀ ਤਰੱਕੀ ਰੁਕ ਜਾਂਦੀ ਹੈ। ਤਰੱਕੀ ਰੁਕਣ ਦੇ ਇਲਾਵਾ ਬਹੁਤ ਵੱਡੇ ਦੋਸ਼ ਦਾ ਭਾਗੀ ਬਣ ਜਾਇਆ ਕਰਦੈ। ਸੋ ਐਸਾ ਫੁਰਮਾਨ ਹੈ –

*ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ॥ ਪੰਨਾ – 28*

ਜਿਹੜਾ ਹਰ ਵਕਤ ਪ੍ਰਭੂ ਨੂੰ ਹਿਰਦੇ ਦੇ ਅੰਦਰ ਧਾਰਨ ਕਰਕੇ ਰਖਦੈ, ਉਹ ਸੇਵਕ ਹੈ।

*ਮਨੁ ਤਨੁ ਸਉਪੇ ਆਗੈ ਧਰੈ ਹਉਮੈ ਵਿਚਹੁ ਮਾਰਿ॥*
*ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ॥ ਪੰਨਾ – 28*

ਸੋ ਭਾਈ ਭਗੀਰਥ ਕਹਿਣ ਲੱਗਿਆ, "ਮਨਸੁਖ ਜੀ! ਜੇ ਕੋਈ ਰਾਜਾ ਹੁੰਦਾ, ਨਵਾਬ ਹੁੰਦਾ, ਦੌਲਤ ਖਾਂ ਲੋਧੀ ਹੁੰਦਾ ਤਾਂ ਮੈਨੂੰ ਕੋਈ ਫਿਕਰ ਨਹੀਂ ਸੀ, ਮੈਂ ਇਕ ਰਾਤ ਦੀ ਥਾਂ ਦੋ ਰਾਤਾਂ ਠਹਿਰ ਜਾਂਦਾ।"

ਸਾਧ ਸੰਗਤ ਜੀ! ਜੇ ਸ਼ਰਧਾ ਧਾਰ ਲਓਂਗੇ, ਜੇ ਪ੍ਰਤੀਤ ਧਾਰ ਲਓਂਗੇ, ਸਭ ਕੁਛ ਹੋ ਜਾਏਗਾ, ਬੰਧਨ ਕੱਟੇ ਜਾਣਗੇ, ਕਿਉਂਕਿ ਗੁਰੂ ਜੀ ਆਪ ਪ੍ਰਮੇਸ਼ਰ ਰੂਪ ਸਨ –

*ਕਲੀਕਾਲ ਤਾਰਨ ਕਰਤਾਰਾ॥*
*ਨਿਜ ਸਰੂਪ ਕੀਨੋ ਅਵਤਾਰਾ॥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ – 356*

ਉਹਨੇ ਤਾਂ ਨਿਜ ਸਰੂਪ ਗੁਰੂ ਰੂਪ ਕੀਤਾ ਹੋਇਆ ਹੈ, ਇਸ ਤਰ੍ਹਾਂ ਦੇ ਨਾਲ ਫੁਰਮਾਨ ਕਰਦੇ ਨੇ –

*ਧਾਰਨਾ – ਪਰਮੇਸ਼ਰ ਪੂਰਾ ਹੈ,*
*ਸਤਿਗੁਰ ਮੇਰਾ, ਸਤਿਗੁਰ ਮੇਰਾ – 2, 2.*
*ਸਤਿਗੁਰ ਮੇਰਾ, ਸਤਿਗੁਰ ਮੇਰਾ – 2, 2*
*ਪਰਮੇਸ਼ਰ ਪੂਰਾ ਹੈ,............2*

ਕਹਿਣ ਲੱਗੇ, "ਭਾਈ ਮਨਸੁਖ ਜੀ! ਤੁਸੀਂ ਨਿਹਚੇ ਵਿਚ ਆਓ, ਪ੍ਰਤੀਤ ਵਿਚ ਆਓ। ਜੋ ਗੁਰੂ ਨਾਨਕ ਪਾਤਸ਼ਾਹ ਨੇ, ਉਹ ਮੇਰੇ ਗੁਰੂ ਨੇ, ਉਨ੍ਹਾਂ ਨੂੰ ਨਾ ਕਹੋ ਕਿ ਕਲੀ ਕਾਲ ਵਿਚ ਕੋਈ ਨਹੀਂ ਹੈ। ਇਹ ਜੋ ਤੁਹਾਡਾ ਤਜਰਬਾ ਹੈ ਕਿ ਕਲੀ ਕਾਲ ਵਿਚ ਕੋਈ ਪੂਰਾ ਨਹੀਂ ਹੈ, ਠੀਕ ਹੈ ਤੁਸੀਂ ਦੇਖਿਆ ਹੋਣਾ ਹੈ, ਕਿਉਂਕਿ ਤੁਹਾਡਾ ਕੱਚਿਆਂ ਨਾਲ ਵਾਹ ਪਿਆ ਹੈ ਪਰ ਮੇਰਾ ਪੱਕਿਆਂ ਨਾਲ ਵਾਹ ਪਿਐ –

***ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥***
***ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥ ਪੰਨਾ - 397***

ਉਹ ਤਾਂ ਪੂਰਾ ਪ੍ਰਮੇਸ਼ਰ ਹੈ। ਸੋ ਇਹ -

***ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ॥***
***ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ॥ ਪੰਨਾ - 802***

***ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ॥***
***ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥ ਪੰਨਾ - 52***

ਸੋ ਐਸਾ ਜੋ ਸਤਿਗੁਰੂ ਹੈ ਉਹਦਾ ਤਾਂ ਦਰਸ਼ਨ ਕਰਨ ਦੇ ਨਾਲ ਹੀ ਆਦਮੀ ਦੇ ਮਨ ਵਿਚ ਧਰਮ ਪੈਦਾ ਹੋ ਜਾਂਦਾ ਹੈ -

***ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥***
***ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ॥ ਪੰਨਾ - 302***

ਸੋ ਪ੍ਰਤੀਤ ਦੀ ਗੱਲ ਹੋਇਆ ਕਰਦੀ ਹੈ। ਮੈਨੂੰ ਤਾਂ ਪੂਰੀ ਪ੍ਰਤੀਤ ਹੈ। ਸਾਰੀ ਗੱਲ ਦੱਸੀ ਕਿ ਕਿਸ ਤਰ੍ਹਾਂ ਦੇ ਨਾਲ ਮੈਂ ਦੇਵੀ ਦੀ ਪੂਜਾ ਕਰਿਆ ਕਰਦਾ ਸੀ ਤੇ ਮੇਰੇ ਨੇਤਰ ਬੰਦ ਸਨ ਤੇ ਮੈਨੂੰ ਭਾਖਿਆ ਹੋਈ ਕਿ ਭਗੀਰਥ! ਜੇ ਤੂੰ ਮੁਕਤੀ ਲੈਣੀ ਹੈ ਤਾਂ ਸੁਲਤਾਨਪੁਰ ਵਿਚ ਗੁਰੂ ਨਾਨਕ ਗੁਪਤ ਰਹਿ ਕੇ ਮੋਦੀ ਦਾ ਕੰਮ ਕਰ ਰਹੇ ਹਨ, ਉਨ੍ਹਾਂ ਦੀ ਸ਼ਰਨ ਵਿਚ ਚਲਿਆ ਜਾਹ, ਉਹ ਮੁਕਤੀ ਦੇ ਸਕਦੇ ਹਨ; ਮੈਂ ਤਾਂ ਪਦਾਰਥ ਦੇ ਸਕਦੀ ਹਾਂ, ਮੁਕਤੀ ਦੀ ਵਸਤੂ ਜੋ ਹੈ ਉਹ ਮੇਰੇ ਪਾਸ ਨਹੀਂ ਹੈ। ਪ੍ਰਮੇਸ਼ਰ ਦੇ ਦਰਸ਼ਨ ਤਾਂ ਮੈਨੂੰ ਵੀ ਨਹੀਂ ਹੋਏ, ਮੈਂ ਤੈਨੂੰ ਕਿਵੇਂ ਕਰਾ ਸਕਦੀ ਹਾਂ। ਸੋ ਉਸ ਵੇਲੇ ਤੋਂ ਮੇਰੇ ਮਨ 'ਚ ਪ੍ਰਤੀਤ ਆ ਗਈ।

ਸਾਧਸੰਗਤ ਜੀ! ਸਾਰੀ ਗੱਲ ਪ੍ਰਤੀਤ ਦੀ ਹੋਇਆ ਕਰਦੀ ਹੈ -

***ਧਾਰਨਾ - ਹੋਵੇ ਪ੍ਰਤੀਤ ਜੀ,***
***ਸਤਿਗੁਰੂ ਦੀ ਪੂਰੀ ਮਨ ਵਿਚ - 2, 2.***

ਸਤਿਗੁਰ ਦੀ ਪ੍ਰਤੀਤੀ ਜਦੋਂ ਤਕ ਸਾਡੇ ਮਨ ਵਿਚ ਨਹੀਂ ਆਉਂਦੀ, ਸ਼ੱਕ ਵਿਚ ਰਹਿੰਦੇ ਹਾਂ ਕਿ ਕੀ ਇਹ ਭਵਜਲ ਵਿਚੋਂ ਪਾਰ ਲੰਘਾ ਦੇਣਗੇ? ਇਹ ਨਾਮ 'ਵਾਹਿਗੁਰੂ ਮੰਤਰ' ਸਾਨੂੰ ਪਾਰ ਕਰ ਦਏਗਾ ਕਿ ਨਹੀਂ, ਗੁਰੂ ਨਾਨਕ ਸਾਡੀ ਸੁਣ ਲੈਣਗੇ ਜਾਂ ਨਹੀਂ। ਕੀ ਮਾਤਾ ਰਾਣੀ ਛੇਤੀਂ ਸੁਣਦੀ ਹੈ ਜਾਂ ਕੋਈ ਦੇਵਤਾ ਛੇਤੀਂ ਪ੍ਰਸੰਨ ਹੁੰਦਾ ਹੈ, ਜਾਂ ਕੋਈ ਪੀਰ ਛੇਤੀਂ ਬਹੁੜਦਾ ਹੈ ਇਹ ਮਨ ਦੀਆਂ ਡਾਵਾਂਡੋਲ ਅਵਸਥਾਵਾਂ ਹੋਇਆ ਕਰਦੀਆਂ ਹਨ। ਗੁਰੂ ਸਰਬ ਕਲਾ ਸਮਰੱਥ ਆਪ ਪ੍ਰਮੇਸ਼ਰ ਰੂਪ ਹੋਇਆ ਕਰਦਾ ਹੈ, ਉਸ ਦੀ ਪ੍ਰਤੀਤ ਜੇ ਮਨ ਵਿਚ ਵਸ ਜਾਵੇ ਤਾਂ ਨਾਮ ਚਿੱਤ ਆਉਂਦਾ ਹੈ। ਨਾਮ ਸਾਰੇ ਦੁਖਾਂ ਦਾ ਨਾਸ਼ ਕਰ ਦਿੰਦਾ ਹੈ, ਪ੍ਰਤੀਤ ਹੋਣੀ ਚਾਹੀਦੀ ਹੈ, ਮੇਰਾ ਗੁਰੂ ਹਰ ਸਮੇਂ ਮੇਰੇ ਨਾਲ ਰਹਿੰਦਾ ਹੈ, ਉਹ ਹਾਜ਼ਰ ਨਾਜ਼ਰ ਹੈ, ਸਮਰੱਥ ਹੈ, ਪਾਰਬ੍ਰਹਮ ਦਾ ਸਰਗੁਣ ਸਰੂਪ ਹੈ।

***ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥ ਪੰਨਾ - 30***

ਜੇ ਪ੍ਰਤੀਤ ਘੱਟ ਹੈ, ਕੰਮ ਨਹੀਂ ਬਣਿਆ ਕਰਦਾ। ਪੂਰਾ ਵਿਸ਼ਵਾਸ਼ ਹੋਵੇ - 100 ਫੀ ਸਦੀ, ਫੇਰ ਉਥੇ ਪੂਰੀ ਗੱਲ ਬਣ ਜਾਂਦੀ ਹੈ। ਜਿਹੋ ਜਿਹਾ ਉਹਨੂੰ ਜਾਣੋ ਤੇਹੋ ਜਿਹਾ ਸੁਖ ਹੁੰਦੈ।

ਗੁਰੂ ਅੰਗਦ ਸਾਹਿਬ ਮਹਾਰਾਜ, ਦੀ ਹਜ਼ੂਰੀ ਵਿਚ ਭਾਈ ਬਾਲਾ ਜੀ, ਬਾਬਾ ਬੁੱਢਾ ਜੀ ਵੀ ਬੈਠੇ ਨੇ। ਗੁਰੂ ਮਹਾਰਾਜ ਨੇ ਭਾਈ ਬਾਲਾ ਜੀ ਨੂੰ ਪੁਛਿਆ, "ਭਾਈ ਬਾਲਾ ਜੀ! ਤੁਸੀਂ ਨੌਆਂ ਖੰਡਾਂ, ਸੱਤਾਂ

ਦੀਪਾਂ, ਜਿਥੇ ਤਕ ਧਰਤੀ ਦੀ ਆਬਾਦੀ ਹੈ, ਸਾਰੇ ਜਾ ਕੇ ਗੁਰੂ ਨਾਨਕ ਪਾਤਸ਼ਾਹ ਦੇ ਕੌਤਕ ਦੇਖੇ, ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ? ਕਿਉਂਕਿ ਸਾਧਸੰਗਤ ਜੀ! ਅੱਜਕਲ੍ਹ ਨਕਸ਼ੇ ਬਣਦੇ ਨੇ ਕਿ ਗੁਰੂ ਨਾਨਕ ਸਾਹਿਬ ਓਥੇ ਤਕ ਗਏ। ਗੁਰੂ ਨਾਨਕ ਸਾਹਿਬ ਤਾਂ ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਜਿਥੇ ਤਕ ਸ੍ਰਿਸ਼ਟੀ ਸੀ ਉਥੇ ਤਕ ਗਏ। ਫੇਰ ਕਹਿੰਦੇ ਨੇ ਕਿ ਉਹ ਵਿਦੇਸ਼ੀ ਬੋਲੀਆਂ ਕਿਵੇਂ ਬੋਲਦੇ ਸੀ? ਸਾਧਸੰਗਤ ਜੀ! ਸਾਰਿਆਂ ਦੇ ਅੰਦਰ ਬਾਣੀ ਜਿਹੜੀ ਹੈ ਇਹ ਚਾਰ ਹਿੱਸਿਆਂ ਵਿਚ ਹੈ। ਪਹਿਲਾ ਹਿੱਸਾ ਜੋ ਹੋਇਆ ਕਰਦਾ ਹੈ ਉਸ ਨੂੰ 'ਪਰਾ ਬਾਣੀ' ਕਹਿੰਦੇ ਨੇ। ਉਹਨੂੰ ਅਸੀਂ ਵੀ ਨਹੀਂ ਸਮਝਦੇ, ਐਵੇਂ ਉਠ ਖੜ੍ਹਦੀ ਹੈ ਸਾਡੇ ਅੰਦਰ। ਦੂਸਰੀ ਹੋਇਆ ਕਰਦੀ ਹੈ ਹਿਰਦੇ ਦੀ ਬਾਣੀ ਜਿਸ ਨੂੰ 'ਪਸੰਤੀ' ਕਹਿੰਦੇ ਨੇ। ਜੇ ਇਹਨੂੰ ਅੰਗਰੇਜ਼ੀ ਵਿਚ ਕਹੀਏ ਤਾਂ ਇਹਨੂੰ ਟੈਲੀਪੈਥੀ ਕਹਿੰਦੇ ਨੇ, ਉਹਦੇ ਵਿਚ ਭਾਵ ਹੁੰਦੇ ਨੇ, ਅੱਖਰ ਨਹੀਂ ਕੋਈ ਵੀ ਹੁੰਦਾ। ਤੀਸਰੀ ਹੋਇਆ ਕਰਦੀ ਹੈ 'ਕੰਠ ਦੀ ਬਾਣੀ' ਜਿਸ ਨੂੰ 'ਮੱਧਮਾ' ਕਹਿੰਦੇ ਨੇ। ਚੌਥੀ ਜਿਵੇਂ ਮੈਂ ਬੋਲ ਰਿਹਾ ਹਾਂ, ਇਹ 'ਬੈਖਰੀ' ਹੈ। ਇਹ ਬੈਖਰੀ ਬਾਣੀ ਤਾਂ ਆਪਣੇ ਆਪਣੇ ਦੇਸ਼ ਦੀ ਹੋਇਆ ਕਰਦੀ ਹੈ। ਜਿਹੜੀ ਮੱਧਮਾ ਬਾਣੀ ਹੋਇਆ ਕਰਦੀ ਹੈ ਉਹ ਦੋਹਾਂ ਦਾ ਮਿਲਗੋਭਾ ਹੁੰਦੀ ਹੈ - ਕੁਛ ਆਪਣੇ ਦੇਸ਼ ਦੀ, ਕੁਛ ਨਵੇਂ ਅੱਖਰ ਬਣ ਜਾਂਦੇ ਹਨ। ਜਿਹੜੀ ਹਿਰਦੇ ਦੀ ਬਾਣੀ ਹੈ 'ਪਸੰਤੀ' ਜਿਸ ਨੂੰ ਆਖਦੇ ਨੇ, ਉਹ ਭਾਵ ਦੀ ਬਾਣੀ ਹੁੰਦੀ ਹੈ, ਅੱਖਰ ਨਹੀਂ ਉਸ ਵਿਚ ਹੁੰਦੇ, ਟੈਲੀਪੈਥੀ ਹੁੰਦੀ ਹੈ। ਜਿਹੜਾ ਟੈਲੀਪੈਥੀ ਸਮਝਦਾ ਹੈ ਉਹ ਸਮਝੋ ਜਾਨਵਰਾਂ ਦੀ ਬਾਣੀ, ਦਰਖਤਾਂ ਦੀ ਬਾਣੀ, ਪਰਿੰਦਿਆਂ ਦੀ ਬਾਣੀ, ਕੀੜੀਆਂ ਦੀ ਬਾਣੀ ਸਭ ਦੀ ਬਾਣੀ ਸਮਝ ਜਾਂਦੈ।

ਕਈ ਮਹਾਤਮਾਂ ਦੀਆਂ ਸਾਖੀਆਂ ਆਉਂਦੀਆਂ ਨੇ ਕਿ ਜਾਨਵਰ ਉਨ੍ਹਾਂ ਨਾਲ ਗੱਲਾਂ ਕਰਦੇ ਸੀ। ਜਾਨਵਰ ਸਾਰੇ ਹੀ ਬੋਲਦੇ ਨੇ, ਪਰ ਇਕ ਦੂਸਰੇ ਨਾਲ ਟੈਲੀਪੈਥੀ ਨਾਲ ਗੱਲ ਕਰਦੇ ਨੇ। ਕੁਛ ਇਨ੍ਹਾਂ ਦੀਆਂ ਨਿਸ਼ਾਨੀਆਂ ਵੀ ਨੇ।

ਸੋ ਗੁਰੂ ਨਾਨਕ ਪਾਤਸ਼ਾਹ ਸਾਰਿਆਂ ਦੇ ਭਾਵ ਦੀ ਬਾਣੀ ਸਮਝਦੇ ਸੀ, ਸਾਰਿਆਂ ਨੂੰ ਅੰਦਰੋਂ ਸਮਝਾ ਦਿੰਦੇ ਸੀ। ਦੂਜੀ ਗੱਲ, ਉਹ ਸਾਰਾ ਹੀ ਜਾਣਦੇ ਸੀ, ਕੋਈ ਚੀਜ਼ ਨਹੀਂ ਸੀ ਕਿ ਆਹ ਬਾਣੀ ਨਹੀਂ ਸੀ ਜਾਣਦੇ, ਅੰਗਰੇਜ਼ੀ ਨਹੀਂ ਸੀ ਪੜ੍ਹੇ, ਐਸੀ ਗੱਲ ਨਹੀਂ ਹੈ। ਜਿਥੇ ਤਕ ਧਰਤੀ ਸੀ ਉਥੇ ਤਕ ਗੁਰੂ ਨਾਨਕ ਪਾਤਸ਼ਾਹ ਗਏ, ਸਭ ਦਾ ਉਧਾਰ ਕੀਤਾ। ਮਿਸਰ ਵਿਚ ਗਏ, ਸੂਡਾਨ 'ਚ ਗਏ, ਅਫਰੀਕਾ ਵਿਚ ਗਏ, ਸਾਖੀਆਂ ਆਉਂਦੀਆਂ ਨੇ ਕਿ ਐਹੋ ਜਿਹੇ ਲੋਕ ਸੀ ਜਿਹੜੇ ਬੰਦੇ ਹੀ ਖਾਂਦੇ ਸੀ, ਉਨ੍ਹਾਂ ਦਾ ਵੀ ਆਪ ਨੇ ਉਧਾਰ ਕੀਤਾ।

ਸੋ ਗੁਰੂ ਅੰਗਦ ਪਾਤਸ਼ਾਹ ਨੇ ਪੁਛਿਆ ਕਿ ਭਾਈ ਬਾਲਾ ਜੀ! ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ? ਭਾਈ ਬਾਲਾ ਜੀ ਨੇ ਕਿਹਾ, ਪਾਤਸ਼ਾਹ! ਉਹ ਤਾਂ ਪੂਰਨ ਸੰਤ ਸਨ। ਮਹਾਰਾਜ ਜੀ ਚੁੱਪ ਕਰ ਗਏ ਕਿ ਭਾਈ ਬਾਲਾ ਨਾਲ ਰਹਿ ਕੇ ਵੀ ਗੁਰੂ ਨਾਨਕ ਪਾਤਸ਼ਾਹ ਨੂੰ ਸਮਝਿਆ ਨਹੀਂ ਹੈ। ਅਸੀਸ ਦਿਤੀ, "ਚੰਗਾ ਭਾਈ! ਤੂੰ ਵੀ ਸੰਤ ਹੋਇਆ।" ਬਾਬਾ ਬੁੱਢਾ ਜੀ ਨੂੰ ਪੁਛਿਆ, "ਬਾਬਾ ਜੀ! ਤੁਸੀਂ ਤਾਂ ਗੁਰੂ ਨਾਨਕ ਪਾਤਸ਼ਾਹ ਦੇ ਨਾਲ 8 ਸਾਲ ਦੀ ਉਮਰ ਤੋਂ ਹੀ ਲੱਗੇ ਹੋਏ ਹੋਂ ਤੇ ਆਪ ਨੇ ਗੁਰੂ ਨਾਨਕ ਪਾਤਸ਼ਾਹ ਦੇ ਬੜੇ ਖੁਲ੍ਹ ਕੇ ਦਰਸ਼ਨ ਕਰੇ ਨੇ ਤੇ ਬਹੁਤ ਕੁਛ ਉਨ੍ਹਾਂ ਬਾਰੇ ਜਾਣਦੇ ਹੋਂ, ਤੁਸੀਂ ਕੀ ਸਮਝਦੇ ਰਹੇ?

ਬਾਬਾ ਬੁੱਢਾ ਜੀ ਨੇ ਕਿਹਾ, "ਮਹਾਰਾਜ! ਉਹ ਤਾਂ ਪੂਰਨ ਬ੍ਰਹਮਗਿਆਨੀ ਸਨ।"

ਕਹਿੰਦੇ, "ਚੰਗਾ, ਤੁਸੀਂ ਬ੍ਰਹਮਗਿਆਨੀ ਹੋਏ।" ਇਸ ਤਰ੍ਹਾਂ ਆਪ ਨੇ ਵਾਰੀ-ਵਾਰੀ ਸਾਰਿਆਂ ਨੂੰ ਪੁਛਿਆ, ਭਾਈ ਭਗੀਰਥ ਨੂੰ, ਭਾਈ ਮਨਸੁਖ ਨੂੰ। ਸਾਰਿਆਂ ਨੇ ਆਪਣੇ ਆਪਣੇ ਨਿਹਚੇ ਨਾਲ ਜਵਾਬ ਦਿਤਾ। ਜਦੋਂ ਸਾਰੇ ਗੁਰੂ ਨਾਨਕ ਪਾਤਸ਼ਾਹ ਦੇ ਬਾਰੇ ਦਸ ਚੁੱਕੇ ਤਾਂ ਉਸ ਵੇਲੇ ਸਾਰਿਆਂ ਨੇ ਹੀ ਬੇਨਤੀ ਕੀਤੀ ਕਿ ਪਾਤਸ਼ਾਹ! ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਸੀ? ਉਸ ਵੇਲੇ ਆਪ ਦੇ ਨੇਤਰਾਂ ਦੇ ਕੋਇਆਂ ਵਿਚੋਂ ਇਕ-ਇਕ ਕਤਰਾ ਹੰਝੂਆਂ ਦਾ ਹੇਠਾਂ ਨੂੰ ਵਹਿ ਤੁਰਿਆ, ਕਾਫੀ ਦੇਰ ਆਪ ਚੁੱਪ ਰਹੇ। ਉਸ ਤੋਂ ਬਾਅਦ ਬੋਲੇ, ਸਾਧਸੰਗਤ ਜੀ! ਗੁਰੂ ਨਾਨਕ ਪਾਤਸ਼ਾਹ ਦੇ ਬਾਰੇ ਪੁਛਦੇ ਹੋਂ, ਉਹ ਤਾਂ ਕਰੋੜਾਂ

ਬ੍ਰਹਿਮੰਡਾਂ ਦੇ ਮਾਲਕ ਆਪ ਨਿਰੰਕਾਰ, ਗੁਰੂ ਨਾਨਕ ਰੂਪ ਹੋ ਕੇ ਗੁਰੂ ਜੋਤੀ 'ਚ ਪ੍ਰਗਟ ਹੋਏ ਸੀ। ਸਾਰਿਆਂ ਨੇ ਨਮਸਕਾਰ ਕੀਤੀ ਤੇ ਕਿਹਾ ਕਿ ਪਾਤਸ਼ਾਹ! ਤਾਂ ਹੀ ਆਪ ਗੁਰੂ ਨਾਨਕ ਪਾਤਸ਼ਾਹ ਦਾ ਰੂਪ ਹੀ ਹੋ ਗਏ।

ਸੋ ਸਾਧਸੰਗਤ ਜੀ! ਨਿਹਚੇ ਦਾ ਫਰਕ ਹੈ। ਚਾਰ ਨਿਹਚੇ ਹੁੰਦੇ ਨੇ – ਪਹਿਲਾ ਨਿਹਚਾ ਹੁੰਦੈ ਕਿ ਮੇਰਾ ਜੋ ਗੁਰੂ ਹੈ ਉਹ ਚੰਗਾ ਸੰਤ ਹੈ; ਦੂਸਰਾ ਨਿਹਚਾ ਹੁੰਦੈ ਕਿ ਮੇਰਾ ਗੁਰੂ ਸਾਰੇ ਸੰਤਾਂ ਨਾਲੋਂ ਚੰਗਾ ਸੰਤ ਹੈ; ਤੀਸਰਾ ਨਿਹਚਾ ਹੁੰਦੈ ਕਿ ਮੇਰਾ ਗੁਰੂ ਤਾਂ ਪ੍ਰਭੂ ਵਰਗਾ ਹੀ ਹੈ; ਚੌਥਾ ਨਿਹਚਾ ਹੋਇਆ ਕਰਦੈ ਕਿ ਮੇਰਾ ਗੁਰੂ ਤਾਂ ਸਾਖਸ਼ਾਤ ਆਪ ਹੀ ਪ੍ਰਮੇਸ਼ਰ ਹੈ। ਸੋ ਜਿਹੋ ਜਿਹਾ ਜਾਣਦੈ, ਉਹੋ ਜਿਹਾ ਹੀ ਫਲ ਮਿਲਦਾ ਹੈ –

*ਜੇਹਾ ਸਤਗੁਰੂ ਕਰਿ ਜਾਨਿਆ ਤੇਹੋ ਜੇਹਾ ਸੁਖੁ ਹੋਇ॥*
*ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ।। ਪੰਨਾ – 30*

ਗੁਰੂ ਮਹਾਰਾਜ ਕਹਿੰਦੇ ਨੇ ਕਿ ਪ੍ਰਮੇਸ਼ਰ ਨਾਲ ਭਾਉ ਲਾ ਕੇ ਦੇਖ ਲਓ, ਪਿਆਰ ਲਾ ਕੇ ਦੇਖ ਲਓ; ਸਹਸਾ ਤਾਂ ਇਹਦੇ ਵਿਚ ਹੈ ਹੀ ਨਹੀਂ।

*ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ॥ ਪੰਨਾ – 30*

ਉਹ ਤਾਂ ਸ਼ਬਦ ਦੇ ਨਾਲ ਜੁੜੇ ਹੁੰਦੇ ਨੇ, ਇਕੋ ਹੀ ਹੁੰਦੇ ਨੇ, ਦੋ ਨਹੀਂ ਹੋਇਆ ਕਰਦੇ –

ਸੋ ਕਹਿਣ ਲੱਗੇ, "ਮਨਸੁਖ ਜੀ! ਤੁਸੀਂ ਇਸ ਗੱਲ ਦੇ ਉਤੇ ਸੰਸਾ ਨਾ ਕਰੋ –

*'ਕਲੀਕਾਲ ਤਾਰਨ ਕਰਤਾਰਾ।*
*ਨਿਜ ਸਰੂਪ ਕੀਨੋ ਅਵਤਾਰਾ॥' ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ – 356*

ਉਹ ਤਾਂ ਕਰਤਾਰ ਨੇ ਆਪਣਾ ਨਿਜ ਸਰੂਪ ਬਣਾਇਆ ਹੈ।

*ਜਿਹ ਕੇ ਜਾਗਹਿ ਭਾਗ ਮਹਾਨਾ॥*
*ਸੋ ਮਹਿਮਾ ਜਾਨਹਿ ਮਤਿਵਾਨਾ॥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ – 356*

ਉਹ ਮੱਤ ਵਾਲਾ ਬਣਦੈ – ਇਸ ਚੀਜ਼ ਦੀ ਮਹਿਮਾ ਨੂੰ ਜਾਣ ਕੇ। ਪਰ ਆਪ ਹੁਣ ਅੱਜਕਲ੍ਹ ਆਪਣੇ ਆਪ ਨੂੰ ਛੁਪਾਈ ਬੈਠੇ ਨੇ, ਮੋਦੀ ਬਣੇ ਹੋਏ ਨੇ। ਕਈ ਵਾਰੀ ਮੌਜ ਵਿਚ ਆ ਕੇ ਆਪ ਤੋਲਣ ਲਗ ਜਾਂਦੇ ਨੇ। ਜਦੋਂ ਬਾਰਾਂ ਤੋਂ ਬਾਅਦ ਤੇਰ੍ਹਾਂ ਆਉਂਦੈ, 13 ਨਹੀਂ ਕਹਿੰਦੇ, ਤੇਰਾ ਕਹਿੰਦੇ ਨੇ, ਤੇਰਾ ਤੇਰਾ ਤੇਰਾ......., ਸਮਾਧੀ ਲਗ ਜਾਂਦੀ ਹੈ। ਸਮਾਧੀ ਖੁਲ੍ਹਦੀ ਨਹੀਂ, ਤੱਕੜੀ ਰੁਕ ਜਾਂਦੀ ਹੈ, ਗਾਹਕ ਖੜ੍ਹੇ ਉਡੀਕਦੇ ਰਹਿੰਦੇ ਨੇ ਕਿ 'ਤੇਰਾ' ਨੇ ਕੀ ਕਰ ਦਿਤਾ। ਕਹਿੰਦੇ, ਫੇਰ ਉਹ ਵੱਟਾ ਚੁਕਦੇ ਨੇ – ਸੇਰ ਦਾ, ਦੋ ਸੇਰ ਦਾ, ਪਾਈ ਜਾਂਦੇ ਨੇ; ਪੰਜ ਸੇਰ ਦਾ ਪਾ ਲੈਂਦੇ ਨੇ, ਦਸ ਸੇਰ ਦਾ ਪਾ ਲੈਂਦੇ ਨੇ ਤੇ ਜਦੋਂ 'ਪਾਓ' ਨੂੰ ਹੱਥ ਲਾਉਂਦੇ ਨੇ ਤਾਂ ਧੰਨ ਪਾਓ, ਧੰਨ ਪਾਓ, ਧੰਨ ਤੂੰ; ਫੇਰ ਪਾਓ ਹੀ ਪਾਓ ਕਹੀ ਜਾਂਦੇ ਨੇ, ਵਜਦ ਵਿਚ ਆ ਜਾਂਦੇ ਨੇ।

*ਲੌਕਿਕ ਰੀਤਿ ਕਰਹਿਂ ਨਿਰਬਾਹੂ॥*
*ਰਿਦੇ ਗਯਾਨ ਘਨ ਅਗਮ ਅਥਾਹੂ॥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ – 356*

ਭਗੀਰਥ ਕਹਿਣ ਲੱਗਾ ਕਿ ਉਹ ਤਾਂ ਚੌਦਾਂ ਲੋਕਾਂ ਦੇ ਗਿਆਤਾ ਨੇ। ਭਾਈ, ਮਨਸੁਖ ਕਹਿਣ ਲੱਗਾ, "ਭਾਈ ਬਿਲਕੁਲ ਠੀਕ ਹੈ, ਤੇਰਾ ਅਨੁਭਵ ਤੇਰੇ ਵਾਸਤੇ ਠੀਕ ਹੈ ਪਰ ਮੈਂ ਤਾਂ ਥਾਂ-ਥਾਂ ਫਿਰ ਕੇ ਜਿਵੇਂ ਮੱਛੀ ਪੱਥਰ ਚੱਟ ਕੇ ਮੁੜਦੀ ਹੈ, ਮੇਰਾ ਨਿਹਚਾ ਇਉਂ ਹਿਲਿਆ ਹੋਇਆ ਹੈ, ਮੇਰੀ ਜਦ ਤਕ ਪੂਰੀ

ਨਿਸ਼ਾ ਨਹੀਂ ਹੁੰਦੀ, ਤਦ ਤਕ ਮੈਂ ਐਨਾ ਵਿਸ਼ਵਾਸ਼ ਤਾਂ ਨਹੀਂ ਕਰ ਸਕਦਾ ਜਿੰਨਾਂ ਤੂੰ ਕਰਦੈਂ। ਸੋ ਕਹਿਣ ਲੱਗਾ, "ਠੀਕ ਹੈ ਤੁਸੀਂ ਨਿਸ਼ਾ ਕਰਾ ਦਿਓ।"

ਮੈਨੂੰ ਤਾਂ ਜਦ ਤੋਂ ਉਨ੍ਹਾਂ ਨੇ 'ਨਾਮ' ਦੇ ਦਿਤਾ, ਮੈਂ ਹਲਕਾ ਫੁਲਕਾ ਹੋ ਗਿਆ, ਅੰਤਸ਼ਕਰਣ ਦੀ ਸਾਰੀ ਮੈਲ ਲਹਿ ਗਈ ਹੈ ਤੇ ਆਪਣੇ ਸਰੂਪ ਦਾ ਦਰਸ਼ਨ ਹੁੰਦੈ। ਇਸ ਤਰ੍ਹਾਂ ਫੁਰਮਾਨ ਹੈ –

***ਧਾਰਨਾ – ਅੰਮ੍ਰਿਤ ਨਾਮ ਰਿਦੇ ਮਹਿ ਦੀਨੋ,***
***ਜਨਮ ਜਨਮ ਕੀ ਮੈਲ ਗਈ – 2, 2.***
***ਜਨਮ ਜਨਮ ਕੀ ਮੈਲ ਗਈ – 4, 2.***
***ਅੰਮ੍ਰਿਤ ਨਾਮ ਰਿਦੇ ਮਹਿ ਦੀਨੋ,............2***

***ਗੁਰਿ ਪੂਰੈ ਮੇਰੀ ਰਾਖਿ ਲਈ॥***
***ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥***
***ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ॥***
***ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥ ਪੰਨਾ – 823***

ਭਾਈ ਭਗੀਰਥ ਕਹਿਣ ਲੱਗੇ, "ਮਨਸੁਖ ਜੀ! ਦੇਖੋ, ਆਦਮੀ ਆਪਣੀ ਆਪਣੀ ਅਕਲ ਮੁਤਾਬਿਕ ਚਲਦਾ ਹੈ, ਮੈਂ ਤਾਂ ਮੇਰੇ ਨਾਲ ਜੋ ਹੱਡ ਬੀਤੀ ਹੈ ਉਹ ਮੈਂ ਤੁਹਾਨੂੰ ਬੇਨਤੀ ਕੀਤੀ ਹੈ ਕਿ ਭਰੋਸਾ ਹੀ ਸਾਰੀ ਚੀਜ਼ ਹੁੰਦੀ ਹੈ, ਸ਼ਰਧਾ ਹੀ ਸਾਰੀ ਚੀਜ਼ ਹੁੰਦੀ ਹੈ। ਜੇ ਗੁਰੂ ਤੋਂ ਕੁਛ ਲੈਣਾ ਹੈ, ਮਹਾਂਪੁਰਸ਼ਾਂ ਤੋਂ ਕੁਛ ਲੈਣਾ ਹੈ ਤਾਂ ਸ਼ਰਧਾ ਹੋਵੇ ਤਾਂ ਮਿਲ ਜਾਂਦਾ ਹੈ। ਜੇ ਸ਼ਰਧਾ ਨਾ ਹੋਵੇ ਫੇਰ ਨਹੀਂ ਕੁਛ ਮਿਲਦਾ।

ਇਕ ਵਾਰੀ ਇਕ ਰਾਜਾ ਆਪਣੇ ਵਜ਼ੀਰ ਨੂੰ ਕਹਿਣ ਲੱਗਿਆ ਕਿ ਵਜ਼ੀਰ ਸਾਹਿਬ! ਇਕ ਗੱਲ ਨਹੀਂ ਮੇਰੀ ਸਮਝ ਵਿਚ ਆ ਰਹੀ। ਵਜ਼ੀਰ ਕਹਿਣ ਲੱਗਿਆ, ਦੱਸੋ। ਰਾਜੇ ਨੇ ਕਿਹਾ ਇਹ ਦੱਸ ਕਿ ਪੀਰ ਵੱਡਾ ਕਿ ਯਕੀਨ ਵੱਡਾ? ਇਨ੍ਹਾਂ ਦੋਹਾਂ ਵਿਚੋਂ ਕਿਹੜੀ ਚੀਜ਼ ਵੱਡੀ ਹੈ। ਵਜ਼ੀਰ ਕਹਿੰਦਾ, ਦੋਵੇਂ ਵੱਡੀਆਂ ਨੇ – ਪੀਰ ਵੀ ਵੱਡਾ ਤੇ ਭਰੋਸਾ ਵੀ ਵੱਡਾ। ਰਾਜਾ ਕਹਿਣ ਲੱਗਿਆ, "ਮੈਂ ਇਹ ਗੱਲ ਨਹੀਂ ਸੁਣਨੀ, ਦੋਹਾਂ 'ਚੋਂ ਇਕ ਦੱਸ ਕਿ ਕਿਹੜੀ ਵੱਡੀ ਹੈ।" ਵਜ਼ੀਰ ਨੇ ਕਿਹਾ, "ਮਹਾਰਾਜ! ਦੋਵੇਂ ਵੱਡੇ ਨੇ।" ਅਖੀਰ ਜਦ ਪੰਜ ਸੱਤ ਵਾਰੀ ਇਸ ਤਰ੍ਹਾਂ ਹੋਇਆ ਤਾਂ ਰਾਜੇ ਨੇ ਕਿਹਾ, ਤੂੰ ਮੈਨੂੰ ਦੋਹਾਂ 'ਚੋਂ ਇਕ ਕਿਉਂ ਨਹੀਂ ਦਸਦਾ? ਵਜ਼ੀਰ ਨੇ ਕਿਹਾ ਕਿ ਮਹਾਰਾਜ! ਦਸ ਦਿੰਦਾ ਹਾਂ, ਉਹ ਐਉਂ ਹੈ ਕਿ ਭਰੋਸਾ ਵੱਡਾ ਹੈ। ਜੇ ਪੀਰ ਵਿਚ ਕਮਜ਼ੋਰੀ ਵੀ ਹੋਵੇ, ਭਰੋਸਾ ਪੂਰਾ ਹੋਵੇ ਤਾਂ ਵੀ ਤਰਿਆ ਜਾ ਸਕਦਾ ਹੈ। ਧੰਨੇ ਦਾ ਜਿਹੜਾ ਮੁਰਸ਼ਦ ਸੀ ਜਿਹਨੇ ਵੱਟਾ ਦਿਤਾ ਸੀ, ਉਹਦਾ ਨਿਸ਼ਚਾ ਕਮਜ਼ੋਰ ਸੀ ਲੇਕਿਨ ਜਿਹੜਾ ਧੰਨੇ ਦਾ ਭਰੋਸਾ ਸੀ, ਉਹ ਪੂਰਾ ਸੀ। ਭਰੋਸੇ ਕਰਕੇ ਉਸਨੂੰ ਪ੍ਰਤੱਖ ਦਰਸ਼ਨ ਹੋਏ –

***ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ਪੰਨਾ – 488***

ਉਹਨੂੰ ਪ੍ਰਭੂ ਪਰਤੱਖ ਹੋ ਕੇ ਮਿਲ ਗਿਆ, ਪ੍ਰਸ਼ਾਦੇ ਛਕ ਲਏ ਪ੍ਰਮੇਸ਼ਰ ਨੇ। ਬਾਅਦ ਵਿਚ ਜਿਹੜਾ ਤ੍ਰਿਲੋਚਨ ਪੰਡਤ ਸੀ ਜਦੋਂ ਉਹਨੂੰ ਪਤਾ ਲੱਗਿਆ ਕਿ ਧੰਨੇ ਨੂੰ ਪ੍ਰਾਪਤੀ ਹੋ ਗਈ ਹੈ ਤਾਂ ਉਹ ਧੰਨੇ ਦੇ ਕੋਲ ਗਿਆ ਤੇ ਜਾ ਕੇ ਕਹਿਣ ਲੱਗਾ, "ਧੰਨਿਆਂ! ਠਾਕੁਰ ਨੂੰ ਪ੍ਰਸ਼ਾਦਾ ਛਕਾਉਂਦਾ ਹੁੰਦੈਂ?" ਧੰਨੇ ਨੇ ਕਿਹਾ, "ਹਾਂ ਪੰਡਤ ਜੀ।" ਉਹ ਅਭਿਮਾਨ ਵਿਚ ਨਹੀਂ ਆਇਆ, ਉਵੇਂ ਜਿਵੇਂ ਰਿਹਾ।

"ਸੱਚੀਓਂ ਕਿ ਐਵੇਂ ਹੀ ਕਹਿ ਰਿਹਾ ਹੈਂ?"

"ਨਾ ਮਹਾਰਾਜ! ਉਹ ਤਾਂ ਰੋਜ਼ ਛਕਦੇ ਨੇ।"

"ਉਹ ਰਹਿੰਦੇ ਕਿਥੇ ਨੇ?"

"ਮੇਰੇ ਕੋਲੋਂ ਜਾਂਦੇ ਹੀ ਨਹੀਂ, ਇਥੇ ਹੀ ਰਹਿੰਦੇ ਨੇ।"

"ਹੁਣ ਵੀ ਹੈਗੇ?"

"ਹਾਂ।"

"ਕਿਥੇ ਨੇ?"

"ਔਹ ਦੇਖੋ, ਔਹ ਜਿਹੜੀ ਲਾਲ ਗਊ ਐ - ਗੋਰੀ ਗਊ, ਉਹਦੇ ਨਾਲ ਖੜ੍ਹੇ ਨੇ।"

"ਕਿਹੜੀ?"

"ਔਹ ਦੇਖੋ ਮਹਾਰਾਜ, ਦਰਖਤ ਦੇ ਉਰਲੇ ਪਾਸੇ।"

"ਗਊ ਤਾਂ ਖੜ੍ਹੀ ਹੈ, ਮੈਨੂੰ ਤਾਂ ਨਾਲ ਦਿਸਦੇ ਨਹੀਂ।"

"ਨਾਲ ਖੜ੍ਹੇ ਨੇ, ਆਹ ਹੁਣ ਐਧਰ ਨੂੰ ਤੁਰੇ ਆਉਂਦੇ ਨੇ।"

ਪੰਡਤ ਨੇ ਕਿਹਾ, "ਧੰਨਿਆਂ! ਤੇਰੀ ਨਿਗ੍ਹਾ ਤਾਂ ਠੀਕ ਐ? ਕੋਈ ਦਿਮਾਗ 'ਚ ਨੁਕਸ ਤਾਂ ਨਹੀਂ? ਕਿਤੇ ਤੇਰੇ ਦਿਮਾਗ 'ਚ ਕੋਈ ਗਰਮੀ ਖੁਸ਼ਕੀ ਹੋ ਗਈ ਹੋਵੇ ਤੇ ਤੈਨੂੰ ਹੋਰ ਹੋਰ ਨਜ਼ਰ ਆਉਂਦਾ ਹੋਵੇ।"

ਧੰਨੇ ਨੇ ਕਿਹਾ, "ਪੰਡਤ ਜੀ! ਇਹ ਗੱਲ ਨਹੀਂ ਹੈ। ਪ੍ਰਭੂ ਤਾਂ ਹਲਟ ਵੀ ਹੱਕਦੇ ਹੁੰਦੇ ਨੇ, ਨੱਕੇ ਵੀ ਉਹੀ ਛੱਡਦੇ ਨੇ, ਕੁਤਰਾ ਵੀ ਕਰ ਦਿੰਦੇ ਨੇ, ਮੱਝਾਂ ਦੀਆਂ ਧਾਰਾਂ ਵੀ ਕੱਢ ਦਿੰਦੇ ਨੇ।"

ਪੰਡਤ ਨੇ ਕਿਹਾ, "ਫੇਰ ਤੂੰ ਕੀ ਕਰਦੈਂ?"

ਧੰਨੇ ਨੇ ਕਿਹਾ, "ਮੈਨੂੰ ਉਹ ਕਹਿੰਦੇ ਨੇ, ਤੂੰ ਇਥੇ ਬੈਠ ਕੇ 'ਰਾਮ ਰਾਮ' ਕਰੀ ਜਾਹ, ਮੈਨੂੰ ਆਹੀ ਚੰਗਾ ਲਗਦਾ ਹੈ, ਮੈਨੂੰ ਆਦਤ ਪਈ ਹੋਈ ਹੈ। ਮੈਂ ਤਾਂ ਜਦ ਤੋਂ ਸੰਸਾਰ ਦੀ ਉਤਪਤੀ ਕਰੀ ਹੈ, ਉਸੇ ਵੇਲੇ ਤੋਂ ਸੰਤਾਂ ਦਾ ਕੰਮ ਕਰੀ ਜਾਂਦਾ ਹਾਂ ਤੇ ਪੰਡਤ ਜੀ! ਉਹ ਮੈਨੂੰ ਕੰਮ ਕਰਨ ਹੀ ਨਹੀਂ ਦਿੰਦੇ।"

ਪੰਡਤ ਸਮਝ ਗਿਆ ਕਿ ਕੁਛ ਗੜਬੜ ਜ਼ਰੂਰ ਹੈ, ਕੋਈ ਗੱਲ ਜ਼ਰੂਰ ਹੈ, ਗੱਲ ਤੋਂ ਬਿਨਾਂ ਤਾਂ ਇਹ ਨਹੀਂ ਕਹਿ ਰਿਹਾ। ਲੋਕ ਵੀ ਕਹਿੰਦੇ ਨੇ ਕਿ ਧੰਨੇ ਦਾ ਖੂਹ ਆਪੇ ਚੱਲੀ ਜਾਂਦੈ, ਨੱਕੇ ਵੀ ਆਪੇ ਛੁਟਦੇ ਨੇ ਤੇ ਧੰਨਾ ਅੱਖਾਂ ਮੀਚ ਕੇ ਬੈਠਾ ਰਹਿੰਦੈ। ਆਹੀ ਗੱਲ ਹੋਣੀ ਐਂ, ਦਿਸਦਾ ਤਾਂ ਕਿਸੇ ਨੂੰ ਹੈ ਨਹੀਂ। ਪੰਡਤ ਨੇ ਬੇਨਤੀ ਕੀਤੀ, "ਧੰਨਿਆ! ਮੈਂ ਤੈਨੂੰ ਸੱਚ ਦਸਦਾਂ ਕਿ ਮੈਂ ਤਾਂ ਤੈਨੂੰ ਐਵੇਂ ਹੀ ਕਹਿ ਦਿਤਾ ਸੀ ਕਿ ਮੈਂ ਠਾਕੁਰ ਨੂੰ ਭੋਗ ਲਵਾਉਂਦਾ ਹਾਂ। ਪ੍ਰਭੂ ਮੇਰਾ ਤਾਂ ਕਦੇ ਪ੍ਰਸ਼ਾਦਾ ਛਕਦੇ ਹੀ ਨਹੀਂ, ਮੈਂ ਤਾਂ ਆਪ ਹੀ ਖਾਂਦਾ ਹੁੰਦਾ ਹਾਂ। "ਧੰਨਿਆ! ਤੂੰ ਠਾਕੁਰ ਨੂੰ ਬੇਨਤੀ ਕਰ ਕਿ ਮੈਨੂੰ ਵੀ ਦਰਸ਼ਨ ਦੇਣ।"

ਸੋ ਉਸ ਵੇਲੇ ਧੰਨੇ ਨੇ ਜਾ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਇਹਨੇ ਲਾਇਐ, ਇਹ ਮੇਰਾ ਗੁਰੂ ਹੈ, ਮੁਰਸ਼ਦ ਹੈ, ਤੁਸੀਂ ਇਸ ਨੂੰ ਦਰਸ਼ਨ ਦਿਓ। ਪ੍ਰਭੂ ਕਹਿਣ ਲੱਗੇ, ਧੰਨਿਆਂ! ਇਹ ਤਾਂ ਚਲਾਕ ਹੈ। ਚਲਾਕਾਂ ਨੂੰ ਮੇਰੇ ਦਰਸ਼ਨ ਨਹੀਂ ਹੁੰਦੇ -

***ਰੇ ਜਨ ਮਨੁ ਮਾਧਉ ਸਿਉ ਲਾਈਐ॥***
***ਚਤੁਰਾਈ ਨ ਚਤੁਰਭੁਜੁ ਪਾਈਐ॥***

***ਪੰਨਾ - 324***

***ਕਹੁ ਕਬੀਰ ਭਗਤਿ ਕਰਿ ਪਾਇਆ॥***
***ਭੋਲੇ ਭਾਇ ਮਿਲੇ ਰਘੁਰਾਇਆ॥*** ***ਪੰਨਾ - 324***

ਤੇਰੇ ਮਨ ਵਿਚ ਭੋਲਾਪਨ ਸੀ, ਤਰਕ ਵਿਤਰਕ ਵਾਲਿਆਂ ਨੂੰ ਨਹੀਂ ਮੈਂ ਮਿਲਿਆ ਕਰਦਾ। ਧੰਨਿਆਂ! ਮੈਂ ਤਾਂ ਪਿਆਰ ਦੇ ਵਸ ਹੁੰਦਾ ਹਾਂ। ਜਿਥੇ ਪਿਆਰ ਹੁੰਦਾ ਹੈ, ਉਥੇ ਮੈਂ ਬੰਨ੍ਹਿਆਂ ਜਾਂਦਾ ਹਾਂ, ਪਿਆਰ ਵਾਲੇ ਮੇਰੇ ਤੋਂ ਜਿਹੜਾ ਵੀ ਜੀਅ ਕਰਦੈ, ਕੰਮ ਕਰਾ ਲੈਂਦੇ ਨੇ, ਮੈਂ ਉਨ੍ਹਾਂ ਦੇ ਵਸ ਵਿਚ ਆ ਜਾਨਾਂ।

***ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥***
***ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥*** ***ਪੰਨਾ - 962***

ਸੋ ਦਰਸ਼ਨ ਇਹਨੂੰ ਨਹੀਂ ਹੋ ਸਕਦੇ। ਧੰਨਾ ਕਹਿਣ ਲੱਗਿਆ ਕਿ ਮਹਾਰਾਜ! ਕ੍ਰਿਪਾ ਕਰੋ। ਜੇ ਮੈਨੂੰ ਇਹ ਤੁਹਾਡੇ ਲੜ ਨਾ ਲਾਉਂਦਾ, ਤਾਂ ਮੇਰਾ ਕੀ ਬਣਦਾ? ਪ੍ਰਭੂ ਨੇ ਕਿਹਾ, "ਧੰਨਿਆਂ! ਤੂੰ ਗੱਲ ਮੰਨ ਲਈ, ਜਿਹੜਾ ਮੰਨ ਲੈਂਦੈ – ***'ਮੰਨੈ ਤਰੈ ਤਾਰੇ ਗੁਰਸਿਖੁ॥' (ਪੰਨਾ – 2)*** ਜਿਹਦੇ ਮਨ ਵਿਚ ਨਿਸ਼ਚਾ ਹੁੰਦੈ, ਉਹ ਸਿੱਖ ਦੂਜਿਆਂ ਨੂੰ ਵੀ ਤਾਰ ਦਿੰਦਾ ਹੈ। ਜਾਹ ਧੰਨਿਆਂ, ਉਹਨੂੰ ਕਹਿ ਦੇ, ਇਕ ਵਾਰੀ ਦਰਸ਼ਨ ਦੇਵਾਂਗੇ। ਇਸ ਨੇ ਜਿਹੜਾ ਵੱਟਾ ਤੈਨੂੰ ਫੜਾਇਆ ਸੀ, ਉਹਦੇ ਨਾਲ ਇਹ ਆਪਣੀਆਂ ਜੁੱਤੀਆਂ ਦੇ ਕਿੱਲ੍ਹ ਠੋਕਦਾ ਹੁੰਦਾ ਸੀ। ਤੈਨੂੰ ਕਹਿ ਦਿਤਾ ਕਿ ਇਹ ਲੈ ਜਾ।

ਧੰਨੇ ਨੇ ਕਿਹਾ, "ਪਾਤਸ਼ਾਹ! ਮੇਰੇ ਕਰਕੇ ਇਸਨੂੰ ਦਰਸ਼ਨ ਦੇ ਦਿਓ।" ਧੰਨੇ ਦੇ ਕਹਿਣ ਤੇ ਪ੍ਰਭੂ ਨੇ ਪੰਡਤ ਨੂੰ ਦਰਸ਼ਨ ਦਿਤੇ।

ਸੋ ਵਜ਼ੀਰ ਕਹਿਣ ਲੱਗਿਆ, "ਮਹਾਰਾਜ! ਜੇ ਪੀਰ ਮਾੜਾ ਵੀ ਹੈ ਪਰ ਜੇ ਭਰੋਸਾ ਪੂਰਾ ਹੋਵੇ ਤਾਂ ਭਰੋਸਾ ਵੱਡਾ ਹੁੰਦੈ, ਉਹਦੇ ਨਾਲ ਤਰ ਜਾਇਆ ਕਰਦੈ। ਬਾਕੀ ਜੇ ਇਹ ਗੱਲ ਪੱਕੀ ਤਰ੍ਹਾਂ ਦੇਖਣੀ ਹੈ ਤਾਂ ਮੈਨੂੰ ਛੇ ਮਹੀਨੇ ਦੀ ਮੁਹਲਤ ਦਿਓ।" ਸੋ ਰਾਜੇ ਨੇ ਮੁਹਲਤ ਦੇ ਦਿਤੀ। ਉਹ ਕੁਝ ਰਾਜਾਂ ਅਤੇ ਮਜ਼ਦੂਰਾਂ ਨੂੰ ਨਾਲ ਲੈ ਕੇ ਉਥੋਂ ਚਲਿਆ ਗਿਆ। ਇਕ ਥਾਂ ਜਾ ਕੇ ਕਹਿਣ ਲੱਗਿਆ ਕਿ ਇਥੇ ਇਕ ਪੀਰ ਜੁੱਤੇਸ਼ਾਹ ਹੋਏ ਨੇ, ਉਨ੍ਹਾਂ ਦਾ ਕਿਸੇ ਨੇ ਮਜ਼ਾਰ ਨਹੀਂ ਬਣਾਇਆ, ਬਹੁਤ ਵੱਡੇ ਪੀਰ ਸੀ, ਸਾਡੇ ਬਜ਼ੁਰਗ ਇਥੇ ਆਉਂਦੇ ਹੁੰਦੇ ਸੀ। ਆਪਣੇ ਪੈਰ ਦਾ ਇਕ ਜੁੱਤਾ ਲਾਹ ਕੇ ਬਕਸੇ 'ਚ ਬੰਦ ਕਰ ਦਿਤਾ। ਨੀਂਹ ਵਿਚ ਦੱਬ ਕੇ ਮਜਾਰ ਬਣਾ ਦਿਤਾ। ਵੀਰਵਾਰ ਦਾ ਮੇਲਾ ਰੱਖ ਦਿਤਾ, ਇਸ਼ਤਿਹਾਰ ਕੱਢ ਦਿਤੇ। ਬਹੁਤ ਸਾਰੀ ਦੁਨੀਆਂ ਉਥੇ ਚਲੀ ਆਉਂਦੀ ਹੈ ਕਿਉਂਕਿ ਸਾਰੀ ਗੱਲ ਭਰੋਸੇ ਦੀ ਹੁੰਦੀ ਹੈ। ਸੁਖਾਂ ਵਰ ਆਉਣ ਲਗ ਗਈਆਂ, ਰੌਲਾ ਪੈ ਗਿਆ, ਬਹੁਤ ਵੱਡਾ ਇਕੱਠ ਹੋਣ ਲਗ ਗਿਆ।

ਛੇ ਮਹੀਨੇ ਬਾਅਦ ਰਾਜੇ ਦਾ ਲੜਕਾ ਬਿਮਾਰ ਹੋ ਗਿਆ। ਹਕੀਮ ਘਬਰਾਹਟ 'ਚ ਪੈ ਗਏ। ਵਜ਼ੀਰ ਨੂੰ ਪੁਛਿਆ, "ਵਜ਼ੀਰ ਸਾਹਿਬ! ਹਕੀਮ ਦਵਾਈ ਦਿੰਦੇ ਨੇ, ਲਗਦੀ ਨਹੀਂ ਹੈ।" ਵਜ਼ੀਰ ਨੇ ਕਿਹਾ, "ਲਓ ਮਹਾਰਾਜ! ਪੀਰ ਜੁੱਤੇਸ਼ਾਹ ਦਾ ਮਜਾਰ ਐ, ਉਥੇ ਸੁੱਖਣਾ ਸੁਖ ਲਓ, ਬੱਚਾ ਠੀਕ ਹੋ ਜਾਏਗਾ।" ਉਥੇ ਗਿਆ, ਰਾਜੇ ਨੇ ਸੁਖਣਾ ਸੁਖ ਲਈ ਕਿ ਪੀਰ ਜੀ, ਮੈਂ ਤੁਹਾਡਾ ਬਹੁਤ ਵੱਡਾ ਮਜ਼ਾਰ ਬਣਾ ਦਿਆਂਗਾ, ਮੇਰੇ ਲੜਕੇ ਨੂੰ ਤੰਦਰੁਸਤ ਕਰ ਦਿਓ। ਥੋੜ੍ਹੇ ਦਿਨਾਂ ਵਿਚ ਲੜਕਾ ਠੀਕ ਹੋ ਗਿਆ ਤੇ ਰਾਜਾ ਇਕ ਬੜੇ ਵੱਡੇ ਜਲੂਸ ਦੇ ਨਾਲ ਬੈਂਡ ਵਾਜੇ ਵਜਾਉਂਦਾ ਹੋਇਆ ਸੁਖਣਾ ਦੇਣ ਵਾਸਤੇ ਉਥੇ ਜਾ ਰਿਹਾ ਸੀ। ਇਹ ਵਜ਼ੀਰ ਪਹਿਲਾਂ ਹੀ ਚਲਿਆ ਗਿਆ, ਮਜ਼ਦੂਰ ਨਾਲ ਨੇ। ਇਹਨੇ ਜਾ ਕੇ ਮਜਾਰ ਢਾਹੁਣਾ ਸ਼ੁਰੂ ਕਰ ਦਿਤਾ। ਰਾਜਾ ਜਦ ਪਹੁੰਚਿਆ, ਮਜਾਰ ਅੱਧਾ ਢਹਿ ਗਿਆ ਸੀ। ਰਾਜੇ ਨੇ ਕਿਹਾ, "ਵਜ਼ੀਰ ਸਾਹਿਬ! ਇਹ ਕੀ ਕਰਨ ਲੱਗੇ ਓਂ?" "ਮਹਾਰਾਜ! ਤੁਹਾਡੇ ਸਵਾਲ ਦਾ ਜਵਾਬ ਦੇਣ ਲੱਗਿਆਂ।"

"ਮੇਰੇ ਸਵਾਲ ਦਾ ਜਵਾਬ?"

"ਹਾਂ ਮਹਾਰਾਜ। ਮੈਂ ਤੁਹਾਨੂੰ ਇਹ ਗੱਲ ਕਹੀ ਸੀ ਕਿ ਪੀਰ ਨਾਲੋਂ ਭਰੋਸਾ ਵੱਡਾ ਹੈ। ਸੋ ਇਹ ਕੋਈ ਮਜਾਰ ਨਹੀਂ ਹੈ, ਮੈਂ ਆਪਣੇ ਪੈਰ ਦੀ ਇਕ ਜੁੱਤੀ ਨੀਂਹ ਵਿਚ ਰੱਖ ਕੇ ਮਜਾਰ ਬਣਾਇਆ ਹੋਇਆ ਹੈ, ਹੁਣੇ ਥੋੜ੍ਹੀ ਦੇਰ ਬਾਅਦ ਨਿਕਲ ਆਏਗੀ।"

ਨੀਂਹ ਪੁੱਟੀ, ਬਕਸਾ ਕੱਢ ਲਿਆ। ਰਾਜੇ ਨੂੰ ਜੁੱਤੀ ਕੱਢ ਕੇ ਦਿਖਾਈ ਕਿ ਇਹ ਜੁੱਤੀ ਮੇਰੀ ਹੈ, ਇਸ ਦਾ ਇਕ ਪੈਰ ਦਬਾਇਆ ਹੋਇਆ ਸੀ। ਇਹ ਮੈਂ ਮਸ਼ਹੂਰ ਕਰ ਦਿਤਾ ਸੀ ਭਰੋਸੇ ਨਾਲ ਕਿਉਂਕਿ ਚੇਤਨ ਸਾਰੇ ਹੀ ਪਰੀਪੂਰਨ ਹੈ, ਕਿਤੇ ਭਰੋਸਾ ਕਰ ਲਓ, ਓਥੇ ਹੀ ਪੂਰਾ ਹੋਣ ਲਗ ਜਾਏਗਾ, ਇਸ ਕਰਕੇ ਕਹਿੰਦੇ ਨੇ ਯਕੀਨ ਵੱਡਾ ਹੈ।

ਸੋ ਭਾਈ ਭਗੀਰਥ ਨੇ ਕਿਹਾ, "ਮਨਸੁਖ ਜੀ! ਸਾਰੀ ਗੱਲ ਪ੍ਰਤੀਤ ਦੀ ਹੈ।"

"ਮੈਂ ਵੀ ਮੰਨਦਾਂ ਪਰ ਇਸ ਕਲਜੁਗ ਦੇ ਸਮੇਂ ਦੇ ਅੰਦਰ ਸਾਰੇ ਪਖੰਡ ਵਰਤਿਆ ਹੋਇਆ ਹੈ। ਬੜੇ ਸਾਧ ਨੇ, ਆਪਣੇ ਏਜੰਟ ਰਖਦੇ ਨੇ, ਇਸ਼ਤਿਹਾਰ ਕਢਾਉਂਦੇ ਨੇ, ਡੌਂਡੀ ਪਿਟਦੇ ਨੇ, ਦੂਰ ਦੂਰ ਤਕ ਆਪਣੀ ਮਹਿਮਾ ਕਰਾਉਂਦੇ ਨੇ, ਵੰਡਣ ਵਾਲਿਆਂ ਨੂੰ ਪੈਸੇ ਦਿੰਦੇ ਨੇ, ਬੜੇ ਤਰੀਕੇ ਕਰਦੇ ਨੇ ਤੇ ਬੜੇ ਕਿਸਮ ਦੇ ਪਾਖੰਡ ਵਰਤਦੇ ਨੇ ਪਰ ਅੰਦਰੋਂ ਨਾਸਤਕ ਨੇ ਤੇ ਹਉਮੈ ਨੇ ਸਾਰੇ ਸੰਸਾਰ ਨੂੰ ਘੇਰਿਆ ਹੋਇਆ ਹੈ। ਹੋ ਸਕਦਾ ਹੈ ਕਿ ਕੋਈ ਇਕ ਅੱਧ ਬ੍ਰਹਮਗਿਆਨੀ ਹੋਵੇ, ਬਾਕੀ ਕਥਨੀ ਹੀ ਕਥਨੀ ਹੈ, ਅਸਲੀਅਤ ਨਹੀਂ।"

ਇਹ ਸੁਣ ਕੇ ਭਾਈ ਭਗੀਰਥ ਕਹਿਣ ਲੱਗਿਆ, "ਮਹਾਰਾਜ ਵੀ ਤੇਰੇ ਵਾਂਗੂੰ ਹੀ ਕਹਿੰਦੇ ਨੇ; ਮਨਸੁਖ! ਉਨ੍ਹਾਂ ਨੇ ਵੀ ਸਾਰੇ ਜ਼ਮਾਨੇ ਦਾ ਅਧਿਐਨ ਕਰਿਆ ਹੈ, ਅੰਤਰ ਆਤਮੇ ਸਾਰੇ ਥਾਂ ਦੇਖੇ ਨੇ ਤੇ ਆਪ ਦਾ ਫੁਰਮਾਨ ਹੈ ਕਿ ਸੱਚ ਜਿਹੜਾ ਹੈ ਉਹ ਬਹੁਤ ਥੋੜ੍ਹਾ ਰਹਿ ਗਿਆ –

***ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥***
***ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥ ਪੰਨਾ – 51***

ਜਿਹੜਾ ਸਭ ਥਾਂ ਦੇ ਉਤੇ ਅਕਾਲ ਪੁਰਖ ਦੇ ਦਰਸ਼ਨ ਕਰਦਾ ਹੈ, ਉਹ ਤਾਂ ਕਰੋੜਾਂ 'ਚੋਂ ਇਕ ਅੱਧ ਹੀ ਹੈ, ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਬਾਕੀ ਸਭ ਪਾਖੰਡ ਹੀ ਪਾਖੰਡ ਹੈ –

***ਕਹਨ ਕਹਾਵਨ ਇਹੁ ਕੀਰਤਿ ਕਰਲਾ॥***
***ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ॥ ਪੰਨਾ – 51***

ਗੱਲਾਂ ਸਭ ਕਰਦੇ ਨੇ, ਰੂਹਾਨੀਅਤ ਦਾ ਸਿਧਾਂਤ ਦਸਦੇ ਨੇ, ਕਹਿੰਦੇ ਹੀ ਕਹਿੰਦੇ ਨੇ, ਨਿਹਚਾ ਨਹੀਂ ਹੈ ਕਿਸੇ ਤੇ –

***ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥ ਪੰਨਾ – 56***

ਉਹ ਪੋਥੀਆਂ ਵਾਚ ਰਹੇ ਨੇ, ਕਥਾ ਕਰਦੇ ਨੇ ਕਿ 'ਰਾਮ' ਹਰੇਕ ਦੇ ਅੰਦਰ ਹੈ, ਲੇਕਿਨ ਉਹ ਬੁੱਝਦੇ ਤਾਂ ਨਹੀਂ ਹਨ, ਗੱਲਾਂ ਹੀ ਗੱਲਾਂ ਰਹਿ ਗਈਆਂ।

***ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ।। ਪੰਨਾ – 56***

ਕੀਰਤਨ ਸੁਣਾਉਣਗੇ, ਬਹੁਤ ਵਧੀਆ ਉਪਦੇਸ਼ ਦੇਣਗੇ ਪਰ ਪ੍ਰਬੰਧਕਾਂ ਨਾਲ ਲੜ ਪੈਣਗੇ ਕਿ ਤੂੰ ਪੈਸੇ ਥੋੜ੍ਹੇ ਕਿਉਂ ਦਿੰਦਾ ਹੈਂ, ਮੈਂ ਕਿਤੇ ਐਨੇ ਥੋੜ੍ਹੇ ਪੈਸੇ ਲੈ ਕੇ ਆਇਆ ਕਰਦਾ ਹਾਂ। ਮੈਨੂੰ ਗਿਆਰਾਂ ਹਜ਼ਾਰ ਇਕ ਘੰਟੇ ਦੇ ਕੀਰਤਨ ਦਾ ਤੈਨੂੰ ਦੇਣਾ ਪਵੇਗਾ। ਮੇਰਾ ਰੇਟ ਬਿਲਕੁਲ ਨਾ ਵਿਗਾੜ। ਉਹ ਕਹਿੰਦੇ ਨੇ ਕਿ ਇਹ ਤਾਂ ਬਹੁਤਾ ਹੈ, ਗਰੀਬ ਹਾਂ ਅਸੀਂ। ਸੋ ਨਾ ਇਨ੍ਹਾਂ ਨੂੰ ਕੁਛ ਲਾਭ ਹੋਇਆ, ਨਾ ਉਨ੍ਹਾਂ ਨੂੰ।

ਮਹਾਰਾਜ ਕਹਿੰਦੇ, ***'ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥'*** ਅੰਦਰੋਂ ਮਾਇਆ ਦੀਆਂ ਗੱਲਾਂ ਹੁੰਦੀਆਂ ਨੇ।

***ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥***
***ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ॥ ਪੰਨਾ – 56***

ਵੈਰ ਵਿਰੋਧ ਦੀਆਂ, ਵਾਦ ਦੀਆਂ ਗੱਲਾਂ ਕਰਦੇ ਨੇ – ਫਲਾਣੇ ਦਾ ਯੁੱਧ ਫਲਾਣੇ ਨਾਲ ਹੋਇਆ, ਇਸ ਤਰ੍ਹਾਂ ਯੁੱਧ ਹੋਇਆ। ਉਚਾ ਕੂਕਦੇ ਹਨ ਤੇ ਯੁੱਧਾਂ ਦੇ ਪ੍ਰਸੰਗ ਸੁਣਾਉਂਦੇ ਹਨ। ਆਤਮ ਗਿਆਨ, ਆਪਣੇ ਸਰੂਪ ਦੀ ਪਛਾਣ, ਅੰਦਰ ਜੋਤਿ ਪ੍ਰਕਾਸ਼ ਦੀ ਕੋਈ ਗੱਲ ਨਹੀਂ ਕਰਦੇ, ਅੰਨ੍ਹੇ ਅੰਨ੍ਹਿਆਂ ਨੂੰ ਖੂਹ ਵਿਚ ਸੁੱਟ ਰਹੇ ਹਨ। ਮਾਇਆ ਦਾ ਵਪਾਰ ਕਰਦੇ ਹਨ।

***ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ॥***
***ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ।। ਪੰਨਾ – 56***

ਸੋ ਕਹਿਣ ਲੱਗੇ, ਮਨਸੁਖ! ਗੁਰੂ ਮਹਾਰਾਜ ਵੀ ਤੇਰੇ ਵਾਲੀ ਗੱਲ ਕਹਿੰਦੇ ਨੇ। ਠੀਕ ਹੈ ਸੰਸਾਰ ਦੇ ਅੰਦਰ ਪਾਪ ਜ਼ਿਆਦਾ ਨੇ, ਸੱਚ ਨਜ਼ਰ ਨਹੀਂ ਆ ਰਿਹਾ ਤੇ ਇਹ ਜੁਗ ਆ ਰਿਹੈ ਕਲੀ ਕਾਲ ਦਾ, ਇਹ ਕਲਹ ਤੇ ਕਲੇਸ਼ ਦਾ ਜੁਗ ਹੈ। ਇਥੇ ਬੇਤਾਲੇ, ਭੂਤ ਪ੍ਰੇਤ ਤੁਰੇ ਫਿਰਦੇ ਨੇ - ਮਨੁੱਖ ਬਣੇ ਹੋਏ -

*ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥*
*ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥ ਪੰਨਾ - 556*

ਬੇਤਾਲੇ ਤੁਰੇ ਫਿਰਦੇ ਨੇ ਤੇ ਇਹ ਕਲਜੁਗ ਦਾ ਰੱਥ ਜਿਹੜਾ ਹੈ ਉਹ ਅੱਗ ਦਾ ਹੋ ਗਿਆ, ਤ੍ਰਿਸ਼ਨਾ ਦਾ, ਵੈਰ ਤੇ ਵਿਰੋਧ ਦਾ; ਬਾਂਸਾਂ ਵਾਂਗ ਖਹਿੰਦੇ ਨੇ ਆਪਸ ਵਿਚ। ਚਾਹੇ ਪਰਿਵਾਰ ਆਪਸ ਵਿਚ ਖਹਿੰਦੈ, ਚਾਹੇ ਇਕ ਪਰਿਵਾਰ ਦੂਜੇ ਨਾਲ ਖਹਿੰਦੈ, ਚਾਹੇ ਮੁਹੱਲਾ ਮੁਹੱਲੇ ਨਾਲ ਖਹਿੰਦੈ, ਚਾਹੇ ਇਕ ਧਰਮ ਵਾਲਾ ਦੂਜੇ ਧਰਮ ਨਾਲ ਖਹਿੰਦੈ, ਚਾਹੇ ਇਕ ਦੇਸ਼ ਵਾਲਾ ਦੂਜੇ ਦੇਸ਼ ਵਾਲੇ ਨਾਲ ਖਹਿੰਦੈ, ਕਹਿੰਦੇ ਅੱਗ ਮਚ ਰਹੀ ਹੈ ਇਸ ਜੁੱਗ ਦੇ ਅੰਦਰ। ਵੈਰ ਵਿਰੋਧ ਵਿਚ ਆ ਕੇ ਬਾਂਸਾਂ ਵਾਂਗ ਖਹਿ ਖਹਿ ਕੇ ਮਰਦੇ ਨੇ। ਧਰਮਹੀਣ ਹੋਣ ਕਰਕੇ ਜੀਵ ਜਿਹੜਾ ਹੈ ਇਹ ਭੂਤਨਾ ਬਣ ਗਿਆ। ਜਿਹੜੇ ਪਹਿਲੇ ਜੁਗ ਸੀ ਉਨ੍ਹਾਂ ਵਿਚ ਸਤਿ ਸੀ। ਸਤਿਜੁਗ ਵਿਚ -

*ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥ ਪੰਨਾ - 346*

ਇਨ੍ਹਾਂ ਜੁਗਾਂ ਦੇ ਅੰਦਰ ਸਤਿਜੁਗ ਜਿਹੜਾ ਸੀ ਉਸ ਦੇ ਚਾਰ ਪੈਰ ਸੀ, ਉਹਦੇ ਅੰਦਰ ਜਗ ਸੀ, ਪੂਜਾ ਸੀ, ਦਾਨ ਸੀ। ਫੇਰ ਕੀ ਹੋਇਆ, ਸਤਿਜੁਗ ਲੰਘ ਗਿਆ -

*ਸਤਿਜੁਗ ਧਰਮੁ ਪੈਰ ਹੈ ਚਾਰਿ।। ਪੰਨਾ - 880*

ਚਾਰ ਪੈਰ ਸੀ - ਸਤਿ ਦਾ, ਜਗ ਦਾ, ਪੂਜਾ ਦਾ ਤੇ ਦਾਨ ਦਾ।

*ਤ੍ਰੇਤੈ ਇਕ ਕਲ ਕੀਨੀ ਦੂਰਿ॥ ਪੰਨਾ - 880*

ਤ੍ਰੇਤੇ ਜੁਗ ਦੇ ਲੋਕ ਸਤਿਵਾਦੀ ਨਾ ਰਹੇ ਤੇ ਤਿੰਨ ਪੈਰ ਰਹਿ ਗਏ - ਜਗ ਰਹਿ ਗਿਆ, ਪੂਜਾ ਰਹਿ ਗਈ ਤੇ ਦਾਨ ਰਹਿ ਗਿਆ। ਸਤਿ ਜਾਂਦਾ ਰਿਹਾ।

*ਦੁਆਪੁਰਿ ਧਰਮ ਦੁਇ ਪੈਰ ਰਹਾਏ॥ ਪੰਨਾ - 880*

ਦੁਆਪਰ ਦੇ ਵਿਚ ਦੋ ਪੈਰ ਟੁੱਟ ਗਏ - ਇਕ ਸਤਿ ਟੁੱਟ ਗਿਆ, ਇਕ ਜਗ ਟੁੱਟ ਗਿਆ, ਪੂਜਾ ਤੇ ਦਾਨ ਰਹਿ ਗਿਆ।

*ਕਲਜੁਗਿ ਧਰਮ ਕਲਾ ਇਕ ਰਹਾਏ।।*
*ਇਕ ਪੈਰਿ ਚਲੈ ਮਾਇਆ ਮੋਹੁ ਵਧਾਏ॥ ਪੰਨਾ - 880*

ਹੁਣ ਧਰਮ ਇਕ ਪੈਰ ਨਾਲ ਤੁਰਿਆ ਜਾ ਰਿਹਾ ਹੈ, ਇਹਨੂੰ ਵੀ ਕਲਜੁਗ ਤੋੜਨ ਲੱਗਿਆ ਹੋਇਆ ਹੈ। ਇਹ ਦਾਨ ਦਾ ਪੈਰ ਹੈ ਪਰ ਇਹ ਚਲਦਾ ਨਹੀਂ ਹੈ। ਕਿਉਂ ਨਹੀਂ ਚਲਦਾ? ਮਹਾਰਾਜ ਕਹਿੰਦੇ -

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ ਪੰਨਾ - 1428*

ਦਾਨ ਦੇ ਕੇ ਆਦਮੀ ਆਪਾ ਪ੍ਰਗਟ ਕਰ ਰਿਹੈ। ਤਿੰਨ ਤਰ੍ਹਾਂ ਦਾ ਦਾਨ ਹੈ - ਤਮੋ ਗੁਣ ਦਾਨ, ਰਜੋ ਗੁਣ ਦਾਨ, ਸਤੋ ਗੁਣ ਦਾਨ। ਤਮੋ ਗੁਣ - ਖਿਝ ਕੇ ਦਿਤੇ ਹੋਏ ਦਾਨ ਨੂੰ ਕਹਿੰਦੇ ਨੇ ਕਿ ਮੈਨੂੰ ਮਾੜਾ, ਗਰੀਬ ਨਾ ਸਮਝਿਆ ਜਾਵੇ। ਆਪਣੀ ਤਾਕਤ ਤੋਂ ਵੱਧ ਦੇ ਰਿਹੈ। ਰਜੋ ਗੁਣ ਵਾਲਾ ਕਹਿੰਦਾ ਹੈ, ਮੇਰੇ ਨਾਮ ਦਾ ਪੱਥਰ ਲਵਾ ਦਿਓ, ਮੇਰਾ ਨਾਉਂ ਲਿਖੋ, ਲੋਕ ਜਾਨਣ ਕਿ ਮੈਂ ਦਾਨ ਦਿਤਾ ਹੈ। ਇਹ ਤਾਂ ਦੋਵੇਂ ਹੋ ਗਏ ਨਸ਼ਟ। ਸਤੋ ਗੁਣ ਵਾਲਾ ਕਹਿੰਦਾ ਹੈ, ਗੁਪਤ ਦਾਨ ਲੈ ਲਓ, ਲਿਖਣਾ ਲਿਖਾਉਣਾ ਕਾਹਦੈ,

ਠੀਕ ਹੈ ਮੈਨੂੰ ਪ੍ਰਮੇਸ਼ਰ ਨੇ ਦਿਤਾ ਹੈ ਤੇ ਉਹਦੇ 'ਚੋਂ ਕੁਝ ਹਿੱਸਾ ਕੱਢ ਕੇ ਦੇ ਰਿਹਾ ਹਾਂ।

ਸੋ ਇਸ ਤਰ੍ਹਾਂ ਦੇ ਨਾਲ ਧਰਮ ਦੇ ਚਾਰੋਂ ਪੈਰ ਟੁੱਟ ਗਏ ਤੇ ਹੁਣ ਗੁਬਾਰ ਪੈ ਗਿਆ, ਕਾਲੀ ਬੋਲੀ ਮੱਸਿਆ ਦਾ ਅਨ੍ਹੇਰ ਛਾ ਗਿਆ, ਧਰਮ ਰੂਪੀ ਚੰਦਰਮਾ ਅਲੋਪ ਹੋ ਗਿਆ। ਕਲਜੁਗ ਦੇ ਅੰਦਰ ਕਰਮ ਧਰਮ ਨਹੀਂ ਹੁਣ ਚਲ ਸਕਦੇ ਕਿਉਂਕਿ ਰੁੱਤ ਬਦਲ ਗਈ।

***ਕਲਜੁਗ ਮਹਿ ਬਹੁ ਕਰਮ ਕਮਾਹਿ॥***
***ਨਾ ਰੁਤਿ ਨ ਕਰਮ ਥਾਇ ਪਾਹਿ॥***
***ਕਲਜੁਗ ਮਹਿ ਰਾਮ ਨਾਮੁ ਹੈ ਸਾਰੁ॥*** ***ਪੰਨਾ - 1130***

ਕਲਜੁਗ ਵਿਚ ਇਕ ਪ੍ਰਮੇਸ਼ਰ ਦੇ ਨਾਮ ਨਾਲ ਤਰਨ ਹੈ। ਸੋ ਮਹਾਰਾਜ ਕਹਿੰਦੇ ਨੇ ਕਿ ਨਾਮ ਹੈ ਨਹੀਂ, ਨਾਮ ਅਲੋਪ ਹੋ ਗਿਆ, ਵਾਦ-ਵਿਵਾਦ ਰਹਿ ਗਿਆ, ਝਗੜੇ ਝਾਟੇ ਰਹਿ ਗਏ, ਇਕ ਧਰਮ ਦੂਸਰੇ ਧਰਮ ਨਾਲ ਈਰਖਾ ਕਰਦਾ ਹੈ, ਇਕ ਦੂਜੇ ਨੂੰ ਮਾਰ ਕੇ ਦਫਨ ਕਰਨਾ ਚਾਹੁੰਦੇ ਨੇ, ਜ਼ੋਰ ਨਾਲ ਧਰਮ ਬਦਲਾਉਂਦੇ ਨੇ, ਚਲਾਕੀਆਂ ਨਾਲ ਧਰਮ ਬਦਲਾਉਂਦੇ ਨੇ, ਆਪਣੇ ਪਿਛੇ ਲਾਉਂਦੇ ਨੇ। ਜਿਹੜਾ ਸੱਚ ਸੀ ਉਹ ਤਾਂ ਦਿਸਦਾ ਹੀ ਨਹੀਂ ਹੈ -

***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*** ***ਪੰਨਾ - 145***

ਪਤਾ ਹੀ ਨਹੀਂ ਕਿ ਸੱਚ ਕਿਧਰ ਚਲਿਆ ਗਿਆ। ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਪਿਆਰੇ ਕੂੜ ਦਾ ਹੋ ਗਿਆ ਵਰਤਾਰਾ,***
***ਸੱਚ ਵਾਲਾ ਕਾਲ ਪੈ ਗਿਆ - 2, 2.***
***ਪਿਆਰੇ ਜੀ! ਸੱਚ ਵਾਲਾ ਕਾਲ ਪੈ ਗਿਆ - 2, 2***
***ਪਿਆਰੇ ਕੂੜ ਦਾ ਹੋ ਗਿਆ ਵਰਤਾਰਾ,....-2***

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***
***ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥***
***ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥***
***ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥***
***ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ॥*** ***ਪੰਨਾ - 468***

ਜਿਵੇਂ ਤੂੰ ਵੀ ਇਹ ਗੱਲ ਕਹਿੰਨੈ ਕਿ ਤੈਨੂੰ ਵੀ ਸੱਚ ਦਾ ਕਿਤੇ ਪਤਾ ਨਹੀਂ ਲਗ ਸਕਿਆ। ਮੇਰੇ ਸਤਿਗੁਰੂ ਤਾਂ ਸੰਸਾਰ ਨੂੰ ਦੇਖ ਕੇ ਕਹਿੰਦੇ ਨੇ ਕਿ ਕਾਲ ਪੈ ਗਿਆ ਤੇ ਕਲਜੁਗ ਦੀ ਕਾਲਖ ਨੇ ਲੋਕ ਭੂਤਨੇ ਬਣਾ ਦਿਤੇ, ਆਦਮੀ ਨਜ਼ਰ ਨਹੀਂ ਆ ਰਹੇ - ***'ਕਲਿ ਕਾਲਖ ਬੇਤਾਲ'*** ਕਾਲਖ ਲਗ ਗਈ ਸਾਰਿਆਂ ਦੇ ਹਿਰਦਿਆਂ ਦੇ ਅੰਦਰ, ਤੇ ਭੂਤਨੇ ਬਣ ਗਏ। ਫੇਰ ***'ਬੀਉ ਬੀਜ ਪਤਿ ਲੈ ਗਏ'*** ਜਿਨ੍ਹਾਂ ਦਾ ਤਾਂ ਨਿਹਚਾ ਇਕ ਦੇ ਉਤੇ ਹੈ, ਉਸ ਵਾਹਿਗੁਰੂ ਤੇ ਹੈ ਉਹ ਤਾਂ ਆਪਣੀ ਪਤਿ ਲੈ ਕੇ ਗਏ। ***'ਅਬ ਕਿਉ ਉਗਵੈ ਦਾਲਿ'*** ਕਦੇ ਇਹਨੂੰ ਮੰਨ, ਕਦੇ ਓਹਨੂੰ ਮੰਨ, ਇਹ ਨਿਸ਼ਚਾ ਤਾਂ ਦਾਲ ਹੈ; ਕਦੇ ਦਾਲ ਭੀ ਹਰੀ ਹੋਈ ਹੈ? ਪਿਆਰ ਇਕ ਨਾਲ ਹੁੰਦੈ ਕਿ ਸਾਰਿਆਂ ਨਾਲ ਹੁੰਦੈ? ਐਥੇ ਵੀ ਮੱਥੇ ਟੇਕ, ਓਥੇ ਵੀ ਟੇਕ, ਔਹ ਦੇਵਤੇ ਨੂੰ ਵੀ ਮੰਨ ਲੈ, ਉਹਨੂੰ ਵੀ ਮੰਨ ਲੈ। ਐਂ ਤਾਂ ਬਣਦਾ ਨਹੀਂ ਕੁਛ, ਕਿਉਂਕਿ ਗਲਤੀਆਂ ਵਿਚ ਪੈ ਗਿਆ। ਬੰਦਿਆ! ਇਹ ਦਾਲ ਤੂੰ ਬੀਜ ਦਿਤੀ, ਪਰ ਦਾਲ ਅਜੇ ਤਕ ਨਹੀਂ ਉਗੀ। ***'ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥' (ਪੰਨਾ - 468)***

ਰੁੱਤ ਹੋਣੀ ਚਾਹੀਦੀ ਹੈ ਤਾਂ ਦਾਣਾ ਹਰਾ ਹੁੰਦੈ, ਜੇ ਉਸ ਰੁੱਤ ਦਾ ਦਾਣਾ ਬੀਜਿਆ ਜਾਵੇ ਤੇ ਫਿਰ ਇਕ ਦੇ ਉਤੇ ਭਰੋਸਾ ਹੋਵੇ। ਇਕ ਦਾਣਾ ਹੋਵੇ ਤਾਂ ਉਗਦੈ। ਦਾਣੇ ਨੂੰ ਦੋਫਾੜ ਕਰ ਦਿਓ, ਨਹੀਂ ਉਗਦਾ। ਇਥੇ ਤਾਂ ਦਾਣੇ ਦੇ ਟੁਕੜੇ-ਟੁਕੜੇ ਹੋਏ ਪਏ ਨੇ। ਕਿੰਨਿਆਂ ਤੇ ਭਰੋਸਾ ਹੈ ਸਾਡਾ। ਕਿੰਨੀਆਂ ਚੀਜ਼ਾਂ ਨੂੰ ਅਸੀਂ ਮੰਨਦੇ ਹਾਂ ਤੇ ਫੇਰ ਇਕ ਨਾਲ ਤਾਂ ਨਾ ਹੋਈ ਗੱਲ। ਸੋ ਮਹਾਰਾਜ ਕਹਿੰਦੇ - ***'ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥' (ਪੰਨਾ 468)*** ਸਤਿਗੁਰੂ ਦੇ ਬਗੈਰ ਇਹ ਕੋਰੇ ਨੂੰ ਰੰਗ ਨਹੀਂ ਚੜ੍ਹਿਆ ਕਰਦਾ। ***'ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥'*** ਗਤੀ ਜਾਂਦੀ ਰਹੀ, ਪ੍ਰੇਮਾ ਭਗਤੀ ਅਲੋਪ ਹੋ ਗਈ। ਉਹਦੇ ਨਾਲ ਦਇਆ ਵੀ ਅਲੋਪ ਹੋ ਗਈ, ਧਰਮ ਚਲਿਆ ਗਿਆ, ਖਿਮਾ, ਅਹਿੰਸਾ, ਸਤਿ, ਦਾਨ, ਧੀਰਜ ਆਦਿ ਸਾਰੀਆਂ ਚੀਜ਼ਾਂ ਅਲੋਪ ਹੋ ਕੇ ਹਨ੍ਹੇਰਾ ਛਾ ਗਿਆ। ਹੁਣ ਰਹਿ ਕੀ ਗਿਆ ਬਾਕੀ? ਹਨ੍ਹੇਰਾ ਰਹਿ ਗਿਆ ਜਾਂ ਚਲਾਕੀ ਰਹਿ ਗਈ। ਚਾਹੇ ਸਾਧੂ ਹੈ, ਚਾਹੇ ਸੰਤ ਹੈ, ਚਾਹੇ ਡੇਰੇਦਾਰ ਨੇ, ਚਾਹੇ ਕੋਈ ਵੀ ਨੇ, ਸਾਧਸੰਗਤ ਜੀ ਰੌਲਾ-ਰੱਪਾ ਹੀ ਹੈ ਸਾਰੇ। ਕਹਿੰਦੇ ਨੇ ਉਹ ਸੰਤ ਨਾ ਇਥੇ ਦੀਵਾਨ ਲਾ ਲਵੇ; ਜੇ ਇਕ ਲਾ ਗਿਆ, ਮੇਰੀ ਕੀਰਤੀ ਘਟ ਜਾਏਗੀ। ਉਹ ਬਹੁਤੇ ਪੈਸੇ ਲੈਂਦਾ ਹੈ, ਉਹਦੀ ਨਿੰਦਿਆ ਕਿਸੇ ਤਰੀਕੇ ਨਾਲ ਕਰੀਏ। ਇਹ ਸਾਧਾਂ ਸੰਤਾਂ ਦੀਆਂ ਗੱਲਾਂ ਨੇ, ਬਾਕੀ ਦੁਨੀਆਦਾਰਾਂ ਨੂੰ ਤਾਂ ਤੁਸੀਂ ਜਾਣਦੇ ਹੀ ਹੋ। ਹੁਣ ਰਹਿ ਕੀ ਗਿਆ? ਪਾਪਾਂ ਦਾ ਵਰਤਾਰਾ ਹੋ ਗਿਐ।

ਸੋ ਭਗੀਰਥ ਨੇ ਕਿਹਾ, "ਮਨਸੁਖ ਜੀ! ਤੁਸੀਂ ਇਸ ਗੱਲ ਵਿਚ ਠੀਕ ਹੋ, ਪਰ ਗੁਰੂ ਜੀ ਨਿਰਾ ਸੱਚ ਹਨ, ਸੱਚ ਦਾ ਸੂਰਜ ਚੜ੍ਹ ਗਿਐ।"

ਸੋ ਇਸ ਤਰ੍ਹਾਂ ਬਚਨ ਕਰਦੇ ਨੇ। ਬੜੇ ਧਿਆਨ ਨਾਲ ਸੁਣ ਰਿਹੈ ਭਾਈ ਮਨਸੁਖ। ਕਹਿਣ ਲੱਗਿਆ, "ਭਾਈ ਭਗੀਰਥ! ਤੂੰ ਤਾਂ ਅੱਜ ਬਹੁਤ ਅਜੀਬ ਗੱਲਾਂ ਸੁਣਾਈਆਂ ਨੇ, ਮੇਰੇ ਹਿਰਦੇ ਦੇ ਅੰਦਰ ਕੁਛ ਹੋਣ ਲੱਗ ਗਿਆ ਤੇ ਹੁਣ ਆਪਾਂ ਸੌਦਾ ਇਕੱਠਾ ਕਰ ਲਈਏ ਤੇ ਰਾਤ ਤੁਸੀਂ ਮੇਰੇ ਕੋਲ ਰਹਿਣਾ ਹੈ। ਤੁਸੀਂ ਕ੍ਰਿਪਾ ਕਰਿਓ, ਕੁਛ ਥੋੜ੍ਹਾ ਬਹੁਤ ਸਮਾਂ ਕੱਢਿਓ, ਆਪਾਂ ਹੋਰ ਬਚਨ ਜਾਰੀ ਰਖਾਂਗੇ ਕਿਉਂਕਿ ਬਹੁਤ ਅਨੰਦ ਆ ਰਿਹਾ ਹੈ ਤੇ ਮੈਨੂੰ ਵੀ ਕੁਛ ਚਾਨਣ ਦੀ ਕਿਰਨ ਦਿਸਣ ਲਗ ਗਈ ਹੈ।

ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਇਥੇ ਹੀ ਮੈਂ ਸਮਾਪਤ ਕਰਦਾ ਹਾਂ। ਇਸ ਤੋਂ ਅਗਲੇ ਦੀਵਾਨ ਵਿਚ ਵਿਚਾਰ ਕੀਤੀ ਜਾਵੇਗੀ।

ਅਨੰਦ ਸਾਹਿਬ

ਗੁਰ ਸਤੋਤਰ

# ②

ਸ਼ਾਨ..............................................।

*ਸਤਿਨਾਮੁ ਸ੍ਰੀ ਵਾਹਿਗੁਰੂ।*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਪੰਨਾ - 289*

*ਧਾਰਨਾ - ਆਪ ਮੁਕਤ ਮੋਹਿ ਤਾਰੇ ਜੀ,*
*ਐਸੇ ਗੁਰਾਂ ਤੋਂ ਬਲ ਬਲ ਜਾਈਏ - 2, 2*
*ਐਸੇ ਗੁਰਾਂ ਤੋਂ ਬਲਿ ਬਲਿ ਜਾਈਏ - 2, 2*
*ਆਪ ਮੁਕਤ ਮੋਹਿ ਤਾਰੇ ਜੀ........-2*

*ਨਾਰਾਇਨ ਨਰਪਤਿ ਨਮਸਕਾਰੈ॥*
*ਐਸੇ ਗੁਰ ਕਉ ਬਲਿ ਬਲਿ ਜਾਈਐ*
*ਆਪਿ ਮੁਕਤੁ ਮੋਹਿ ਤਾਰੈ॥*
*ਕਵਨ ਕਵਨ ਕਵਨ ਗੁਨ ਕਹੀਐ*
*ਅੰਤੁ ਨਹੀ ਕਿਛੁ ਪਾਰੈ॥*
*ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ॥*
*ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥*
*ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥*
*ਪੰਨਾ - 1301-2*

ਸਾਧਸੰਗਤ ਜੀ, ਗੱਜ ਕੇ ਬੋਲਣਾ, 'ਸਤਿਨਾਮੁ ਸ੍ਰੀ ਵਾਹਿਗੁਰੂ'। ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿਚ ਪਹੁੰਚੇ ਹੋਂ, ਚਿੱਤ ਬਿਰਤੀਆਂ ਨੂੰ ਇਕਾਗਰ ਕਰੋ, ਨੇਤਰਾਂ ਦੇ ਨਾਲ ਗੁਰੂ ਸਰੂਪ ਦਾ ਦਰਸ਼ਨ ਕਰੋ, ਕੰਨਾਂ ਦੇ ਨਾਲ ਬਾਣੀ ਸਰਵਣ ਕਰੋ, ਮਨ ਵਿਚ ਨਿਮਰਤਾ ਧਾਰੋ, ਸ਼ਰਧਾ ਧਾਰੋ, ਬੁੱਧੀ ਦੇ ਨਾਲ ਵਿਚਾਰ ਕਰੋ। ਆਪਣੀ ਵਿਦਿਆ, ਆਪਣੀ ਜਾਣ-ਪਛਾਣ, ਆਪਣਾ ਗਿਆਨ ਥੋੜ੍ਹੀ ਦੇਰ ਵਾਸਤੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਪਣ ਕਰ ਦਿਓ। ਖਾਲੀ ਹੋ ਕੇ ਬੈਠਾਂਗੇ ਤਾਂ ਪੂਰਾ ਪੂਰਾ ਰਸ ਆਏਗਾ।

ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਨੂੰ ਗੁਰਸਿੱਖਾਂ ਨੇ ਪੁਛਿਆ ਕਿ ਪਾਤਸ਼ਾਹ! ਰਾਗਾਂ ਵਿਚ ਕੀਰਤਨ ਵੀ ਸੁਣਦੇ ਹਾਂ, ਉਂਝ ਕਥਾ ਵੀ ਸੁਣਦੇ ਹਾਂ ਪਰ ਸਾਡੇ ਉਤੇ ਅਸਰ ਕਿਉਂ ਨਹੀਂ ਹੁੰਦਾ?

ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਪ੍ਰੇਮੀਓਂ! ਦੋਵੇਂ ਪਾਸੇ ਫਰਕ ਹੁੰਦੈ। ਚੌਦਾਂ ਗੁਣ ਵਕਤੇ ਵਿਚ ਚਾਹੀਦੇ ਨੇ, ਚੌਦਾਂ ਗੁਣ ਸੁਣਨ ਵਾਲੇ 'ਚ ਚਾਹੀਦੇ ਨੇ। ਜਦੋਂ 28 ਕਲਾਂ ਇਕ ਦੂਜੇ ਨਾਲ ਰਲ ਜਾਂਦੀਆਂ ਨੇ ਫੇਰ ਪੂਰਾ-ਪੂਰਾ ਲਾਭ ਪ੍ਰਾਪਤ ਹੋਇਆ ਕਰਦੈ। ਜੇ ਵਕਤਾ ਪੂਰਾ ਹੋਵੇ ਪਰ ਸਰੋਤਾ ਜਿਹੜਾ ਹੈ ਉਸਦੀ ਬਿਰਤੀ ਐਧਰ ਓਧਰ ਨੱਠੀ ਫਿਰਦੀ ਹੈ, ਉਹਦੇ ਅੰਦਰ ਨਾਸਤਿਕਤਾ ਹੈ, ਸਮਝਣ ਦਾ ਯਤਨ ਨਹੀਂ ਕਰਦਾ

ਕਿ ਕੀ ਬੋਲਿਆ ਜਾ ਰਿਹਾ ਹੈ ਤੇ ਬੁੱਧੀ ਨਾਲ ਉਹਦੀ ਵਿਚਾਰ ਨਹੀਂ ਕਰਦਾ; ਫੇਰ ਅਸਰ ਨਹੀਂ ਹੋਇਆ ਕਰਦਾ। ਅੰਮ੍ਰਿਤ ਤਾਂ ਬਰਸ ਰਿਹਾ ਹੈ ਪਰ ਜੇ ਬੋਤਲ ਦਾ ਮੂੰਹ ਉਹਦੇ ਥੱਲੇ ਸਿੱਧਾ ਨਹੀਂ ਹੈ, ਆਲੇ ਦੁਆਲੇ ਬੋਤਲ ਹਿੱਲੀ ਜਾਂਦੀ ਹੈ, ਫੇਰ ਉਹਦੇ ਅੰਦਰ ਅੰਮ੍ਰਿਤ ਦੀ ਬੂੰਦ ਨਹੀਂ ਪਿਆ ਕਰਦੀ। ਇਸੇ ਤਰ੍ਹਾਂ ਬਖਸ਼ਿਸ਼ਾਂ ਤਾਂ ਅਕਾਲ ਪੁਰਖ ਤੋਂ ਹੋ ਰਹੀਆਂ ਨੇ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥ ਪੰਨਾ - 546***

ਪਰ ਸਾਡੀ ਬਿਰਤੀ ਜੋ ਹੈ ਇਹ ਮੱਥਾ ਟੇਕਣ ਵਾਲਿਆਂ ਵਲ ਦੇਖਣ ਵਾਲੀ, ਐਧਰ ਓਧਰ ਦੇਖਣ ਵਾਲੀ, ਫੁਰਨੇ ਕਰਨ ਵਾਲੀ ਹੋਵੇ, ਫਿਰ ਉਹ ਪੂਰੀ ਤਰ੍ਹਾਂ ਸਮਝ ਨਹੀਂ ਸਕਿਆ ਕਰਦੀ।

ਐਸੇ ਵਿਚਾਰ ਲਗਾਤਾਰ ਚਲ ਰਹੇ ਨੇ। ਜਿਹੜੇ ਪ੍ਰੇਮੀ ਪਹਿਲੇ ਦੀਵਾਨਾਂ ਵਿਚ ਆਏ ਨੇ, ਉਨ੍ਹਾਂ ਨੂੰ ਪਤਾ ਹੈ ਕਿ ਪਿਛੇ ਕੀ ਗੱਲ ਹੋ ਰਹੀ ਸੀ। ਸੰਖੇਪ ਦੇ ਵਿਚ ਇਸ ਤਰ੍ਹਾਂ ਹੈ ਕਿ ਲਾਹੌਰ ਦੇ ਅੰਦਰ ਇਕ ਪ੍ਰੇਮੀ ਰਹਿੰਦਾ ਸੀ। ਉਹਦੇ ਮਨ ਵਿਚ ਬੜੀ ਖਾਹਿਸ਼ ਸੀ ਕਿ ਮੈਂ ਕਿਸੇ ਤਰ੍ਹਾਂ ਉਸ ਪਦ ਨੂੰ ਪ੍ਰਾਪਤ ਕਰਾਂ ਜਿਸ ਦੇ ਬਾਰੇ ਸਾਧੂ, ਮਹਾਂਪੁਰਸ਼ ਇਸ਼ਾਰਾ ਕਰਦੇ ਨੇ ਕਿ ਸਭ ਤੋਂ ਸ੍ਰੇਸ਼ਟ ਪਦ ਸੰਸਾਰ ਦੇ ਅੰਦਰ ਉਹ ਹੈ ਜਿਸ ਨੂੰ 'ਅਬਿਨਾਸ਼ੀ ਖੇਮ' ਕਹਿੰਦੇ ਨੇ ਤੇ ਮੇਰੇ ਹਿਰਦੇ ਦੇ ਅੰਦਰ ਤਾਂ ਅਜੇ ਸ਼ਾਂਤ ਨਹੀਂ ਆਈ; ਕੋਈ ਕਸਰ ਹੈ। ਸੋ ਗੁਰੂ ਨਾਨਕ ਪਾਤਸ਼ਾਹ ਨੇ ਐਸਾ ਕੌਤਕ ਰਚਿਆ ਕਿ ਇਕ ਪ੍ਰੇਮੀ ਗਰੀਬ ਹੈ, ਕਹਿਣ ਲੱਗਿਆ, ਪਾਤਸ਼ਾਹ! ਮੇਰੇ ਕੋਲ ਵਿਆਹ ਕਰਨ ਦਾ ਸਾਮਾਨ ਨਹੀਂ, ਲੜਕੀ ਜੁਆਨ ਹੁੰਦੀ ਜਾ ਰਹੀ ਹੈ। ਜਿਸ ਘਰ ਦੇ ਅੰਦਰ ਲੜਕੀ ਜੁਆਨ ਹੋਵੇ, ਸਿਰ ਦੇ ਉਤੇ ਦੁਸ਼ਮਣ ਹੋਵੇ, ਕਰਜ਼ਾ ਦੇਣਾ ਹੋਵੇ ਤੇ ਬਿਮਾਰੀ ਹੋਵੇ, ਇਹ ਚਾਰ ਬੰਦਿਆਂ ਨੂੰ ਨੀਂਦ ਨਹੀਂ ਆਇਆ ਕਰਦੀ। ਗੋਲੀਆਂ ਖਾ ਕੇ ਵੀ ਨੀਂਦ ਮਸਾਂ ਹੀ ਆਉਂਦੀ ਹੈ। ਪਾਤਸ਼ਾਹ! ਮੇਰੇ ਮਨ ਦੇ ਅੰਦਰ ਬਹੁਤ ਕਲਪਣਾ ਛਿੜੀ ਹੋਈ ਹੈ, ਭਜਨ ਨਹੀਂ ਮੈਂ ਕਰ ਸਕਦਾ, ਕੋਈ ਕਿਰਿਆ ਕਰਮ ਨਹੀਂ ਮੈਂ ਕਰ ਸਕਦਾ, ਮੇਰੇ ਤੇ ਕ੍ਰਿਪਾ ਕਰੋ। ਮੈਂ ਆਪ ਦਾ ਦਾਨੀ ਸੁਭਾਓ ਸੁਣਿਐ ਕਿ ਆਪ ਵੰਡੀ ਹੀ ਜਾਂਦੇ ਹੋ, ਵੰਡੀ ਹੀ ਜਾਂਦੇ ਹੋ, ਲੈਂਦੇ ਕੁਛ ਵੀ ਨਹੀਂ ਹੋ, ਤੇਰਾ ਤੇਰਾ ਕਹਿ ਕੇ ਧੜੀਆਂ ਦੀਆਂ ਧੜੀਆਂ ਉਲਟਾਈ ਜਾਂਦੇ ਓ। ਤੇਰਾਂ ਤੋਂ ਕਦੇ ਚੌਦਾਂ ਨਹੀਂ ਹੁੰਦੇ। ਕ੍ਰਿਪਾ ਕਰੋ, ਮੇਰੇ ਵੀ ਚਿੱਠੇ ਪਾੜ ਦਿਓ।

ਮਹਾਰਾਜ ਜੀ ਨੇ ਮਲਸੀਹਾਂ ਵਾਲੇ ਚੌਧਰੀ ਭਾਈ ਭਗੀਰਥ ਨੂੰ ਬੁਲਾਇਆ ਅਤੇ ਕਿਹਾ, ਐਂ ਕਰ, ਸਾਮਾਨ ਦੀ ਲਿਸਟ ਬਣਾ ਲੈ, ਨਾਲ ਚਲਿਆ ਜਾਹ, ਪਰ ਇਕ ਰਾਤ ਤੋਂ ਵੱਧ ਨਹੀਂ ਰਹਿਣਾ। ਸੋ ਇਸ ਤਰ੍ਹਾਂ ਹੁਕਮ ਮੰਨ ਕੇ ਜਦ ਗਿਆ, ਭਾਈ ਮਨਸੁਖ ਉਥੇ ਵਪਾਰੀ ਸੀ, ਉਹਦੇ ਕੋਲ ਜਾ ਕੇ ਸਾਰੀ ਗੱਲ ਦੱਸੀ, ਸਾਰੇ ਸਮਾਨ ਦੀ ਲਿਸਟ ਦਿਖਾਈ ਤੇ ਨਾਲ ਇਹ ਕਿਹਾ ਕਿ ਇਕ ਚੂੜਾ ਚਾਹੀਦੈ। ਉਹ ਕਹਿਣ ਲੱਗਿਆ, "ਪ੍ਰੇਮੀਆਂ! ਹੋਰ ਸਭ ਕੁਝ ਹੁਣੇ ਤਿਆਰ ਹੈ, ਮੈਂ ਇਕ ਘੰਟੇ ਦੇ ਅੰਦਰ ਅੰਦਰ ਤੋਲ ਦਿੰਦਾ ਹਾਂ। ਇਕ ਤਾਂ ਤੂੰ ਕੁਵੇਲੇ ਆਇਐਂ, ਥੋੜ੍ਹੀ ਦੇਰ ਨੂੰ ਦਿਨ ਛੁਪ ਜਾਣੈ ਤੇ ਰਾਤ ਨੂੰ ਕੋਈ ਕੰਮ ਨਹੀਂ ਹੋਣਾ। ਚੂੜਾ ਬਣਾਉਣ ਨੂੰ ਦੋ ਦਿਨ ਲਗਦੇ ਨੇ। ਸੋ, ਤੈਨੂੰ ਦੋ ਰਾਤਾਂ ਇਥੇ ਰਹਿਣਾ ਪੈਣੈ। ਕਹਿਣ ਲੱਗਿਆ, "ਸੇਠ ਜੀ! ਮੈਂ ਇਕ ਦਿਨ ਤੋਂ ਵੱਧ ਨਹੀਂ ਰਹਿ ਸਕਦਾ। ਜੇ ਮੈਂ ਰਹਾਂ ਤਾਂ ਮੇਰਾ ਜਨਮ ਮਰਨ ਵਿਗੜ ਜਾਏਗਾ।" ਹੈਰਾਨ ਹੋ ਗਿਆ, ਚੌਂਕ ਉਠਿਆ, ਕਹਿਣ ਲੱਗਿਆ, "ਹੈਂ! ਜੇ ਤਾਂ ਕਿਸੇ ਹਾਕਮ ਦਾ ਨੌਕਰ ਹੋਵੇ, ਕਿਸੇ ਗਲਤੀ ਕਾਰਨ ਜਨਮ ਤਾਂ ਵਿਗੜ ਜਾਏਗਾ, ਨੌਕਰੀ 'ਚੋਂ ਕੱਢ ਦਿਤਾ ਜਾਏਗਾ, ਪਰ ਇਹ ਜਨਮ ਮਰਨ ਲੋਕ ਪਰਲੋਕ ਦੋਵੇਂ ਕਹਿੰਦਾ ਹੈ। ਪਰਲੋਕ ਨੂੰ ਵਿਗਾੜਨ ਵਾਲਾ ਕੌਣ ਹੈ ਅੱਜ ਸੰਸਾਰ ਵਿਚ।" ਕਹਿਣ ਲੱਗਿਆ, "ਤੂੰ ਨਵਾਬ ਦਾ ਨੌਕਰ ਹੈਂ - ਦੌਲਤ ਖਾਂ ਲੋਧੀ ਦਾ?"

ਇਸ ਨੇ ਕਿਹਾ, "ਨਹੀਂ, ਉਹਦਾ ਨੌਕਰ ਹੁੰਦਾ ਤਾਂ ਮੈਨੂੰ ਕੋਈ ਫਿਕਰ ਨਹੀਂ ਸੀ, ਦੋ ਰਾਤਾਂ ਦੀ ਥਾਂ ਤਿੰਨ ਰਹਿ ਜਾਂਦਾ, ਕੋਈ ਗੱਲ ਨਹੀਂ ਸੀ।"

ਭਾਈ ਮਨਸੁਖ ਨੇ ਕਿਹਾ, "ਫੇਰ ਕੋਈ ਹੈ ਐਸਾ ਸੰਸਾਰ ਦੇ ਅੰਦਰ ਜਿਸਦੀ ਹੁਕਮ ਅਦੂਲੀ ਕਰਨ

ਦੇ ਨਾਲ ਜਨਮ ਮਰਨ ਵਿਗੜ ਜਾਵੇ?"

ਭਗੀਰਥ ਜੀ ਨੇ ਕਿਹਾ, "ਹਾਂ, ਸੰਸਾਰ ਦੇ ਅੰਦਰ ਗੁਰੂ ਨਾਨਕ ਪਾਤਸ਼ਾਹ ਹਨ, ਅਜੇ ਆਪ ਕਿਰਤ ਕਰਦੇ ਨੇ, ਮੋਦੀ ਦਾ ਕੰਮ ਕਰ ਰਹੇ ਨੇ ਤੇ ਨਾਲ ਦੀ ਨਾਲ ਸੰਸਾਰ ਦਾ ਉਧਾਰ ਕਰ ਰਹੇ ਨੇ ਤੇ ਉਨ੍ਹਾਂ ਦਾ ਹੁਕਮ ਹੈ ਕਿ ਇਕ ਰਾਤ ਤੋਂ ਵੱਧ ਨਹੀਂ ਰਹਿਣਾ।"

ਬੜਾ ਧਿਆਨ ਖਿਚਿਆ ਗਿਆ। ਕਹਿਣ ਲੱਗਿਆ, "ਐਸਾ ਹੈ ਕੋਈ? ਲੇਕਿਨ ਮੈਂ ਤਾਂ ਖੋਜ ਕਰਕੇ ਥੱਕ ਗਿਆ। ਕਹਿਣ ਵਾਲੇ ਹੀ ਮਿਲਦੇ ਨੇ, ਰਹਿਣੀ ਵਾਲਾ ਕੋਈ ਨਹੀਂ ਮਿਲਦਾ। ਜਿਹੜਾ ਕੁਝ ਮੂੰਹ 'ਚੋਂ ਕਹਿ ਰਹੇ ਨੇ, ਉਸ ਤੇ ਪਹਿਰਾ ਦੇਣ ਵਾਲਾ ਕੋਈ ਨਹੀਂ ਮਿਲਦਾ। ਜਦ ਮੈਂ ਨੇੜੇ ਹੋ ਕੇ ਦੇਖਦਾ ਹਾਂ, ਇਹ ਪਾਖੰਡ ਹੈ, ਮਾਇਆ ਦਾ ਲਾਲਚ ਹੈ, ਧੋਖਾ ਹੈ, ਫਰੇਬ ਹੈ, ਛਲ ਹੈ, ਨਾਲੇ ਭੁੱਖ ਹੈ ਤੇ ਮੈਂ ਤਾਂ ਅਜਿਹਾ ਦੇਖਿਆ ਨਹੀਂ।"

ਭਾਈ ਭਗੀਰਥ ਕਹਿਣ ਲੱਗੇ, "ਭਾਈ ਮਨਸੁਖ ਜੀ! ਜਦ ਦੇਖ ਲਏਂਗਾ ਪਤਾ ਲਗ ਜਾਏਗਾ।"

ਕਹਿੰਦਾ, "ਨਹੀਂ, ਮੇਰਾ ਮਨ ਨਹੀਂ ਮੰਨਦਾ ਕਿ ਅੱਜ ਕਲਜੁਗ ਦੇ ਅੰਦਰ ਵੀ ਕੋਈ ਹੈ ਐਸਾ, ਜਿਹੜਾ ਸੱਚਾ ਹੋਵੇ।"

ਭਗੀਰਥ ਕਹਿਣ ਲੱਗਿਆ, "ਪ੍ਰੇਮੀਆ! ਮੇਰੇ ਸਤਿਗੁਰੂ ਵੀ ਇਸੇ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ -

***ਧਾਰਨਾ - ਕੂੜ ਦਾ ਵਰਤਿਆ ਵਰਤਾਰਾ,***
***ਸੱਚ ਵਾਲਾ ਕਾਲ ਪੈ ਗਿਆ - 2, 2.***
***ਪਿਆਰੇ ਜੀ! ਸੱਚ ਵਾਲਾ ਕਾਲ ਪੈ ਗਿਆ - 2, 2***
***ਪਿਆਰੇ, ਕੂੜ ਦਾ ਵਰਤਿਆ ਵਰਤਾਰਾ,....2***

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***
***ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥***
***ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥ ਪੰਨਾ - 468***

ਮਹਾਰਾਜ ਜੀ ਕਹਿੰਦੇ ਨੇ, ਭਾਈ! ਸੰਸਾਰ ਦੇ ਅੰਦਰ ਕਲਜੁਗ ਆਉਣ ਦੇ ਨਾਲ ਕੂੜ ਦਾ ਵਰਤਾਰਾ ਹੋ ਗਿਐ; ਬੇਤਾਲਾ, ਭੂਤਨਾ ਹੋ ਗਿਆ ਬੰਦਾ, ਅਸੂਲ ਤੋਂ ਬਾਹਰ ਹੋ ਗਿਆ। ਨਾ ਸਮਾਜ ਦੀ ਗੱਲ ਮੰਨਦੈ, ਨਾ ਧਰਮ ਦੀ ਮੰਨਦੈ, ਨਾ ਮਾਂ ਬਾਪ ਦੀ, ਨਾ ਕਿਸੇ ਦੀ ਮੰਨਦੈ। ਬੇਤਾਲਾ ਹੋ ਕੇ ਘੁੰਮ ਰਿਹੈ, ਭਰੋਸੇਹੀਣਾ ਹੋ ਗਿਆ। ਕਦੇ ਕਿਸੇ ਨੂੰ ਮੱਥੇ ਟੇਕਦੈ, ਕਦੇ ਕਿਸੇ ਨੂੰ ਟੇਕਦੈ। ਦਾਣਾ ਸਾਬਤ ਹੋਵੇ ਤਾਂ ਕੁਛ ਪੈਦਾ ਹੋ ਸਕਦੈ। ਜਦੋਂ ਵਿਸ਼ਵਾਸ਼ ਟੁਕੜੇ-ਟੁਕੜੇ ਹੋਇਆ ਹੋਇਐ, ਦਾਲ ਬਣ ਗਿਆ; ਸੋਚੋ, ਦਾਲ ਤਾਂ ਬਿਲਕੁਲ ਹੀ ਨਹੀਂ ਉਗਦੀ। ਸੋ ਦਾਲ ਵਰਗੇ ਸਭਨਾਂ ਦੇ ਮਨ ਹੋ ਗਏ ਹਨ। ਬੇਅੰਤ ਦੇਵੀ ਦੇਵਤੇ, ਬੇਅੰਤ ਕਬਰਾਂ, ਮੜ੍ਹੀਆਂ ਮਸਾਣੀਆਂ, ਪਤਾ ਹੀ ਨਹੀਂ ਹਰ ਪ੍ਰਾਣੀ ਕਿੰਨਿਆਂ ਕੁ ਨੂੰ ਮੰਨਣ ਲਗ ਗਿਆ। ਹੁਣ ਕੀਹਦੇ ਨਾਲ ਪਿਆਰ ਪਾਉਣ ਜੋਗੇ ਹਾਂ ਅਸੀਂ? ਪਿਆਰ ਤਾਂ ਇਕ ਨਾਲ ਹੁੰਦੈ। ਇਕ ਨਾਲ ਪੈ ਜਾਵੇ, ਫੇਰ ਸਾਰੇ ਸੰਸਾਰ ਨਾਲ ਪੈ ਜਾਂਦੈ। ਸੋ -

***ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥ ਪੰਨਾ - 957***

ਸੋ ਭਾਈ ਭਗੀਰਥ ਕਹਿਣ ਲੱਗੇ, ਭਾਈ ਮਨਸੁਖ ਜੀ! ਮੇਰੇ ਸਤਿਗੁਰੂ ਵੀ ਇਹੋ ਗੱਲ ਕਹਿੰਦੇ ਨੇ, ਕਿਸੇ ਥਾਂ ਤੇ ਸੱਚ ਨਹੀਂ ਦਿਸ ਰਿਹਾ -

***ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ॥***

***ਭਾਈ ਗੁਰਦਾਸ ਜੀ, ਵਾਰ 1/30***

ਕੁੱਤੇ ਨੂੰ ਮਰੀਆਂ ਹੋਈਆਂ ਚੀਜ਼ਾਂ ਭਾਉਂਦੀਆਂ ਨੇ। ਮਰੀਆਂ ਹੋਈਆਂ ਮਾਸ ਦੀਆਂ ਚੀਜ਼ਾਂ ਜਿਹੜੀਆਂ ਨੇ, ਉਹ ਮਨੁੱਖ ਦੀ ਖੁਰਾਕ ਬਣ ਗਈ, ਖਾਜਾ ਬਣ ਗਿਆ ਤੇ ਕੀ ਚੇਲਾ, ਕੀ ਗੁਰੂ, ਕੀ ਗਿਆਨ ਕਰਨ ਵਾਲਾ, ਕੀ ਪੜ੍ਹਾਉਣ ਵਾਲੇ; ਕਹਿੰਦੇ ਸਾਰੇ ਹੀ ਆਪਣੇ ਅਸੂਲਾਂ ਤੋਂ ਹਿੱਲ ਗਏ ਨੇ ਤੇ ਸਾਰੇ ਹੀ ਹਨ੍ਹੇਰੇ ਵਿਚ ਧੱਕੇ ਖਾ ਕੇ ਹੱਥ ਪੈਰ ਮਾਰ ਰਹੇ ਨੇ, ਕਿਸੇ ਨੂੰ ਕੋਈ ਰਾਹ ਨਹੀਂ ਲੱਭ ਰਿਹਾ। ਦੂਸਰਾ ਜੋ ਸਾਸ਼ਕ ਹੈ ਮੌਕੇ ਦਾ, ਹੁਕਮ ਕਰਨ ਵਾਲਾ, ਉਸ ਨੇ ਲਬ ਤੇ ਪਾਪ ਦਾ ਬੁਰਕਾ ਪਹਿਨ ਲਿਆ। ਲਬ ਦੇ ਨਾਲ ਸੋਚਦੈ ਕਿ ਸਭ ਕੁਛ ਮੇਰੇ ਥੱਲੇ ਹੀ ਆ ਜਾਵੇ, ਮੇਰੇ ਪਾਸ ਹੀ ਹੋ ਜਾਵੇ, ਇਹ ਗਰੀਬ ਚਾਹੇ ਕਿੰਨਾ ਹੀ ਗਰੀਬ ਹੈ, ਜ਼ਮੀਨ ਗਹਿਣੇ ਧਰੇ, ਆਪ ਗਹਿਣੇ ਪਵੇ, ਬਾਲ-ਬੱਚਿਆਂ ਨੂੰ ਗਹਿਣੇ ਕਰੇ ਪਰ ਸਾਡੀ ਜੋ ਮੁਕਰਰ ਕੀਤੀ ਹੋਈ ਰਿਸ਼ਵਤ ਹੈ ਉਹ ਇਹਨੂੰ ਦੇਣੀ ਹੀ ਪੈਣੀ ਹੈ, ਚਾਹੇ ਕਿੰਨੀ ਹੀ ਹੈ। ਹੁਣ ਵੀ ਇਸੇ ਤਰ੍ਹਾਂ ਹੀ ਹੈ, ਸਾਧਸੰਗਤ ਜੀ! ਬਹੁਤਾ ਫਰਕ ਨਹੀਂ ਹੈ, ਹੁਣ ਤਾਂ ਉਸ ਤੋਂ ਜ਼ਿਆਦਾ ਹੈ। ਜ਼ਮਾਨਾ ਹੇਠ ਨੂੰ ਨਿਘਰਦਾ ਤੁਰਿਆ ਜਾ ਰਿਹਾ ਹੈ। ਇਕ ਬੱਚਾ ਪੜ੍ਹਦਾ ਹੈ, ਅੱਛੇ ਨੰਬਰ ਲੈਂਦਾ ਹੈ। ਨੌਕਰੀ ਵਾਸਤੇ ਜਾਂਦਾ ਹੈ, ਉਦਾਸ ਹੋ ਜਾਂਦੈ ਕਿ ਮੇਰੇ ਮਾਂ ਬਾਪ ਗਰੀਬ ਨੇ। ਕਹਿੰਦਾ, ਜੀ ਉਹ ਤਾਂ 50 ਹਜ਼ਾਰ ਰੁਪਿਆ ਮੰਗਦੇ ਨੇ, ਨੰਬਰਾਂ ਨੂੰ ਦੇਖਦੇ ਹੀ ਨਹੀਂ; ਲੱਖ ਰੁਪਿਆ ਮੰਗਦੇ ਨੇ। ਦਾਖਲ ਹੋਣ ਵਾਸਤੇ ਜਾਂਦੈ ਤਾਂ ਸਕੂਲਾਂ ਕਾਲਜਾਂ ਵਾਲੇ ਕਹਿੰਦੇ ਨੇ, ਪਹਿਲਾਂ ਲੱਖ ਰੁਪਿਆ ਲਿਆ, ਡਾਕਟਰੀ ਵਿਚ ਰੱਖ ਲਵਾਂਗੇ, ਲੱਖ ਰੁਪਿਆ ਲਿਆ ਇੰਜਨੀਅਰਿੰਗ ਵਿਚ ਰੱਖ ਲਵਾਂਗੇ। ਇਸ ਦੇਸ਼ ਦਾ ਬਣੇਗਾ ਕੀ, ਜਿਥੇ ਪੈਸੇ ਨਾਲ ਹੀ ਗੱਲ ਚਲਦੀ ਹੈ ਅਤੇ ਜਿਥੇ ਕਾਬਲੀਅਤ ਨੂੰ ਪੁਛਿਆ ਹੀ ਨਹੀਂ ਜਾ ਰਿਹਾ? ਅਜਿਹੇ ਹਾਲਾਤ ਵਿਚ ਦੇਸ਼ ਦੀ ਅਧੋਗਤੀ ਹੋ ਜਾਇਆ ਕਰਦੀ ਹੈ, ਮਹਾਰਾਜ ਕਹਿੰਦੇ, ਇਸ ਤਰ੍ਹਾਂ ਅਧੋਗਤੀ ਜਦ ਵਧ ਜਾਵੇ ਫੇਰ ਅਚੇਤਪੁਣਾ ਆ ਜਾਂਦਾ ਹੈ। ਅਚੇਤਪੁਣਾ ਆਉਣ ਦੇ ਨਾਲ ਖੁਆਰੀ ਹੋ ਜਾਇਆ ਕਰਦੀ ਹੈ।

***ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥ ਪੰਨਾ - 417***

ਭਾਈ ਮਨਸੁਖ ਜੀ, ਗੁਰੂ ਨਾਨਕ ਆਖਦੇ ਹਨ ਕਿ ਕੌਮ ਚਰਿੱਤ੍ਰਹੀਣ ਹੋ ਚੁੱਕੀ ਹੈ। ਲੰਮੀ ਗੁਲਾਮੀ ਦੇ ਕਾਰਨ ਅਗਿਆਨ ਦੇ ਅੰਧੇਰੇ ਵਿਚ ਮਾਰਗਹੀਣ ਹੋ ਚੁਕੀ ਹੈ। ਰਾਜਾ ਕਸਾਈ ਦਾ ਰੂਪ ਧਾਰਨ ਕਰ ਚੁਕਿਆ ਹੈ, ਵਜ਼ੀਰ ਲੋਭੀ ਹੋ ਕੇ ਸੁਰਤ ਗੁਆ ਚੁੱਕੇ ਹਨ। ਝੂਠੇ ਸਿੱਕੇ ਬਣਾਉਣ ਵਾਲਾ ਸਰਦਾਰ ਹੈ। ਉਹ ਕੂੜ ਘੜ ਘੜ ਕੇ ਪ੍ਰਚਲਤ ਕਰ ਰਿਹਾ ਹੈ। ਕਾਮ ਨਾਇਬ ਹੈ ਜਿਸ ਨਾਲ ਸਲਾਹ ਮਸ਼ਵਰਾ ਕੀਤਾ ਜਾਂਦਾ ਹੈ, ਰਈਅਤ ਮੁਰਦੀ ਹੋ ਕੇ ਵਫਾਦਾਰੀ ਕਰ ਰਹੀ ਹੈ। ਗਿਆਨੀ ਲੋਕ ਰਾਸਾਂ ਵਿਚ ਨਾਟ ਕਰਦੇ ਹਨ, ਸਤਿ-ਅਸਤਿ ਦਾ ਨਿਰਣਾ ਕਰਨ ਵਾਲੇ ਉਪਦੇਸ਼ ਦੀ ਥਾਂ ਲੜਾਈਆਂ ਝਗੜਿਆਂ, ਯੁੱਧਾਂ ਦੇ ਵਾਦ ਵਿਵਾਦ ਉਚੀ ਉਚੀ ਗਾ ਕੇ ਸੁਣਾਉਂਦੇ ਹਨ। ਪੰਡਤ ਲੋਕਾਂ ਵਿਚ ਭਗਤੀ ਭਾਵ ਦੀ ਥਾਂ ਤਰਕ ਵਿਤਰਕ ਨੇ ਲੈ ਲਈ ਹੈ ਅਤੇ ਪੈਸਾ ਜੋੜਨਾ ਮੁਖ ਮੰਤਵ ਬਣ ਗਿਆ ਹੈ -

***ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥ ਪੰਨਾ - 468***

ਇਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ -

*ਧਾਰਨਾ - ਲਬ ਪਾਪ ਦੋਨੋਂ ਰਾਜਾ ਮਹਿਤਾ ਹੋ ਗਏ*
*ਕੂੜ ਸਿਕਦਾਰ ਹੋ ਗਿਆ -2, 2.*
*ਮੇਰੇ ਪਿਆਰੇ, ਕੂੜ ਸਿਕਦਾਰ ਹੋ ਗਿਆ - 2, 2*
*ਲਬ ਪਾਪ ਦੋਨੋਂ ਰਾਜਾ ਮਹਿਤਾ ਹੋ ਗਏ....2*

*ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥*
*ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥*
*ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ।।*
*ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥*

***ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥*** ***ਪੰਨਾ - 468***

ਕਹਿਣ ਲੱਗੇ, "ਭਾਈ ਮਨਸੁਖ! ਠੀਕ ਹੈ, ਤੇਰਾ ਅਨੁਭਵ ਵੀ ਠੀਕ ਹੈ। ਮੇਰੇ ਸਤਿਗੁਰੂ ਵੀ ਇਸੇ ਤਰ੍ਹਾਂ ਕਹਿੰਦੇ ਨੇ ਕਿ ਸੱਚੇ ਜੀਵਨ ਦਾ ਕਾਲ ਪੈ ਗਿਆ, ਪ੍ਰਮੇਸ਼ਰ ਦੇ ਰਸਤੇ ਤੇ ਕੋਈ ਚੱਲ ਨਹੀਂ ਰਿਹਾ; ਨਾ ਰਾਜੇ ਚਲ ਰਹੇ ਨੇ, ਨਾ ਪਰਜਾ ਚੱਲ ਰਹੀ ਹੈ। ਧਰਮ ਦੇ ਚਾਰ ਪੈਰ ਹੁੰਦੇ ਨੇ, ਚਾਰੇ ਪੈਰ ਟੁੱਟ ਗਏ - ਧਰਮ ਦੇ ਚਾਰ ਪੈਰ (1) ਧਰਮੀ ਰਾਜਾ (2) ਤੀਰਥ (3) ਵਿਦਵਾਨ (4) ਧਰਮ ਸਾਸ਼ਤਰ ਅਤੇ ਸਾਧੂ ਸੰਤ ਹੁੰਦੇ ਹਨ। ਹਰ ਥਾਂ ਦੇ ਉਤੇ ਮਿਲਾਵਟ ਆ ਗਈ। ਰਾਜਾ ਆਪਣੇ ਧਰਮ ਤੋਂ ਹਿੱਲ ਗਿਆ, ਪਰਜਾ ਆਪਣੇ ਧਰਮ ਤੋਂ ਹਿੱਲ ਗਈ, ਤੀਰਥ ਪਾਖੰਡੀਆਂ ਦੇ ਕਾਬੂ ਆ ਕੇ ਗੰਧਲੇ ਹੋ ਗਏ, ਪਾਪ ਹੋਣੇ ਸ਼ੁਰੂ ਹੋ ਗਏ, ਤੀਰਥ ਤੇ ਕੋਈ ਇਹਦੀ ਪਵਿੱਤਰਤਾ ਕਾਇਮ ਨਹੀਂ ਰਹੀ। ਜੋ ਧਰਮ ਸ਼ਾਸਤਰ ਨੇ, ਉਹਦੇ ਅਰਥਾਂ ਦੇ ਅਨਰਥ ਕਰਕੇ ਮਰਜ਼ੀ ਦੇ ਵਿਚਾਰ ਕਰਦੇ ਨੇ। ਮਨਸੁਖ ਜੀ ਮੈਂ ਇਹ ਗੱਲ ਦੁਬਾਰਾ ਕਰਦਾ ਹਾਂ ਕਿ ਲਬ ਰਾਜਾ ਬਣ ਗਿਆ ਤੇ ਜਿਹੜਾ ਵਜ਼ੀਰ ਹੈ ਉਹ ਪਾਪ ਬਣ ਗਿਆ। ਜਿਹੜੇ ਹਕੂਮਤ ਕਰਨ ਵਾਲੇ ਨੇ ਉਨ੍ਹਾਂ ਸਾਰਿਆਂ ਨੇ ਝੂਠ ਦਾ ਬੁਰਕਾ ਪਹਿਨ ਲਿਆ। ***'ਕਾਮ ਨੇਬੁ ਸਦਿ ਪੁਛੀਐ'*** ਉਨ੍ਹਾਂ ਦੇ ਵਜ਼ੀਰ ਨੇ, ਨਾਇਬ ਨੇ, ਕਹਿੰਦੇ ਉਹ ਵੀ ਆਪਣੀਆਂ ਕਾਮਨਾਵਾਂ ਦੇ ਅਧੀਨ ਹੋ ਗਏ, ***'ਬਹਿ ਬਹਿ ਕਰੇ ਬੀਚਾਰੁ।'*** ਜਿਹੜੀ ਰਯੀਅਤ ਹੈ ਉਹ ਅੰਨ੍ਹੀ ਹੋ ਗਈ, ਨਾ ਪ੍ਰਮੇਸ਼ਰ ਦਾ ਪਤਾ ਹੈ, ਨਾ ਆਪਣੇ ਅਧਿਕਾਰ ਦਾ ਪਤਾ ਹੈ ਤੇ ਉਹ ਅੰਨ੍ਹੀ ਹੋਈ ਨੂੰ ਕੋਈ ਰਾਹ ਨਹੀਂ ਲੱਭ ਰਿਹਾ। ***'ਭਾਹਿ ਭਰੇ ਮੁਰਦਾਰੁ'*** ਲੋਕ, ਜਿਹੜੇ ਨੱਚਣ ਵਾਲੇ ਨੇ, ਨਾਟਕ ਕਰਨ ਵਾਲੇ ਨੇ, ਉਨ੍ਹਾਂ ਨੂੰ ਗਿਆਨੀ ਕਹਿੰਦੇ ਨੇ। ਗਿਆਨੀ ਉਹ ਹੁੰਦੈ ਜਿਸ ਨੂੰ ਵਾਹਿਗੁਰੂ ਦੀ ਵੀਚਾਰ ਦਾ ਨਿਰਣਾ ਹੋਵੇ। ਜੋ ਆਤਮ ਅਨਾਤਮ ਦਾ ਨਿਰਣਾ ਕਰ ਸਕੇ, ਮਾਇਆ ਵਿਚੋਂ ਸਰਬ ਰਮੀ ਜੋਤ ਨੂੰ ਪਛਾਣ ਸਕੇ। ਪਰ ਹੁਣ ਉਹ ਨੱਚਣ ਵਾਲਿਆਂ ਨੂੰ, ਬੋਲਣ ਵਾਲਿਆਂ ਨੂੰ ਗਿਆਨੀ ਕਹਿੰਦੇ ਨੇ। ਵਾਜੇ ਵਜਾਉਂਦੇ ਨੇ ਤੇ ਸ਼ਿੰਗਾਰ ਬਣਾਉਂਦੇ ਨੇ, ਨਾਟਕ ਕਰਦੇ ਨੇ, ਪਹਿਲਾਂ ਹੋ ਚੁਕਿਆਂ ਦੇ ਨਕਲੀ ਰੂਪ ਧਾਰਦੇ ਹਨ, ਰਾਸਾਂ ਪਾਉਂਦੇ ਨੇ -

***ਉਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥*** ***ਪੰਨਾ - 468***

ਉਚੀ ਉਚੀ ਕੂਕ ਕੂਕ ਕੇ ਬੋਲਦੇ ਨੇ। ਆਤਮ ਰਸ ਨਹੀਂ ਹੈ, ਕੋਈ ਪ੍ਰਭੂ ਦੀ ਬਾਤ ਨਹੀਂ ਗਾਉਂਦੇ। ਜੋਧਿਆਂ ਦੀਆਂ ਗੱਲਾਂ ਕਰਦੇ ਨੇ, ਲੜਾਈਆਂ ਦੀਆਂ, ਝਗੜਿਆਂ ਦੀਆਂ, ਫਸਾਦਾਂ ਦੀਆਂ। ਆਹ ਪ੍ਰਸੰਗ ਸੁਣਾ ਰਹੇ ਨੇ, ਗਾ ਰਹੇ ਨੇ, ਦੱਸੋ ਕਿਥੋਂ ਸ਼ਾਂਤੀ ਆ ਜਾਵੇਗੀ? ਬਾਕੀ ਜਿਹੜੇ ਵਿਦਵਾਨ ਪੰਡਿਤ ਨੇ, ਉਹ ਹੁਜਤਾਂ ਦੇ ਵਿਚ ਪਏ ਹੋਏ ਨੇ, ਚਿਤਵਨੀਆਂ ਦੇ ਵਿਚ ਪਏ ਹੋਏ ਨੇ, ਗਰਬੇ ਹੋਏ ਨੇ। ਪ੍ਰੇਮਾ ਭਗਤੀ ਦਾ ਕਿਤੇ ਨਾਮ-ਨਿਸ਼ਾਨ ਨਹੀਂ ਰਿਹਾ। ਜੋ ਆਪਣੇ ਆਪ ਨੂੰ ਕਹਾਉਂਦੇ ਨੇ ਕਿ ਅਸੀਂ ਰੂਹਾਨੀ ਰਾਹ ਦਸਦੇ ਹਾਂ, ਉਹ ਤਾਂ ਬਾਹਰ ਹੀ ਬਾਹਰ ਰਹਿ ਗਏ, ਅੰਤਰਮੁਖ ਬਿਰਤੀ ਨਹੀਂ ਕਿਸੇ ਦੀ ਵੀ ਹੋਈ।

***ਲਿਖਿ ਲਿਖਿ ਪੜਿਆ ਤੇਤਾ ਕੜਿਆ॥***
***ਬਹੁ ਤੀਰਥ ਭਵਿਆ ਤੇਤੋ ਲਵਿਆ॥***
***ਬਹੁ ਭੇਖ ਕੀਆ ਦੇਹੀ ਦੁਖੁ ਦੀਆ॥*** ***ਪੰਨਾ - 467***

ਭੇਖ ਕਰੀ ਫਿਰਦੇ ਨੇ। ਕਿਸੇ ਨੇ ਕੋਈ ਭੇਖ ਬਣਾਇਆ ਹੋਇਆ ਹੈ, ਕਿਸੇ ਨੇ ਕੋਈ ਭੇਖ ਬਣਾਇਆ ਹੋਇਆ ਹੈ। ਆਮ ਸਮਾਜ ਦੇ ਨਾਲੋਂ ਵੱਖਰੇ ਨਜ਼ਰ ਆਉਂਦੇ ਨੇ। ਮਹਾਰਾਜ ਕਹਿੰਦੇ, ਇਹਦੇ ਵਿਚ ਕੀ ਹੈ ਜੇ ਕਪੜੇ ਨਹੀਂ ਪਾਉਂਦਾ? ਪ੍ਰੇਮੀਆਂ! ਗਰਮੀ ਆ ਕੇ ਤੈਨੂੰ ਧੁੱਪ ਲਗੇਗੀ, ਲੋਅ ਲੱਗੇਗੀ। ਸਰਦੀਆਂ ਦੇ ਅੰਦਰ ਠੰਢ ਦੇ ਨਾਲ ਤੈਨੂੰ ਪਾਲਾ ਲਗੇਗਾ। ਜੇ ਜੁੱਤੀ ਨਹੀਂ ਪਾਉਂਦਾ ਤਾਂ ਪੈਰ ਠਰਨਗੇ, ਕੰਡੇ ਲੱਗਣਗੇ, ਕੰਕਰ ਪੱਥਰ ਲਗਣਗੇ। ਇਹਦੇ ਨਾਲ ਤੇਰੀ ਰੂਹਾਨੀਅਤ ਤਾਂ ਕੋਈ ਨਹੀਂ ਬਣਨੀ। ਜਦ ਤਕ ਤੂੰ ਆਪਣੇ ਅੰਦਰ ਪ੍ਰਮੇਸ਼ਰ ਨੂੰ ਨਹੀਂ ਦੇਖਦਾ, ਬਾਹਰੋਂ ਤਾਂ ਕੁਝ ਵੀ ਨਹੀਂ ਮਿਲਣਾ। ਦੇਹੀ ਨੂੰ ਦੁਖ ਦਿੰਦੈ ਭੇਖ ਕਰ ਕਰ ਕੇ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਦੇਹੀ ਨੂੰ ਦੁਖ ਦੇਵੇਂ ਓ, ਕਰਕੇ ਤੂੰ ਭੇਖ ਸਾਧੂ ਦਾ - 2, 2.***
***ਕਰਕੇ ਤੂੰ ਭੇਖ ਸਾਧੂ ਦਾ - 2, 2.***

***ਦੇਹੀ ਨੂੰ ਦੂਖ ਦੇਵੇਂ ਓ,................. -2***

ਭੇਖ ਕਰਕੇ ਨਿਹਚਾ ਹੋ ਗਿਆ ਕਿ ਪ੍ਰਮੇਸ਼ਰ ਸਾਡੇ ਉਤੇ ਇਸ ਭੇਖ ਨਾਲ ਖੁਸ਼ ਹੋ ਜਾਏਗਾ। ਕਿੰਨੇ ਕੁ ਭੇਖ ਨੇ ਹਿੰਦੁਸਤਾਨ ਦੇ ਅੰਦਰ?

ਇਕ ਮਹਾਂਪੁਰਸ਼ ਗਣੇਸ਼ਾ ਸਿੰਘ ਜੀ ਹੋਏ ਨੇ, ਉਨ੍ਹਾਂ ਨੇ ਗਿਣਤੀ ਕਰਨ ਤੋਂ ਬਾਅਦ ਇਹ ਲਿਖਿਐ ਕਿ ਮੈਂ ਸਾਰੀ ਗਿਣਤੀ ਤਾਂ ਨਹੀਂ ਕਰ ਸਕਿਆ ਪਰ ਜਿੰਨੇ ਮੈਂ ਗਿਣੇ ਨੇ - ਥਾਂ ਥਾਂ ਜਾ ਕੇ - ਭਾਰਤ ਦੇ ਅੰਦਰ, ਉਹ 38200 ਭੇਖ ਹਨ। ਸਾਰੇ ਕਹਿੰਦੇ ਨੇ ਕਿ ਸਾਡਾ ਭੇਖ ਧਾਰ ਲਓ, ਤੁਹਾਨੂੰ ਪ੍ਰਮੇਸ਼ਰ ਮਿਲ ਜਾਏਗਾ। ਕੋਈ ਕਹਿੰਦਾ ਹੈ, ਕੰਨ ਵਿੰਨ੍ਹ ਲਓ, ਕੋਈ ਕਹਿੰਦਾ ਹੈ ਐਹੋ ਜਿਹਾ ਤਿਲਕ ਲਾ ਲਓ, ਕੋਈ ਕਹਿੰਦਾ ਹੈ ਐਹੋ ਜਿਹੀ ਕੰਠੀ ਪਾ ਲਓ, ਕੋਈ ਕਹਿੰਦਾ ਹੈ ਇਸ ਰੰਗ ਦੇ ਪੀਲੇ ਕਪੜੇ ਪਾ ਲਓ, ਕੋਈ ਕਹਿੰਦਾ ਹੈ ਨੀਲੇ ਕਪੜੇ ਪਾ ਲਓ, ਕੋਈ ਕਹਿੰਦਾ ਹੈ ਚਿੱਟੇ ਕਪੜੇ ਪਾ ਲਓ, ਕੋਈ ਕਹਿੰਦਾ ਹੈ ਰੋਟੀ ਨਹੀਂ ਖਾਣੀ, ਕੋਈ ਕਹਿੰਦਾ ਹੈ ਜੁੱਤੀ ਨਹੀਂ ਪਾਉਣੀ, ਕੋਈ ਕਹਿੰਦਾ ਹੈ ਨੰਗੇ ਪੈਰੀਂ ਭੌਣੈ (ਫਿਰਨੈ), ਕੋਈ ਕਹਿੰਦਾ ਹੈ ਧਰਤੀ ਤੇ ਕੁਛ ਨਹੀਂ ਵਿਛਾਉਣਾ, ਧਰਤੀ ਤੇ ਸੌਣਾ ਹੈ, ਕੋਈ ਕਹਿੰਦਾ ਹੈ ਘਰ ਵਿਚ ਨਹੀਂ ਰਹਿਣਾ, ਕੋਈ ਕਹਿੰਦਾ ਹੈ ਘਰ ਵਿਚ ਰਹਿਣਾ ਹੈ, ਕੋਈ ਕਹਿੰਦਾ ਹੈ ਤੀਰਥਾਂ ਤੇ ਜਾਵਾਂ ਤਦ ਹੀ ਠੀਕ ਹੈ, ਮਹਾਰਾਜ ਕਹਿੰਦੇ ਬੇਅੰਤ ਭੇਖ ਨੇ। ਕੋਈ ਕਹਿੰਦੈ ਅੰਨ ਨਹੀਂ ਖਾਣਾ। ਫਲਾਣੇ ਸੰਤਾਂ ਨੇ ਤਾਂ ਜੀ ਪੰਜ ਵਾਰ ਤੋਂ ਵੱਧ ਅੰਨ ਨੂੰ ਮੂੰਹ ਨਹੀਂ ਲਾਇਆ। ਉਹਦਾ ਅੰਨ-ਜਲ ਮੁਕ ਗਿਆ ਹੋਊ ਪ੍ਰੇਮੀਆਂ! ਇਹਦੇ ਵਿਚ ਵਡੱਤਣ ਕਾਹਦੀ ਹੈ? ਅੰਨ ਵਿਚ ਤਾਂ ਪ੍ਰਾਣ ਨੇ, ਹੋਰ ਕੁਛ ਖਾਂਦਾ ਹੋਣੈ। ਕਿਉਂਕਿ ਭੇਖ ਹੈ ਇਹ। ਫਲਾਣੇ ਮਹਾਤਮਾ ਤਾਂ ਜੀ ਭੁੰਜੇ ਹੀ ਸੌਂਦੇ ਨੇ, ਬਾਹਰ ਹੀ ਸੌਂ ਜਾਂਦੇ ਨੇ; ਉਹ ਤਾਂ ਜੀ ਸਾਬਣ ਨਾਲ ਕੱਪੜੇ ਹੀ ਨਹੀਂ ਧੋਂਦੇ, ਸਾਬਣ ਨਾਲ ਨਹਾਉਂਦੇ ਹੀ ਨਹੀਂ ਦਸ-ਦਸ ਦਿਨ। ਇਹ ਅਸੀਂ ਸੰਤਾਂ ਦੀਆਂ ਯੋਗਤਾਵਾਂ ਕੱਢ ਲਈਆਂ ਕਲਜੁਗ ਦੇ ਅੰਦਰ। ਜੇ ਇਸ ਦੇਹੀ ਨੂੰ ਦੁਖ ਦਿਤੈ, ***'ਸਹੁ ਵੇ ਜੀਆ ਆਪਣਾ ਕੀਆ'*** ਕਿਸੇ ਨੇ ਤਾਂ ਨਹੀਂ ਤੈਨੂੰ ਦੁਖ ਦਿਤਾ, ਤੇਰੇ ਕਪੜੇ ਤਾਂ ਨਹੀਂ ਕਿਸੇ ਨੇ ਲੁਹਾਏ। ਜੇ ਰਾਜਸਥਾਨ ਜਾ ਕੇ ਅੱਜਕਲ੍ਹ ਗਰਮ ਕੋਟ ਪਾ ਕੇ ਫਿਰੇਂ, ਗਰਮ ਕਫਨੀ ਪਾਈ ਫਿਰੇਂ, ਕਿਸੇ ਨੇ ਤਾਂ ਨਹੀਂ ਤੈਨੂੰ ਪੁਆਈ। ਜੇ ਸਰਦੀਆਂ ਵਿਚ ਅਗਰ ਸ਼ਿਮਲੇ ਜਾ ਕੇ ਮਲਮਲ ਦਾ ਹੀ ਚੋਲਾ ਪਾਈ ਫਿਰੇਂ, ਕਿਸੇ ਨੇ ਤਾਂ ਨਹੀਂ ਪੁਆਇਆ। ਕਹਿੰਦੇ ਜੀ! ਇਨ੍ਹਾਂ ਨੂੰ ਤਾਂ ਪਾਲਾ ਹੀ ਨਹੀਂ ਲਗਦਾ। ਨਹੀਂ ਲਗਦਾ, ਬਾਰਾਂਸਿੰਗੇ ਦਾ ਕੁਸ਼ਤਾ ਖਾਂਦਾ ਹੋਵੇਗਾ ਕਿਉਂਕਿ ਉਹ ਐਨਾ ਗਰਮ ਹੁੰਦੈ, ਸੌ ਘੜਾ ਠੰਡੇ ਪਾਣੀ ਦਾ ਸਰੀਰ ਉਤੇ ਪੁਆਏ ਤਾਂ ਜਾ ਕੇ ਸਰੀਰ ਬਚਦੈ, ਨਹੀਂ ਤਾਂ ਫਟ ਜਾਂਦੈ। ਧੋਖਾ ਦਿਤਾ ਹੋਇਐ - ਘਰ ਵਾਲਿਆਂ ਨੂੰ ਅਤੇ ਸ਼ਰਧਾਲੂ ਚੇਲਿਆਂ ਨੂੰ। ਮਹਾਰਾਜ ਕਹਿੰਦੇ -

***ਸਹੁ ਵੇ ਜੀਆ ਅਪਣਾ ਕੀਆ॥ ਅੰਨੁ ਨ ਖਾਇਆ ਸਾਦੁ ਗਵਾਇਆ॥***
***ਬਹੁ ਦੁਖੁ ਪਾਇਆ ਦੂਜਾ ਭਾਇਆ॥ ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ॥***

***ਪੰਨਾ - 467***

ਵਸਤਰ ਨਹੀਂ ਪਾਉਂਦਾ ਤਾਂ ਫੇਰ ਮੌਸਮ ਦਾ ਕਹਿਰ ਸਹਾਰ।

***ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ॥***
***ਪਗ ਉਪੇਤਾਨਾ ਅਪਣਾ ਕੀਆ ਕਮਾਨਾ॥*** ***ਪੰਨਾ - 467***

ਚੁੱਪ ਕਰ ਗਿਆ, ਜੀ ਮੈਂ ਤਾਂ ਬੋਲਣਾ ਹੀ ਨਹੀਂ। ਜ਼ੁਬਾਨ ਤਾਂ ਪ੍ਰਮੇਸ਼ਰ ਨੇ ਦਿਤੀ ਸੀ। ਮੋਨ ਤਾਂ ਉਸ ਸਮੇਂ ਚੁੱਪ ਹੋਵੇਗਾ ਜਦੋਂ ਗੁਰੂ ਦਾ ਗਿਆਨ ਪ੍ਰਾਪਤ ਹੋਣੈ। ਜੁੱਤੀ ਨਹੀਂ ਜੀ ਪਾਉਣੀ। ਤੈਨੂੰ ਕਿਸੇ ਨੇ ਮਜ਼ਬੂਰ ਤਾਂ ਨਹੀਂ ਕਰਿਆ। ਕੰਡੇ ਲਗਦੇ ਨੇ, ਕੱਢੀ ਜਾਹ।

***ਅਲੁ ਮਲੁ ਖਾਈ ਸਿਰਿ ਛਾਈ ਪਾਈ॥ ਮੂਰਖਿ ਅੰਧੈ ਪਤਿ ਗਵਾਈ॥***

*ਪੰਨਾ - 467*

ਅਖੀਰ ਤੇ ਫੈਸਲਾ ਕਰਦੇ ਨੇ ਕਿ ਤੂੰ ਅੰਨ੍ਹਾ ਤੇ ਮੂਰਖ ਹੈਂ, ਆਪਣੀ ਪਤਿ ਗਵਾ ਲਈ ਤੂੰ। ਨਾਮ ਤੋਂ ਬਿਨਾਂ ਸਹੀ ਪੋਸ਼ਟਿਕ ਖੁਰਾਕ ਖਾਣੀ ਛੱਡ ਕੇ ਮੈਲੀਆਂ ਖੁਰਾਕਾਂ ਖਾਂਦਾ ਰਿਹੈਂ। ਅਸਲੀ ਗੱਲ ਕੀ ਹੈ? ਸਤਿਗੁਰਾਂ ਦਾ ਫੁਰਮਾਨ ਹੈ -

***ਵਿਣੁ ਨਾਵੈ ਕਿਛੁ ਥਾਇ ਨ ਪਾਈ॥***
***ਰਹੈ ਬੇਬਾਣੀ ਮੜੀ ਮਸਾਣੀ॥ ਅੰਧੁ ਨ ਜਾਣੈ ਫਿਰਿ ਪਛੁਤਾਣੀ॥***
***ਸਤਿਗੁਰੁ ਭੇਟੇ ਸੋ ਸੁਖੁ ਪਾਏ।। ਹਰਿ ਕਾ ਨਾਮੁ ਮੰਨਿ ਵਸਾਏ॥***

***ਪੰਨਾ - 467***

ਨਾਮ ਦਾ ਤਾਂ ਤੈਨੂੰ ਪਤਾ ਹੀ ਨਹੀਂ ਲੱਗਿਆ। ਜੰਗਲ ਬੀਆਬਾਨਾਂ ਵਿਚ ਰਹਿ ਕੇ ਉਮਰ ਕੱਟ ਲਈ। ਨਾਮ ਪ੍ਰਾਪਤੀ ਤੋਂ ਬਿਨਾਂ ਪਛਤਾਉਣਾ ਪਵੇਗਾ। ਇਨ੍ਹਾਂ ਗੱਲਾਂ ਨੇ ਤਾਂ ਕਿਸੇ ਲੇਖੇ 'ਚ ਨਹੀਂ ਪੈਣਾ, ਥਾਂ ਨਹੀਂ ਪੈਂਦੀਆਂ।

ਭਾਈ ਭਗੀਰਥ ਮਨਸੁਖ ਨੂੰ ਕਹਿਣ ਲੱਗਾ, "ਤੇਰੀ ਜੋ ਸ਼ਰਧਾ ਖਤਮ ਹੋ ਗਈ ਹੈ ਉਹ ਕੇਵਲ ਕੋਈ ਨਾ ਕੋਈ ਭੇਖ ਬਣਾ ਕੇ ਸਰੀਰ ਨੂੰ ਦੁਖੀ ਕਰਨ ਵਾਲੇ ਅਗਿਆਨੀਆਂ ਨਾਲ ਵਾਹ ਪਾ ਕੇ ਹੋਈ ਹੈ, ਸੱਚ ਦਾ ਕਾਲ ਪੂਰੇ ਸਤਿਗੁਰੂ ਬਿਨਾਂ ਪੈ ਰਿਹਾ ਹੈ। ਸਤਿਗੁਰੂ ਪਾਸ ਨਾਮ ਰਤਨ ਹੈ। ਜਦੋਂ ਨਾਮ ਮਨ ਵਿਚ ਵਸ ਗਿਆ, ਉਸ ਸਮੇਂ ਦ੍ਵੈਤ ਭਾਵ, ਅਹੰਭਾਵ ਖਤਮ ਹੋ ਕੇ ਸਾਰੀਆਂ ਵਾਸ਼ਨਾਵਾਂ ਦਾ ਨਾਸ਼ ਹੋ ਜਾਂਦਾ ਹੈ ਅਤੇ ਮਾਇਕ ਮਨ ਦਾ ਭੀ ਨਾਸ਼ ਹੋ ਜਾਂਦਾ ਹੈ। ਸੱਚ ਦਾ ਪ੍ਰਕਾਸ਼ ਅੰਤਸ਼ਕਰਣ ਵਿਚ ਹੋ ਕੇ ਪ੍ਰੇਮ ਅਨੰਦੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਓਹੀਓ ਸੁਖ ਪਾਉਂਦੇ ਨੇ***
***ਮਿਲਦਾ ਹੈ ਸਤਿਗੁਰ ਜਿਨ੍ਹਾਂ ਨੂੰ - 2, 2.***
***ਮਿਲਦਾ ਹੈ ਸਤਿਗੁਰ ਜਿਨ੍ਹਾਂ ਨੂੰ - 2, 2.***
***ਓਹੀਓ ਸੁਖ ਪਾਉਂਦੇ ਨੇ ............... -2***

ਵਾਹਿਗੁਰੂ ਜੀ ਹਰ ਘਟ ਵਿਚ ਵਸਦੇ ਹਨ। ਸਾਰੇ ਸਰੀਰ ਵਿਚ ਉਨ੍ਹਾਂ ਦਾ ਵਾਸਾ ਹੈ, ਕੋਈ ਪ੍ਰਮਾਣੂ ਕੀਟਾਣੂ ਵਾਹਿਗੁਰੂ ਜੀ ਦੀ ਹੋਂਦ ਬਿਨਾਂ ਨਹੀਂ ਹੈ। ਉਨ੍ਹਾਂ ਦੇ ਦਰਸ਼ਨ ਦਸਵੇਂ ਦੁਆਰ ਸੁਰਤੀ ਪਹੁੰਚ ਕੇ ਹੁੰਦੇ ਹਨ ਕਿਉਂਕਿ ਉਥੇ ਉਹ ਬਿਅੰਨ ਅਖੜੀਆਂ (ਦਿਬਯ ਦ੍ਰਿਸ਼ਟ) ਪ੍ਰਾਪਤ ਹੋ ਜਾਂਦੀ ਹੈ ਜਿਸ ਰਾਹੀਂ ਪ੍ਰਭੂ ਦੇ ਦਰਸ਼ਨ ਸਾਰਿਆਂ ਬ੍ਰਹਿਮੰਡਾਂ ਵਿਚ ਰਮੇਂ ਹੋਏ ਦੇ ਹੁੰਦੇ ਹਨ। ਪਰ ਉਹ ਦਰਵਾਜ਼ਾ ਦੁਖਾਂ ਨੂੰ ਸੁਖ ਜਾਣ ਕੇ ਅਤੇ ਕ੍ਰੋਧ ਦੀ ਥਾਂ ਖਿਮਾ ਦਾ ਸ਼ਿੰਗਾਰ ਕਰਕੇ ਲੰਘ ਹੁੰਦਾ ਹੈ। ਆਸ਼ਾਵਾਂ ਅੰਦੇਸ਼ਿਆਂ ਦੇ ਬਜਰ ਕਪਾਟ ਖੁਲ੍ਹ ਜਾਂਦੇ ਹਨ।

***ਦੂਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥***
***ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੇ॥ ਪੰਨਾ-877***

ਗੁਰੂ ਮਹਾਰਾਜ ਫੁਰਮਾਨ ਕਰਦੇ ਨੇ ਕਿ ਜਦ ਪੂਰਾ ਸਤਿਗੁਰੂ ਮਿਲ ਜਾਂਦੈ, ਉਸ ਦੇ ਦਿਤੇ ਸ਼ਬਦ ਦੀ ਕਮਾਈ ਕਰਕੇ ਨਿਹਕੇਵਲ ਪਦ ਪ੍ਰਾਪਤ ਹੋ ਜਾਇਆ ਕਰਦੈ, ਉਚੀ ਅਵਸਥਾ ਵਿਚ ਪ੍ਰਾਪਤੀ ਹਾਸਲ ਕਰ ਲੈਂਦਾ ਹੈ ਤੇ ਹਉਮੈ ਜਿਹੜੀ ਹੈ ਉਹਨੂੰ ਵਾਹਿਗੁਰੂ ਗੁਰਮੰਤਰ ਦਾ ਅਭਿਆਸ ਕਰਨ ਤੇ ਖਤਮ ਹੋ ਕੇ ਸੱਚ ਦਾ ਪ੍ਰਕਾਸ਼ ਹੋ ਜਾਂਦਾ ਹੈ। ਹਉਮੈ ਇਕ ਨੁਕਤਾ ਹੈ, ਸਿਰਫ ਇਕ ਨੁਕਤਾ। ਇਸ ਦਾ ਬਹੁਤ ਵੱਡਾ ਵਿਸਥਾਰ ਨਹੀਂ ਹੈ। ਇਹ **seed** (ਬੀਜ) ਹੈ ਜਿਵੇਂ ਬਹੁਤ ਹੀ ਛੋਟਾ ਬੋਹੜ ਦਾ **seed** (ਬੀਜ) ਹੁੰਦੈ, ਖਸਖਸ ਦੇ ਦਾਣੇ ਨਾਲੋਂ ਵੀ ਛੋਟਾ ਹੁੰਦੈ ਪਰ ਵਿਸਥਾਰ ਕਿੰਨਾ ਹੈ ਉਸ ਬੀਜ ਦੇ ਅੰਦਰ। ਇਸੇ ਤਰ੍ਹਾਂ ਇਹ ਇਕ

ਨੁਕਤਾ ਹੈ। ਇਹ 'ਮਹਿਰਮ' ਸੀਗਾ। ਉਰਦੂ ਦਾ ਅੱਖਰ ਹੈ 'ਮਹਿਰਮ'। ਜੇ ਹੇਠਾਂ ਨੁਕਤਾ ਲਗ ਜਾਵੇ ਤਾਂ 'ਮੁਜਰਮ' ਬਣ ਜਾਂਦੈ। ਇਕ ਨੁਕਤੇ ਦਾ ਫਰਕ ਹੈ ਸਾਰਾ ਹੀ। ਉਸ ਹਉਮੈ ਦੇ ਨੁਕਤੇ ਨੇ ਇਹਨੂੰ ਪ੍ਰਮੇਸ਼ਰ ਨਾਲੋਂ ਤੋੜ ਕੇ ਦੁਖੀ ਕਰ ਦਿਤੈ। ਇਹਦਾ ਜੇ ਹਉਮੈ ਦਾ ਨੁਕਤਾ ਟੁੱਟ ਜਾਵੇ - ਨਾਮ ਜਪਣ ਦੇ ਨਾਲ, ਫੇਰ ਕੀ ਹੁੰਦੈ? ਸਾਰਾ ਸੰਸਾਰ ਹੀ ਆਪਣਾ ਹੋ ਜਾਂਦੈ, ਪਤਾ ਹੀ ਨਹੀਂ ਲਗਦਾ, ਮੈਂ ਸੰਸਾਰ ਵਿਚ ਹਾਂ ਕਿ ਸੰਸਾਰ ਮੇਰੇ ਵਿਚ ਹੈ। ਵਿਚੇ ਹੀ ਘੁਲ ਮਿਲ ਜਾਂਦੈ, ਕਿਸੇ ਨੂੰ ਵੀ ਬੁਰਾ ਨਹੀਂ ਸਮਝਦਾ, ਕੋਈ ਬੇਗਾਨਾ ਦਿਸਦਾ ਹੀ ਨਹੀਂ।

*ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ।।*
*ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ।।*
*ਪੰਨਾ - 610*

ਇਕ ਨੁਕਤੇ ਨੇ ਹੀ ਇਹਨੂੰ ਮੁਜਰਮ ਬਣਾਇਆ ਹੋਇਐ। ਉਹ ਨੁਕਤਾ ਟੁੱਟ ਗਿਆ, ਫੇਰ ਆਪੇ ਹੀ ਆਪ ਹੋ ਜਾਂਦੈ। ਸੋ ਇਸ ਤਰ੍ਹਾਂ ਮਹਾਰਾਜ ਜੀ ਕਹਿੰਦੇ ਨੇ ਕਿ ਜਿਹੜੀ ਹਉਮੈ ਹੈ ਇਹਨੂੰ ਸ਼ਬਦ ਜਾਲਦੈ। ਕੋਈ ਦੁਕਾਨ ਤਾਂ ਹੈ ਨਹੀਂ ਇਹਦੀ ਲੇਕਿਨ ਗੁਰੂ ਮਹਾਰਾਜ ਨੇ ਇਸ਼ਾਰਾ ਕਰ ਦਿਤਾ -

*ਜਿਸੁ ਵਖਰ ਕਉ ਲੈਨਿ ਤੂ ਆਇਆ॥*
*ਰਾਮ ਨਾਮੁ ਸੰਤਨ ਘਰਿ ਪਾਇਆ॥* *ਪੰਨਾ - 283*

ਫੇਰ ਮੁੱਲ ਕੀ ਦੇਣਾ ਚਾਹੀਦੈ ਇਹਦਾ? ਪੈਸੇ ਟਕੇ, ਘਰ ਬਾਰ? ਗੁਰੂ ਮਹਾਰਾਜ ਫੁਰਮਾਨ ਕਰਦੇ ਨੇ ਕਿ ਨਹੀਂ, ਹੰਗਤਾ ਤੇ ਮਮਤਾ ਦੇ ਦਿਓ ਇਹਦੇ ਬਦਲੇ। ਜਿਹੜੀ **I and My** ਹੈ, (ਮੈਂ ਤੇ ਮੇਰੀ ਹੈ) ਇਹਨੂੰ ਗੁਰੂ ਹਵਾਲੇ ਕਰ, ਇਹ ਬਹੁਤ ਭੈੜੀ ਚੀਜ਼ ਹੈ। ਐਨੀ ਗੰਦੀ ਚੀਜ਼ ਨੂੰ ਸੰਸਾਰ ਆਪਣੇ ਕੋਲ ਰੱਖੀ ਬੈਠਾ ਹੈ, ਨਹੀਂ ਤਾਂ ਇਹ ਰੱਬ ਬਣ ਜਾਵੇ ਜੋ ਇਸ ਦਾ ਅਸਲੀ ਸਰੂਪ ਹੈ, ਅਸਲੀ ਮੈਂ ਹੈ। ਜੇ ਇਹ ਦੋ ਚੀਜ਼ਾਂ ਆਪਣੇ 'ਚੋਂ ਕੱਢ ਦੇਵੇ, ਫੇਰ ਫਰਕ ਨਹੀਂ ਹੋਇਆ ਕਰਦਾ -

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥* *ਪੰਨਾ - 1375*

'ਮੈਂ' ਕਿਉਂ ਸੀ ਕਿਉਂਕਿ ਹੰਗਤਾ ਨੂੰ ਕੋਲ ਰੱਖੀ ਬੈਠਾ ਸੀ। ਜਦੋਂ ਹੰਗਤਾ ਤੇ ਮਮਤਾ ਛੱਡ ਦਿਤੀ, ਫੇਰ ਬਾਕੀ ਕੀ ਰਹਿ ਗਿਆ? ਮੈਂ ਮਰ ਗਈ, 'ਹਉਂ ਮੂਆ ਖੁਦਾ ਹੂਆ।' ਫੇਰ ਤਾਂ ਬਾਕੀ ਕੁਛ ਨਾ ਰਿਹਾ, ਇਕ ਪਰਮੇਸ਼ਰ ਰਹਿ ਗਿਆ। ਪਹਿਲਾਂ ਵੀ ਪ੍ਰਮੇਸ਼ਰ ਹੈ -

*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥*
*ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ॥* *ਪੰਨਾ - 705*

ਪਹਿਲਾਂ ਵੀ ਇਹ ਹੀ ਸੀ, ਅੱਜ ਸਾਰਿਆਂ ਵਿਚ ਵੀ ਇਹੀ ਹੈ ਤੇ ਅੰਤ ਵਿਚ ਵੀ ਇਹ ਹੀ ਹੋਵੇਗਾ ਤੇ 'ਮੈਂ' 'ਤੂੰ' ਕਿਥੋਂ ਬਣ ਗਏ? ਕਹਿੰਦੇ ਹਉਮੈ ਨੇ ਬਣਾ ਦਿਤੇ।

*ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥*
*ਪੰਨਾ - 946*

ਨਾਮ ਨੂੰ ਭੁੱਲ ਗਿਆ। ਇਹ ਜਿਹੜਾ ਗਿਆਨ ਸੀ, ਇਹ ਤੂੰ ਭੁੱਲ ਗਿਆ ਕਿ ਇਹ ਸਾਰਾ ਇਕੋ ਹੀ ਹੈ, ਦੂਜਾ ਨਹੀਂ ਹੈ।

*ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥*

*ਤਿਸ ਤੇ ਭਿੰਨ ਨਹੀ ਕੋ ਠਾਉ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥*
*ਪੰਨਾ - 294*

ਕੋਈ ਵੀ ਨਹੀਂ ਹੈ ਉਹਦੇ ਬਗੈਰ ਤਾਂ। ਗੁਰਮੁਖ ਦੀ ਕ੍ਰਿਪਾ ਨਾਲ ਇਸ ਗਿਆਨ ਨੂੰ ਹਿਰਦੇ 'ਚ ਵਸਾ ਕੇ ਪਰਮ ਸੁੱਖੀ ਹੋ ਜਾ, ਪਰ ਇਹ ਮਿਲਣਾ ਨਹੀਂ ਹੈ ਜਦ ਤਕ ਗੁਰਮੰਤਰ ਨਹੀਂ ਮਿਲਦਾ, ਓਨਾਂ ਚਿਰ ਇਹ ਹਉਮੈ ਨਹੀਂ ਮਿਟਦੀ। ਹੁਣ ਨਾਮ ਦਾ ਮੁੱਲ ਕੀ ਦੇਣੈ? ਪਹਿਲਾਂ ਹੀ ਕਹਿ ਦਿਤਾ ਮਹਾਰਾਜ ਨੇ ਕਿ ਨਾਮ ਲੈਣਾ ਹੈ?

ਸਾਡੇ ਤਾਂ ਐਵੇਂ ਗਿਣਤੀ ਕਰੀਂ ਜਾਂਦੇ ਨੇ ਕਿ ਐਨਿਆਂ ਨੂੰ ਅੰਮ੍ਰਿਤ ਛਕਾ ਦਿਤਾ, ਐਨਿਆਂ ਨੂੰ ਛਕਾ ਦਿਤਾ। ਐਨਾ ਸਸਤਾ ਤਾਂ ਨਹੀਂ ਨਾਮ (ਗੁਰਮੰਤਰ) ਮਿਲਦਾ, ਪ੍ਰੇਮੀਆਂ! ਨਾਮ ਤਾਂ ਬਹੁਤ ਔਖਾ ਹੈ, ਬਹੁਤ ਔਖਾ ਮਿਲਦੈ ਜ਼ਿੰਦਗੀ ਵਿਚ। ਜੇ ਗੁਰੂ ਦੀ ਪੂਰੀ ਕ੍ਰਿਪਾ ਹੋ ਜਾਵੇ ਤਾਂ ਨਾਮ ਮਿਲਦੈ। ਇਹਨੂੰ ਚਾਹੇ ਅੰਮ੍ਰਿਤ ਕਹਿ ਲਓ, ਚਾਹੇ ਨਾਮ ਕਹਿ ਲਓ, ਗੱਲ ਇਕੋ ਹੀ ਹੈ ਕਿਉਂਕਿ ਮਹਾਰਾਜ ਜੀ ਨੇ ਐਸਾ ਫੁਰਮਾਨ ਕੀਤਾ ਹੈ ਕਿ ਇਹ ਹੀ ਨਾਮ ਅੰਮ੍ਰਿਤ ਹੈ -

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥*
*ਸਗਲ ਸਮਿਗ੍ਰੀ ਏਕਸੁ ਘਟ ਮਾਹਿ।। ਅਨਿਕ ਰੰਗ ਨਾਨਾ ਦ੍ਰਿਸਟਾਹਿ॥*
*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥*
*ਪੰਨਾ - 293*

ਨਾਮ ਬਾਹਰੋਂ ਨਹੀਂ ਮਿਲਦਾ, ਇਹ ਤਾਂ ਰੋਮ ਰੋਮ ਵਿਚ ਰਮੀ ਹੋਈ ਗਿਆਨ ਦੀ ਪ੍ਰਕਾਸ਼ਮਈ ਪ੍ਰਬਲ ਸ਼ਕਤੀ ਹੈ। ਗੁਰ ਸ਼ਬਦ ਦੀ ਪੂਰੀ ਕਮਾਈ ਕਰਕੇ ਹਉਮੈ ਦਾ ਨਾਸ਼ ਹੋਣ ਉਪਰੰਤ ਅੰਦਰੋਂ ਹੀ ਗੁਰੂ ਕ੍ਰਿਪਾ ਰਾਹੀਂ ਇਸਦਾ ਪ੍ਰਕਾਸ਼ ਹੋ ਜਾਂਦਾ ਹੈ।

*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293*

ਐਨਾ ਅਨੰਦ ਹੈ, ਐਨੀ ਅਫੁਰ ਅਵਸਥਾ ਹੈ ਕਿ ਉਹ ਦੱਸੀ ਹੀ ਨਹੀਂ ਜਾ ਸਕਦੀ। ਸੁਰਤ ਅਨੰਦ ਤਾਂ ਮਾਣਦੀ ਹੈ ਪਰ ਉਸ ਆਨੰਦ ਵਿਚ ਪੂਰਨ ਰੂਪ ਵਿਚ ਲੀਨ ਹੋਈ ਹੋਣ ਕਰਕੇ ਕੁਛ ਦਸ ਨਹੀਂ ਸਕਦੀ।

*ਤਿਨਿ ਦੇਖਿਆ ਜਿਸੁ ਆਪਿ ਦਿਖਾਏ॥*
*ਨਾਨਕ ਤਿਸ ਜਨ ਸੋਝੀ ਪਾਏ।। ਪੰਨਾ - 293*

ਉਹ ਜਿਸ ਤੇ ਕ੍ਰਿਪਾ ਕਰਦੈ ਉਹਨੇ ਦੇਖ ਲਿਆ ਤੇ ਉਸੇ ਨੂੰ ਸੋਝੀ ਹੋ ਗਈ ਇਸ ਗੱਲ ਦੀ। ਸੋ ਇਹ ਨਾਮ ਜਿਸਨੂੰ ਅੰਮ੍ਰਿਤ ਨਾਮ ਕਹਿੰਦੇ ਨੇ, ਖੋਜਦਾ ਫਿਰਦੈ ਸਾਰਾ ਸੰਸਾਰ, ਪਰ ਇਹ ਹੱਥ ਨਹੀਂ ਆਇਆ ਕਰਦਾ। ਇਸ ਤਰ੍ਹਾਂ ਫੁਰਮਾਨ ਹੈ -

*ਧਾਰਨਾ - ਬਿਨਾਂ ਗੁਰਾਂ ਤੋਂ ਨਾਮ ਨਹੀਂਓਂ ਮਿਲਦਾ,*
*ਖੋਜਦੀ ਹੈ ਸਾਰੀ ਦੁਨੀਆਂ - 2, 2.*
*ਮੇਰੇ ਪਿਆਰੇ, ਖੋਜਦੀ ਹੈ ਸਾਰੀ ਦੁਨੀਆਂ - 2, 2.*
*ਬਿਨਾਂ ਗੁਰਾਂ ਤੋਂ ਨਾਮ ਨਹੀਂਓਂ ਮਿਲਦਾ...- 2*

*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥ ਪੰਨਾ - 649*

ਵਿਚਾਰ ਕਰ ਲਓ, ਪੂਰੇ ਸਤਿਗੁਰੂ ਤੋਂ ਬਗੈਰ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ ਲੇਕਿਨ ਪੂਰੇ ਭਾਗ ਦੀ ਵੀ ਸ਼ਰਤ ਹੈ। ਪੂਰੇ ਭਾਗਾਂ ਵਾਲਿਆਂ ਨੂੰ ਸਤਿਗੁਰੂ ਕਿਵੇਂ ਮਿਲਦੈ, ਮਹਾਰਾਜ ਫੁਰਮਾਨ ਕਰਦੇ ਨੇ -

***ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥ ਪੰਨਾ - 649***

ਪੂਰੇ ਭਾਗ ਬਣਨ ਤਾਂ ਮਿਲਦਾ ਹੈ -

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥ ਪੰਨਾ - 450***

ਗੁਰੂ ਮਿਲਣ ਤੇ ਉਹ ਫਿਰ ਕਰੇਗਾ ਕੀ? ਕਹਿੰਦੇ ਨਾਮ ਹੁੰਦੈ ਉਹਦੇ ਕੋਲ ਜਿਸ ਰਾਹੀਂ ਉਹ ਭਵਜਲ ਸੰਸਾਰ ਨੂੰ ਪਾਰ ਕਰ ਦਿੰਦਾ ਹੈ -

***ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ॥ ਪੰਨਾ - 1422***

ਨਾਮ ਰੂਪੀ ਰਤਨ ਗੁਰੂ ਕੋਲ ਹੋਇਆ ਕਰਦਾ ਹੈ। ਉਹ ਰਤਨ ਕੱਢ ਕੇ ਪ੍ਰਗਾਸ ਕਰ ਦਿੰਦੈ ਜਦ ਅਤਿ ਦਇਆਲ ਹੁੰਦੈ। ਬਾਕੀਆਂ ਨੂੰ ਨਹੀਂ ਮਿਲਦਾ, ਹੋਰ ਸਭ ਵਾਂਝੇ ਰਹਿ ਜਾਂਦੇ ਹਨ।

***ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ।।***
***ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ।।***
***ਪੰਨਾ - 650***

ਨਾਮ ਦੀ ਪ੍ਰਾਪਤੀ ਲਈ ਸਤਿਗੁਰੂ ਦੀ ਦਇਆਲਤਾ ਜ਼ਰੂਰੀ ਹੈ, ਗੁਰੂ ਜੀਵ ਭਾਵ ਦਾ ਨਾਸ਼ ਕਰਕੇ ਆਤਮ ਭਾਵ ਦ੍ਰਿੜ੍ਹ ਕਰਾ ਕੇ ਜੀਵ-ਬ੍ਰਹਮ ਨੂੰ ਇਕ ਕਰਕੇ ਨਿਸ਼ਚਾ ਕਰਾ ਦਿੰਦਾ ਹੈ -

***ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ***
***ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥ ਪੰਨਾ - 306***

ਬਗੈਰ ਗੁਰੂ ਤੋਂ ਨਾਮ ਨਹੀਂ ਪ੍ਰਾਪਤ ਹੋਇਆ ਕਰਦਾ। ਸੋ ਇਸ ਤਰ੍ਹਾਂ ਫੁਰਮਾਨ ਹੈ -

***ਜਿਸੁ ਵਖਰ ਕਉ ਲੈਨਿ ਤੂ ਆਇਆ॥***
***ਰਾਮ ਨਾਮੁ ਸੰਤਨ ਘਰਿ ਪਾਇਆ॥ ਪੰਨਾ - 283***

ਮੁੱਲ ਕੀ ਦੇਣੈ? ਮਹਾਰਾਜ ਕਹਿੰਦੇ ਹਨ -

***ਤਜਿ ਅਭਿਮਾਨੁ ਲੇਹੁ ਮਨ ਮੋਲਿ॥ ਪੰਨਾ - 283***

ਅਭਿਮਾਨ ਕਿਸਨੂੰ ਕਹਿੰਦੇ ਨੇ। ਹੰਗਤਾ ਤੇ ਮਮਤਾ ਨੂੰ, ਮੈਂ ਅਤੇ ਮੇਰੀ ਨੂੰ; ਇਹ ਦੋ ਚੀਜ਼ਾਂ ਛੱਡ ਦੇ। ਬਾਰ-ਬਾਰ ਜ਼ਿਕਰ ਆਉਂਦਾ ਹੈ ਇਹਦਾ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ ਪੰਨਾ - 1102***

ਹੰਗਤਾ ਤੇ ਮਮਤਾ, ਇਹ ਚੀਜ਼ਾਂ ਜਿੰਨਾਂ ਚਿਰ ਤੇਰੇ ਕੋਲ ਹਨ ਤੇ ਤੂੰ ਕਹਿੰਦਾ ਹੈਂ, ਮੈਂ ਜਿਉਂਦਾ ਹਾਂ ਪਰ ਤੂੰ ਦੁਨੀਆਂ ਵਿਚ ਜਿਉਂਦਾ ਹੈਂ, ਰੱਬ ਦੇ ਘਰ ਵਿਚ ਨਹੀਂ ਜਿਉਂਦਾ। ਰੱਬ ਦੇ ਘਰ ਵਿਚ ਉਦੋਂ ਜੀਵੇਂਗਾ ਜਦ ਇਹ ਦੋ ਚੀਜ਼ਾਂ ਤੇਰੇ ਕੋਲੋਂ ਛੁਟ ਜਾਣਗੀਆਂ। ਫੇਰ ਪਰਮ ਜੀਵਨ, ਨਾਮ ਵਾਲਾ ਜੀਵਨ ਤੈਨੂੰ ਪ੍ਰਾਪਤ ਹੋ ਜਾਵੇਗਾ। ਜਦ ਤਕ ਤੇਰੇ ਕੋਲ ਹੰਗਤਾ ਤੇ ਮਮਤਾ ਨੇ, ਉਦੋਂ ਤਕ ਤੂੰ ਮਰਿਆ ਹੋਇਆ ਹੈਂ, ਜਦ ਹੰਗਤਾ ਤੇ ਮਮਤਾ ਨਾ ਰਹੀ, ਫੇਰ ਨਾਮ ਹਿਰਦੇ ਵਿਚ ਵਸ ਜਾਂਦੈ।

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ।। ਸਭੁ ਹਰਾਮੁ ਜੇਤਾ ਕਿਛੁ ਖਾਇ॥***
***ਪੰਨਾ - 142***

ਇਹ ਤਾਂ ਹਰਾਮ ਖਾਂਦੈਂ, ਜਿਉਂਦਾ ਨਹੀਂ ਹੈਂ। ਇਹ ਤਾਂ ਇਕ ਮਸ਼ੀਨ ਹੈ। ਜਿਵੇਂ ਮਸ਼ੀਨ ਵਿਚ,

ਚੱਕੀ ਵਿਚ ਦਾਣੇ ਪਾਈ ਜਾਓ, ਆਟਾ ਕੱਢ ਕੱਢ ਸੁਟੀ ਜਾਂਦੀ ਹੈ। ਇਹ ਤੇਰੇ ਵਿਚ ਪਦਾਰਥ ਪੈਂਦੇ ਨੇ ਪ੍ਰੇਮੀਆਂ – ਵਧੀਆ ਤੋਂ ਵਧੀਆ, ਕੀਮਤੀ ਤੋਂ ਕੀਮਤੀ; ਵਿਸ਼ਟਾ ਬਣਾ ਬਣਾ ਸੁੱਟੀ ਜਾਨੈ। ਤੇਰੇ ਨਾਲੋਂ ਤਾਂ ਪਸ਼ੂ ਚੰਗੇ ਨੇ। ਗਊ ਦਾ ਗੋਬਰ ਲੈਂਦੇ ਨੇ, ਚੌਂਕਾ ਲਿਪਦੇ ਨੇ। ਉਹ ਪਵਿੱਤਰ ਗਿਣਿਆ ਜਾਂਦਾ ਹੈ। ਕੁਛ ਚੰਗਾ ਹੋਣੈ ਤਾਂ ਹੀ ਲਿਖਿਆ ਹੈ। ਤੇਰੇ ਖਾਧੇ ਹੋਏ ਪਦਾਰਥਾਂ ਨੂੰ ਤਾਂ ਕੋਈ ਦੇਖਦਾ ਵੀ ਨਹੀਂ, ਮੂੰਹ 'ਚੋਂ ਥੁੱਕਾਂ ਪੈਂਦੀਆਂ ਨੇ। ਆਪ ਵੀ ਨੱਕ ਵੱਟ ਕੇ ਲੰਘਦਾ ਹੈਂ। ਸੋ ਇਹ ਜਿਉਂਦਾ ਨਹੀਂ ਹੈ, ਮਰਿਆ ਹੋਇਆ ਹੈ।

ਦੋ ਤਰ੍ਹਾਂ ਦੀ ਜ਼ਿੰਦਗੀ ਹੁੰਦੀ ਹੈ, ਇਕ ਤਾਂ ਇਹ ਜਿਹੜੀ ਮਸ਼ੀਨ ਤੁਰਦੀ ਫਿਰਦੀ ਹੈ, ਇਹਨੂੰ ਗਲਤੀ ਦੇ ਨਾਲ ਜ਼ਿੰਦਗੀ ਕਹਿੰਦੇ ਹਨ। ਇਹ ਜ਼ਿੰਦਗੀ ਨਹੀਂ ਹੈ। ਮਹਾਰਾਜ ਕਹਿੰਦੇ, ਇਹ ਮਰਿਆ ਹੋਇਆ ਹੈ। ਇਕ ਮੁਰਦਾ ਉਹ ਹੁੰਦਾ ਹੈ ਜਿਹਦੇ ਸਰੀਰ ਵਿਚੋਂ ਚੇਤਨ ਕਲਾ ਨਿਕਲ ਜਾਂਦੀ ਹੈ, ਫੇਰ ਸਰੀਰ ਹਰਕਤ ਨਹੀਂ ਕਰਦਾ। ਇਕ ਮੁਰਦਾ ਉਹ ਹੁੰਦੈ ਜਿਹਦੇ ਵਿਚ ਨਾਮ ਦੀ ਕਰੰਟ ਨਹੀਂ ਹੁੰਦੀ। ਬੈਟਰੀ ਬਾਰੇ ਸਾਰੀ ਦੁਨੀਆਂ ਜਾਣਦੀ ਹੈ ਕਿ ਜਦੋਂ ਬੈਟਰੀ ਦੁਕਾਨ ਤੇ ਪਈ ਹੋਵੇ ਉਹਨੂੰ ਕਹਿੰਦੇ ਨੇ, ਆਹ ਬੈਟਰੀ ਦੇਈਂ, ਮੈਂ ਇਹ ਕਾਰ ਸਟਾਰਟ ਕਰ ਲਵਾਂ। ਦੁਕਾਨਦਾਰ ਕਹਿੰਦਾ ਹੈ ਕਿ ਭਾਈ! ਇਹ ਬੈਟਰੀ ਤਾਂ **dead** (ਖਤਮ) ਹੈ। ਅਜੇ ਤਾਂ ਤੇਰੀ ਦੁਕਾਨ ਵਿਚੋਂ ਹੀ ਨਹੀਂ ਬਾਹਰ ਗਈ ਫੇਰ **dead** ਕਿਉਂ ਹੈ? ਕਹਿੰਦਾ, ਇਹਦੇ ਵਿਚ ਕਰੰਟ ਨਹੀਂ ਹੈ, ਚਾਰਜ ਨਹੀਂ ਹੋਈ।

ਸੋ ਸਰੀਰ ਚਾਰਜ ਹੁੰਦਾ ਹੈ ਨਾਮ ਦੇ ਨਾਲ। ਜੇ ਸਰੀਰ ਚਾਰਜ ਨਹੀਂ ਹੋਇਆ ਨਾਮ ਦੇ ਨਾਲ ਤਾਂ ਕੀ ਹੋਏਗਾ? ਕਹਿੰਦੇ ਮੁਰਦਾ ਹੈ, ਮਹਾਰਾਜ ਨੇ ਵੀ ਮੁਰਦਾ ਹੀ ਕਿਹੈ ਇਹਨੂੰ? ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ, ਹੰਗਤਾ ਤੇ ਮਮਤਾ ਛੱਡ ਦੇ। ਫੇਰ ਭਾਈ ਤੂੰ ਸੰਤਾਂ ਦੀ ਸੰਗਤ, ਸਤਿਸੰਗ ਕਰ।

***ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥***

***ਪੰਨਾ - 72***

ਜਿਥੇ ਨਾਮ ਦੀ ਵਿਚਾਰ ਹੁੰਦੀ ਹੈ, ਨਾਮੀਆਂ ਦੀ ਵਿਚਾਰ ਹੁੰਦੀ ਹੈ, ਨਾਮ ਦੀ ਮਹਿਮਾ ਦੀ ਵਿਚਾਰ ਹੁੰਦੀ ਹੈ, ਪ੍ਰਮੇਸ਼ਰ ਦੀ ਵਿਚਾਰ ਹੁੰਦੀ ਹੈ, ਉਹ ਸਤਿਸੰਗ ਹੁੰਦਾ ਹੈ। ਉਨ੍ਹਾਂ ਸੰਤਾਂ ਦੀ ਸੰਗਤ ਕਰ।

ਬਾਕੀ ਜਿਹੜੇ ਜੰਜਾਲ ਨੇ, ਜਿਨ੍ਹਾਂ ਵਿਚ ਤੂੰ ਫਸਿਆ ਪਿਆ ਹੈਂ, ਉਨ੍ਹਾਂ ਨੂੰ ਤੂੰ ਛੱਡਣ ਦਾ ਯਤਨ ਕਰ। ਜਦੋਂ ਇਹ ਚੀਜ਼ ਤੇਰੇ ਕੋਲ ਹੋ ਜਾਏਗੀ, ਫੇਰ ਜਦੋਂ ਤੂੰ ਸੰਸਾਰ ਤੋਂ ਜਾਏਂਗਾ, ਓਦੋਂ ਸੰਸਾਰ ਵਿਚ ਵੀ ਤੈਨੂੰ ਧੰਨ ਧੰਨ ਕਹਿਣਗੇ ਅਤੇ ਜਦੋਂ ਦਰਗਾਹ ਦੇ ਅੰਦਰ ਜਾਏਂਗਾ, ਜਿੰਨਿਆਂ ਮੰਡਲਾਂ ਵਿਚੋਂ ਲੰਘ ਕੇ ਜਾਏਂਗਾ, ਤੇਰਾ ਸਤਿਕਾਰ ਹੀ ਹੁੰਦਾ ਚਲਿਆ ਜਾਏਗਾ।

***ਧੰਨਿ ਧੰਨਿ ਕਹੈ ਸਭੁ ਕੋਇ॥ ਮੁਖ ਊਜਲ ਹਰਿ ਦਰਗਹ ਸੋਇ।।***
***ਪੰਨਾ - 283***

ਮੁਖ ਉਜਲਾ ਹੋ ਜਾਏਗਾ ਦਰਗਾਹ ਦੇ ਅੰਦਰ ਕਿਉਂਕਿ ਨਾਮ ਦਾ ਵਪਾਰ ਹੈ। ਪਰ ਮਹਾਰਾਜ ਕਹਿੰਦੇ, ਅਫਸੋਸ! ਸੰਸਾਰੀ ਬੰਦੇ ਸੁਣਦੇ ਤਾਂ ਹਨ ਪਰ ਅਸਾਡੇ ਬਚਨ ਉਪਰ ਭਰੋਸਾ ਨਹੀਂ ਕਰਦੇ। ਯਤਨ ਨਹੀਂ ਕਰਦੇ ਕਿ ਨਾਮ ਦਾ ਧਨ ਇਕੱਠਾ ਕਰ ਲਈਏ। ਸੁੱਤਿਆਂ ਦੀ ਰਾਤ ਲੰਘ ਜਾਂਦੀ ਹੈ, ਗੱਲਾਂ ਕਰਦਿਆਂ ਦਾ ਦਿਨ ਲੰਘ ਜਾਂਦਾ ਹੈ, ਖਾਂਦੇ ਪੀਂਦਿਆਂ ਸਮਾਂ ਲੰਘ ਜਾਂਦੈ। ਅਤਿ ਕੀਮਤੀ ਜਿਹੜਾ ਸਰੀਰ ਪ੍ਰਾਪਤ ਹੋਇਆ ਹੈ, ਉਹ ਇਹਦੇ ਹੱਥੋਂ ਨਿਕਲ ਜਾਂਦਾ ਹੈ।

***ਧਾਰਨਾ – ਤੇਰਾ ਜਨਮ ਅਮੋਲਕ ਹੀਰਾ,***
***ਕੌਡੀਆਂ ਦੇ ਭਾਅ ਜਾਂਵਦਾ – 2, 2.***
***ਮੇਰੇ ਪਿਆਰੇ, ਕੌਡੀਆਂ ਦੇ ਭਾਅ ਜਾਂਵਦਾ–2, 2***
***ਤੇਰਾ ਜਨਮ ਅਮੋਲਕ ਹੀਰਾ,.......2***

***ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥***
***ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥ ਪੰਨਾ - 156***

ਐਸਾ ਕੀਮਤੀ ਸਰੀਰ ਬਗੈਰ ਨਾਮ ਦੇ, ਕੌਡੀ ਦੇ ਬਦਲੇ ਜਾ ਰਿਹਾ ਹੈ।

***ਇਹੁ ਵਾਪਾਰੁ ਵਿਰਲਾ ਵਾਪਾਰੈ॥***
***ਨਾਨਕ ਤਾ ਕੈ ਸਦ ਬਲਿਹਾਰੈ॥ ਪੰਨਾ - 283***

ਸੰਸਾਰ ਇਸ ਗੱਲ ਨੂੰ ਸੁਣ ਕੇ ਨਹੀਂ ਮੰਨਦਾ ਕਿਉਂਕਿ ਜਦ ਤਕ ਮਨ ਸਾਥ ਨਹੀਂ ਦਿੰਦਾ ਉਦੋਂ ਤੱਕ ਕੋਈ ਗੱਲ ਨਹੀਂ ਬਣਦੀ। ਇਸ ਤਰ੍ਹਾਂ ਮਹਾਰਾਜ ਕਹਿੰਦੇ - ***ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ।। (ਪੰਨਾ - 650)*** ਸਿੱਧ ਵੀ, ਸਾਧਕ ਵੀ, ਦੇਵਤੇ ਵੀ, ਮੁਨੀ ਵੀ, ਨਾਮ ਨੂੰ ਖੋਜਦੇ ਫਿਰਦੇ ਨੇ। ਪਰ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ ਕਿਉਂਕਿ ਜੇ ਤਾਂ ਗੁਰੂ ਮਿਲ ਗਿਆ ਫੇਰ ਤਾਂ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ; ਜੇ ਨਹੀਂ ਮਿਲਿਆ, ਫੇਰ ਨਹੀਂ ਹੁੰਦੀ। ਭਾਈ ਮਨਸੁਖ ਜੀ ਤੁਸੀਂ ਜਾਣਦੇ ਹੀ ਹੋਵੋਂਗੇ ਕਿ ਅੱਜਕਲ੍ਹ ਗੁਰੂਆਂ ਦਾ ਕੀ ਹਾਲ ਹੈ, ਕਲਜੁਗੀ ਗੁਰੂ ਚੇਲੇ ਭਾਲਦੇ ਫਿਰਦੇ ਹਨ। ਚੇਲੇ ਸਾਜ ਵਜਾਉਂਦੇ ਹਨ, ਗੁਰੂ ਤਾਲ ਤੇ ਨਚਦੇ ਹਨ, ਗੁਰੂ ਆਪ ਹੀ ਨਾਮ ਤੋਂ ਹੀਣੇ ਹਨ, ਪਾਖੰਡ ਵਿਚ ਆਪ ਭੀ ਗ੍ਰਸਤ ਹਨ, ਚੇਲਿਆਂ ਨੂੰ ਭੀ ਪਾਖੰਡੀ ਬਣਾ ਦਿੰਦੇ ਹਨ। ਕੱਚੇ ਗੁਰੂ, ਅੰਨੇ ਗੁਰੂ, ਪੰਡਿਤ ਗੁਰੂ ਸੰਸਾਰ ਤੇ ਅਨੁਭਵ ਵਿਹੂਣੇ ਆਪ ਭੀ ਡੁਬਦੇ ਹਨ ਅਤੇ ਚੇਲਿਆਂ ਨੂੰ ਭੀ ਛੱਲਾਂ ਮਾਰਦੇ ਭਵਜਲ ਰੂਪੀ ਸਾਗਰ ਵਿਚ ਡਬੋ ਦਿੰਦੇ ਹਨ। ਸਮਰੱਥ ਗੁਰੂ ਨਹੀਂ ਮਿਲਦਾ। ਮਨਸੁਖ ਜੀ! ਗੁਰੂ ਨਾਨਕ ਜੀ ਦਾ ਮਤ ਹੈ ਕਿ ਵਾਹਿਗੁਰੂ ਜੀ ਸਭ ਦੇ ਅੰਦਰ ਵਸਦੇ ਹਨ। ਸਮਰੱਥ ਗੁਰੂ ਸਰੀਰ ਰੂਪੀ ਘਰ ਵਿਚ ਹੀ ਵਾਹਿਗੁਰੂ ਜੀ ਦਾ ਘਰ ਵਿਖਾ ਦਿੰਦਾ ਹੈ।

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥ ਪੰਨਾ - 1291***

ਇਸ ਸਰੀਰ ਦੇ ਅੰਦਰ ਜੋ ਪ੍ਰਮੇਸ਼ਰ ਦਾ ਘਰ ਦਿਖਾ ਦੇਵੇ, ਉਹ ਸਤਿਗੁਰੂ ਹੁੰਦੈ। ਪਹਿਲਾਂ ਗੁਰੂ ਤੋਂ ਗੁਰਮੰਤਰ ਮਿਲਦੈ। ਗੁਰਮੰਤਰ ਦਾ ਜਾਪ ਕਰਦਿਆਂ ਹੌਲੀ ਹੌਲੀ ਸੁਰਤ ਇਕਾਗਰਤਾ ਦੇ ਘਰ ਪੁਜਦੀ ਹੈ ਅਤੇ ਫਿਰ ਅੰਦਰ ਹੀ ਅੰਦਰ ਚੜ੍ਹਾਈ ਕਰਦੀ ਹੈ। ਇਕ ਸਮਾਂ ਆਉਂਦਾ ਹੈ ਜਦੋਂ ਹਉਮੈ ਦਾ ਰੋਗ ਘਟਦਾ ਘਟਦਾ ਬਿਲਕੁਲ ਹੀ ਘਟ ਜਾਂਦਾ ਹੈ। ਹਉਮੈ ਦੂਰ ਹੁੰਦਿਆਂ ਹੀ ਨਾਮ ਦਾ ਪ੍ਰਕਾਸ਼ ਹੋ ਜਾਇਆ ਕਰਦੈ। ਸਾਧਸੰਗਤ ਜੀ! ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥ ਭਾਈ ਗੁਰਦਾਸ ਜੀ, ਵਾਰ 13/2***

ਜਦੋਂ 'ਵਾਹਿਗੁਰੂ' ਮੰਤਰ ਮਿਲ ਗਿਆ ਫੇਰ ਇਹਨੇ ਹਉਮੈ ਦਾ ਨਾਸ਼ ਕਰ ਦੇਣੈ। ਜਦ ਹਉਮੈ ਦਾ ਨਾਸ਼ ਹੋ ਗਿਆ, ਫੇਰ ਨਾਮ ਦੀ ਵੀ ਪ੍ਰਾਪਤੀ ਹੋ ਜਾਣੀ ਹੈ। ਮੰਤਰ ਵਾਸਤੇ ਹੀ ਮਹਾਰਾਜ ਨੇ ਕਿਹਾ ਹੈ -

***ਗੁਰਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥ ਪੰਨਾ - 1357***

ਜਿਨ੍ਹਾਂ ਨੂੰ ਹਾਲੇ ਗੁਰੂ ਤੋਂ ਮੰਤਰ ਹੀ ਨਹੀਂ ਮਿਲਿਆ, ਉਨ੍ਹਾਂ ਦਾ ਜਨਮ ਧਿਰਕਾਰਯੋਗ ਹੈ, ਭ੍ਰਿਸ਼ਟਿਆ ਹੋਇਆ ਜਨਮ ਹੈ -

***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥ ਪੰਨਾ - 1357***

ਕੁੱਤੇ, ਬਿੱਲੇ, ਸੱਪ, ਗਧੇ, ਕਾਂ ਦੇ ਬਰਾਬਰ ਉਨ੍ਹਾਂ ਦਾ ਜੀਵਨ ਹੈ - ਚਾਹੇ ਪੜ੍ਹੇ ਲਿਖੇ ਹੋਏ ਨੇ, ਚਾਹੇ ਪੈਸੇ ਵਾਲੇ ਨੇ, ਕੁਛ ਵੀ ਹੈ। ਇਸ ਤਰ੍ਹਾਂ ਭੇਖਾਂ ਦੇ ਨਾਲ ਨਹੀਂ ਕੁਛ ਵੀ ਬਣਦਾ, ਚਾਹੇ ਕਿੰਨੇ ਹੀ ਭੇਖ ਧਾਰ ਲਓ, ਨਹੀਂ ਮਨ ਨੂੰ ਸ਼ਾਂਤੀ ਆਉਂਦੀ। ਇਹ ਸ਼ਾਂਤੀ ਤਾਂ ਓਦੋਂ ਆਉਣੀ ਹੈ ਜਦ ਨਾਮ ਦੀ ਪ੍ਰਾਪਤੀ

ਹੋਣੀ ਹੈ ਤੇ ਇਸ ਨਾਮ ਦੀ ਜਿਹੜੀ ਚਾਬੀ ਹੈ ਉਹ ਗੁਰੂ ਨੂੰ ਸੌਂਪੀ ਹੋਈ ਹੈ।

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ।।***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ।।   ਪੰਨਾ - 205***

ਜਿੰਨਾਂ ਚਿਰ ਗੁਰੂ ਦੀ ਸ਼ਰਨ ਵਿਚ ਨਹੀਂ ਆਉਂਦਾ, ਚਾਬੀ ਨਹੀਂ ਮਿਲਦੀ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਕੁੰਜੀ ਪਿਆਰਿਆ!***
***ਮਿਲ ਜਾਊ ਪੂਰਿਆਂ ਗੁਰਾਂ ਤੋਂ - 2, 2***

***ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥***
***ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥***
***ਪੰਨਾ - 1237***

***ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥***
***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥   ਪੰਨਾ - 124***

ਸੋ ਇਸ ਤਰ੍ਹਾਂ ਜਦ ਤਕ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ, ਗੁਰੂ ਦਾ ਮਿਲਾਪ ਨਹੀਂ ਹੁੰਦਾ, ਓਨੀ ਦੇਰ ਤਕ ਅੰਦਰਲੇ ਰਸਤੇ ਦਾ ਪਤਾ ਨਹੀਂ ਲਗਦਾ। ਬਾਕੀ ਜੋ ਨੱਚਣਾ, ਟੱਪਣਾ, ਨੰਗੇ ਰਹਿਣਾ, ਨਾ ਰੋਟੀ ਖਾਣੀ - ਇਹ ਸਾਰੇ ਫੋਕਟ ਕਰਮ ਹਨ, ਇਕ ਕੌਡੀ ਦਾ ਮੁੱਲ ਨਹੀਂ ਹੈ ਇਨ੍ਹਾਂ ਦਾ। ਦੁਨੀਆਂ ਨੂੰ ਤਾਂ ਬੇਸ਼ੱਕ ਠੱਗ ਲਵੇ, ਦੁਨੀਆਂ ਨੂੰ ਧੋਖਾ ਦੇ ਲਵੇ ਕਿਉਂਕਿ ਦੁਨੀਆਂ ਅੰਨ੍ਹੀ ਹੈ, ਗਿਆਨ ਨਹੀਂ ਹੈ ਇਨ੍ਹਾਂ ਦੇ ਅੰਦਰ, ਪਤਾ ਨਹੀਂ ਲਗਦਾ, ਧੋਖਾ ਖਾ ਜਾਂਦੇ ਨੇ। ਮਾੜਾ ਜਿਹਾ ਇਥੇ ਕੋਈ ਪਾਖੰਡੀ ਸਿਰ ਖਿੰਡਾ ਕੇ ਬਹਿ ਜਾਵੇ, ਸਾਰੇ ਧੋਖਾ ਖਾ ਜਾਣਗੇ। ਅੱਠ ਦੱਸ ਏਜੰਟ ਰੱਖ ਲਵੇ ਕਿ ਤੁਹਾਨੂੰ ਐਨਾ ਐਨਾ ਹਿੱਸਾ ਮਿਲੇਗਾ, ਸਾਰੇ ਹੀ ਸ਼ਹਿਰ 'ਚ ਰੌਲਾ ਪਾ ਦੇਣਗੇ ਕਿ ਸੰਤ ਤਾਂ ਦਸ ਦਿਨ ਦੇ ਧੁੱਪੇ ਹੀ ਬੈਠੇ ਨੇ ਤੇ ਨਤੀਜਾ ਕੀ ਹੋਏਗਾ? ਧੋਖਾ ਦੇਵੇਗਾ। ਮਹਿਮਾ ਕਰਾ ਲਏਗਾ, ਧਨ ਆ ਜਾਏਗਾ; ਗੱਲ ਤਾਂ ਕੋਈ ਬਣੀ ਨਾ। ਮਹਾਰਾਜ ਕਹਿੰਦੇ, ਦੇਖ ਤੂੰ ਬੜਾ ਭਾਰਾ ਜ਼ੁਲਮ ਕਰਨ ਲੱਗਿਆ ਹੋਇਆ ਹੈਂ। ਹੋ ਸਕਦਾ ਹੈ ਇਥੇ ਦੁਨੀਆਂ ਵਿਚ ਅਜੇ ਕਾਨੂੰਨ ਨਾ ਬਣਿਆ ਹੋਵੇ ਪਰ ਰੱਬ ਦੀ ਕਚਹਿਰੀ ਵਿਚ ਕਾਨੂੰਨ ਹੈ, ਓਥੇ ਜਾ ਕੇ ਲੇਖਾ ਦੇਣਾ ਪੈਣਾ ਹੈ -

***ਧਾਰਨਾ - ਅੰਤ ਵਾਸਾ ਨਰਕਾਂ ਵਿਚ ਹੋਵੇ,***
***ਭੇਖ ਨ ਦਿਖਾਈਂ ਜਗ ਨੂੰ - 2, 2.***

***ਭੇਖ ਦਿਖਾਇ ਜਗਤ ਕਉ ਲੋਗਨ ਕੋ ਬਸਿ ਕੀਨ॥***
***ਅੰਤ ਕਾਲਿ ਕਾਤੀ ਕਟਿਓ ਬਾਸ ਨਰਕ ਮੋ ਲੀਨ॥   ਪਾਤਸ਼ਾਹੀ ੧੦***

ਭੇਖ ਕਰਨਾ ਆਪਣੇ ਆਪ ਨੂੰ ਧੋਖਾ ਦੇਣਾ ਹੈ। ਭੇਖ ਕਰਕੇ ਸੰਸਾਰ ਨੂੰ ਧੋਖਾ ਦਿੰਦਾ ਹੈ। ਪਿਆਰਿਆ! ਇਥੇ ਤਾਂ ਧੋਖਾ ਦੇ ਲਏਂਗਾ, ਲੋਕਾਂ ਨੂੰ ਵਸ 'ਚ ਕਰ ਲਏਂਗਾ, ਲੇਕਿਨ ***'ਅੰਤ ਕਾਲ ਕਾਤੀ ਕਟਿਓ'*** ਕਾਲ ਦੀ ਕੈਂਚੀ ਦੇ ਨਾਲ ਕੱਟਿਆ ਜਾਏਂਗਾ ਤੇ ***'ਬਾਸ ਨਰਕ ਮੋ ਲੀਨ'*** ਨਰਕਾਂ ਦੇ ਵਿਚ ਵਾਸਾ ਮਿਲੇਗਾ।

ਸੋ ਇਸ ਤਰ੍ਹਾਂ ਦੇ ਨਾਲ ਕਹਿਣ ਲੱਗੇ, ਭਾਈ ਮਨਸੁਖ! ਮੇਰੇ ਸਤਿਗੁਰੂ ਤਾਂ ਸਾਫ ਸਾਫ ਗੱਲਾਂ ਕਹਿੰਦੇ ਨੇ। ਉਹ ਕਹਿੰਦੇ ਨੇ - ਕਿਰਤ ਕਰੋ, ਨਾਮ ਜਪੋ ਤੇ ਵੰਡ ਕੇ ਛਕੋ। ਕਿਸੇ ਨੂੰ ਨਹੀਂ ਕਹਿੰਦੇ ਕਿ ਕਾਰੋਬਾਰ ਛੱਡ ਕੇ ਜੰਗਲਾਂ ਉਜਾੜਾਂ ਵਿਚ ਚਲੇ ਜਾਓ, ਕਿਸੇ ਨੂੰ ਨਹੀਂ ਕਹਿੰਦੇ ਕਿ ਕਾਲੇ, ਪੀਲੇ, ਨੀਲੇ,

ਚਿੱਟੇ ਜਾਂ ਭਗਵੇਂ ਕੱਪੜੇ ਪਹਿਨ ਲਓ। ਜਿਹਨੇ ਪਹਿਨੇ ਨੇ, ਦੇਸ਼ ਗੁਲਾਮ ਹੋ ਚੁਕਿਆ ਹੈ। ਭਾਰਤ ਵਾਸੀਆਂ ਨੇ ਆਪਣੀ ਬੋਲੀ ਬਦਲ ਲਈ ਹੈ, ਭਾਰਤੀ ਬੋਲੀ ਬੋਲਣੀ ਛੱਡ ਦਿਤੀ ਹੈ ਤੇ 'ਮੀਆਂ ਜੀ' ਮੀਆਂ ਜੀ ਕਹਾਉਣ ਲਗ ਪਏ ਹਨ। ਤੁਰਕ ਤੇ ਪਠਾਣਾਂ ਦੀ ਰੀਸ ਨੀਲੇ ਬਾਣੇ ਧਾਰਨ ਕਰ ਲਏ ਹਨ।

***ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥ ਪੰਨਾ - 470***

***ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥ ਪੰਨਾ - 1191***

ਗੁਰੂ ਨਾਨਕ ਤਾਂ ਟੋਕਦੇ ਨੇ ਇਨ੍ਹਾਂ ਚੀਜ਼ਾਂ ਨੂੰ ਕਿ ਨਾ ਕਰੋ ਇਹ ਗੱਲਾਂ। ਇਹ ਬਚਨ ਸੁਣ ਕੇ ਭਾਈ ਮਨਸੁਖ ਕਹਿਣ ਲੱਗਿਆ, "ਭਾਈ ਭਗੀਰਥ! ਠੀਕ ਹੈ ਤੇਰੀਆਂ ਗੱਲਾਂ ਮੈਨੂੰ ਚੰਗੀਆਂ ਵੀ ਬਹੁਤ ਲਗਦੀਆਂ ਨੇ, ਖਿੱਚ ਵੀ ਮੈਨੂੰ ਪਾਉਂਦੀਆਂ ਨੇ ਪਰ ਮੈਂ ਭਰੋਸਾ ਕਿਵੇਂ ਕਰਾਂ ਕਿਉਂਕਿ ਮੈਂ ਸਾਰੀ ਜ਼ਿੰਦਗੀ ਧੋਖਾ ਹੀ ਖਾਂਦਾ ਰਿਹਾ ਹਾਂ। ਇਕ ਯੋਗੀ ਮਿਲਿਆ, ਉਹਨੇ ਮੈਨੂੰ ਇਹ ਗੱਲ ਕਹੀ ਕਿ ਦੇਖ ਪ੍ਰੇਮੀਆ! ਰਿਧੀਆਂ ਸਿੱਧੀਆਂ, ਤਾਕਤਾਂ ਬੜੀ ਅੱਛੀ ਚੀਜ਼ ਹੁੰਦੀ ਹੈ, ਲੋਕ ਮਗਰ ਲਗ ਜਾਂਦੇ ਨੇ, ਕਾਰੋਬਾਰ ਐਨਾ ਚੱਲ ਜਾਂਦਾ ਹੈ ਕਿ ਹਿਸਾਬ-ਕਿਤਾਬ ਨਹੀਂ ਰਹਿੰਦਾ, ਬਹੁਤ ਵਧ ਜਾਂਦਾ ਹੈ, ਰਿਧੀਆਂ ਸਿੱਧੀਆਂ ਦੀਆਂ ਤਾਕਤਾਂ ਅੰਦਰ ਆ ਜਾਂਦੀਆਂ ਨੇ ਲੇਕਿਨ ਉਹ ਲੈਣ ਵਾਸਤੇ ਕੁਛ ਸਾਧਨਾ ਕਰਨੀ ਪੈਂਦੀ ਹੈ। ਉਹਨੇ ਮੈਨੂੰ ਅਸ਼ਟਾਂਗ ਯੋਗ ਦੀ ਕਿਰਿਆ ਦਸ ਦਿਤੀ। ਮੈਂ ਇਹ ਯੋਗ ਦੀ ਸਾਧਨਾ ਭੀ ਕਰਦਾ ਰਿਹਾਂ।"

ਭਗੀਰਥ ਨੇ ਪੁਛਿਆ, "ਇਹ ਕਿਵੇਂ ਹੁੰਦੀ ਹੈ?"

ਕਹਿੰਦੇ, ਛੇ ਚੱਕਰ ਹੋਇਆ ਕਰਦੇ ਨੇ ਰੀੜ੍ਹ ਦੀ ਹੱਡੀ ਵਿਚ। ਇਹਦੇ ਆਲੇ ਦੁਆਲੇ ਦੋ ਨਾੜੀਆਂ ਜਾਂਦੀਆਂ ਨੇ - ਇੜਾ ਤੇ ਪਿੰਗਲਾ। ਇਕ ਵਿਚਲੀ ਨਾੜ ਹੈ, ਉਹ 8 ਦੀ ਸ਼ਕਲ ਬਣਾਉਂਦੀ ਜਾਂਦੀ ਹੈ ਤੇ ਉਹਨੂੰ 'ਸੁਖਮਨਾ ਨਾੜੀ' ਕਹਿੰਦੇ ਨੇ, ਇਹ ਛੇ ਥਾਵਾਂ ਤੋਂ ਬੰਦ ਹੈ। ਉਥੇ ਮਾਸ ਦੀਆਂ ਬੋਟੀਆਂ ਨੇ, ਉਹਦੇ ਹੇਠਲੇ ਪਾਸੇ ਇਕ ਭੁਜੰਗਾ ਨਾੜੀ ਹੈ, ਉਥੇ ਕੁੰਡਲਨੀ ਹੈ **electronic centre** (ਬਿਜਲਈ ਕੇਂਦਰ) ਹੈ - ਸਾਰੇ ਸਰੀਰ ਦਾ। ਜੇ ਉਹ ਹਿੱਲ ਜਾਵੇ, ਸੁੱਤੀ ਪਈ ਜਾਗ ਪਵੇ, ਸਾਰੀਆਂ ਹੀ ਸ਼ਕਤੀਆਂ ਅੰਤਰਜਾਮਤਾ, ਪ੍ਰੇਰਣਾ ਸ਼ਕਤੀ ਸਭ ਆ ਜਾਣਗੀਆਂ। ਕਹਿਣ ਲੱਗੇ, ਮੈਨੂੰ ਪਹਿਲਾਂ ਤਾਂ ਹਠ ਯੋਗ ਦੇ ਕਰਮ ਕਰਾਏ ਉਨ੍ਹਾਂ ਨੇ - ਧੋਤੀ ਕਿਰਿਆ, ਨੇਤੀ ਕਿਰਿਆ, ਬਸਤੀ, ਕਪਾਲੀ, ਭਾਠੀ ਅਤੇ ਤ੍ਰਾਟਕ।

"ਇਹ ਕੀ ਹੁੰਦੈ?"

ਇਹ ਹੁੰਦੈ - ਧੋਤੀ ਜਿਹਨੂੰ ਕਹਿੰਦੇ ਨੇ, ਚਾਰ ਉਂਗਲ ਦੀ ਲੀਰ ਹੁੰਦੀ ਹੈ - 15 ਹੱਥ ਲੰਮੀ (ਸਾਢੇ 22 ਫੁੱਟ), ਉਹਨੂੰ ਪਾਣੀ ਵਿਚ ਭਿਉਂ ਲੈਂਦੇ ਨੇ, ਉਹ ਅੰਦਰ ਮਿਹਦੇ ਵਿਚ ਲੈ ਜਾਣੀ ਹੈ, ਫੇਰ ਖਿੱਚ ਲੈਣੀ ਹੈ, ਮਿਹਦਾ ਸਾਫ ਹੋ ਜਾਂਦਾ ਹੈ। ਫੇਰ ਦੂਸਰੀ ਕ੍ਰਿਆ ਹੁੰਦੀ ਹੈ ਨੇਤੀ। ਇਹ ਦੋ ਗਿੱਠ ਦਾ ਸੂਤ ਦਾ ਗੋਲਾ ਹੁੰਦੈ। ਇਹਦੇ ਨਾਲ ਨੱਕ ਨੂੰ ਸਾਫ ਕਰੀਦੈ। ਤੀਸਰੀ ਹੁੰਦੀ ਹੈ 'ਬਸਤੀ'। ਇਸ ਨਾਲ ਪਾਣੀ ਵਿਚ ਬੈਠ ਕੇ ਬਾਂਸ ਦੀ ਨਾਲੀ ਰਾਹੀਂ ਪਾਣੀ ਅੰਦਰ ਖਿਚ ਕੇ ਮਲਮੂਤਰ ਸਾਫ ਕਰੀਦੈ। ਫਿਰ ਚੌਥੀ ਹੁੰਦੀ ਹੈ ਇਕ ਕਿਰਿਆ ਜਿਸ ਨੂੰ 'ਤ੍ਰਾਟਕ' ਕਹਿੰਦੇ ਨੇ। ਇਹ ਇਕ ਨੁਕਤਾ ਲੈ ਲੈਣਾ, ਉਹਦੇ ਤੇ ਓਨੀ ਦੇਰ ਤਕ ਟਿਕ ਬੰਨ੍ਹ ਕੇ ਬਿਨਾਂ ਅੱਖ ਝਮਕੇ ਦੇਖਦੇ ਰਹਿਣਾ ਜਿੰਨਾਂ ਚਿਰ ਅੱਖਾਂ 'ਚੋਂ ਪਾਣੀ ਆ ਕੇ ਡਿੱਗ ਨਾ ਪਵੇ। ਜਦੋਂ ਤ੍ਰਾਟਕ ਸਿੱਧ ਹੋ ਜਾਂਦੈ ਤਾਂ ਸ਼ਕਤੀ ਆ ਜਾਂਦੀ ਹੈ। ਪੰਜਵੀਂ ਹੁੰਦੀ ਹੈ 'ਕਪਾਲੀ'। ਜ਼ੋਰ-ਜ਼ੋਰ ਨਾਲ ਜਿਵੇਂ ਧੌਂਕਣੀ ਹੁੰਦੀ ਹੈ, ਆਪਣੇ ਪੇਟ ਨੂੰ ਹਿਲਾਈ ਜਾਣੈ, ਵੇਖਦੇ ਰਹਿਣਾ - ਅੰਦਰ ਨੂੰ, ਬਾਹਰ ਨੂੰ ਜ਼ੋਰ ਨਾਲ ਸਾਹ ਖਿੱਚਦੇ ਨੇ। ਗੁਰੂ ਮਹਾਰਾਜ ਨੇ ਤਾਂ ਨਾਮ ਜਪਣਾ ਬਹੁਤ ਸਹਿਜ ਨਾਲ ਦੱਸਿਆ ਹੈ-

***ਸੁਖੁ ਸਹਜੇ ਜਪਿ ਰਿਦੈ ਮੁਰਾਰਿ॥ ਪੰਨਾ - 222***

ਸੁਖ ਨਾਲ ਜਪੋ, ਸਰੀਰ ਦਾ ਪਤਾ ਹੀ ਨਾ ਰਹੇ। ਇਹ ਕ੍ਰਿਆਵਾਂ ਤਾਂ ਮਕੈਨੀਕਲ ਕ੍ਰਿਆਵਾਂ ਹੋ

ਜਾਂਦੀਆਂ ਹਨ। ਵਾਹਿਗੁਰੂ ਇਉਂ ਨਹੀਂ ਵਸ ਆਉਂਦਾ, ਇਹ ਤਾਂ ਬਾਤ ਹੀ ਹੋਰ ਹੈ। ਇਹ ਸਰੀਰ ਨਾਲ ਸਬੰਧ ਰਖਦੀਆਂ ਹਨ।

ਛੇਵੀਂ 'ਭਾਠੀ' ਹੈ। ਜੀਭ ਨੂੰ ਲੰਮੀ ਕਰਕੇ ਅੱਖਾਂ ਦੇ ਉਪਰਲੇ ਪਾਸੇ ਤਕ ਲੈ ਜਾਣੀ। ਪ੍ਰਾਣਾਯਾਮ ਦੀ ਕ੍ਰਿਆ ਰਾਹੀਂ ਸੁਆਸ ਦਸਵੇਂ ਦੁਆਰ ਵਿਚ ਰੋਕਣ ਲਈ ਲੰਮੀ ਹੋ ਚੁਕੀ ਜੀਭ ਨਾਲ ਸੁਆਸ ਦਾ ਉਪਰ ਜਾਂਦਾ ਰਸਤਾ ਰੋਕ ਲੈਣਾ, ਹੇਠਾਂ ਨਾ ਉਤਰਨ ਦੇਣਾ। ਭਾਈ ਭਗੀਰਥ ਜੀ ਨੇ ਕਿਹਾ ਕਿ ਇਹਦੇ ਵਿਚ ਤਾਂ ਕੋਈ ਵੀ ਪ੍ਰਮੇਸ਼ਰ ਨੂੰ ਮਿਲਣ ਵਾਲੀ ਚੀਜ਼ ਨਹੀਂ। ਇਹ ਤਾਂ ਇਕ ਸਰੀਰ ਸੋਧਣ ਦੀ ਕਿਰਿਆ ਜਿਹੀ ਉਨ੍ਹਾਂ ਨੇ ਦੱਸੀ ਹੈ।

ਫੇਰ ਪ੍ਰਾਣਾਯਾਮ ਦੀ ਕ੍ਰਿਆ ਕਰੀਦੀ ਹੈ; 42 ਵਾਰੀ ਓਅੰਕਾਰ ਦਾ ਮੰਤਰ ਅੰਦਰ ਨੂੰ ਸਾਹ ਲੈ ਕੇ ਜਪਣਾ ਹੈ ਅਤੇ 84 ਵਾਰੀ ਸਾਹ ਰੋਕ ਕੇ ਜਪਿਆ ਜਾਂਦਾ ਹੈ। ਫੇਰ 42 ਵਾਰੀ ਓਅੰਕਾਰ ਦਾ ਜਾਪ ਕਰਦਿਆਂ ਸਾਹ ਬਾਹਰ ਕੱਢੀਦਾ ਹੈ, ਇਹਦੇ ਨਾਲ ਦੋ ਮਿੰਟ ਸਾਹ ਰੁਕ ਜਾਂਦਾ ਹੈ। ਫੇਰ ਇਹਨੂੰ ਵਧਾਈ ਜਾਂਦੇ ਹਾਂ, ਵਧਾਈ ਜਾਂਦੇ ਹਾਂ। ਰੋਜ਼ ਦੀ ਪ੍ਰੈਕਟਿਸ ਨਾਲ ਕਿੰਨੇ ਕਿੰਨੇ ਮਿੰਟ ਸਾਹ ਰੁਕਣ ਲਗ ਜਾਂਦੈ। ਸਾਹ ਦਾ ਪਰੈਸ਼ਰ (ਦਬਾਉ) ਰੀੜ੍ਹ ਦੀ ਹੱਡੀ ਜਿਥੇ ਖਤਮ ਹੁੰਦੀ ਹੈ, ਉਥੇ ਪਾਉਂਦੇ ਹਾਂ। ਪ੍ਰਾਣ ਤੇ ਅਪਾਨ ਵਾਯੂ ਮਿਲ ਕੇ ਬਹੁਤ ਗਰਮ ਹੋ ਜਾਂਦੀ ਹੈ। ਪ੍ਰਾਣ ਤੇ ਅਪਾਨ ਵਾਯੂ ਦਾ ਜ਼ੋਰ ਪਾਉਣ ਦੇ ਨਾਲ ਉਹ ਥਾਂ ਗਰਮ ਹੋ ਜਾਂਦੀ ਹੈ। ਗਰਮ ਹੋਣ ਤੇ ਉਹ ਜਿਹੜਾ ਨਿਕਾ ਜਿਹਾ ਸੁਰਾਖ ਰੀੜ੍ਹ ਦੀ ਹੱਡੀ ਦੇ ਸਿਰੇ ਤੇ ਹੈ ਉਹ ਖੁਲ੍ਹ ਜਾਂਦਾ ਹੈ। ਇਸ ਸੁਰਾਖ ਦਾ ਮੂੰਹ ਇਕ ਭੁਜੰਗਾ ਨਾਮ ਦੀ ਨਾੜੀ ਨੇ ਬੰਦ ਕੀਤਾ ਹੋਇਆ ਹੈ। ਉਸ ਨਾੜੀ ਦਾ ਜਦੋਂ ਮੂੰਹ ਖੁਲ੍ਹ ਜਾਂਦਾ ਹੈ ਤਾਂ ਪ੍ਰਾਣ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਇਉਂ ਪਹਿਲੇ ਚੱਕਰ ਮੂਲਧਾਰ ਵਿਚ ਸੁਆਸ ਦਾਖਲ ਹੋ ਜਾਂਦੇ ਹਨ ਅਤੇ ਕੁੰਡਲਨੀ ਸ਼ਕਤੀ ਜਾਗ ਪੈਂਦੀ ਹੈ। ਕਹਿੰਦੇ, "ਉਥੇ ਦਿਸਦਾ ਵੀ ਹੈ ਕੁਛ?"

ਹਾਂ, ਫੇਰ ਅੰਦਰ ਦਿਸਣ ਲਗ ਜਾਂਦੈ। ਇਹ **practical knowledge** (ਪ੍ਰਤੱਖ ਗਿਆਨ) ਹੈ, ਐਵੇਂ ਅਨੁਮਾਨ ਵਾਲੀ ਗੱਲ ਨਹੀਂ। ਚਾਰ ਪੰਖੜੀਆਂ ਵਾਲਾ ਪੀਲੇ ਰੰਗ ਦਾ ਫੁੱਲ, ਪੁੱਠਾ ਮੂੰਹ ਹੋਇਆ ਹੁੰਦੈ ਉਸ ਫੁੱਲ ਦਾ। ਹੇਠਾਂ ਨੂੰ ਮੂੰਹ ਹੁੰਦੈ, ਉਪਰ ਨੂੰ ਨਹੀਂ ਹੁੰਦਾ। ਜਦੋਂ ਉਹ ਚੱਕਰ ਤੋੜ ਲਿਆ, ਫੇਰ ਦੂਸਰਾ ਚੱਕਰ ਪੇਡੂ ਪਾਸ ਕਾਮਕੁੰਡਲ ਦੀ ਜੜ੍ਹ ਵਿਚ ਹੋਇਆ ਕਰਦੈ, ਉਸ ਨੂੰ ਸਵਾਧਿਸ਼ਠਾਨ' ਚੱਕਰ ਕਹਿੰਦੇ ਨੇ ਤੇ ਉਹ ਛੇ ਪੰਖੜੀਆਂ ਦਾ ਹੁੰਦੈ, ਸੰਧੂਰੀ ਰੰਗ ਹੁੰਦੈ, ਉਹ ਵੀ ਮੂਧਾ ਹੁੰਦੈ। ਤੀਸਰਾ ਚੱਕਰ ਨਾਭੀ ਨੇੜੇ ਦਾ ਚੱਕਰ ਹੁੰਦੈ, ਇਹਨੂੰ ਮਣੀਪੂਰਕ ਚੱਕਰ ਕਹਿੰਦੇ ਨੇ। ਇਸ ਦੇ ਫੁੱਲ ਦਾ ਰੰਗ ਨੀਲਾ ਅਤੇ ਦਸ ਪੱਤੀਆਂ ਹੁੰਦੀਆਂ ਨੇ। ਚੌਥਾ ਹਿਰਦੇ ਦੇ ਕੋਲ ਜਿਥੇ ਕੌਡੀ ਹੈ, ਇਸ ਥਾਂ ਤੋਂ ਥੋੜ੍ਹਾ ਜਿਹਾ ਉਪਰ ਹੁੰਦੈ ਜਿਥੇ ਛਾਤੀ ਜੁੜਦੀ ਹੈ। ਇਹਦੇ ਫੁੱਲ ਵਿਚ 12 ਪੰਖੜੀਆਂ ਹੁੰਦੀਆਂ ਨੇ ਤੇ ਰੰਗ ਸੰਧੂਰੀ ਰੰਗਾ ਹੁੰਦੈ। ਫੁਲ ਉਥੇ ਵੀ ਮੂਧਾ ਹੀ ਹੈ। ਇਸ ਚੱਕਰ ਨੂੰ ਅਨਾਹਤ ਚੱਕਰ ਕਹਿੰਦੇ ਹਨ। ਇਸ ਦੇ ਉਪਰ ਕੰਠ ਦੇ ਨੇੜੇ ਫੁੱਲ ਦੀਆਂ 16 ਪੰਖੜੀਆਂ ਧੂਮਰ ਰੰਗ ਦੀਆਂ ਹੁੰਦੀਆਂ ਹਨ। ਇਸ ਤੋਂ ਬਾਅਦ ਫੇਰ 'ਆਗਿਆ ਚੱਕਰ' ਵਿਚ ਜਾਂਦੇ ਹਾਂ ਜਿਥੇ ਦੋ ਅੱਖਾਂ ਤੇ ਨੱਕ ਦੀ ਜੜ੍ਹ ਹੈ, ਓਥੇ ਅਸੀਂ ਆ ਕੇ ਫੇਰ ਇਹਨੂੰ ਤੋੜਦੇ ਹਾਂ ਤੇ ਇਹਦੇ ਵਿਚ ਦੋ ਪੱਤੀਆਂ ਹੁੰਦੀਆਂ ਨੇ ਤੇ ਰੰਗ ਬਦਲ ਜਾਂਦੈ, ਚਿੱਟਾ ਰੰਗ ਹੋ ਜਾਂਦੈ ਤੇ ਇਹਦਾ ਮੂੰਹ ਵੀ ਪੁੱਠਾ ਹੁੰਦੈ। ਭਿੰਨ-ਭਿੰਨ ਚੱਕਰਾਂ ਤੇ ਧਿਆਨ ਕਰਨ ਨਾਲ ਜੋ ਫਲ ਪ੍ਰਾਪਤ ਹੁੰਦੇ ਹਨ ਉਹ ਇਥੇ ਆਗਿਆ ਚੱਕਰ ਵਿਚ ਧਿਆਨ ਕਰਨ ਨਾਲ ਸਾਰੇ ਹੀ ਪ੍ਰਾਪਤ ਹੋ ਜਾਂਦੇ ਹਨ। ਇਥੇ ਮਨ ਸਥਿਰ ਹੋ ਜਾਂਦਾ ਹੈ, ਸੰਪਰਗਿਆਤ ਸਮਾਧੀ ਦੀ ਯੋਗਤਾ ਪ੍ਰਾਪਤ ਹੋ ਜਾਂਦੀ ਹੈ। ਇਸੇ ਸਥਾਨ ਤੇ ਇੜਾ ਪਿੰਗਲਾ ਨਾੜੀਆਂ ਆ ਕੇ ਸੁਖਮਨਾ ਤ੍ਰਿਵੇਣੀ ਦੇ ਰੂਪ ਵਿਚ ਮਿਲ ਜਾਂਦੀਆਂ ਹਨ। ਇਸ ਅਸਥਾਨ ਨੂੰ ਗੰਗਾ ਜਮਨਾ ਸਰੁਸਤੀ ਦਾ ਸੰਗਮ ਭੀ ਕਿਹਾ ਜਾਂਦਾ ਹੈ। ਇਸ ਅਸਥਾਨ ਤੇ ਬਿਰਤੀ ਜੁੜਨ ਨਾਲ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਇਸ ਥਾਂ ਨੂੰ ਬ੍ਰਹਿਮੰਡੀ ਹਿਰਦਾ ਕਿਹਾ ਜਾਂਦਾ ਹੈ, ਇਥੇ ਹੀ ਦਿਬਜ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ। ਉਸ ਤੋਂ ਬਾਅਦ ਫੇਰ ਤ੍ਰਿਕੁਟੀ ਵਿਚ ਜਾਂਦੇ ਹਾਂ। ਤ੍ਰਿਕੁਟੀ ਖੁਲ੍ਹਣ ਉਪਰੰਤ ਹਜ਼ਾਰ ਦਲ ਕਮਲ

ਦੇ ਮੰਡਲ ਵਿਚ ਪ੍ਰਵੇਸ਼ ਪ੍ਰਾਪਤ ਹੁੰਦਾ ਹੈ। ਓਥੇ ਇਕ ਹਜ਼ਾਰ ਪੱਤੀ ਦਾ ਫੁਲ ਹੁੰਦੈ। ਇਹਦੇ ਵਿਚ ਸਾਰੀਆਂ ਰਿਧੀਆਂ ਸਿੱਧੀਆਂ ਸ਼ਕਤੀਆਂ ਹੋਇਆ ਕਰਦੀਆਂ ਨੇ। ਆਮ ਤੌਰ ਤੇ ਓਥੇ ਆ ਕੇ ਜਗਿਆਸੂ ਭੁਲ ਜਾਂਦੈ ਕਿਉਂਕਿ ਬਹੁਤ ਮਨੋਹਰ ਚੀਜ਼ਾਂ, ਸ਼ਕਤੀਆਂ ਹੀ ਸ਼ਕਤੀਆਂ ਨੇ ਓਥੇ। ਓਥੇ ਚਿੱਟਾ ਰੰਗ ਹੁੰਦੈ। ਗੁਰੂ ਕ੍ਰਿਪਾ ਦੇ ਨਾਲ ਜੇ ਇਸ ਤੋਂ ਅੱਗੇ ਲੰਘ ਜਾਵੇ, ਫੇਰ ਦਸਵਾਂ ਦੁਆਰ ਆਉਂਦੈ। ਦਸਵਾਂ ਦੁਆਰ ਤਾਲੂ ਦੇ ਹੇਠ ਹੈ ਤੇ ਇਕ ਹਜ਼ਾਰ ਪੰਖੜੀਆਂ ਵਾਲਾ ਫੁਲ, ਚਿੱਟਾ ਰੰਗ ਇਸ ਦਾ ਹੁੰਦਾ ਹੈ ਤੇ ਓਥੇ ਸੁੰਨ ਹੈ, ਫੁਰਨਾ ਕੋਈ ਨਹੀਂ ਹੈ, ਜਿਸ ਨੂੰ ਗਗਨ ਮੰਡਲ ਵੀ ਕਹਿੰਦੇ ਨੇ ਅਤੇ ਸੁੰਨ ਮੰਡਲ ਵੀ ਕਹਿੰਦੇ ਨੇ ਤੇ ਦਸਵਾਂ ਦੁਆਰ ਵੀ ਕਹਿੰਦੇ ਨੇ, ਤੀਸਰੀ ਅੱਖ, ਤੀਸਰਾ ਤਿਲ ਅਤੇ ਬਿਅੰਨ ਅੱਖੜੀਆਂ ਵੀ ਕਹਿੰਦੇ ਨੇ। ਬੜੇ ਨਾਉਂ ਰੱਖੇ ਹੋਏ ਨੇ ਇਸ ਅਸਥਾਨ ਦੇ। ਓਥੇ ਚਾਨਣ ਹੀ ਚਾਨਣ ਹੋਇਆ ਕਰਦਾ ਹੈ। ਮਹਾਰਾਜ ਵੀ ਇਸੇ ਤਰ੍ਹਾਂ ਫੁਰਮਾਨ ਕਰਦੇ ਨੇ –

> ***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
> ***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***
> ***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
> ***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥***
> ***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥ ਪੰਨਾ – 954***

ਭਾਈ ਭਗੀਰਥ ਜੀ ਨੇ ਮਨਸੁਖ ਤੋਂ ਰਾਜ ਯੋਗ ਦਾ ਮਾਰਗ ਸੁਣ ਕੇ ਕਿਹਾ ਕਿ ਭਾਈ ਮਨਸੁਖ ਜੀ! ਗੁਰੂ ਮਹਾਰਾਜ ਜੀ ਇਸ ਰਸਤੇ ਨੂੰ ਖੰਡਨ ਤਾਂ ਨਹੀਂ ਕਰਦੇ ਪਰ ਇਸ ਮਾਰਗ ਨੂੰ ਚੀਟੀ ਮਾਰਗ ਕਹਿੰਦੇ ਹਨ। ਦਸਵੇਂ ਦੁਆਰੇ ਤਾਂ ਅਸੀਂ ਭੀ ਪੁਜਦੇ ਹਾਂ ਪਰ ਕੁੰਡਲਨੀ ਸ਼ਕਤੀ ਰਾਹੀਂ ਚੱਕਰ ਭੇਦ ਕੇ ਨਹੀਂ। ਗੁਰੂ ਮਹਾਰਾਜ ਜੀ ਦਾ ਮਾਰਗ ਨਾਮ ਮਾਰਗ ਹੈ ਇਸ ਰਾਹੀਂ ਅਸੀਂ ਆਗਿਆ ਚੱਕਰ ਤੋਂ ਚੜ੍ਹਾਈ ਸ਼ੁਰੂ ਕਰਦੇ ਦਸਵੇਂ ਦੁਆਰ ਸੁਰਤ ਰਾਹੀਂ ਪ੍ਰਵੇਸ਼ ਕਰਦੇ ਹਾਂ। ਸੁਆਸ, ਪ੍ਰਾਣਾਯਾਮ ਰਾਹੀਂ ਨਹੀਂ, ਉਹ ਸ਼ਬਦ ਸੁਰਤ ਦਾ ਮਾਰਗ ਦਸਦੇ ਹਨ। ਪ੍ਰਾਣਾਯਾਮ ਦੀ ਕ੍ਰਿਆ ਰਾਹੀਂ ਸੁਆਸ ਦਸਵੇਂ ਦੁਆਰ ਵਿਚ ਤਾਂ ਪੁਜ ਜਾਂਦੇ ਹਨ ਪਰ ਬਹੁਤ ਖੇਚਲ ਕਰਨੀ ਪੈਂਦੀ ਹੈ, ਸਰੀਰ ਨੂੰ ਪੂਰੀ ਤਰ੍ਹਾਂ ਸੋਧਣਾ ਪੈਂਦਾ ਹੈ। ਵਿਹਲੇ ਸਮੇਂ ਅਤੇ ਇਕਾਂਤ ਵਾਤਾਵਰਣ ਵਿਚ ਬਸਤੀਆਂ ਤੋਂ ਦੂਰ ਰਹਿ ਕੇ ਇਹ ਕ੍ਰਿਆਵਾਂ ਕਰਨੀਆਂ ਪੈਂਦੀਆਂ ਹਨ ਜੋ ਇਕ ਕਾਰੋਬਾਰੀ ਬੰਦੇ ਲਈ ਬਹੁਤ ਮੁਸ਼ਕਲ ਹਨ। ਕਲਜੁਗ ਦਾ ਸਮਾਂ ਆਚਾਰ ਵਿਹਾਰ ਅਤੇ ਅਹਾਰ ਦੀ ਮਰਿਆਦਾ ਕਾਇਮ ਨਾ ਹੋਣ ਕਰਕੇ ਭੋਗਾਂ ਵਿਚ ਗ੍ਰਸਿਆ ਪ੍ਰਾਣੀ ਦਿਮਾਗੀ ਤੌਰ ਤੇ ਕਮਜ਼ੋਰ ਹੋ ਚੁਕਿਆ ਹੈ। ਉਹ ਜੇ ਪ੍ਰਾਣਾਯਾਮ ਦੀ ਕ੍ਰਿਆ ਕਰੇਗਾ ਤਾਂ ਦਿਮਾਗੀ ਸੰਤੁਲਨ ਵਿਗਾੜ ਰੋਗਾਂ ਵਿਚ ਗ੍ਰਸਤ ਹੋ ਜਾਵੇਗਾ। ਪ੍ਰਾਣਾਯਾਮ ਦਾ ਮਾਰਗ ਚੁਣਵੇਂ ਵਿਹਲੇ ਬੰਦਿਆਂ ਲਈ ਹੈ ਪਰ ਗੁਰੂ ਨਾਨਕ ਜੀ ਨੇ ਜੋ ਮਾਰਗ ਸ਼ਬਦ ਸੁਰਤ ਦਾ ਸੰਸਾਰ ਨੂੰ ਦੱਸਿਆ ਹੈ ਉਹ ਹਰ ਤਰ੍ਹਾਂ ਦੀ ਕਿਰਤ ਕਰਨ ਵਾਲਾ ਬੰਦਾ ਮਰਦ, ਔਰਤ, ਬੱਚਾ, ਬੁੱਢਾ ਸਭ ਅਸਾਨੀ ਨਾਲ ਕਰ ਲੈਂਦੇ ਹਨ। ਸੁਰਤ ਨੂੰ ਸ਼ਬਦ (ਵਾਹਿਗੁਰੂ) ਵਲ ਲਾਉਣਾ ਹੈ। ਹੱਥੀਂ ਪੈਰੀਂ ਕੰਮ ਕਰੋ ਪਰ ਚਿੱਤ ਵਿਚ ਨਿਰੰਕਾਰ ਦੀ ਯਾਦ ਹਰ ਸਮੇਂ ਬਣਾਈ ਰਖਣੀ ਹੈ। ਇਸ ਨੂੰ ਆਪ ਸਿਮਰਨ ਕਹਿੰਦੇ ਹਨ। ਨਾਮ ਜਾਪ ਭੀ ਕਹਿੰਦੇ ਹਨ। ਨਾਮ ਜਪਣ ਨਾਲ ਜਨਮਾਂ ਜਨਮਾਂਤਰਾਂ ਦੀ ਮਨ ਨੂੰ ਲੱਗੀ ਹੋਈ ਮੈਲ ਲਹਿਣੀ ਸ਼ੁਰੂ ਹੋ ਜਾਂਦੀ ਹੈ ਅਤੇ ਨਿਰਮਲਤਾ ਪ੍ਰਾਪਤ ਹੋ ਜਾਂਦੀ ਹੈ ਪਰ ਪ੍ਰਾਣਾਯਾਮ ਦੇ ਮਾਰਗ ਵਿਚ ਜਨਮਾਂ ਜਨਮਾਂ ਦੀ ਮੈਲ ਨਹੀਂ ਉਤਰਿਆ ਕਰਦੀ। ਮਨ ਮੈਲਾ ਹੀ ਰਹਿੰਦਾ ਹੈ, ਜੇ ਮਨ ਮੈਲਾ ਹੈ ਤਾਂ ਸਭ ਕੁਝ ਮੈਲਾ ਹੈ। ਤਨ ਧੋਣ ਨਾਲ ਤਾਂ ਮਨ ਨਿਰਮਲ ਨਹੀਂ ਹੁੰਦਾ, ਪਾਪਾਂ ਦੀ ਮੈਲ ਧੋਣ ਨੂੰ ਕੇਵਲ ਨਾਮ ਮਾਰਗ ਹੀ ਸਹਿਜ ਮਾਰਗ ਹੈ। ਵਾਹਿਗੁਰੂ ਜੀ ਆਪ ਨਿਰਮਲ ਹਨ, ਜੋ ਇਨ੍ਹਾਂ ਦਾ ਨਾਮ ਮਾਰਗ ਰਾਹੀਂ ਧਿਆਨ ਕਰੇਗਾ ਉਸ ਦਾ ਮਨ ਭੀ ਨਿਰਮਲ ਹੋ ਜਾਵੇਗਾ, ਅੰਤਸ਼ਕਰਣ ਵਿਚੋਂ ਸਾਰੀ ਮੈਲ ਧੋਤੀ ਜਾਵੇਗੀ।

ਭਾਈ ਮਨਸੁਖ ਜੀ! ਇਸ ਗੱਲ ਨੂੰ ਹੋਰ ਚੰਗੀ ਤਰ੍ਹਾਂ ਸਮਝ ਵਿਚ ਆਉਣ ਲਈ ਮੈਂ ਬੇਨਤੀ ਕਰਦਾ ਹਾਂ ਕਿ ਦੇਖੋ ਇਕ ਖੂਹ ਦਾ ਚੁਬੱਚਾ ਮੈਲੇ ਪਾਣੀ ਨਾਲ ਭਰਿਆ ਪਿਆ ਹੈ, ਜਦੋਂ ਖੂਹ ਦਾ ਜਾਂ ਟਿਊਬਵੈਲ ਦਾ ਪਾਣੀ ਚੁਬੱਚੇ ਵਿਚ ਗਿਰਨਾ ਸ਼ੁਰੂ ਹੋ ਜਾਵੇਗਾ ਤਾਂ ਮੈਲਾ ਪਾਣੀ ਬਾਹਰ ਨਿਕਲਣਾ ਸ਼ੁਰੂ ਹੋ ਜਾਵੇਗਾ

ਅਤੇ ਹੌਲੀ ਹੌਲੀ ਚੁਬੱਚੇ ਦਾ ਜਲ ਨਿਰਮਲ ਹੋ ਜਾਵੇਗਾ। ਇਵੇਂ ਜਦੋਂ ਨਾਮ ਮਾਰਗ ਰਾਹੀਂ ਅਸੀਂ ਵਾਹਿਗੁਰੂ ਜੀ ਨੂੰ ਆਪਣੇ ਹਿਰਦੇ ਵਿਚ ਚਿਤਵਦੇ ਹਾਂ, ਯਾਦ ਕਰਦੇ ਹਾਂ ਤਾਂ ਉਨ੍ਹਾਂ ਦੀ ਯਾਦ ਦੀ ਨਿਰਮਲ ਧਾਰਾ ਅਸਾਡੇ ਅੰਤਸ਼ਕਰਣ ਦੀ ਲੱਗੀ ਮੈਲ ਨੂੰ ਖਤਮ ਕਰ ਦੇਵੇਗੀ।

ਵੀਚਾਰ ਕੇ ਦੇਖੋ ਰਿਧੀ ਸਿੱਧੀ ਕੀ ਹੈ। ਇਹ ਕੇਵਲ ਮਾਇਆਵੀ ਖੇਲ੍ਹ ਹਨ ਇਨ੍ਹਾਂ ਰਾਹੀਂ ਮਨ ਦਾ ਖਿੰਡਾਓ ਵਧ ਜਾਂਦਾ ਹੈ। ਵਾਸ਼ਨਾਵਾਂ ਹੋਰ ਵਧ ਜਾਂਦੀਆਂ ਹਨ। ਵਾਸ਼ਨਾਵਾਂ ਵਿਚ ਫਸਿਆ ਮਨ ਜਨਮ ਮਰਨ ਦਾ ਹੇਤੂ ਬਣਿਆ ਰਹਿੰਦਾ ਹੈ। ਮਨਸੁਖ ਜੀ! ਦਸਵੇਂ ਦੁਆਰ ਵਿਚ ਪ੍ਰਾਣ ਖਿੱਚਣ ਨਾਲ ਮਨ ਦੀ ਮੈਲ ਦੂਰ ਨਹੀਂ ਹੋਇਆ ਕਰਦੀ। ਮੇਰੇ ਸਤਿਗੁਰੂ ਜੀ ਦਸਦੇ ਹਨ ਸੰਸਾਰ ਹਉਮੈ ਰੋਗ ਤੋਂ ਪੀੜਤ ਹੋ ਕੇ ਆਪਣੀ ਦਿਬਯ ਦ੍ਰਿਸ਼ਟ ਗੁਆ ਚੁਕਿਆ ਹੈ। ਹਰ ਸਮੇਂ ਨਾਲ ਵਸਦੇ ਵਾਹਿਗੁਰੂ ਜੀ ਨੂੰ ਇਹ ਹਉਮੈ ਭੁਲਾ ਕੇ ਰਖਦੀ ਹੈ। ਹਉਮੈ ਸਾਰੀਆਂ ਮਾਨਸਿਕ ਮੈਲਾਂ ਤੇ ਰੋਗਾਂ ਦਾ ਮੂਲ ਹੈ। ਹਉਮੈ ਦਾ ਇਲਾਜ ਨਾਮ ਦਾ ਪ੍ਰਕਾਸ਼ ਹੋ ਜਾਣਾ ਹੀ ਹੋਇਆ ਕਰਦਾ ਹੈ। ਜਦੋਂ ਤਾਂਈ ਨਾਮ ਮਾਰਗ ਤੇ ਨਹੀਂ ਚੱਲਿਆ ਜਾਂਦਾ ਵਾਹਿਗੁਰੂ ਜੀ ਦੀ ਪ੍ਰਾਪਤੀ ਹੋਣੀ ਅਸੰਭਵ ਹੈ, ਰਿੱਧੀਆਂ ਸਿੱਧੀਆਂ ਵਾਲੇ ਜੋਗੀ ਲੋਕ ਸ਼ਰਾਬਾਂ ਪੀਂਦੇ ਹਨ, ਆਚਰਣਹੀਣ ਕੰਮ ਕਰਦੇ ਹਨ ਕਿਉਂਕਿ ਉਨ੍ਹਾਂ ਦਾ ਨਿਸ਼ਾਨਾ ਵਾਹਿਗੁਰੂ ਪ੍ਰਾਪਤੀ ਦੀ ਥਾਂ ਭਭੂਤੀ ਪ੍ਰਾਪਤੀ ਹੈ। ਵਾਹਿਗੁਰੂ ਜੀ ਨਿਰਾ ਪਿਆਰ ਹਨ। ਉਹ ਪਿਆਰ ਨਾਲ ਹੀ ਮਿਲ ਸਕਦੇ ਹਨ। ਅਸ਼ਟਾਂਗ ਯੋਗ ਵਿਚ ਤੁਸੀਂ ਪਿਆਰ ਬਾਰੇ ਤਾਂ ਕੁਝ ਭੀ ਨਹੀਂ ਦੱਸਿਆ। ਕ੍ਰਿਆਵਾਂ ਬਾਰੇ ਹੀ ਦੱਸਿਆ ਹੈ। ਭਾਈ ਮਨਸੁਖ ਜੀ! ਤੁਸੀਂ ਮੇਰੀ ਗੱਲ ਸਮਝ ਲਈ ਹੋਣੀ ਹੈ ਸਿਰਫ ਮਾਰਗ ਦਾ ਫਰਕ ਹੈ। ਗੁਰੂ ਮਹਾਰਾਜ ਦਸਵੇਂ ਦੁਆਰ ਤ੍ਰਿਕੁਟੀ ਦੀ ਗੱਲ ਕਰਦੇ ਹਨ ਪਰ ਸਬਦ ਸੁਰਤ ਦੇ ਮਾਰਗ ਰਾਹੀਂ। ***'ਤ੍ਰਿਕੁਟੀ ਛੁਟੈ ਦਸਵਾ ਦਰ ਖੁਲੈ'*** ਲੇਕਿਨ ਇਸ ਤਰ੍ਹਾਂ ਨਹੀਂ, ਉਹ ਸ਼ਬਦ ਸੁਰਤਿ ਦਾ ਮਾਰਗ ਅਪਣਾਉਂਦੇ ਨੇ। ਸ਼ਬਦ ਨੂੰ ਸੁਰਤਿ ਨਾਲ ਬੰਨ੍ਹ ਕੇ ਜਿਸ ਪੁਆਇੰਟ (ਨੁਕਤੇ) ਤੇ ਅਸੀਂ ਪਹੁੰਚਾਣਾ ਹੈ ਉਥੇ ਦਾ ਧਿਆਨ ਧਰ ਕੇ ਭਜਨ ਕਰਦੇ ਨੇ, ਚਿੱਤ ਨੂੰ ਇਕਾਗਰ ਕਰਦੇ ਨੇ। ਜਦੋਂ ਇਕਾਗਰਤਾ ਵਧ ਜਾਂਦੀ ਹੈ, ਉਸ ਵੇਲੇ ਉਹ ਸਥਾਨ ਖੁਲ੍ਹ ਜਾਇਆ ਕਰਦਾ ਹੈ। ਸ਼ਬਦ ਸੁਰਤਿ ਨਾਲ ਮਨ ਨਿਰਮਲ ਹੋ ਜਾਂਦੈ, ਵਿਕਾਰ ਖਤਮ ਹੋ ਜਾਂਦੇ ਨੇ। ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਇਹ ਵੀ ਰਸਤਾ ਦਸਦੇ ਨੇ।

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥ ਪੰਨਾ - 954***

ਇਹ ਬਜਰ ਕਪਾਟ ਜਿਹੜੇ ਆਸਾ ਅੰਦੇਸਾ ਦੇ ਜੜੇ ਹੋਏ ਨੇ, ਇਹ ਖੁਲ੍ਹਦੇ ਨਹੀਂ। ਗੁਰੂ ਦੇ ਸ਼ਬਦ ਵਿਚ ਜਦੋਂ ਸੁਰਤਿ ਟਿਕ ਜਾਂਦੀ ਹੈ, ਸੁਰਤਿ ਵਿਚ ਸ਼ਬਦ ਟਿਕ ਜਾਂਦੈ, ਦੋਵੇਂ ਇਕ ਦੂਜੇ ਵਿਚ ਬੰਨ੍ਹੇ ਜਾਂਦੇ ਨੇ, ਇਕਾਗਰਤਾ ਆ ਜਾਇਆ ਕਰਦੀ ਹੈ। ਫੇਰ ਉਹ ਮੁਕਾਮ ਖੁਲ੍ਹ ਜਾਇਆ ਕਰਦੈ। ਕਿੰਨਾ ਸੁਖਾਲਾ ਰਸਤਾ ਹੈ। ਨਾ ਨਿਉਲੀ ਕਰਨੀ, ਨਾ ਧੋਤੀ ਕਰਨੀ, ਨਾ ਕਪਾਲੀ ਕਰਨੀ, ਨਾ ਤ੍ਰਾਟਕ ਕਰਨੀ, ਨਾ ਭਾਠੀ ਕਰਨੀ, ਨਾ ਬਸਤੀ ਕਰਨੀ। ਐਨਾਂ ਗ੍ਰਿਹਸਤੀਆਂ ਕੋਲ ਸਮਾਂ ਕਿਥੇ ਹੈ, ਇਹ ਤਾਂ ਵਿਹਲੇ ਬੰਦਿਆਂ ਦਾ ਕੰਮ ਹੈ। ਨਿਵੇਕਲੀ ਥਾਂ ਹੋਵੇ, ਰੋਟੀ ਕਪੜੇ ਦਾ ਫਿਕਰ ਨਾ ਹੋਵੇ, ਖੁਲ੍ਹ ਹੋਵੇ ਪੂਰੀ, ਤਾਂ ਕਿਤੇ ਜਾ ਕੇ ਆਦਮੀ ਇਹ ਬਿਖੜਾ ਰਸਤਾ ਤਹਿ ਕਰ ਸਕਦੈ, ਨਹੀਂ ਤਾਂ ਪਹੁੰਚ ਨਹੀਂ ਸਕਿਆ ਕਰਦਾ। ਸੋ ਇਹ ਤਾਂ ਗੁਰੂ ਨਾਨਕ ਪਾਤਸ਼ਾਹ ਨੇ ਕਰਕੇ ਦੇਖ ਲਿਆ, ਆਪ ਸਭ ਰਾਹਾਂ ਦੇ ਭੇਤੀ ਨੇ। ਇਨ੍ਹਾਂ ਨੇ ਸਭ ਕੁਛ ਕਰਕੇ ਦੇਖਿਐ, ਸਾਰੇ ਤਜਰਬੇ ਕੀਤੇ ਨੇ, ਸੁਖਾਲੇ ਤੋਂ ਸੁਖਾਲਾ ਰਸਤਾ, ਸਾਡੇ ਵਾਸਤੇ ਉਨ੍ਹਾਂ ਨੇ ਦੱਸਿਐ। ਸੋ ਇਸ ਤਰ੍ਹਾਂ ਨਾਲ ਗੁਰੂ ਦੇ ਸ਼ਬਦ ਨਾਲ ਬਜਰ ਕਪਾਟ ਖੁਲ੍ਹਣੇ ਨੇ। ਜਦੋਂ ਖੁਲ੍ਹ ਜਾਂਦੇ ਨੇ, ਫੇਰ ***'ਅਨਹਦ ਵਾਜੇ ਧੁਨਿ ਵਜਦੇ'*** ਅਨਹਦ ਨਾਦ ਵਜਦੇ ਨੇ ਸ਼ਬਦ ਸਮੇਤ ਹੀ, ਇਕੱਲਾ ਨਾਦ ਨਹੀਂ ਵਜਦਾ, ਸ਼ਬਦ ਭੀ ਨਾਲ ਗੂੰਜਦਾ ਹੈ। ਇਕੱਲੇ ਨਾਦ ਦਾ ਕੀ ਫਾਇਦਾ, ਜਦ ਨਾਮ ਨਾਲ ਚਲਦੈ, ਗੁਰੂ ਦਾ ਦਿਤਾ ਹੋਇਆ ਸ਼ਬਦ ਨਾਲ ਰਹਿੰਦਾ ਹੈ, ਕਿਉਂਕਿ ਸ਼ਬਦ ਹੀ ਕੁੰਜੀ ਹੈ, ਅੱਗੇ ਤੋਂ ਅੱਗੇ ਦਰਵਾਜ਼ੇ ਖੁਲ੍ਹਦੇ ਜਾਣੇ ਨੇ। ਜਦੋਂ ਇਹ ਸੁਣ ਲਿਆ, ਫੇਰ ਉਸ ਤੋਂ ਬਾਅਦ-

***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥ ਪੰਨਾ - 954***

ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੈ ਉਹਦੇ ਵਿਚ ਜਿਹੜਾ ਮਹਾਂ ਸੂਖਸ਼ਮ ਤੱਤ ਹੈ।

***ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ॥***
***ਭੂਮ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ॥ ਪਾਤਸ਼ਾਹੀ ੧੦***

ਉਹ ਕਿੰਨਾ ਛੋਟਾ ਹੈ, ਕੋਈ ਅੰਦਾਜ਼ਾ ਹੀ ਨਹੀਂ ਲਗ ਸਕਦਾ। ਇਕ ਵਾਰੀ ਸਾਰੇ ਹੀ ਮਹਾਤਮਾ ਬੈਠੇ ਇਹ ਗੱਲ ਵਿਚਾਰ ਰਹੇ ਨੇ, ਵੱਡੇ-ਵੱਡੇ ਜਿਹੜੇ ਮਹਾਂਪੁਰਸ਼ ਸੀ ਭਾਰਤਵਰਸ਼ ਦੇ, ਜਿਨ੍ਹਾਂ ਨੂੰ ਅਥਾਰਟੀ ਮੰਨਿਆ ਜਾਂਦਾ ਸੀ; ਕੀ ਵਸ਼ਿਸ਼ਟ, ਕੀ ਵਿਸ਼ਵਾਮਿਤਰ ਤੇ ਹੋਰ ਵੱਡੇ-ਵੱਡੇ ਰਿਸ਼ੀ, ਇਹ ਵਿਚਾਰ ਕਰਦੇ ਨੇ, ਸ਼ਿਵ ਜੀ ਮਹਾਰਾਜ ਵੀ ਆ ਗਏ। ਕਹਿਣ ਲੱਗੇ, ਮਹਾਂਪੁਰਸ਼ੋ ਕੀ ਵੀਚਾਰ ਕਰਦੇ ਹੋਂ? ਇਨ੍ਹਾਂ ਨੇ ਕਿਹਾ, ਚੰਗਾ ਹੋਇਆ ਮਹਾਰਾਜ ਤੁਸੀਂ ਆ ਗਏ। ਹੁਣ ਤੁਸੀਂ ਕ੍ਰਿਪਾ ਕਰਕੇ ਅਸਾਨੂੰ ਦੱਸੋ, ਅਸਾਡੀ ਇਹ ਵਿਚਾਰ ਚਲ ਰਹੀ ਹੈ ਕਿ ਇਹ ਜਿਹੜਾ ਚੇਤਨ ਹੈ, ਇਹ ਕਿਤਨਾ ਸੂਖਸ਼ਮ ਹੈ? ਸ਼ਿਵ ਜੀ ਮਹਾਰਾਜ ਕਹਿਣ ਲੱਗੇ, ਉਹਦਾ ਅੰਦਾਜ਼ਾ ਤਾਂ ਕੋਈ ਲਗ ਹੀ ਨਹੀਂ ਸਕਦਾ। ਉਨ੍ਹਾਂ ਨੇ ਕਿਹਾ, ਨਾ ਮਹਾਰਾਜ! ਕ੍ਰਿਪਾ ਕਰਕੇ ਦੱਸੋ। ਆਪ ਨੇ ਕਿਹਾ, ਤੁਸੀਂ ਜਾਣਦੇ ਹੀ ਹੋ, ਸਾਰੇ ਅਨੁਭਵ ਵਾਲੇ ਹੋ।

ਨਹੀਂ ਮਹਾਰਾਜ! ਤੁਹਾਡੇ ਮੁਖ ਤੋਂ ਜਿਹੜੀ ਗੱਲ ਹੈ ਉਹ ਅਥਾਰਟੀ ਬਣ ਜਾਂਦੀ ਹੈ, ਕ੍ਰਿਪਾ ਕਰਕੇ ਦੱਸੋ। ਉਸ ਵੇਲੇ ਕਹਿਣ ਲੱਗੇ ਕਿ ਪ੍ਰੇਮੀਓ! ਮਿੱਟੀ ਜਿਹੜੀ ਹੈ ਇਸ ਤੋਂ ਦਸ ਗੁਣਾਂ ਸੂਖਸ਼ਮ ਹੈ ਪਾਣੀ, ਇਕ ਗੁਣਾਂ ਮਿੱਟੀ ਹੋਵੇ, ਦਸ ਗੁਣਾ ਪਾਣੀ ਹੋਵੇ, ਉਸ ਵਿਚ ਮਿੱਟੀ ਘੁਲ ਜਾਂਦੀ ਹੈ। ਪਾਣੀ ਤੋਂ ਸੌ ਗੁਣਾਂ ਸੂਖਸ਼ਮ ਹੈ ਅੱਗ। ਅੱਗ ਤੋਂ ਸੌ ਗੁਣਾਂ ਸੂਖਸ਼ਮ ਹੈ ਹਵਾ। ਅੱਗ ਨਜ਼ਰ ਆਉਂਦੀ ਹੈ ਲੇਕਿਨ ਹਵਾ ਨਜ਼ਰ ਨਹੀਂ ਆਉਂਦੀ। ਹਵਾ ਦੇ ਨਾਲ ਗਰਦ ਰਲ ਜਾਵੇ ਫੇਰ ਨਜ਼ਰ ਆਉਂਦੀ ਹੈ, ਦਰਖਤਾਂ ਦੇ ਪੱਤੇ ਹਿੱਲਣ ਲਗ ਜਾਣ, ਸੌ ਮੀਲ ਦੀ ਗਤੀ ਨਾਲ ਹਵਾ ਚਲਦੀ ਹੋਵੇ, ਦਰਖਤ ਤੋੜ ਦੇਵੇ; ਮਹਿਸੂਸ ਤਾਂ ਹੁੰਦੀ ਹੈ, ਪਰ ਨਜ਼ਰ ਨਹੀਂ ਆਉਂਦੀ। ਸਰੀਰ ਨੂੰ ਚੁੱਕ ਚੁੱਕ ਮਾਰਦੀ ਹੈ। ਫੋਰਸ ਹੈ ਉਹਦੇ ਵਿਚ ਲੇਕਿਨ ਦੇਖੀ ਨਹੀਂ ਜਾਂਦੀ ਕਿਉਂਕਿ ਬਹੁਤੀ ਸੂਖਸ਼ਮ ਹੋ ਗਈ। ਹਵਾ ਤੋਂ ਕਰੋੜ ਗੁਣਾਂ ਸੂਖਸ਼ਮ ਹੈ ਅਕਾਸ਼। ਹਵਾ ਤਾਂ ਮਹਿਸੂਸ ਵੀ ਹੋ ਜਾਏਗੀ, ਆਕਾਸ਼ ਮਹਿਸੂਸ ਵੀ ਨਹੀਂ ਹੁੰਦਾ ਜਿਹਨੂੰ **space** ਕਹਿੰਦੇ ਨੇ। ਹਵਾ ਤਾਂ ਮੁੱਕ ਜਾਂਦੀ ਹੈ ਥੋੜ੍ਹੇ ਮੀਲ ਤੇ ਜਾ ਕੇ। ਕੁਛ ਮੀਲ ਉਪਰ ਜਾਓ -30 ਕੁ ਮੀਲ, ਓਥੇ ਹਵਾ ਖਤਮ ਹੋ ਜਾਂਦੀ ਹੈ, ਪਹਾੜਾਂ ਤੇ ਜਾਓ, ਓਥੇ ਆਕਸੀਜਨ ਗੈਸ ਖਤਮ ਹੋ ਜਾਂਦੀ ਹੈ, ਦਮ ਚੜ੍ਹਨ ਲਗ ਜਾਂਦੈ ਲੇਕਿਨ ਆਕਾਸ਼ ਤਾਂ ਫੈਲਿਆ ਹੋਇਐ। ਆਕਾਸ਼ ਨੂੰ, ਚੇਤਨ ਨੂੰ ਇਕ ਰਾਈ ਦਾ ਦਾਨਾ ਮੰਨ ਲਓ, ਹੁਣ ਅਗਾਹਾਂ ਸਿੱਕਾ ਬਣਾ ਲਓ, ਚੇਤਨ ਇਕ ਰਾਈ ਦੇ ਦਾਣੇ ਜਿੰਨਾ ਮਿੱਥ ਲਵੋ ਅਤੇ ਅਕਾਸ਼ ਨੂੰ ਚੇਤਨ ਦੇ ਮੁਕਾਬਲੇ ਤੇ 40 ਹਜ਼ਾਰ ਮੀਲ ਡੂੰਘਾ, 40 ਹਜ਼ਾਰ ਮੀਲ ਚੌੜਾ, 40 ਹਜ਼ਾਰ ਮੀਲ ਉਚਾ, ਜਿਹਨੂੰ ਸੁਮੇਰ ਪਰਬਤ ਕਹਿੰਦੇ ਨੇ, ਮਿੱਥ ਲਵੋ। ਇਹ ਦੋਹਾਂ ਦੀ ਜਿੰਨੀ ਨਿਸਬਤ ਹੈ, ਉਹ ਰਾਈ ਦੇ ਦਾਣੇ ਦੀ ਤੇ ਉਹਦੀ, ਅਨੁਮਾਨ ਵਾਸਤੇ ਆਪਾਂ ਚੇਤਨ ਵੀ ਕਹਿ ਸਕਦੇ ਹਾਂ ਲੇਕਿਨ ਇਹ ਵੀ ਗਲਤ ਹੈ ਕਿਉਂਕਿ ਚੇਤਨ ਸੂਖਸ਼ਮ ਤੋਂ ਵੀ ਸੂਖਸ਼ਮ ਹੈ ਜਿਥੇ ਗਿਣਤੀ ਮਿਣਤੀ ਨਹੀਂ ਪਹੁੰਚਦੀ। ਉਹ **infinity** (ਬੇਅੰਤ) ਹੈ। ਜਦੋਂ ਚਾਨਣਾ ਹੋ ਗਿਆ, ਅੰਦਰਲਾ ਪ੍ਰਕਾਸ਼ ਹੋ ਗਿਆ- **realisation** ਤੇ ਅਨੁਭਵ ਦਾ, ਫਿਰ ਕੀ ਦੇਖੇਗਾ?

***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥ ਪੰਨਾ - 954***

ਸਾਰਿਆਂ ਦੇ ਅੰਦਰ ਉਹ ਹੀ ਵਰਤ ਰਿਹੈ। 'ਮੈਂ' ਦਾ ਹੀ ਰੌਲਾ ਹੈ। ਨੁਕਤਾ ਲਗਣ ਤੇ ਮਹਿਰਮ ਤੋਂ ਮੁਜਰਮ ਬਣ ਜਾਂਦੈ - ਫਾਰਸੀ ਦੇ ਅੱਖਰਾਂ ਅਨੁਸਾਰ। 'ਮੈਂ' ਦਾ ਮੁਜਰਮ ਬਣ ਜਾਂਦੈ ਜਦੋਂ ਮਹਿਰਮ ਬਣ ਜਾਂਦੈ, ਜਾਣਕਾਰ ਬਣ ਜਾਂਦੈ ਫੇਰ 'ਮੈਂ' ਨਹੀਂ ਰਹਿੰਦੀ, ਫੇਰ -

***ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ॥***
***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥ ਪੰਨਾ - 1369***

ਜਗਿਆਸੂ ਆਪਣੀ ਅਸਲੀਅਤ ਖੋਜ ਕਰਦਾ, ਹੈਰਾਨ ਹੋ ਗਿਆ ਕਿ ਜਿਸਨੂੰ ਮੈਂ ਆਪਣੇ ਤੋਂ

ਵਖਰਾ ਕਹਿੰਦਾ ਸੀ ਉਹ ਤਾਂ ਆਪ ਹੀ ਸਭ ਕੁਝ ਹੈ ਸਭ ਦੇ ਅੰਦਰ ਬਾਹਰ ਭਰਪੂਰ ਆਪਣੀ ਖੇਲ੍ਹ ਕਰ ਰਿਹਾ ਹੈ, ਆਪੇ ਆਪ ਹੀ ਹੈ -

***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*** ***ਪੰਨਾ - 947***

ਭਾਈ ਭਗੀਰਥ ਜੀ ਭਾਈ ਮਨਸੁਖ ਨੂੰ ਕਹਿਣ ਲੱਗਿਆ ਕਿ ਗੁਰੂ ਮਹਾਰਾਜ ਰਾਜ ਯੋਗ ਦੇ ਮਾਰਗ ਤੋਂ ਭੀ ਇਨਕਾਰ ਨਹੀਂ ਕਰਦੇ। ਇਹ ਮਾਰਗ ਵੀ ਠੀਕ ਹੈ ਪਰ ਇਹ ਰਸਤਾ ਬਹੁਤ ਔਖਾ ਹੈ, ਗ੍ਰਿਹਸਤੀ ਤੋਂ ਹੋਣ ਵਾਲਾ ਨਹੀਂ, ਕਾਰੋਬਾਰੀ ਬੰਦਿਆਂ ਤੋਂ ਹੋਣ ਵਾਲਾ ਨਹੀਂ। ਪ੍ਰਾਣਾਯਾਮ 42 ਵਾਰੀ ਓਅੰਕਾਰ ਦੇ ਜਾਪ ਤੋਂ ਤਾਂ ਸ਼ੁਰੂ ਹੋਇਆ ਕਰਦੈ, 84 ਵਾਰੀ ਓਅੰਕਾਰ ਕਹਿ ਕੇ ਸਾਹ ਅੰਦਰ ਰੋਕਿਆ ਜਾਂਦਾ ਹੈ, 42 ਵਾਰੀ ਇਹੋ ਜਾਪ ਕਹਿ ਕੇ ਹੌਲੀ ਹੌਲੀ ਸਾਹ ਬਾਹਰ ਕਢੀਦਾ ਹੈ। ਇਹਨੂੰ ਛੋਟਾ ਪ੍ਰਾਣਾਯਾਮ ਕਹਿੰਦੇ ਨੇ - ਨਿੱਕਾ, ਸਭ ਤੋਂ ਛੋਟਾ। ਇਹ ਫੇਰ ਘੰਟਿਆਂ ਦੇ ਸਮੇਂ ਤਾਂਈ ਵਧਾਉਣਾ ਪੈਂਦੈ। ਐਨਾ ਕੌਣ ਕਰ ਲਏਗਾ, ਦਿਮਾਗ ਦੇ ਅੰਦਰ ਗਰਮੀ ਹੋ ਜਾਏਗੀ। ਉਹ ਦਿਮਾਗੀ ਗਰਮੀ ਹੁਣ ਦਾ ਬੰਦਾ ਤਾਂ ਸਹਿ ਨਹੀਂ ਸਕਦਾ। ਹੁਣ ਤਾਂ ਜੇ ਛੋਟਾ ਜਿਹਾ ਪ੍ਰਾਣਾਯਾਮ ਕਰਨ ਦਾ ਤਰੀਕਾ ਦਸ ਦੇਵੋ, ਅੱਜ ਦੇ ਸਾਧਕ ਤੋਂ ਤਾਂ ਓਹ ਹੀ ਨਹੀਂ ਕਰ ਹੁੰਦਾ ਕਿਉਂਕਿ ਬ੍ਰਹਮਚਰੀਯ ਵਰਗੇ ਸਿਹਤ ਵਰਧਕ ਸਾਧਨ ਤੇ ਪਹਿਰਾ ਹੀ ਨਹੀਂ ਦੇ ਹੁੰਦਾ। ਬਿਰਤੀ ਕਾਮੁਕ ਹੋਣ ਕਰਕੇ ਕਮਜ਼ੋਰ ਹੋ ਜਾਂਦੀ ਹੈ। ਦਿਮਾਗੀ ਸ਼ਕਤੀ ਖੀਣ ਹੋ ਜਾਂਦੀ ਹੈ।

ਸੰਖੇਪ ਵਿਚ ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਿਹਾਰ, ਧਾਰਨਾ, ਧਿਆਨ, ਸਮਾਧੀ ਇਹ ਅੱਠ ਅੰਗ ਵਾਲੇ ਸਾਧਨ ਦੇ ਸਮੂੰਹ ਨੂੰ ਰਾਜ ਯੋਗ, ਅਸ਼ਟਾਂਗ ਯੋਗ ਕਿਹਾ ਜਾਂਦਾ ਹੈ। ਇਹ ਅੱਠ ਯੋਗ ਦੇ ਅੰਗ ਗਿਆਨ ਪ੍ਰਾਪਤੀ ਦੇ ਸਾਧਨ ਹਨ। ਇਸ ਵਿਚੋਂ ਧਾਰਨਾ, ਧਿਆਨ, ਸਮਾਧੀ ਅੰਤਰੰਗ ਸਾਧਨ ਕਹੇ ਜਾਂਦੇ ਹਨ। ਇਹ ਅੰਤਰੰਗ ਸਾਧਨ ਬਾਹਰਲੀਆਂ ਰੁਕਾਵਟਾਂ ਹਿੰਸਾ, ਨਿੰਦਾ, ਚੁਗਲੀ, ਧੋਖਾ ਆਦਿ ਰੁਕਾਵਟਾਂ ਨੂੰ ਯਮ-ਨਿਯਮ ਦੇ ਪਾਲਣ ਰਾਹੀਂ ਦੂਰ ਕਰਕੇ ਸਮਾਧੀ ਨੂੰ ਸਿੱਧ ਕਰਦੇ ਹਨ। ਪਿਛਲੇ ਤਿੰਨ ਸਾਧਨ - ਆਸਣ, ਪ੍ਰਾਣਾਯਾਮ, ਪ੍ਰਤਿਹਾਰ ਇਹ ਕੰਮ ਕਰਦੇ ਹਨ ਕਿ ਜਦੋਂ ਆਸਣ ਸਿੱਧ ਹੋ ਗਿਆ ਤਾਂ ਪ੍ਰਾਣਾਯਾਮ ਸਥਿਰ ਹੋ ਜਾਂਦਾ ਹੈ। ਪ੍ਰਾਣਾਯਾਮ ਦੀ ਸਥਿਰਤਾ ਹੋ ਜਾਣ ਕਰਕੇ ਪ੍ਰਤਿਹਾਰ ਸਿੱਧ ਹੋ ਜਾਂਦਾ ਹੈ।

ਬਿਨਾਂ ਅਭਿਆਸ ਅਤੇ ਵੈਰਾਗ ਦੇ ਧਾਰਨਾ, ਧਿਆਨ, ਸਮਾਧੀ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਸੰਪਰਗਿਆਤ ਸਮਾਧੀ ਵਿਚ ਇਕਾਗਰਤਾ ਦੀ, ਇਕ ਬਿਰਤੀ ਦੇ ਭਾਵ ਵਿਚ ਰਹਿਣ ਦੀ ਅਤੀ ਆਵਸ਼ਕਤਾ ਹੈ। ਰਾਗ ਤੇ ਦ੍ਵੈਤ ਬਿਰਤੀ ਵਿਚੋਂ ਪੂਰਨ ਰੂਪ ਵਿਚ ਨਿਕਲਣਾ ਅਤੀ ਜ਼ਰੂਰੀ ਹੈ।

ਭਾਈ ਮਨਸੁਖ ਜੀ! ਇਹ ਤਾਂ ਦੱਸੋ ਕਿ ਅਸ਼ਟਾਂਗ ਯੋਗ ਵਿਚ ਯਮ ਨਿਯਮ ਆਦਿ ਗੁਣ ਕਿਉਂ ਜ਼ਰੂਰੀ ਹਨ? ਭਾਈ ਭਗਰੀਥ ਜੀ! ਇਸ ਅਸ਼ਟਾਂਗ ਯੋਗ ਦਾ ਅੰਤਮ ਧੇਅ ਨਿਰਬੀਜ ਸਮਾਧੀ ਦੀ ਪ੍ਰਾਪਤੀ ਹੈ। ਉਸ ਦੀ ਪ੍ਰਾਪਤੀ ਲਈ ਬਿਰਤੀ ਨੂੰ ਜੋ ਰੁਕਾਵਟਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ ਉਹ ਯਮ ਤੇ ਨਿਯਮਾਂ ਦੀ ਪਾਲਣਾ ਕਰਨ ਨਾਲ ਦੂਰ ਹੋ ਜਾਂਦੀਆਂ ਹਨ। ਸਾਧਨ ਦੀ ਬਾਹਰ-ਮੁਖਤਾ ਦੀ ਕ੍ਰਿਆ ਲਈ ਯਮਾਂ ਦੀ ਲੋੜ ਹੈ। ਵਿਵਹਾਰਕ ਜੀਵਨ ਨੂੰ ਦਿਬਯ ਬਣਾਉਣ ਲਈ ਰਾਗ, ਦ੍ਵੈਸ਼, ਅਭਿਨਿਵੇਸ਼ ਕਲੇਸ਼ ਦੂਰ ਕਰਨੇ ਜ਼ਰੂਰੀ ਹਨ, ਜੋ ਦਸਾਂ ਨਿਯਮਾਂ ਦੀ ਪਾਲਣਾ ਕਰਨ ਨਾਲ ਦੂਰ ਹੋ ਜਾਂਦੇ ਹਨ।

ਨਿਯਮਾਂ ਦਾ ਸਬੰਧ ਵਿਅਕਤੀਗਤ ਜੀਵਨ ਨਾਲ ਹੈ। ਇਸ ਦੁਆਰਾ ਰਜੋ ਗੁਣੀ ਮੈਲ ਉਤਰ ਜਾਂਦੀ ਹੈ। ਸਾਰਾ ਬਾਹਰੀ ਵਿਵਹਾਰਕ ਜੀਵਨ ਰਾਜਸੀ ਤਾਮਸੀ ਅਤੇ ਅਵਰਣ ਰੂਪ ਮੈਲਾਂ ਨੂੰ ਧੋ ਕੇ ਦਿਬਯ ਬਿਰਤੀ ਦੇ ਉਤਪੰਨ ਹੋਣ ਦੇ ਸਹਾਇਕ ਹਨ।

ਆਸਨ ਦੁਆਰਾ, ਰਾਜਸੀ ਪ੍ਰਭਾਵਾਂ ਦੀ ਮੈਲ, ਤਮ ਰੂਪ ਆਲਸ ਪ੍ਰਮਾਦ ਹਟ ਕੇ ਸਾਂਤਵਿਕ ਪ੍ਰਕਾਸ਼ ਅਨੁਭਵ ਹੁੰਦਾ ਹੈ, ਇਸੇ ਤਰ੍ਹਾਂ ਪ੍ਰਾਣਾਯਾਮ ਦੁਆਰਾ ਪ੍ਰਾਣ ਨੂੰ ਸਤੋ ਗੁਣੀ ਬਣਾਇਆ ਜਾਂਦਾ ਹੈ।

ਪ੍ਰਤਿਹਾਰ ਦੁਆਰਾ ਮਨ ਨੂੰ ਬਾਰ-ਬਾਰ ਰੋਕ ਕੇ ਇੰਦ੍ਰੀਆਂ ਨੂੰ ਆਲਸ, ਪਰਮਾਦ ਦੀ ਤਾਮਸੀ ਅਤੇ ਰਾਜਸੀ ਬਿਰਤੀ ਤੋਂ ਸੁੰਨ ਕਰਕੇ ਸਤੋਗੁਣੀ ਬਿਰਤੀ ਵਿਚ ਰੱਖਿਆ ਜਾਂਦਾ ਹੈ। ਇਸੇ ਤਰ੍ਹਾਂ ਧਾਰਨਾ ਦੁਆਰਾ ਚਿੱਤ ਦੀ ਮੂੜ੍ਹ ਅਤੇ ਵਿਖਸ਼ੇਪ ਪ੍ਰਾਪਤ ਬਿਰਤੀ ਨੂੰ ਦੂਰ ਕਰਕੇ ਸਾਂਤਵਿਕ, ਇਕ ਵਿਸ਼ੇ ਤੇ ਮਨ ਠਹਿਰਾਇਆ ਜਾਂਦਾ ਹੈ। ਫਿਰ ਧਿਆਨ ਦੀ ਕ੍ਰਿਆ ਰਾਹੀਂ ਦਿਬਜ ਸਾਂਤਵਿਕ ਰੂਪ ਤੇ ਬਿਰਤੀ ਕੇਂਦਰਤ ਕੀਤੀ ਜਾਂਦੀ ਹੈ ਅਤੇ ਇਕ ਧੇਅ ਤੇ ਧਿਆਨ ਜੋੜਨਾ ਪੈਂਦਾ ਹੈ। ਫਿਰ ਸਮਾਧੀ ਦੀ ਅਵਸਥਾ ਪ੍ਰਾਪਤ ਹੋ ਜਾਇਆ ਕਰਦੀ ਹੈ। ਇਥੇ ਧਿਆਤਾ, ਧੇਅ, ਧਿਆਨ ਮਿਟ ਕੇ ਬਿਰਤੀ ਸਮਾਧੀ ਵਿਚ ਲੀਨ ਹੋ ਜਾਂਦੀ ਹੈ।

ਇਨ੍ਹਾਂ ਅੱਠਾਂ ਅੰਗਾਂ ਵਿਚ ਪਹਿਲੇ ਪੰਜ ਬਹਿਰੰਗ ਸਾਧਨ ਕਹਾਉਂਦੇ ਹਨ, ਅੰਤਮ ਤਿੰਨ ਅੰਤਰੰਗ ਸਾਧਨ ਹਨ। ਭਾਈ ਭਗੀਰਥ ਜੀ! ਇਸ ਤੋਂ ਅੱਗੇ ਅਸੰਪਰਗਿਆਤ ਸਮਾਧੀ ਦੀ ਪ੍ਰਾਪਤੀ ਹੋ ਜਾਂਦੀ ਹੈ, ਇਸ ਸਮਾਧੀ ਦਾ ਅੰਤਰੰਗ ਸਾਧਨ ਪਰਬੈਰਾਗ ਹੈ ਜਿਸ ਦੇ ਸਿੱਧ ਹੋਣ ਨਾਲ ਆਤਮ ਸਾਖਸ਼ਾਤਕਾਰ ਹੋ ਜਾਂਦੀ ਹੈ।

ਭਾਈ ਮਨਸੁਖ ਦੀਆਂ ਗੱਲਾਂ ਸੁਣ ਕੇ ਭਾਈ ਭਗੀਰਥ ਜੀ ਨੇ ਵੀਚਾਰਿਆ ਕਿ ਭਾਈ ਮਨਸੁਖ ਹੈ ਤਾਂ ਉਤਮ ਜਗਿਆਸੂ ਪਰ ਇਸਨੂੰ ਅਜੇ ਤੀਕਰ ਪੂਰਨ ਸਤਿਗੁਰ ਦਾ ਮਿਲਾਪ ਨਹੀਂ ਹੋਇਆ, ਇਹ ਅਜੇ ਤਾਂਹੀਓਂ ਅਧੂਰਾ ਹੈ। ਸੁਣ ਕੇ ਭਾਈ ਭਗੀਰਥ ਜੀ ਨੇ ਕਿਹਾ ਕਿ ਭਾਈ ਮਨਸੁਖ ਜੀ! ਤੁਹਾਡੀ ਲਗਨ ਤੋਂ ਕੁਰਬਾਨ ਜਾਂਦਾ ਹਾਂ ਕਿ ਐਡਾ ਵੱਡਾ ਵਪਾਰੀ ਹੁੰਦੇ ਹੋਇਆਂ ਭੀ ਅਤਿ ਦੇ ਰੁਝੇਵਿਆਂ ਵਿਚੋਂ ਤੁਸੀਂ ਚਿਰ ਲਾਉਣ ਵਾਲੇ ਸਾਧਨ ਕੀਤੇ। ਨਰਾਜ਼ ਨਾ ਹੋਣਾ, ਮੈਂ ਕਹਿ ਹੀ ਦਿੰਦਾ ਹਾਂ ਕਿ ਅਜੇ ਤੁਹਾਨੂੰ ਪੂਰੇ ਸਤਿਗੁਰੂ ਦਾ ਮਿਲਾਪ ਨਹੀਂ ਹੋਇਆ।

ਜੋ ਤੁਸੀਂ ਯਮ ਨਿਯਮ ਆਦਿ ਦਸੇ ਹਨ, ਮੇਰੇ ਸਤਿਗੁਰੂ ਜੀ ਇਨ੍ਹਾਂ ਨਿਯਮਾਂ ਨੂੰ ਸ਼ੁਭ ਗੁਣ ਕਹਿੰਦੇ ਹਨ ਅਤੇ ਫੁਰਮਾਨ ਕਰਦੇ ਹਨ – ***'ਵਿਣੁ ਗੁਣ ਕੀਤੇ ਭਗਤ ਨ ਹੋਇ।'*** ਗੁਰੂ ਮਹਾਰਾਜ ਜੀ ਹੋਰ ਮਹਾਤਮਾਵਾਂ ਦੇ ਦੱਸੇ ਜੀਵਨ ਉਸਾਰੀ ਲਈ ਕੀਤੇ ਜਾਣ ਵਾਲੇ ਸਤਿ ਕਰਮਾਂ ਨੂੰ ਭੀ ਅਪਣਾਉਂਦੇ ਹਨ ਅਤੇ ਸਾਰੇ ਸ੍ਰੇਸ਼ਠ ਕਰਮ – ਨਸ਼ਿਆਂ ਦੀ ਵਰਤੋਂ ਤੋਂ ਮਨਾਹੀ, ਜਿਹੜੀ ਖੁਰਾਕ, ਪੁਸ਼ਾਕ ਵਿਕਾਰ ਪੈਦਾ ਕਰਦੀ ਹੈ, ਤਨ ਵਿਚ ਪੀੜਾ ਤੇ ਮਨ ਵਿਚ ਰਜੋ ਤੇ ਤਮੋ ਦਾ ਪ੍ਰਭਾਵ ਪਾਉਂਦੀ ਹੈ ਉਸ ਤੋਂ ਭੀ ਵਰਜਦੇ ਹਨ।

ਗੁਰੂ ਮਹਾਰਾਜ ਜੀ (1) ਸਤ ਦ੍ਰਿਸ਼ਟ, ਗਿਆਨ (2) ਸਤ ਸੰਕਲਪ (3) ਸਤ ਬਚਨ (4) ਸਤ ਕਰਮ (5) ਸਤ ਕ੍ਰਿਤ (6) ਸਤ ਕਰਮ ਦੀ ਦ੍ਰਿੜ੍ਹ ਲੋਚਾ (ਸਤ ਵਿਆਮ) ਇੰਦ੍ਰੀਆਂ ਤੇ ਦਮਨ, ਬੁਰੀ ਭਾਵਨਾ ਰੋਕਣੀ, ਚਿੱਤ ਨੂੰ ਇਕਾਗਰ ਕਰਨਾ (7) ਸਤ ਦਾ ਸਿਮਰਨ ਅਤੇ ਪਰਮ ਸਤ ਵਿਚ ਲੀਨ ਹੋ ਕੇ ਸਮਾਧੀ ਆਦਿ ਅਨੇਕ ਗੁਣਾਂ ਨੂੰ ਧਾਰਨ ਕਰਨ ਦੀ ਪ੍ਰੇਰਨਾ ਦਿੰਦੇ ਹਨ। ਇਕ ਨਾਰੀ ਉਤੇ ਈਮਾਨ ਰੱਖ ਕੇ ਪਰਸਪਰ ਪਿਆਰ ਨੂੰ ਹੀ ਬ੍ਰਹਮਚਰੀਆ ਕਹਿੰਦੇ ਹਨ, ਉਸ ਨੂੰ ਜਤੀ ਕਹਿੰਦੇ ਹਨ। ਗ੍ਰਹਿਸਤੀ ਜੀਵਨ ਵਿਚ ਹਰ ਵਿਸ਼ੇ ਤੇ ਸੰਜਮ ਰੱਖਣਾ ਜ਼ਰੂਰੀ ਦਸਦੇ ਹਨ।

ਗੁਰੂ ਮਹਾਰਾਜ ਜੀ ਕਿਸੇ ਮਾਰਗ ਦੀ ਉਚਤਾ ਪ੍ਰਭੂ ਦੀ ਸਦੀਵੀ ਯਾਦ ਅਤੇ ਸ੍ਰੇਸ਼ਟ ਕਰਮਾਂ ਅਨੁਸਾਰ ਪ੍ਰਵਾਨ ਕਰਦੇ ਹਨ।

ਮੈਨੂੰ ਡਰ ਲਗਦਾ ਰਹਿੰਦੈ, ਮਨੁੱਖ ਦਾ ਦਿਮਾਗ ਤਾਂ ਹੈ ਨਹੀਂ, ਖਾਧਾ ਪਿਐ। ਬ੍ਰਹਮਚਰੀਆ ਇਹਦੇ ਵਿਚ ਨਹੀਂ ਹੈ, ਖੁਰਾਕ ਇਹਦੀ ਸਤੋ ਗੁਣੀ ਤੇ ਪੌਸ਼ਟਿਕ ਨਹੀਂ ਹੈ, ਆਚਾਰ ਇਹਦਾ ਅੱਛਾ ਨਹੀਂ, ਵਿਹਾਰ ਇਹਦਾ ਉਚਾ ਨਹੀਂ, ਪੁਸ਼ਾਕ ਇਹਦੀ ਅੱਛੀ ਨਹੀਂ, ਖਿਆਲ ਸਾਰੇ ਹੀ ਗੰਦੇ ਹੋਏ ਪਏ ਨੇ। ਖੁਰਾਕ ਸਾਰੀ ਤਮੋ ਗੁਣੀ, ਰਜੋ ਗੁਣੀ ਮਨ ਵਿਚ ਅਨੇਕ ਤਰੰਗਾਂ ਉਪਜਾਉਣ ਵਾਲੀ ਹੋਈ ਪਈ ਹੈ, ਪੁਸ਼ਾਕ ਸਾਰੀ ਰਜੋ ਗੁਣੀ ਤੇ ਤਮੋ ਗੁਣੀ ਹੋਈ ਪਈ ਹੈ। ਇਹ ਜੀਵ ਤਾਂ ਤੁਰਿਆ ਫਿਰਦੈ ਐਵੇਂ ਇਕ ਫਰਜ਼ ਪੂਰਾ ਕਰਨ ਲਈ, ਇਹਦੇ ਵਿਚ ਸਾਹ ਸੱਤ ਕੁਛ ਨਹੀਂ ਹੈ, ਘੁਣ ਲਗ ਗਿਆ ਇਹਨੂੰ, ਇਹ ਨਾਮ ਕਿਵੇਂ ਜਪ ਲਏਗਾ। ਨਾ ਬਿਰਤੀ ਠੀਕ, ਨਾ ਸ਼ਾਤ ਹੋ ਕੇ ਬੈਠ ਸਕੇ, ਨਾ ਕੋਈ ਅਨੁਭਵ ਹੋ ਸਕੇ। ਮਹਾਰਾਜ ਨੇ ਤਾਂ ਬਹੁਤ

ਸੁਖਾਲਾ ਰਸਤਾ ਲਿਆਂਦਾ ਹੈ।

ਮਨਸੁਖ ਕਹਿਣ ਲੱਗਿਆ, "ਭਾਈ ਭਗੀਰਥ! ਮੈਨੂੰ ਇਕ ਹੋਰ ਮਹਾਤਮਾ ਮਿਲਿਆ। ਉਹਨੇ ਮੈਨੂੰ ਰਾਜ ਜੋਗ ਬਾਰੇ ਦੱਸਿਐ।"

"ਉਹ ਕੀ ਹੁੰਦੈ - ਰਾਜ ਯੋਗ?"

ਭਾਈ ਮਨਸੁਖ ਕਹਿਣ ਲੱਗਿਆ, "ਰਾਜ ਯੋਗ ਹੈ ਤਾਂ ਬਹੁਤ ਸੋਹਣਾ। ਉਹਦੇ ਵਿਚ ਦਸ ਯਮ ਹੁੰਦੇ ਨੇ, ਦਸ ਨੇਮ ਹੁੰਦੇ ਨੇ। ਆਚਰਣ ਉਸਾਰੀ ਹੁੰਦੀ ਹੈ ਪਹਿਲਾਂ।" ਭਾਈ ਮਨਸੁਖ ਤੋਂ ਸਾਰੀ ਗੱਲ ਸੁਣ ਕੇ ਸਮਝ ਲਈ। ਆਚਰਣ ਉਸਾਰੀ ਤਾਂ ਆਤਮ ਮਾਰਗ ਤੇ ਬਹੁਤ ਜ਼ਰੂਰੀ ਹੈ। ਗੁਰੂ ਮਹਾਰਾਜ ਜਿਥੇ ਸ਼ਬਦ ਸੁਰਤਿ ਦਾ ਮਾਰਗ ਦਸਦੇ ਹਨ ਓਥੇ ਨਿਰਮਲ ਕਰਮ ਕਰਨ ਉਤੇ ਭੀ ਜ਼ੋਰ ਦਿੰਦੇ ਹਨ।

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।।*** ***ਪੰਨਾ - 266***

ਕਰਮ ਨਿਰਮਲ ਹੋਣ, ਤਾਂ ਹੀ ਹਰੀ ਦਾ ਨਾਮ ਜਪ ਸਕਦਾ ਹੈ। ਕਹਿਣ ਲੱਗੇ, "ਭਾਈ ਮਨਸੁਖ! ਇਹ ਜਿਹੜੀ ਤੂੰ ਸ਼ੁਭ ਕਰਮਾਂ ਦੀ ਗੱਲ ਕਰਦਾ ਹੈਂ, ਗੁਰੂ ਮਹਾਰਾਜ ਵੀ ਇਹ ਕਹਿੰਦੇ ਨੇ ਕਿ ਜੇ ਕਰਮ ਮਾੜੇ ਨੇ, ਤੇਰੇ ਨਾਮ ਨੇ ਕੁਛ ਨਹੀਂ ਕਰਨਾ। ਕਰਮ ਵੀ ਨਿਰਮਲ ਤੂੰ ਨਾਲ ਬਣਾ। ਜੇ ਨਿੰਦਿਆ ਕਰਦੈਂ, ਚੁਗਲੀਆਂ ਕਰਦੈਂ, ਈਰਖਾ ਕਰਦੈਂ, ਇਕ ਪਾਸੇ ਤੂੰ ਬਾਣੀ ਪੜ੍ਹਦੈਂ; ਕੀ ਕਰ ਲਿਆ ਤੂੰ, ਤੂੰ ਤਾਂ ਥੱਲੇ ਹੀ ਤੁਰ ਆਇਆ।"

***ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥***
***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥*** ***ਪੰਨਾ - 755***

ਪ੍ਰੇਮੀਆਂ! ਸੁਖਮਨੀ ਸਾਹਿਬ ਪੜ੍ਹਿਆ ਹੋਇਆ ਕੀ ਕਰੇਗਾ? ਤੂੰ ਤਾਂ ਘੋਰ ਨਰਕਾਂ ਵਲ ਨੂੰ ਜਾ ਰਿਹੈਂ, ਕਿਉਂਕਿ ਤੂੰ ਸ਼ੁਭ ਗੁਣ ਨਹੀਂ ਧਾਰਨ ਕੀਤੇ। ਅਹਿੰਸਾ, ਸਤਿ, ਚੋਰੀ ਨਾ ਕਰਨੀ, ਬ੍ਰਹਮਚਰੀਆ ਧਾਰਨ ਕਰਨਾ, ਧੀਰਜ, ਖਿਮਾ, ਦਇਆ ਤੇ ਚਿੱਤ ਨੂੰ ਕੋਮਲ ਰੱਖਣਾ, ਮਿੱਠਾ ਬੋਲਣਾ, ਅਲਪ ਅਹਾਰ ਕਰਨਾ, ਸੁੱਚ ਰੱਖਣੀ, ਪਵਿੱਤਰ ਰਹਿਣਾ; ਇਹ ਤਾਂ ਯਮ ਨੇ। ਨੇਮ ਹਨ - ਤਪ, ਦਾਨ, ਸੰਤੋਖ, ਆਸਤਕ ਬੁੱਧੀ, ਪੂਜਾ, ਨਿਸ਼ਕਾਮਤਾ, ਪਾਖੰਡ ਦਾ ਤਿਆਗ, ਇੰਦ੍ਰੀਆਂ ਦਾ ਵਰਤ ਰੱਖਣਾ - ਅੱਖਾਂ ਦਾ, ਕੰਨਾਂ ਦਾ, ਨੱਕ ਦਾ; ਦਇਆ ਵਰਤਣੀ। ਦਇਆ ਮਨ ਦੀ ਸ਼ਾਂਤੀ ਅਤੇ ਪਿਆਰ ਪੈਦਾ ਕਰਦੀ ਹੈ; ਸਿਹਤ ਵਾਸਤੇ 'ਵਰਤ' ਹੋਇਆ ਕਰਦੇ ਨੇ। ਬਹੁਤਾ ਖਾ ਕੇ ਸਰੀਰ ਭਾਰੀ ਹੋ ਗਿਆ, ਇਕ ਦਿਨ **rest** (ਆਰਾਮ) ਦਵਾ ਲਓ। ਖੁਰਾਕ ਇਕੋ ਹੀ ਖਾਂਦੇ ਜਾਨੇ ਓਂ, ਇਕ ਦਿਨ ਬਦਲ ਕੇ ਖਾ ਲਓ ਤਾਂ ਕਿ ਕੁਝ ਤਬਦੀਲੀ ਹੋ ਜਾਵੇ। ਵਰਤ ਇਸ ਵਾਸਤੇ ਨਹੀਂ ਹੁੰਦੇ ਕਿ ਇਹਦਾ ਕੋਈ ਰੂਹਾਨੀ ਸਬੰਧ ਹੈ, ਇਹ ਤਾਂ ਸਰੀਰ ਨੂੰ ਸੁਅਸਥ ਰੱਖਣ ਵਾਸਤੇ ਹੁੰਦੇ ਨੇ। ਮਹਾਰਾਜ ਅੰਨ ਛੱਡਣ ਲਈ ਨਹੀਂ ਕਹਿੰਦੇ, ਅੰਨ ਬਾਰੇ ਤਾਂ ਕਹਿੰਦੇ ਨੇ -

***ਅੰਨੁ ਨ ਖਾਇਆ ਸਾਦੁ ਗਵਾਇਆ॥*** ***ਪੰਨਾ - 467***

ਅੰਨ ਖਾਣ ਤੋਂ ਮਨ੍ਹਾਂ ਨਹੀਂ ਕਰਦੇ ਲੇਕਿਨ ਸਰੀਰ ਨੂੰ ਠੀਕ ਰੱਖੋ। ਸੋ ਇਹਦੇ ਵਿਚ ਵਰਤ ਆ ਜਾਂਦੈ। ਫੇਰ ਮਨ ਦਾ ਵਰਤ ਰੱਖਣਾ, ਵਾਸ਼ਨਾਵਾਂ ਵਿਚ ਮਨ ਭਟਕਣ ਨਹੀਂ ਦੇਣਾ, ਫੇਰ ਹੋਮ ਕਰਨਾ - ਭੁੱਖੇ ਨੂੰ ਪ੍ਰਸ਼ਾਦਾ ਛਕਾਉਣਾ, ਲੰਗਰ ਚਲਾਉਣੇ। ਸੋ ਕਹਿਣ ਲੱਗੇ, ਇਹ ਤਾਂ ਫਿਰ ਠੀਕ ਹੋ ਗਏ।

ਤੀਸਰਾ 'ਆਸਣ' ਹੋਇਆ ਕਰਦਾ ਹੈ। ਮਹਾਰਾਜ ਕਹਿੰਦੇ ਨੇ, ਜਦ ਬੰਦਗੀ ਕਰਨੀ ਹੈ, ਹਿੱਲਣਾ ਜੁੱਲਣਾ ਨਹੀਂ, ਟਿਕ ਕੇ ਬੈਠੋ, ਚਿੱਤ ਨੂੰ ਇਕਾਗਰ ਕਰੋ। ਭਾਈ ਭਗੀਰਥ ਕਹਿਣ ਲੱਗਿਆ, ਚੌਥਾ ਸਾਡੇ ਹੈ ਪ੍ਰਾਣਾਯਾਮ, ਉਹ ਹੈ ਚੰਦਰਾਇਣ, ਸੂਰਿਆਂਗ। ਇਹ ਪ੍ਰਾਣਾਯਾਮ ਦੇ ਤਰੀਕੇ ਹੋਇਆ ਕਰਦੇ ਨੇ - ਛੋਟਾ ਪ੍ਰਾਣਾਯਾਮ ਤੇ ਵੱਡਾ ਪ੍ਰਾਣਾਯਾਮ।

ਭਾਈ ਭਗੀਰਥ ਕਹਿਣ ਲੱਗੇ, ਮਹਾਰਾਜ ਦਸਦੇ ਨੇ ਕਿ ਜਦੋਂ ਨਾਮ ਜਪੋਂਗੇ ਤਾਂ ਸੁਆਸ ਆਪਣੇ ਆਪ ਹੀ ਸੰਜਮ ਵਿਚ ਆ ਕੇ ਰਸ ਨਾਲ ਗੜੂੰਦ ਹੋਏ ਹੋਏ ਠਹਿਰਨਾ ਸ਼ੁਰੂ ਹੋ ਜਾਂਦੇ ਨੇ, ਪਤਾ ਹੀ ਨਹੀਂ ਲਗਦਾ ਕਿ ਸੁਆਸ ਚਲਦਾ ਹੈ ਕਿ ਨਹੀਂ। ਫਿਰ ਨਾ ਜੀਭ ਹਿੱਲਦੀ ਹੈ, ਨਾ ਬੁੱਲ੍ਹ ਹਿਲਦੇ ਨੇ, ਨਾ ਕੰਠ ਵਿਚ ਨਾਮ ਹੁੰਦੈ, ਨਾ ਹਿਰਦੇ ਵਿਚ, ਨਾ ਨਾਭੀ 'ਚ ਹੁੰਦੈ। ਉਹ ਤਾਂ ਅਜਪਾ ਜਾਪ ਸਾਰੇ ਸਰੀਰ ਦੇ ਅੰਦਰ-

***ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥*** ***ਪੰਨਾ - 941***

ਸਾਰੇ ਪਾਸਿਓਂ ਨਾਮ ਦੀ ਧੁਨੀ ਆਉਂਦੀ ਹੈ। ਜਿਥੇ ਸੁਰਤ ਲਾ ਲਓ, ਉਥੇ ਹੀ ਨਾਮ ਦੀ ਧੁਨੀ ਆਉਂਦੀ ਹੈ ਤੇ ਨਾਮ ਦੇ ਵਿਚ ਜਦੋਂ ਸੁਰਤਿ ਲਗ ਜਾਂਦੀ ਹੈ, **mental** (ਮਾਨਸਿਕ) ਨਾਮ ਵਿਚ ਲੀਨਤਾ ਪ੍ਰਾਪਤ ਹੁੰਦੀ ਹੈ, ਉਹਨੂੰ ਅਜਪਾ ਜਾਪ ਕਹਿੰਦੇ ਨੇ।

***ਚੰਦ ਸਤ ਭੇਦਿਆ ਨਾਦ ਸਤ ਪੂਰਿਆ***
***ਸੂਰ ਸਤ ਖੋੜਸਾ ਦਤੁ ਕੀਆ॥*** ***ਪੰਨਾ - 1106***

ਮਹਾਰਾਜ ਕਹਿੰਦੇ, ਨਹੀਂ ਇਸ ਤਰ੍ਹਾਂ ਨਹੀਂ। ਇਹ ਤੁਸੀਂ ਹੋਰ ਤਰ੍ਹਾਂ ਦਾ ਪ੍ਰਾਣਾਯਾਮ ਕਰਨੈ, ਗੁਰੂ ਦੀ ਸਿਖਿਆ ਨੂੰ ਅੰਦਰ ਖਿੱਚ ਲੈਣੈ, ਮਨ ਸੋਧਿਆ ਜਾ ਰਿਹੈ, ਜਿਹੜੇ ਇਹਦੇ ਸ਼ੁਭ ਖਿਆਲ ਨੇ, ਖਿੱਚੋ ਉਨ੍ਹਾਂ ਨੂੰ ਅੰਦਰ; ਇਹ ਪੂਰਕ ਹੈ। ਫੇਰ ਕੁੰਭਕ ਕਰਨੈ - ਅੰਦਰ ਗੁਣ ਧਾਰ ਲੈਣੇ ਨੇ। ਉਸ ਤੋਂ ਬਾਅਦ ਬੁਰੇ ਖਿਆਲ, ਫੁਰਨੇ ਬਾਹਰ ਕੱਢਣੇ ਤਾਂ ਉਸ ਵੇਲੇ ਰੇਚਕ ਹੈ। ਪੂਰਕ ਕਰਕੇ ਸਾਰੇ ਚੰਗੇ ਖਿਆਲ ਧਾਰਨ ਕਰ ਲੈਣੇ ਨੇ, ਫੇਰ ਜਿਹੜੇ ਮਾੜੇ ਖਿਆਲ ਨੇ ਉਹ ਬਾਹਰ ਕੱਢ ਦੇਣੇ ਨੇ। ਇਹ ਪ੍ਰਾਣਾਯਾਮ ਕਰਦੇ ਹਾਂ, ਸਾਹ ਨਹੀਂ ਅਸੀਂ ਖਿੱਚਦੇ। ਅਸੀਂ ਗੁਰੂ ਦੀ ਬਾਣੀ ਸੁਣ ਕੇ ਉਪਦੇਸ਼ ਅੰਦਰ ਲੈ ਜਾਂਦੇ ਹਾਂ। ਫੇਰ ਅਸੀਂ ਦੇਖਦੇ ਹਾਂ ਕਿ ਮਨ 'ਚ ਕਿਹੜੀ ਕਿਹੜੀ ਖੋਟ ਹੈ। ਨਿਰਮਲਤਾਈ ਉਥੇ ਅੰਦਰ ਰੱਖ ਲੈਂਦੇ ਹਾਂ ਤੇ ਖੋਟ ਅਸੀਂ ਬਾਹਰ ਕੱਢ ਦਿੰਦੇ ਹਾਂ। ਐਨਾ ਫਰਕ ਤੁਹਾਡੇ ਸਾਡੇ ਪ੍ਰਾਣਾਯਾਮ ਦਾ ਹੈ। ਛੇਤੀਂ ਹੀ ਮਨ ਨਿਰਮਲ ਹੋ ਜਾਂਦਾ ਹੈ।

ਫੇਰ ਪੰਜਵੀਂ ਚੀਜ਼ ਪ੍ਰਤਿਹਾਰ ਹੁੰਦੀ ਹੈ। ਉਹ ਇਹ ਹੁੰਦੀ ਹੈ ਕਿ ਮਨ ਵਿਸ਼ਿਆਂ ਵਿਚ ਜਾਂਦੈ, ਵਾਸ਼ਨਾਵਾਂ ਵਿਚ ਜਾਂਦੈ, ਭਜਨ ਨਹੀਂ ਕਰਨ ਦਿੰਦਾ, ਬਾਰ-ਬਾਰ ਖਿਆਲ ਜਾਂਦੇ ਨੇ, ਉਨ੍ਹਾਂ ਨੂੰ ਫੇਰ ਰੋਕਣਾ। ਇਹ ਤਾਂ ਮਹਾਰਾਜ ਵੀ ਦਸ ਰਹੇ ਨੇ, ਇਸੇ ਤਰ੍ਹਾਂ ਮਨ ਨੂੰ ਰੋਕੋ, ਦੌੜਨ ਤੋਂ ਰੋਕੋ, ਇਹਨੂੰ ਬਾਰ-ਬਾਰ ਸ਼ਬਦ ਦੀ ਧੁਨੀ ਵਿਚ ਲਾਓ।

ਇਸ ਤੋਂ ਅੱਗੇ ਧਾਰਨਾ ਹੁੰਦੀ ਹੈ। ਉਹ ਇਹ ਹੁੰਦੀ ਹੈ ਕਿ ਮਨ ਨੂੰ ਇਕਾਗਰ ਕਰਨ ਲਈ ਬਾਰ-ਬਾਰ ਧੇਅ ਤੇ ਧਿਆਨ ਲਾਉਣਾ। ਇਹ ਵੀ ਮਹਾਰਾਜ ਕਹਿੰਦੇ ਨੇ -

***ਗੁਰ ਕੀ ਮੂਰਤਿ ਮਨ ਮਹਿ ਧਿਆਨੁ॥*** ***ਪੰਨਾ - 864***

ਗੁਰ ਸ਼ਬਦ ਦੇ ਉਤੇ ਧਿਆਨ ਲਾਉਣਾ ਹੈ, ਗੁਰ ਮੂਰਤ ਤੇ ਲਾਉਣਾ ਹੈ, ਜੋਤੀ ਤੇ ਲਾਉਣਾ ਹੈ, ਪਰੀਪੂਰਨ ਪ੍ਰਮੇਸ਼ਰ ਤੇ ਲਾਉਣਾ ਹੈ। ਮਨ ਬਾਹਰ ਭਟਕਦਾ ਹੈ, ਉਹਨੂੰ ਫੇਰ ਰੋਕ ਰੋਕ ਕੇ ਪ੍ਰਭੂ ਯਾਦ ਵਿਚ ਲਾਉਣਾ ਹੈ।

ਫੇਰ ਉਸ ਤੋਂ ਬਾਅਦ, ਧਿਆਨ ਹੋਇਆ ਕਰਦੈ। ਅਸੀਂ ਗੁਰ ਮੂਰਤਿ ਦਾ ਧਿਆਨ ਧਰਦੇ ਹਾਂ, ਗੁਰ ਸ਼ਬਦ ਦੀ ਧੁਨ ਦਾ ਧਿਆਨ ਧਰਦੇ ਹਾਂ, ਗੁਰੂ ਦੇ ਸਿਧਾਂਤ ਦਾ ਧਿਆਨ ਧਰਦੇ ਹਾਂ। ਗੁਰੂ ਨਾਨਕ ਪਾਤਸ਼ਾਹ ਨੇ ਇਸ ਤਰ੍ਹਾਂ ਹੀ ਦੱਸਿਆ ਹੈ।

ਉਸ ਤੋਂ ਬਾਅਦ ਸਮਾਧੀ ਹੁੰਦੀ ਹੈ। ਸਮਾਧੀ ਦੋ ਤਰ੍ਹਾਂ ਦੀ ਹੁੰਦੀ ਹੈ। ਇਕ ਸੰਪਰਗਿਆਤ ਸਮਾਧੀ ਹੈ ਜਿਹਦੇ ਵਿਚ ਅਸੀਂ ਆਪਣੇ ਆਪ ਨੂੰ ਜਾਣਦੇ ਹਾਂ ਕਿ ਮੇਰੀ ਸਮਾਧੀ ਲਾਈ ਹੋਈ ਹੈ, ਉਹਦੇ ਵਿਚ ਧੇਅ ਸਾਮ੍ਹਣੇ ਆਉਂਦੈ। ਦੂਸਰੀ ਹੁੰਦੀ ਹੈ 'ਅਸੰਪਰਗਿਆਤ ਸਮਾਧੀ' ਕਿ ਆਪਣੇ ਆਪ ਨੂੰ ਵਿਚ ਲੀਨ

ਕਰ ਲੈਣਾ, ਪਤਾ ਨਾ ਰਹਿਣਾ ਲੇਕਿਨ ਰਹਿਣਾ ਚੇਤਨ ਅਤੇ ਜਾਗਦੇ; ਇਹਨੂੰ ਸਾਵਿਕਲਪ ਤੇ ਨਿਰਵਿਕਲਪ ਸਮਾਧੀ ਕਹਿੰਦੇ ਨੇ। ਕਹਿਣ ਲੱਗਿਆ, ਮਨਸੁਖ ਜੀ! ਗੁਰੂ ਮਹਾਰਾਜ ਇਸ ਤੋਂ ਵੀ ਉਤੇ ਸਹਿਜ ਸਮਾਧੀ ਦਸਦੇ ਨੇ। ਉਹਦੇ ਬਾਰੇ ਦਸਦੇ ਹੁੰਦੇ ਨੇ ਕਿ ਉਹਦਾ ਰਸ ਸਮਾਧੀ ਲਾਉਣ ਵਾਲੇ ਤੋਂ ਬਿਨਾਂ ਹੋਰ ਕੋਈ ਅਨਮਾਨਤ ਨਹੀਂ ਕਰ ਸਕਦਾ, ਜਾਣ ਨਹੀਂ ਸਕਦਾ।

***ਧਾਰਨਾ – ਸਹਿਜ ਸਮਾਧ ਲਗੀ ਲਿਵ ਅੰਤਰ,***
***ਸੋ ਰਸ ਸੋਈ ਜਾਣੈ – 2, 2.***
***ਸੋ ਰਸ ਸੋਈ ਜਾਣੈ, ਸੋ ਰਸ ਸੋਈ ਜਾਣੈ – 2, 2***
***ਸਹਿਜ ਸਮਾਧ ਲਗੀ ਲਿਵ ਅੰਤਰ,.........2***

***ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ॥***
***ਪੰਨਾ – 106***

ਮਹਾਰਾਜ ਇਸ ਤਰ੍ਹਾਂ ਦੀਆਂ ਸਮਾਧੀਆਂ ਨਹੀਂ ਦਸਦੇ ਕਿ ਸੰਸਾਰ ਦੇ ਫਰਜ਼ਾਂ ਤੋਂ ਗਾਫਲ ਹੋ ਜਾਓ। ਅੱਖਾਂ ਖੁਲ੍ਹੀਆਂ ਸਹਿਤ ਸਮਾਧੀ ਲੱਗੀ ਹੋਵੇ, ਕੰਮ ਕਾਰ ਭੀ ਪੂਰੀ ਜ਼ਿੰਮੇਵਾਰੀ ਨਾਲ ਕਰਦਾ ਹੋਵੇ ਅਤੇ ਚਿੱਤ ਦੀ ਸੂਈ ਦਾ ਰੁਖ ਸਦੀਵ ਪ੍ਰਭੂ ਪਿਆਰ ਵਲ ਰਹੇ ਅਤੇ ਪਰਮ ਆਨੰਦ ਮੰਡਲ ਵਿਚ ਪ੍ਰਵੇਸ਼ ਰਖਦਾ ਹੋਵੇ। ਕੀ ਐਸਾ ਹੋ ਸਕਦੈ? ਗੁਰੂ ਮਹਾਰਾਜ ਕਹਿੰਦੇ ਨੇ ਕਿ ਹਾਂ, ਗੁਰੂ ਦਾ ਸ਼ਬਦ ਜਦ ਪ੍ਰਾਪਤ ਹੋ ਜਾਂਦਾ ਹੈ, ਖੁਲ੍ਹੇ ਨੇਤਰਾਂ ਦੇ ਨਾਲ ਪ੍ਰਮੇਸ਼ਰ ਦੇ ਦਰਸ਼ਨ ਹੁੰਦੇ ਨੇ, ਫੇਰ ਅੱਖਾਂ ਮੀਟਣ ਦੀ ਲੋੜ ਹੀ ਨਹੀਂ ਪੈਂਦੀ। ਆਪਣਾ ਆਪਾ ਭਾਵ ਮਿਟ ਜਾਂਦਾ ਹੈ ਜੀਵ ਹੰਗਤਾ ਦੀ ਬ੍ਰਹਮ ਹੰਗਤਾ ਦਾ ਸਤ ਭਾਵ ਪ੍ਰਗਟ ਹੋ ਕੇ ਹਰ ਥਾਂ ਆਪਣਾ ਆਪ, ਬ੍ਰਹਮ ਹੀ ਬ੍ਰਹਮ, ਏਕੰਕਾਰ ਹੀ ਏਕੰਕਾਰ ਦਾ ਸਤ ਪ੍ਰਕਾਸ਼ ਹੋ ਜਾਂਦੈ।

ਸੋ ਇਸ ਤਰ੍ਹਾਂ ਨਾਲ ਵਿਚਾਰ ਕਰਦੇ ਨੇ। ਭਾਈ ਮਨਸੁਖ ਦੇ ਮਨ ਦੇ ਅੰਦਰ ਗੁਰੂ ਮਹਾਰਾਜ ਜੀ ਦਾ ਪਿਆਰ ਜਾਗ ਪਿਆ। ਭਾਈ ਭਗੀਰਥ ਨੇ ਕਿਹਾ, ਮਨਸੁੱਖ ਜੀ! ਜਿਹੜੇ ਤੁਸੀਂ ਕਰਮ ਕਰੇ ਨੇ –

***ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ॥***
***ਪੰਨਾ – 333***

ਸੁੰਨ ਦੇ ਵਿਚ ਤੁਸੀਂ ਸੁਰਤ ਲੈ ਗਏ ਜਿਥੇ **nothing** (ਅਣਹੋਂਦ) ਹੈ, ਕੋਈ ਚੀਜ਼ ਨਹੀਂ ਹੈ। ਇਥੇ ਫਰਕ ਹੈ ਇਕ। ਧਿਆਨ ਨਾਲ ਸਮਝਿਓ ਜੇ ਸਮਝ ਸਕਦੇ ਹੋ। ਉਹ ਇਹ ਹੈ ਕਿ ਜਿਹੜੀਆਂ ਇਹ ਸਮਾਧੀਆਂ ਸਨ, ਗੁਰੂ ਨਾਨਕ ਤੋਂ ਪਹਿਲਾਂ ਲਗਾਈਆਂ ਜਾਂਦੀਆਂ ਸਨ, ਉਹਦੇ ਸਾਮ੍ਹਣੇ ਕੋਈ ਵੀ ਚੀਜ਼ ਨਹੀਂ ਸੀ, ਕੋਈ ਧੇਅ ਨਹੀਂ ਸੀ, ਕੇਵਲ ਅਫੁਰ ਅਵਸਥਾ ਵਿਚ ਲੈ ਕੇ ਜਾਂਦੇ ਸੀ, **dead** (ਮੁਰਦਾ) ਅਵਸਥਾ 'ਚ ਸੁਰਤ ਲੈ ਕੇ ਜਾਂਦੇ ਸੀ ਜਿਥੇ ਕੁਛ ਨਹੀਂ ਸੀ ਹੁੰਦਾ, **nothing** (ਅਣਹੋਂਦ) ਵਿਚ ਜਾ ਕੇ ਕੋਈ ਸ਼ਕਤੀ ਨਹੀਂ ਮਿਲਦੀ। ਇਹ ਤਾਂ ਠੀਕ ਹੈ ਕਿ ਮਨ ਚੁੱਪ ਹੋ ਗਿਆ ਥੋੜ੍ਹੀ ਦੇਰ ਲਈ ਲੇਕਿਨ ਉਥੇ ਕੋਈ ਚੀਜ਼ ਤਾਂ ਸਾਮ੍ਹਣੇ ਹੈ ਨਹੀਂ ਜਿਸ ਨੂੰ ਰਚਨਾ ਰਚਣ ਲਈ ਮਾਇਆ ਸ਼ਕਤੀ ਦੀ ਲੋੜ ਹੈ। ਇਸ ਤਰ੍ਹਾਂ ਸਮਝਣ ਨਾਲ ਗੱਲ ਇਓਂ ਬਣ ਜਾਂਦੀ ਹੈ ਕਿ ਜਗਤ ਰਚੈਤਾ ਇਕੱਲਾ ਈਸ਼ਵਰ ਨਹੀਂ ਹੈ, ਉਸ ਨੇ ਮਾਇਆ ਦੀ ਮਦਦ ਨਾਲ ਸੰਸਾਰ ਰਚਿਆ ਹੈ। ਇਸ ਲਈ ਜੋ ਈਸ਼ਵਰ ਕਲਪਿਆ ਹੈ – ਸ਼ਾਸਤਰਾਂ ਨੇ, ਉਹ ਕਮਜ਼ੋਰ ਈਸ਼ਵਰ ਹੈ, ਸਰਬ ਕਲਾ ਸਮਰੱਥ ਨਹੀਂ ਹੈ। ਕੀ ਇਹ ਭੀ ਅਨਾਦੀ ਹੀ ਹੈ? ਮਾਇਆ ਕਿਥੋਂ ਆ ਗਈ? ਬਹੁਤ ਸਾਰੇ ਚਿੰਤਕ ਕਹਿੰਦੇ ਹਨ ਮਾਇਆ ਸ਼ਕਤੀ ਹੈ ਪ੍ਰਭੂ ਵਾਂਗੂੰ। ਕਹਿੰਦੇ ਨੇ ਕਿ ਮਾਇਆ ਆਦਿ ਤੋਂ ਹੀ ਹੈ, ਪਹਿਲਾਂ ਹੀ ਸੀ। ਜੇ ਉਹ ਕਹਿਣ ਕਿ ਚੇਤਨ ਵਿਚ ਹੀ ਮਾਇਆ ਸਮਾਈ ਹੋਈ ਸੀ, ਉਹ ਕਹਿੰਦੇ ਮਾਇਆ ਸੀ ਚੇਤਨ ਦੇ ਅੰਦਰ, ਫੇਰ ਉਹ ਵੱਖਰੀ ਹੋ ਗਈ। ਉਹਦੇ ਵਿਚੋਂ ਈਸ਼ਵਰ ਹੋਇਆ; ਮਾਇਆ ਸਬਲ ਬ੍ਰਹਮ ਨੂੰ ਈਸ਼੍ਵਰ ਆਖਦੇ ਹਨ ਦੇਵਤਿਆਂ ਦੀ ਰਚਨਾ ਇਸ ਮਾਇਆ 'ਚੋਂ ਹੀ ਹੋਈ ਹੈ ਜਿਵੇਂ ਕਿ –

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***

*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥*
*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥*
*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ ਪੰਨਾ - 7*

ਜੀਵ ਵੱਖਰਾ ਸੀ, ਮਾਇਆ ਵੱਖਰੀ ਸੀ ਤੇ ਈਸ਼ਵਰ ਦਾ ਜੀਵ ਨਾਲ ਕੋਈ ਸਬੰਧ ਨਹੀਂ ਹੈ, ਜੀਵ ਦੇ ਸਾਮ੍ਹਣੇ ਹੁਣ ਕੇਵਲ ਇਹ ਕਲਪਣਾ ਹੈ ਕਿ ਮੈਂ ਮਾਇਆ ਅਤੇ ਈਸ਼ਵਰ ਤੋਂ ਵੱਖਰਾ ਹਾਂ, ਇਹਦਾ ਹਮਦਰਦ ਕੋਈ ਨਹੀਂ ਹੈ, ਕਿਉਂਕਿ ਮਾਇਆ ਸ਼ਕਤੀ ਨੇ ਇਸ ਚੇਤਨ ਅੰਸ ਨੂੰ ਘੇਰ ਕੇ ਬੇਵਸ ਕਰ ਦਿਤਾ। ਇਥੇ ਆ ਕੇ ਸਾਡਾ ਫਰਕ ਪੈਂਦਾ ਹੈ। ਗੁਰੂ ਨਾਨਕ ਕਹਿੰਦੇ ਨੇ ਕਿ ਨਹੀਂ ਪ੍ਰੇਮੀਆਂ!

*ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੇ ਨਿਆਰਾ ॥ ਪੰਨਾ - 537*

ਉਹਨੇ ਆਪਣੀ ਮਾਇਆ ਆਪ ਪਸਾਰੀ ਹੈ, ਆਪ ਹੀ ਇਕ ਤੋਂ ਅਨੇਕ ਹੋਇਆ ਹੈ, ਪ੍ਰਮੇਸ਼ਰ ਆਪੇ ਆਪ ਹੀ ਹੈ, ਉਹੋ ਸ਼ੁਧ ਸਾਖੀ ਚੇਤਨ ਮਾਇਆ ਤੇ ਪ੍ਰਤੀਬਿੰਬਤ ਹੋ ਕੇ ਜੀਵ ਚੇਤਨ ਕਹਾਉਂਦੀ ਹੈ। ਇਹ ਅਵਸਥਾ ਭੇਦ ਹੈ।

*ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥*
*ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥ ਜਾਪੁ ਸਾਹਿਬ*

ਇਹ ਸਾਰੀ ਉਹਦੇ ਹੁਕਮ ਦੀ ਕ੍ਰਿਆ ਚਲਦੀ ਹੈ। ਹਰ ਹਾਲਤ ਵਿਚ ਵਾਹਿਗੁਰੂ ਸਰਬ ਕਲਾ ਸਮਰੱਥ ਮਾਇਆ ਤੋਂ ਨਿਰਲੇਪ ਸਾਡੇ ਸਾਮ੍ਹਣੇ ਇਉਂ ਰਹਿੰਦੈ ਜਿਵੇਂ ਸੂਰਜ। ਉਹਦੀ ਸ਼ਕਤੀ ਤੇ ਉਹਦਾ ਪਿਆਰ ਕਿਸੇ ਤੋਂ ਰੋਕ ਨਹੀਂ ਹੁੰਦਾ, ਉਸ ਪਿਆਰ ਦੇ ਸਦਕੇ ਹੀ ਅਸੀਂ ਰੂਹਾਨੀ ਚੜ੍ਹਾਈ ਚੜ੍ਹਦੇ ਹਾਂ। ਉਥੇ ਅਸੀਂ ਰੁਕਦੇ ਨਹੀਂ ਹਾਂ ਕਿ **nothing** (ਅਣਹੋਂਦ) ਦੇ ਵਿਚ ਚਲੇ ਗਏ, ਨਿਰਚਿਹਨਤਾ ਵਿਚ ਚਲੇ ਗਏ। ਸਾਡੇ ਸਾਮ੍ਹਣੇ ਹਸਤੀ ਹੁੰਦੀ ਹੈ - ਪਰਮ ਹਸਤੀ, ਜਿਹੜੀ ਪਿਆਰ ਕਰਦੀ ਹੈ ਕਿਉਂਕਿ ਉਹਦਾ ਰੂਪ ਜਿਹੜਾ ਹੈ ਉਹ ਸਤਿ ਹੈ, ਚਿਤ ਹੈ, ਅਨੰਦ ਹੈ, ਫੇਰ ਉਹਦੇ ਵਿਚ ਸਾਰੀਆਂ ਹੀ ਸ਼ਕਤੀਆਂ ਉਹਦਾ ਹੁਕਮ ਮੰਨਦੀਆਂ ਨੇ। ਉਹਦੇ ਵਿਚ ਆਪਣਾ ਆਪ ਲੀਨ ਕਰਦੇ ਹਾਂ, ਆਪਣੇ ਆਪ ਨੂੰ ਮਿਟਾਉਂਦੇ ਹਾਂ। ਜਦ ਆਪਣਾ ਆਪ ਮਿਟ ਜਾਂਦੈ ਫੇਰ ਉਹਦਾ ਸਰੂਪ ਹੀ ਹੋ ਜਾਂਦੇ ਹਾਂ। ਜੋ ਸਤ ਅਵਸਥਾ ਹੈ ਪ੍ਰਤੀਬਿੰਬ ਬਿੰਬ ਵਿਚ ਸਮਾ ਕੇ ਕੁਝ ਵਖਰਾਪੁਣ ਸ਼ੇਸ਼ ਨਹੀਂ ਹੁੰਦਾ। ਭਰਮ ਹਉਮੈ, ਮੈਂ ਅਤੇ ਮੇਰੀ ਦੇ ਭਾਵ ਕਰਕੇ ਉਤਪੰਨ ਹੁੰਦਾ ਹੈ ਜੋ ਕੂੜ ਹੈ।

*ਜਿਉ ਜਲ ਮਹਿ ਜਲੁ ਆਇ ਖਟਾਨਾ ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ ॥ ਪੰਨਾ - 278*

ਬਾਕੀ ਸੰਸਾਰ ਦੇ ਅੰਦਰ ਕਿਸੇ ਸ਼ਕਤੀ ਦੀ ਤਾਕਤ ਨਹੀਂ ਜੋ ਇਹ ਦੱਸੇ ਕਿ ਸਾਡਾ ਕੁਛ ਬਕਾਇਆ ਰਹਿੰਦਾ ਹੈ ਕਿ ਨਹੀਂ ਰਹਿੰਦਾ। ਇਹ ਗੱਲ ਕਹਿਣ ਦੀ ਨਹੀਂ ਹੈ ਕਿਉਂਕਿ ਅਨੁਭਵ ਦੀ ਗੱਲ ਹੈ।

*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ ਪੰਨਾ - 1370*

ਸੋ ਇਸ ਤਰ੍ਹਾਂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਸੰਸਾਰ ਭੁੱਲ ਗਿਆ। ਗੁਰੂ ਤੋਂ ਬਗੈਰ ਇਹਨੂੰ ਸਮਝ ਨਹੀਂ ਆ ਰਹੀ। ਇਹ ਅਹੰਭਾਵ (ਹਉਮੈ) ਦੀ ਬੁੱਧੀ ਨਹੀਂ ਛੱਡਦਾ, ਆਪਣੇ ਆਪ ਨੂੰ ਕਾਇਮ ਰਖਦੈ, ਹਉਮੈ ਨੂੰ ਕਾਇਮ ਰਖਦਾ ਹੈ। ਆਤਮ ਪਦਾਰਥ ਇਹਨੂੰ ਅੰਦਰੋਂ ਹੀ ਮਿਲਦਾ ਹੈ, ਪਰ ਇਹ ਜੀਵ ਅੰਦਰ ਖੋਜ ਨਹੀਂ ਕਰਦਾ ਤੇ ਭਰਮਾਂ ਵਿਚ ਪਿਆ ਹੋਇਆ ਸੰਸਾਰ ਭਟਕ ਰਿਹੈ। ਸੋ ਇਹ ਕੇਵਲ ਗੁਰੂ ਹੀ ਹੈ ਜੋ ਸੰਸਾਰ ਦੇ ਅੰਦਰ ਪੰਜ ਭਰਮਾਂ ਨੂੰ ਤੋੜਨ ਦੇ ਸਮਰੱਥ ਹੈ। ਆਤਮ ਪਦਾਰਥ ਦੀ ਲਖਤਾ ਕਰਾ ਕੇ ਇਹਨੂੰ

ਰੱਬ ਦੇ ਨਾਲ ਜੋੜ ਦਿੰਦਾ ਹੈ। ਬਾਕੀ ਜਿਹੜੇ ਕਰਮ ਨੇ, ਮਹਾਰਾਜ ਕਹਿੰਦੇ, ਸੰਸਾਰ ਭੁੱਲਿਆ ਫਿਰਦਾ ਹੈ, ਇਸ ਤਰ੍ਹਾਂ ਪੜ੍ਹ ਲਓ –

***ਧਾਰਨਾ – ਪਿਆਰੇ ਜੀ, ਭਰਮਾਂ ਵਿਚ ਭੁੱਲੀ ਦੁਨੀਆਂ – 2, 2.***
***ਇਹਨੂੰ ਮੂਲ ਦੀ ਸਮਝ ਨਾ ਆਵੇ – 2, 2.***
***ਪਿਆਰੇ ਜੀ, ਭਰਮਾਂ ਵਿਚ ਭੁੱਲੀ ਦੁਨੀਆਂ....2***

ਕਹਿਣ ਲੱਗੇ, ਮਨਸੁੱਖ ਜੀ! ਕਿੰਨੇ ਭਰਮ ਨੇ ਜਿਹੜੇ ਗੁਰੂ ਨਾਨਕ ਦੇਵ ਨੇ ਦੂਰ ਕੀਤੇ ਨੇ, ਕਿੰਨਾ ਔਖਾ ਕੰਮ ਕਰਦੇ ਨੇ ਰੱਬ ਨੂੰ ਮਿਲਾਉਣ ਵਾਸਤੇ। ਫੇਰ ਵੀ ਅਸੀਂ ਅਹੰਬੁੱਧੀ ਨਹੀਂ ਛੱਡਦੇ, ਕਰਮ ਕਰੀ ਜਾਂਦੇ ਹਾਂ। ਮਹਾਰਾਜ ਕਹਿੰਦੇ, ਸਾਰੇ ਫੋਕਟ ਕਰਮ ਨੇ –

***ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ॥***
***ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ॥ ਪੰਨਾ – 1343***

ਡੁੱਬ ਕੇ ਮਰੀ ਜਾਂਦੇ ਨੇ। ਮਾਨਸ ਜਨਮ ਤਾਂ ਪ੍ਰਾਪਤ ਹੋ ਜਾਂਦਾ ਹੈ ਪਰ ਆਤਮ ਵਸਤੂ ਗੁਰੂ ਤੋਂ ਬਗੈਰ ਨਹੀਂ ਪ੍ਰਾਪਤ ਹੁੰਦੀ। ਇਹ ਠੀਕ ਹੈ, ਪਵਨ ਨੂੰ ਉਲਟਾ ਲਿਆ, ਪ੍ਰਾਣ, ਅਪਾਨ ਵਾਯੂ ਨੂੰ ਮੇਲ ਕੇ ਛੇ ਚੱਕਰ ਵੇਧ ਲਏ, ਕੁੰਡਲਨੀ ਸ਼ਕਤੀ ਜਾਗ੍ਰਤ ਕਰ ਲਈ ਤੇ ਜਿਹੜਾ ਮਨ ਹੈ ਉਹ ਸੁੰਨ ਵਿਚ ਚਲਿਆ ਗਿਆ, **nothing** (ਅਣਹੋਂਦ) ਵਿਚ ਚਲਿਆ ਗਿਆ ਪਰ ਉਹ ਜਿਹੜਾ ਪਿਆਰ ਸਰੂਪ ਪ੍ਰਭੂ ਹੈ ਜਿਹੜਾ ਤੇਰੇ ਅੰਦਰ ਹੈ, ਉਹ ਤਾਂ ਲਾਂਭੇ ਹੀ ਰਹਿ ਗਿਆ –

***ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ॥ ਪੰਨਾ – 333***

ਉਹਨੂੰ ਖੋਜ, ਉਹ ਤੇਰੇ ਅੰਦਰ ਸਮਾਇਆ ਹੋਇਆ ਹੈ। ਤੂੰ ਤਾਂ ਰਸਤਾ ਹੀ ਹੋਰ ਲੈ ਲਿਆ, ਸੁੰਨ ਵਿਚ ਚਲੇ ਗਏ। ਉਹ ਸੁੰਨ ਨਹੀਂ ਹੈ, ਉਹ ਤਾਂ ਪਰਮ ਚੇਤਨ ਹੈ, ਜਿੰਦ ਹੈ ਸਾਡੀ। ਸਾਡੀ ਨਿੱਕੀ ਜਿੰਦ ਦੀ ਜਿੰਦ ਹੈ, ਪਰਮ ਆਪਾ, ਉਹਦੀ ਤੂੰ ਖੋਜ ਕਰ।

***ਮੇਰੇ ਮਨ ਮਨ ਹੀ ਉਲਟਿ ਸਮਾਨਾ॥ ਪੰਨਾ – 333***

ਇਹ ਚੀਜ਼ ਕੀ ਹੈ? ਇਸ ਮਨ ਨੇ ਸੰਸਾਰ ਵਲੋਂ ਉਲਟ ਕੇ ਪ੍ਰਮੇਸ਼ਰ ਵਲ ਲਗ ਜਾਣਾ ਹੈ, ਮਨ ਨੇ ਉਲਟ ਜਾਣਾ ਹੈ, ਸੰਸਾਰ ਵਲੋਂ ਮਰ ਜਾਣਾ ਹੈ। ਜਦੋਂ ਜੀਵਤ ਮ੍ਰਿਤਕ ਹੋ ਗਿਆ, ਉਸ ਵੇਲੇ ਇਸ ਗੱਲ ਦੀ ਸੋਝੀ ਆ ਜਾਏਗੀ। ਫੇਰ ਨਾਮ ਦੇ ਮੰਡਲ ਵਿਚ, ਆਤਮਕ ਮੰਡਲ ਵਿਚ ਇਹ ਜਿਉਂਦਾ ਹੋ ਜਾਏਗਾ। ਐਉਂ ਸਮਝ ਲਵੋ ਕਿ ਇਹ ਜੀਵ ਦਾ ਮਨ ਇਕ ਕਿਰਣ ਹੈ ਸਮਸ਼ਟ (ਕੁਲ ਦਾ) ਮਨ ਸੂਰਜ ਹੈ। ਆਪਣੇ ਆਪ ਨੂੰ ਕਿਰਣ ਰੂਪ ਵਿਚ ਸਮਝ ਕੇ ਅਲਪਗਤਾ ਧਾਰ ਕੇ ਇਹ ਜੀਵ ਭਟਕਦਾ ਹੈ। ਜਦੋਂ ਗੁਰੂ ਕ੍ਰਿਪਾ ਨਾਲ ਇਸ ਦਾ ਅਸਤਿ ਨਿੱਕਾ ਆਪਾ ਸੱਤ ਰੂਪ, ਕੁਲ ਆਪੇ ਵਿਚ ਤਦਰੂਪ ਹੋ ਜਾਂਦਾ ਹੈ ਤਾਂ ਭਟਕਣਾ ਮਿਟ ਜਾਇਆ ਕਰਦੀ ਹੈ। ਜੀਵ ਮਨ ਪਰਮ ਮਨ ਵਿਚ ਸਮਾ ਜਾਂਦਾ ਹੈ ਉਨਮਨੀ ਅਵਸਥਾ ਦਾ ਅਨੁਭਵ ਪ੍ਰਗਟ ਪਹਾਰੇ ਜਾਪਦਾ ਹੈ –

***ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ॥ ਪੰਨਾ – 333***

ਸਾਨੂੰ ਤਾਂ ਗੁਰੂ ਦੀ ਕ੍ਰਿਪਾ ਦੇ ਨਾਲ ਅਕਲ ਆ ਗਈ, ਨਹੀਂ ਤਾਂ ਅਸੀਂ ਬੇਧਿਆਨੇ ਹੀ ਫਿਰਦੇ ਸੀ, ਸਾਡਾ ਕੋਈ ਨਹੀਂ ਸੀਗਾ।

***ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ॥***
***ਅਲਉਤੀ ਕਾ ਜੈਸਾ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ॥***
***ਪੰਨਾ – 333***

ਇਕ ਅਲਉਤੀ ਦਾ ਦਰਖਤ ਹੈ, ਅਮਰੀਕਾ ਵਿਚ ਵੀ ਹੈ, ਉਹਦੇ ਵਿਚੋਂ ਸ਼ਰਬਤ ਨਿਕਲਦੈ - ਬਗੈਰ ਖੰਡ ਆਦਿ ਤੋਂ, ਆਪਣੇ ਆਪ ਹੀ ਸ਼ਰਬਤ ਨਿਕਲਦਾ ਹੈ। ਇਸੇ ਤਰ੍ਹਾਂ ਹੀ ਇਕ ਅਲਉਤੀ ਦਾ ਦਰਖਤ ਸੀ। ਜਿਹੜਾ ਉਹਦਾ ਰਸ ਪੀ ਲੈਂਦਾ ਸੀ, ਉਸ ਬਾਰੇ ਉਹ ਹੀ ਜਾਣਦਾ ਸੀ, ਦੂਸਰੇ ਨੂੰ ਦੱਸ ਨਹੀਂ ਸੀ ਸਕਦਾ। ਏਸੇ ਤਰ੍ਹਾਂ ਨੇੜੇ ਹੈ ਵਾਹਿਗੁਰੂ, ਪਰ ਇਹ ਨੇੜੇ ਨੂੰ ਦੂਰ ਜਾਣਦੈ। ਪਵਣ ਉਲਟਾਉਣ ਨਾਲ ਨਹੀਂ ਗੱਲ ਬਣਦੀ, ਨਾ ਨਿਉਲੀ ਕਰਮ, ਨਾ ਭੁਅੰਗਮ, ਨ ਭਾਠੀ, ਨਾ ਰੇਚਕ, ਪੂਰਕ, ਕੁੰਭਕ ਕਰਨ ਤੇ। ***'ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ॥ (ਪੰਨਾ - 1343)*** ਭਰਮ ਵਿਚ ਭੁੱਲਿਆ ਹੋਇਆ ਡੁੱਬ ਡੁੱਬ ਮਰਦੈ। ਬਾਕੀ ਜਿਹੜੇ ਕੰਮ ਕਰਦਾ ਹੈ, ਗੁਰੂ ਮਹਾਰਾਜ ਕਹਿੰਦੇ ਹਨ ਕਿ ਇਹ ਸਾਰੇ ਫੋਕਟ ਕਰਮ ਕਰੇ ਨੇ। ਇਕ ਬੰਦਾ ਅੰਬ ਚੂਪਦੈ, ਅੰਬ ਦਾ ਗੁੱਦਾ ਤਾਂ ਕੱਢ-ਕੱਢ ਸੁੱਟੀ ਜਾਂਦੈ, ਜਦੋਂ ਗੁਠਲੀ ਆ ਗਈ ਉਹਨੂੰ ਦੰਦਾਂ ਨਾਲ ਚੱਬੀ ਜਾਂਦਾ ਹੈ। ਗੁੱਦਾ ਤਾਂ ਤੂੰ ਕਿਸੇ ਕੰਮ ਵਿਚ ਨਾ ਲਿਆ, ਉਹੀ ਤਾਂ ਅਸਲੀ ਚੀਜ਼ ਸੀ ਤੇ ਗੁੱਠਲੀ ਨੂੰ ਤੂੰ ਲੈ ਕੇ ਬੈਠ ਗਿਆ। ਬਦਾਮ ਖਾਣੇ ਨੇ, ਛਿੱਲੜਾਂ ਚੱਬੀ ਜਾਂਦਾ ਹੈ, ਜਿਹੜੀ ਵਿਚਲੀ ਗਿਰੀ ਹੈ ਉਹ ਸੁੱਟੀ ਜਾਂਦਾ ਹੈ। ਕੇਲਾ ਖਾਣ ਲਗਦਾ ਹੈ ਤਾਂ ਜਿਹੜਾ ਛਿੱਲੜ ਹੈ ਉਹਨੂੰ ਖਾਣ ਲਗ ਜਾਏਗਾ, ਜਿਹੜਾ ਵਿਚਲਾ ਗੁੱਦਾ ਹੈ ਉਹਨੂੰ ਸੁੱਟ ਦਿੰਦਾ ਹੈ, ਇਹ ਹੀ ਸੰਸਾਰ ਦਾ ਹਾਲ ਹੈ ਪ੍ਰੇਮੀਆ!

***ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ॥***
***ਪੰਨਾ - 1343***

ਅੰਦਰ ਤਾਂ ਮੈਲ ਨਾਲ ਭਰਿਆ ਪਿਆ ਹੈ, ਤੀਰਥਾਂ ਤੇ ਇਸ਼ਨਾਨ ਕਰਕੇ ਸੋਚਦਾ ਹੈ ਕਿ ਮੈਂ ਪਵਿੱਤਰ ਹੋ ਗਿਆ ਪਰ ਅਨੇਕ ਕਿਸਮ ਦੀਆਂ ਮੈਲਾਂ ਨਾਲ ਅੰਤਸ਼ਕਰਣ ਮੈਲਾ ਹੋਇਆ ਪਿਆ ਹੈ। ਅੰਨੇ ਪੁਰਸ਼ ਨੂੰ ਕੀ ਪਤਾ ਹੈ ਕਿ ਵਸਤਰ ਨੂੰ ਮੈਲ ਕਿਥੇ ਲੱਗੀ ਹੋਈ ਹੈ।

***ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ॥***
***ਪੰਨਾ - 1343***

ਬਾਜੀਗਰ (ਜਾਦੂਗਰ) ਦੀ ਬਾਜੀ ਦੇਖ ਕੇ ਜਿਵੇਂ ਅਸੀਂ ਭੁੱਲ ਜਾਂਦੇ ਸੀ, ਐਂ ਭੁੱਲ ਗਏ। ਨਾਮ ਤੋਂ ਬਿਨਾਂ ਸਭ ਕਰਮ ਫੋਕਟ ਹੀ ਹਨ। ਇਕ ਕਥਾ ਹੈ -

ਇਕ ਰਾਜਾ ਸੀ, ਉਸ ਦੇ ਕੋਲ ਇਕ ਤ੍ਰਾਟਕ ਵਾਲਾ ਜਾਦੂਗਰ ਆਇਆ - ਹਿਪਨੋਟਿਜ਼ਮ ਵਾਲਾ। ਉਸ ਨੇ ਕਿਹਾ, ਸਰਕਾਰ! ਆਪ ਕੀ ਜੈ ਹੋ। ਰਾਜੇ ਨੇ ਕਿਹਾ, "ਤੂੰ ਕੌਣ ਹੈਂ?" ਉਸ ਨੇ ਕਿਹਾ, "ਜੀ ਮੈਂ ਬਾਜੀ ਪਾਉਣ ਵਾਲਾ ਹਾਂ, ਮੈਂ ਜਾਦੂਗਰ ਹਾਂ।"

***ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥***
***ਸਾਂਗੁ ਉਤਾਰਿ ਥੰਮਿਓ ਪਾਸਾਰਾ॥ ਤਬ ਏਕੋ ਏਕੰਕਾਰਾ।। ਪੰਨਾ - 736***

ਉਸ ਨੇ ਕਿਹਾ ਮੈਂ ਸੁਆਂਗ ਬਣਾ ਕੇ ਇਕੱਲਾ ਹੀ ਦਿਖਾ ਦਿੰਦਾ ਹਾਂ। ਰਾਜੇ ਨੇ ਕਿਹਾ ਕਿ ਤਮਾਸ਼ੇ ਤਾਂ ਅਸੀਂ ਬਹੁਤ ਦੇਖੇ ਨੇ, ਪਰ ਕੋਈ ਐਹੋ ਜਿਹਾ ਜਾਦੂ ਦਿਖਾ ਜਿਹੜਾ ਦੇਖ ਕੇ ਸਮਾਂ ਵੀ ਬਰਬਾਦ ਨਾ ਹੋਵੇ ਤੇ ਉਹਦੇ ਵਿਚੋਂ ਸਾਨੂੰ ਕੋਈ ਰੂਹਾਨੀ ਸਿਖਿਆ ਵੀ ਮਿਲੇ। ਉਹ ਕਹਿਣ ਲੱਗਿਆ, "ਸਰਕਾਰ! ਮੈਂ ਦਿਖਾ ਤਾਂ ਦੇਵਾਂ ਪਰ ਮੇਰੀ ਇਸਤ੍ਰੀ ਮੇਰੇ ਨਾਲ ਹੈ।" ਰਾਜੇ ਨੇ ਕਿਹਾ, "ਫੇਰ ਕੀ ਗੱਲ ਹੈ?" ਉਸ ਨੇ ਕਿਹਾ ਕਿ ਮੈਂ ਦੇਵਤਿਆਂ ਨਾਲ ਯੁੱਧ ਕਰਕੇ ਤੁਹਾਨੂੰ ਦਿਖਾਉਣਾ ਚਾਹੁੰਦਾ ਹਾਂ। ਮੇਰੇ ਵਿਚ ਇਹ ਪਹੁੰਚ ਹੈ ਕਿ ਮੈਂ ਸਵਰਗ ਵਿਚ ਪਹੁੰਚ ਸਕਦਾ ਹਾਂ ਤੇ ਓਥੇ ਵੱਡੇ ਤੋਂ ਵੱਡੇ ਦੇਵਤੇ ਨੂੰ ਚੈਲੰਜ ਕਰ ਸਕਦਾ ਹਾਂ, ਉਹ ਸ਼ਕਤੀਆਂ ਜਿਨ੍ਹਾਂ ਨੂੰ ਤੁਸੀਂ ਮੱਥੇ ਟੇਕਦੇ ਓ, ਮੈਂ ਉਨ੍ਹਾਂ ਨਾਲ ਲੜ ਸਕਦਾ ਹਾਂ। ਰਾਜੇ ਨੇ ਕਿਹਾ, ਫੇਰ ਕੋਈ ਗੱਲ ਨਹੀਂ, ਤੇਰੀ ਘਰ ਵਾਲੀ ਲਈ ਮੈਂ ਬਚਨ ਦਿੰਦਾ ਹਾਂ ਕਿ ਇਹ ਮੇਰੀ ਲੜਕੀ ਨਾਲ ਰਹੇਗੀ, ਮੈਂ ਇਸ ਨੂੰ ਭੀ ਆਪਣੀ ਲੜਕੀ

ਵਾਂਗੂੰ ਹੀ ਸਮਝਾਂਗਾ। ਜਾਦੂਗਰ ਕਹਿਣ ਲੱਗਿਆ ਕਿ ਇਹ ਮਨੁੱਖ ਤਾਂ ਐਵੇਂ ਹੀ ਕਹਿੰਦੇ ਹੁੰਦੇ ਨੇ, ਮੈਨੂੰ ਵਿਸ਼ਵਾਸ਼ ਨਹੀਂ ਆਉਂਦਾ; ਬਹੁਤ ਸੁੰਦਰ ਹੈ ਉਹ। ਐਸਾ ਨਾ ਹੋਵੇ ਕਿ ਮੈਨੂੰ ਬਾਅਦ ਵਿਚ ਤੁਸੀਂ ਦੇਵੋਂ ਹੀ ਨਾ। ਰਾਜੇ ਨੇ ਕਿਹਾ ਕਿ ਨਹੀਂ ਜਾਦੂਗਰ! ਤੂੰ ਤਮਾਸ਼ਾ ਕਰ। ਰਾਜੇ ਨੇ ਉਸ ਦੀ ਘਰ ਵਾਲੀ ਨੂੰ ਆਪਣੀ ਲੜਕੀ ਦੇ ਨਾਲ ਬਿਠਾ ਦਿਤਾ ਤੇ ਤਮਾਸ਼ਾ ਦੇਖਣ ਲਗ ਗਏ। ਉਸ ਵੇਲੇ ਇਕ ਵੱਡਾ ਗੋਲਾ ਕੱਢ ਕੇ ਉਸ ਨੇ ਉਪਰ ਨੂੰ ਸੁੱਟਿਆ, ਦੇਖਦੇ ਦੇਖਦੇ ਉਹ ਅੱਖਾਂ ਤੋਂ ਓਹਲੇ ਹੋ ਗਿਆ ਤੇ ਫੇਰ ਫੜ ਕੇ ਖਿਚਿਆ। ਕਹਿਣ ਲੱਗਿਆ, "ਮਹਾਰਾਜ! ਮੈਂ ਸਵਰਗ ਲੋਕ ਵਿਚ ਕਮੰਦ ਪਾ ਲਈ ਤੇ ਹੁਣ ਮੈਂ ਚੜ੍ਹਦਾ ਹਾਂ।" ਰੱਸੀ ਦੇ ਉਤੇ ਚੜ੍ਹਦੇ ਚੜ੍ਹਦੇ ਉਹ ਸਭ ਦੀਆਂ ਅੱਖਾਂ ਤੋਂ ਓਹਲੇ ਹੋ ਗਿਆ ਤੇ ਉਪਰ ਜਾ ਕੇ ਆਵਾਜ਼ ਦਿਤੀ ਕਿ ਸਰਕਾਰ! ਹੁਣ ਮੈਂ ਦੇਵਤਿਆਂ ਨਾਲ ਯੁੱਧ ਕਰਨ ਲੱਗਿਆਂ ਤੇ ਸਭ ਤੋਂ ਪਹਿਲਾਂ ਮੈਂ ਵਰਣ ਦੇਵਤੇ ਨਾਲ ਯੁੱਧ ਕਰਾਂਗਾ – ਪਾਣੀ ਦੇ ਦੇਵਤੇ ਨਾਲ। ਥੋੜ੍ਹੀ ਦੇਰ ਤੋਂ ਬਾਅਦ ਖੜ ਖੜ ਦੀ ਅਵਾਜ਼ ਸੁਣੀ ਤੇ ਮਾਰ ਲਓ, ਮਾਰ ਲਓ ਦੀ ਅਵਾਜ਼ ਸੁਣਦੀ ਹੈ। ਫੇਰ ਆਵਾਜ਼ ਆਈ ਕਿ ਸਰਕਾਰ! ਮੈਂ ਵਰਣ ਦੇਵਤਾ ਕੱਟ ਕੇ ਥੱਲੇ ਧਰਤੀ ਤੇ ਸੁੱਟ ਦਿਤਾ ਹੈ, ਦਰਸ਼ਨ ਕਰੋ। ਕੀ ਦੇਖਦੇ ਨੇ, ਅਸਮਾਨਾਂ ਦੇ ਵਿਚੋਂ ਧੜ ਆ ਰਿਹਾ ਹੈ, ਸਰੀਰ ਆ ਰਿਹਾ ਹੈ, ਚਿਹਰਾ ਆ ਰਿਹਾ ਹੈ ਕੱਟਿਆ ਹੋਇਆ ਤੇ ਪਾਣੀ ਹੀ ਪਾਣੀ ਬਰਸਣਾ ਸ਼ੁਰੂ ਹੋ ਗਿਆ। ਰਾਜੇ ਨੇ ਕਿਹਾ ਕਿ ਕਿੱਡਾ ਬਹਾਦਰ ਹੈ, ਦੇਖੋ ਵਰਨ ਦੇਵਤੇ ਨਾਲ ਯੁੱਧ ਕੀਤਾ ਹੈ ਇਸਨੇ। ਥੋੜ੍ਹੀ ਦੇਰ ਤੋਂ ਬਾਅਦ ਆਵਾਜ਼ ਆਈ, ਮਹਾਰਾਜ! ਹੁਣ ਮੈਂ ਅਗਨ ਦੇਵਤੇ ਨਾਲ ਯੁੱਧ ਕਰ ਰਿਹਾ ਹਾਂ, ਇਸਦੀਆਂ ਲਾਟਾਂ ਮੈਨੂੰ ਸਾੜ ਰਹੀਆਂ ਨੇ, ਪਰ ਮੈਂ ਜਿੱਤ ਜਾਵਾਂਗਾ। ਥੋੜ੍ਹੀ ਦੇਰ ਤੋਂ ਬਾਅਦ ਉਹਦਾ ਕਟਿਆ ਹੋਇਆ ਗਲ ਹੇਠਾਂ ਆ ਰਿਹਾ ਹੈ ਤੇ ਕਹਿੰਦਾ ਮਹਾਰਾਜ ਦਰਸ਼ਨ ਕਰੋ। ਅੱਗ ਹੀ ਅੱਗ ਲਗ ਗਈ ਜਿਥੇ ਧੜ ਗਿਰਿਆ। ਸਾਰਿਆਂ ਨੇ ਮੂੰਹ ਵਿਚ ਉਂਗਲਾਂ ਪਾ ਲਈਆਂ, ਦੰਦਾਂ ਹੇਠ ਲੈ ਲਈਆਂ। ਬਾਦਸ਼ਾਹ ਵੀ ਹੈਰਾਨ ਹੋ ਗਿਆ ਕਿ ਐਡਾ ਬਹਾਦਰ! ਐਡਾ ਬਹਾਦਰ ਤਾਂ ਦੁਨੀਆਂ ਵਿਚ ਕੋਈ ਸੁਣਿਆ ਹੀ ਨਹੀਂ, ਹੋਵੇ ਨਾ ਤਾਂ ਮੈਂ ਇਸ ਜਾਦੂਗਰ ਨੂੰ ਆਪਣੀ ਫੌਜ ਦਾ ਸਭ ਤੋਂ ਵੱਡਾ ਅਫਸਰ ਬਣਾ ਦੇਵਾਂ। ਉਹ ਆਪਣੇ ਹਿਤ ਨਾਲ ਸੋਚਦਾ ਹੈ ਕਿ ਫੇਰ ਮੈਨੂੰ ਕੋਈ ਕਮੀ ਨਹੀਂ, ਭਾਵੇਂ ਮੈਂ ਕਿਸੇ ਨਾਲ ਵੀ ਯੁੱਧ ਕਰ ਲਵਾਂ। ਇਹ ਤਾਂ ਐਡੇ ਐਡੇ ਯੋਧਿਆਂ ਨੂੰ ਮਾਰ ਮਾਰ ਸੁੱਟੀ ਜਾਂਦਾ ਹੈ। ਇਸ ਤਰ੍ਹਾਂ ਕਿੰਨਿਆਂ ਦੇ ਧੜ ਉਸ ਜਾਦੂਗਰ ਨੇ ਸੁੱਟੇ। ਅਖੀਰ ਅਵਾਜ਼ ਆਈ ਕਿ ਮੈਂ ਹੁਣ ਇੰਦਰ ਨਾਲ ਯੁੱਧ ਕਰ ਰਿਹਾ ਹਾਂ। ਇਕ ਬਜਰ ਅਸਤਰ ਮੇਰੇ ਉਤੇ ਚਲਾ ਰਿਹਾ ਹੈ, **Atomic War** (ਐਟਮੀ ਜੰਗ) ਮੇਰੇ ਨਾਲ ਕਰ ਰਿਹਾ ਹੈ। ਉਸ ਵੇਲੇ ਆਵਾਜ਼ ਆਈ ਕਿ ਮਹਾਰਾਜ! ਮੈਂ ਮਰ ਰਿਹਾ ਹਾਂ। ਇਸ ਜਾਦੂਗਰ ਦਾ ਸਰੀਰ ਧੜੰਮ ਕਰਕੇ ਥੱਲੇ ਆ ਗਿਰਿਆ। ਇਹਦੀ ਜਿਹੜੀ ਇਸਤ੍ਰੀ ਸੀ ਉਹ ਬੈਠੀ ਦੇਖਦੀ ਹੈ, ਆਪਣੇ ਪਤੀ ਨੂੰ ਮਰਿਆ ਵੇਖ ਕੇ ਉਹ ਵਿਰਲਾਪ ਕਰਨ ਲੱਗ ਗਈ। ਬਹੁਤ ਰੋਂਦੀ ਹੈ ਕਿ ਮੈਂ ਕੀ ਕਰਾਂਗੀ, ਤੂੰ ਕਾਹਨੂੰ ਯੁੱਧ ਕਰਨ ਗਿਆ ਸੀ, ਆਰਾਮ ਨਾਲ ਰੋਟੀ ਖਾਂਦੇ ਸੀ। ਰਾਜਾ ਵੀ ਅਫਸੋਸ ਕਰ ਰਿਹਾ ਹੈ, ਸਾਰੀ ਪਰਜਾ ਅਫਸੋਸ ਵਿਚ ਬੈਠੀ ਹੈ। ਅਖੀਰ ਉਸ ਦੀ ਘਰਵਾਲੀ ਨੇ ਕਿਹਾ, ਇਹਦਾ ਸਸਕਾਰ ਕਰੋ, ਮੈਂ ਨਾਲ ਸਤੀ ਹੋਣਾ ਹੈ। ਬਥੇਰਾ ਸਮਝਾਇਆ। ਕਹਿਣ ਲੱਗੀ, ਨਹੀਂ, ਮੈਂ ਪਤੀਬ੍ਰਤਾ ਇਸਤ੍ਰੀ ਹਾਂ, ਮੈਂ ਤਾਂ ਇਹਦੇ ਨਾਲ ਹੀ ਸਤੀ ਹੋਣਾ ਹੈ। ਜਦ ਸਤੀ ਹੋ ਗਈ, ਉਸ ਤੋਂ ਬਾਅਦ ਜਾਦੂਗਰ ਆ ਗਿਆ। ਕਹਿਣ ਲੱਗਿਆ, "ਮਹਾਰਾਜ! ਕੀ ਜੈ ਹੋ। ਮੇਰਾ ਖੇਲ੍ਹ ਪਸੰਦ ਆਇਆ? ਪਹਿਲਾਂ ਦੱਸੋ ਮੇਰੀ ਇਸਤ੍ਰੀ ਕਿਥੇ ਹੈ?" ਸਾਰੇ ਹੈਰਾਨ ਹੋ ਗਏ, ਕੋਈ ਬੋਲਦਾ ਨਹੀਂ ਹੈ। ਕਹਿਣ ਲੱਗਿਆ, "ਮਹਾਰਾਜ! ਮੇਰੀ ਇਸਤ੍ਰੀ ਦੱਸੋ, ਮੈਂ ਬਚਨ ਲਿਆ ਸੀ – ਤੁਹਾਡੇ ਤੋਂ; ਉਹ ਕਿਥੇ ਗਈ?" ਉਨ੍ਹਾਂ ਨੇ ਕਿਹਾ ਕਿ ਉਹ ਤਾਂ ਸਤੀ ਹੋ ਗਈ। ਕਹਿਣ ਲੱਗਿਆ, "ਤੁਸੀਂ ਝੂਠ ਬੋਲਦੇ ਹੋਂ, ਉਹ ਤਾਂ ਤੁਸੀਂ ਸੱਤ ਜਿੰਦਿਆਂ ਦੇ ਅੰਦਰ ਮਹੱਲ 'ਚ ਬੰਦ ਕੀਤੀ ਹੋਈ ਹੈ। ਮੈਂ ਆਵਾਜ਼ ਦਿੰਦਾ ਹਾਂ, ਉਸ ਨੇ ਮੇਰੀ ਅਵਾਜ਼ ਦਾ ਜਵਾਬ ਦੇਣੈ, ਤੁਸੀਂ ਝੂਠ ਬੋਲਦੇ ਹੋ।" ਸਾਰੇ ਕਹਿੰਦੇ, ਜੀ ਨਹੀਂ, ਮਹਾਰਾਜ ਤਾਂ ਐਨੇ ਚੰਗੇ ਨੇ ਕਿ ਇਹ ਗੱਲ ਤਾਂ ਕਰ ਹੀ ਨਹੀਂ ਸਕਦੇ। ਸਾਡੇ ਸਾਰਿਆਂ ਦੇ ਸਾਮ੍ਹਣੇ ਉਹ ਸਤੀ ਹੋਈ ਹੈ। ਉਸ ਨੇ ਕਿਹਾ ਤੁਸੀਂ ਸਾਰੇ ਹੀ ਝੂਠੇ ਹੋ, ਰਾਜੇ ਦਾ ਪੱਖ ਕਰ ਰਹੇ ਓਂ, ਮੈਂ ਪਰਦੇਸੀ ਇਕੱਲਾ ਗਰੀਬ ਰਹਿ ਗਿਆ ਤੇ ਮੈਨੂੰ ਕੋਈ ਤੁਹਾਡੇ ਵਿਚੋਂ ਹਾਅ ਦਾ ਨਾਅਰਾ ਮਾਰਨ ਵਾਲਾ ਵੀ ਨਜ਼ਰ ਨਹੀਂ ਆਉਂਦਾ। ਸੋ ਉਸ ਵੇਲੇ ਬਹੁਤ ਜ਼ੋਰ ਦੀ ਅਵਾਜ਼ ਮਾਰੀ ਜਿਵੇਂ ਬੱਦਲ ਗਰਜਦੇ ਨੇ। ਓਧਰੋਂ ਅਵਾਜ਼ ਆਈ ਕਿ ਮੈਨੂੰ ਰਾਜੇ ਨੇ ਕੈਦ ਕਰਿਆ ਹੋਇਆ ਹੈ। ਸਭ ਹੈਰਾਨ ਹੋ ਗਏ ਕਿ ਇਹ ਕੀ ਬਣ ਗਿਆ। ਦਰਵਾਜ਼ੇ ਖੋਲ੍ਹੇ, ਅੰਦਰੋਂ ਨਿਕਲ ਆਈ। ਕਹਿਣ ਲੱਗਿਆ, "ਇਹ ਹੀ ਬਚਨ ਹੁੰਦੈ ਤੁਹਾਡਾ? ਰਾਜਿਆਂ ਦਾ ਬਚਨ ਇਤਬਾਰਯੋਗ ਨਹੀਂ ਹੁੰਦਾ।"

ਰਾਜੇ ਨੂੰ ਕੋਈ ਜਵਾਬ ਨਹੀਂ ਸੁੱਝ ਰਿਹਾ, ਹੈਰਾਨ ਹੋਈ ਜਾਂਦਾ ਹੈ ਤੇ ਜਾਦੂਗਰ ਨੂੰ ਕਹਿਣ ਲੱਗਿਆ, ਮੈਨੂੰ ਸਮਝ 'ਚ ਨਹੀਂ ਆ ਰਿਹਾ। ਅਖੀਰ ਖੇਲ੍ਹ ਸਮਾਪਤ ਕਰਕੇ ਜਾਦੂਗਰ ਨੇ ਕਿਹਾ, "ਮਾਹਾਰਾਜ! ਮੇਰਾ ਇਨਾਮ ਦਿਓ।"

ਕਹਿਣ ਲੱਗਿਆ, "ਮਹਾਰਾਜ! ਮੇਰੇ ਨਾਲ ਕੋਈ ਇਸਤ੍ਰੀ ਨਹੀਂ ਸੀ, ਮੈਂ ਕਿਤੇ ਗਿਆ ਨਹੀਂ ਸੀ, ਮੈਂ ਇਥੇ ਹੀ ਖੜ੍ਹਾ ਰਿਹਾ ਹਾਂ, ਇਹ ਜਿਹੜਾ ਤੁਹਾਨੂੰ ਧਰਤੀ ਤੇ ਪਹਿਲਾਂ ਅੱਗ ਲੱਗੀ ਨਜ਼ਰ ਆ ਰਹੀ ਸੀ, ਦੇਖੋ ਤਾਂ ਬੂਟੇ ਉਵੇਂ ਨਜ਼ਰ ਆ ਰਹੇ ਨੇ; ਇਹ ਪਾਣੀ ਹੀ ਪਾਣੀ ਤੁਹਾਨੂੰ ਨਜ਼ਰ ਆ ਰਿਹਾ ਸੀ, ਹੁਣ ਦੇਖੋ ਨਿਗ੍ਹਾਹ ਮਾਰ ਕੇ, ਕੋਈ ਪਾਣੀ ਦਾ ਨਾਉਂ ਨਿਸ਼ਾਨ ਨਹੀਂ ਉਥੇ; ਜਲਦੀ ਚਿਖਾ ਨਜ਼ਰ ਆਉਂਦੀ ਸੀ। ਦੇਖੋ ਮਹਾਰਾਜ! ਕਿਥੇ ਚਿਖਾ ਹੈ ਇਥੇ? ਕਹਿਣ ਲੱਗਿਆ, ਸਰਕਾਰ ਮੇਰੇ ਨਾਲ ਮੇਰੀ ਇਸਤ੍ਰੀ ਵਗੈਰਾ ਕੋਈ ਨਹੀਂ ਸੀ, ਮੈਂ ਤਾਂ ਇਕੱਲਾ ਹੀ ਆਇਆ ਸੀ ਤੁਹਾਡੇ ਸਾਮ੍ਹਣੇ।"

ਰਾਜਾ ਕਹਿਣ ਲੱਗਿਆ, ਬਾਜੀਗਰ! ਤੈਂ ਤਾਂ ਅਸਚਰਜ ਖੇਲ੍ਹ ਦਿਖਾਇਆ ਹੈ, ਤੇ ਇਸ ਦਾ ਭਾਵ ਕੀ ਹੈ ਜਿਹੜਾ ਸਾਨੂੰ ਦਸਣੈ?

ਬਾਜੀਗਰ ਨੇ ਕਿਹਾ, "ਸਰਕਾਰ! ਭਾਵ ਇਹ ਹੈ ਕਿ ਮੈਂ ਇਕ ਛੋਟਾ ਜਿਹਾ ਮਨੁੱਖ ਹਾਂ, ਮੇਰੇ ਵਿਚ ਐਨੀ ਤਾਕਤ ਹੈ ਕਿ ਸਾਰੇ ਲੋਕ ਜਿੰਨੇ ਤੁਸੀਂ ਬੈਠੇ ਹੋ, ਮੈਂ ਇਕ ਖੇਲ੍ਹ ਕਰਕੇ ਤੁਹਾਨੂੰ ਦਿਖਾ ਦਿਤਾ, ਮੈਂ ਸਾਰਿਆਂ ਨੂੰ ਹਿਪਨੋਟਾਈਜ਼ ਕਰ ਦਿਤਾ। ਕਿਸੇ ਦੇਵਤੇ ਨਾਲ ਮੈਂ ਯੁੱਧ ਨਹੀਂ ਕੀਤਾ, ਕਿਤੇ ਮੈਂ ਗਿਆ ਨਹੀਂ। ਜੇ ਕਰਿਆ ਹੁੰਦਾ, ਉਹਦਾ ਸਿਰ ਹੁਣ ਵੀ ਇਥੇ ਪਿਆ ਹੁੰਦਾ। ਇਹ ਤਾਂ ਮੇਰੀ **will power** (ਸਵੈ ਸ਼ਕਤੀ) ਸੀ। ਜਿਵੇਂ ਮੈਂ ਕਹੀ ਜਾਂਦਾ ਸੀ, ਤੁਹਾਨੂੰ ਓਹੀ ਨਜ਼ਰ ਆਈ ਜਾਂਦਾ ਸੀ। ਸੋ ਪ੍ਰਮੇਸ਼ਰ ਜਿਹੜਾ ਹੈ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ, ਉਹਦਾ ਵੀ ਇਹ ਇਕ ਜਾਦੂ ਹੋ ਰਿਹੈ, ਇਕ ਖੇਲ੍ਹ ਹੋ ਰਿਹੈ ਤੇ ਸੰਸਾਰ ਸੱਚਾ ਨਜ਼ਰ ਆ ਰਿਹੈ। ਅਰਬਾਂ ਖਰਬਾਂ ਸਾਲ ਤੋਂ ਸ੍ਰਿਸ਼ਟੀਆਂ ਬਣ ਗਈਆਂ, ਢਹਿ ਗਈਆਂ, ਸਾਇੰਸ ਬਣੀ ਹੋਈ ਹੈ, ਬੇਅੰਤ ਵਿਦਿਆਵਾਂ ਬਣਾਈਆਂ ਹੋਈਆਂ ਹਨ। ਦਰਅਸਲ ਹੈ ਕੁਛ ਨਹੀਂ ਇਹ। ਇਹ ਇਕ ਸੁਪਨੇ ਦੇ ਅਸਰ ਹੇਠ ਆਇਆ ਹੋਇਆ ਹੈ। ਜਦ ਜਾਗ ਖੁਲ੍ਹ ਜਾਂਦੀ ਹੈ ਕੁਛ ਵੀ ਨਹੀਂ ਹੈ ਉਥੇ। ਇਕ ਪ੍ਰਮੇਸ਼ਰ ਹੁੰਦਾ ਹੈ, ਆਪਣਾ ਆਪ ਹੀ ਹੁੰਦਾ ਹੈ, ਦੂਜਾ ਹੁੰਦਾ ਹੀ ਨਹੀਂ। ਭਰਮ ਵਿਚ ਭੁੱਲ ਕੇ ਸੰਸਾਰ ***'ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ॥' (ਪੰਨਾ 1343)*** ਬਾਹਰ ਦੀਆਂ ਗੱਲਾਂ ਕਰੀਂ ਜਾਂਦੈ, ਅੰਦਰੋਂ ਮੈਲ ਨਹੀਂ ਧੋਂਦਾ ਜਿਹੜੀ ਅੰਤਸ਼ਕਰਣ ਵਿਚ ਜੰਮ ਗਈ ਜਿਵੇਂ ਮੈਲੇ ਸ਼ੀਸ਼ੇ ਵਿਚ ਆਪਣਾ ਚਿਹਰਾ ਨਹੀਂ ਦਿਖਿਆ ਕਰਦਾ, ਏਵੇਂ ਮੈਲੇ ਮਨ ਨੂੰ ਆਪਣੇ ਅਸਲੀ ਸਰੂਪ ਦਾ ਦਰਸ਼ਨ ਨਹੀਂ ਹੁੰਦਾ ਜੋ ਪਰੀਪੂਰਨ ਪ੍ਰਮੇਸ਼ਰ ਹੀ ਹੈ। ***"ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ।"***

ਜਿਵੇਂ ਬਾਜੀਗਰ ਨੇ ਬਾਜੀ ਪਾਈ ਤੇ ਅਸੀਂ ਭੁੱਲ ਗਏ, ਐਂ ਸੰਸਾਰ ਭੁੱਲ ਗਿਆ –

***ਖਟੁ ਕਰਮ ਨਾਮੁ ਨਿਰੰਜਨੁ ਸੋਈ॥ ਪੰਨਾ – 1343***

ਤਿੰਨਾਂ ਗੁਣਾਂ ਦੇ ਅੰਦਰ ਸੰਸਾਰ ਭੁੱਲਿਆ ਪਿਆ ਹੈ। ਇਹ ਸਫਰ ਮੁਕਦਾ ਨਹੀਂ ਹੈ। ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਨੇ –

***ਧਾਰਨਾ – ਪਿਆਰੇ ਇਨ ਬਿਧਿ ਮਿਲਣ ਨਾ ਜਾਈ,***
***ਮੈਂ ਕੀਏ ਕਰਮ ਅਨੇਕਾ – 2, 2***
***ਮੈਂ ਕੀਏ ਕਰਮ ਅਨੇਕਾ – 4, 2***
***ਪਿਆਰੇ ਇਨ ਬਿਧਿ ਮਿਲਣ ਨਾ ਜਾਈ..... – 2***

***ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥***
***ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥ ਪੰਨਾ – 641***

ਲੇਕਿਨ ਹੋਇਆ ਕੀ? ਕਹਿੰਦੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਇਨ੍ਹਾਂ ਨਾਲੋਂ ਤਾਂ ਸੰਗ ਛੁਟਿਆ

ਨਾ, ਸਗੋਂ ਓਸ ਤੋਂ ਵੀ ਜ਼ਿਆਦਾ ਬੰਨ੍ਹ ਲਿਆ –

***ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ।।***
***ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਪੰਨਾ – 641***

ਚੁੱਪ ਕਰਕੇ ਵੀ ਲੰਘਾਏ ਸਾਲਾਂ ਦੇ ਸਾਲ; ਫਲਾਣੇ ਸੰਤ ਮੋਨੀ ਨੇ, ਬੋਲਦੇ ਨਹੀਂ ਕਿਸੇ ਨਾਲ। ਮਹਾਰਾਜ ਕਹਿੰਦੇ ਫੇਰ ਕੀ ਵੱਡੀ ਗੱਲ ਹੋਈ? ਗੁਰੂ ਦਸਵੇਂ ਪਾਤਸ਼ਾਹ ਫੁਰਮਾਨ ਕਰਦੇ ਨੇ ਕਿ ਇਹ ਮਿਰਗ ਬੋਲਦੇ ਨੇ ਕਿਸੇ ਨਾਲ? ਇਹ ਬਲਦ ਬੋਲਦੇ ਨੇ? ਫੇਰ ਬਲਦ ਤੇ ਮਿਰਗ ਦੀ ਵੀ ਤਾਂ ਓਹੋ ਵਡਿਆਈ ਹੋਈ। ਰੱਬ ਨੇ ਜ਼ੁਬਾਨ ਦਿਤੀ ਹੋਈ ਹੈ ਇਸ ਵਾਸਤੇ ਕਿ ਆਪ ਵੀ ਨਾਮ ਜਪੋ ਤੇ ਦੂਜਿਆਂ ਨੂੰ ਵੀ ਨਾਮ ਜਪਾਓ। ਆਪ ਚੰਗੇ ਰਸਤੇ ਤੇ ਚਲ, ਤੇ ਜ਼ੁਬਾਨ ਤੇ ਕੰਟਰੋਲ ਕਰਕੇ ਦੂਸਰੇ ਆਦਮੀਆਂ ਨੂੰ ਵੀ ਚੰਗੇ ਰਸਤੇ ਤੇ ਚਲਾ। ਮੋਨ ਰੱਖਣਾ ਕੋਈ ਤੇਰਾ ਕੰਮ ਸੀਗਾ? ਚੁਪ ਕਰ ਗਿਆ। ਇਹਦੇ ਨਾਲੋਂ ਤਾਂ ਆਪਣੇ ਮਨ ਨੂੰ ਚੁੱਪ ਕਰਾ, ਜ਼ੁਬਾਨ ਨੂੰ ਚੁੱਪ ਨਾ ਕਰਾ, ਮਨ ਨੂੰ ਵਿਸ਼ਿਆਂ ਵਿਕਾਰਾਂ ਵਲ ਧਾਉਣ ਨਾ ਦੇ, ਨੱਠਣ ਨਾ ਦੇ, ਇਹਨੂੰ ਚੁੱਪ ਕਰਾ।

***ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥ ਪੰਨਾ – 641***

ਕਪੜੇ ਲਾਹ ਦਿਤੇ। ਚੁਪ ਧਾਰਨ ਕਰ ਲਈ। ਸਭ ਕੁਝ ਛੱਡ ਦਿਤਾ। ਹੱਥਾਂ ਨੂੰ ਭਾਂਡੇ ਬਣਾ ਕੇ ਰੋਟੀ ਖਾ ਲਈ, ਉਂਜਲ ਬਣਾ ਕੇ ਪਾਣੀ ਪੀ ਲਿਆ। ਵਸਤਰ ਉਤਾਰ ਕੇ ਪਸ਼ੂਆਂ ਵਾਂਗੂੰ ਨਗਨ ਹੋ ਗਿਆ। ਜੰਗਲਾਂ ਵਿਚ ਘੁੰਮਦਾ ਰਿਹਾ। ਸਾਰੇ ਤੀਰਥਾਂ ਤੇ, ਧਰਤੀ ਤੇ ਘੁੰਮਦਾ ਰਿਹਾ ਪਰ ਅੰਦਰ ਜੋ ਦੁਬਿਧਾ ਦੀ ਮੈਲ ਲੱਗੀ ਹੋਈ ਹੈ ਉਹ ਤਾਂ ਇਨ੍ਹਾਂ ਫੋਕਟ ਸਾਧਨਾਂ ਨਾਲ ਉਤਰਿਆ ਨਹੀਂ ਕਰਦੀ।

***ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥ ਪੰਨਾ – 642***

ਜੇ ਦੁਬਿਧਾ ਨਾ ਛੁੱਟੀ; ਤਾਂ ਓਥੇ ਦਾ ਓਥੇ ਹੀ ਰਹਿੰਦਾ ਹੈ ਆਦਮੀ। ਕੋਈ ਤਰੱਕੀ ਨਹੀਂ ਹੁੰਦੀ ਕਿਉਂਕਿ ਬੀਮਾਰੀ ਤਾਂ ਕੋਈ ਹੋਰ ਹੈ, ਦਵਾਈ ਹੋਰ ਖਾਈ ਜਾਂਦਾ ਹੈ। ਰੋਗ ਤਾਂ ਹੈ ਹਉਮੈ ਦਾ, ਫੋਕਟ ਕਰਮ ਕਰਕੇ ਇਸ ਰੋਗ ਨੂੰ ਹੋਰ ਵਧਾ ਲਿਆ। ਸਾਰੀ ਜ਼ਿੰਦਗੀ ਸੰਸੇ ਵਿਚ ਲੰਘਾ ਲਈ।

ਭਰਥਰੀ ਹਰੀ ਮਹਾਰਾਜਾ ਸੀ। ਐਸੀ ਸਾਖੀ ਆਉਂਦੀ ਹੈ ਕਿ ਪਿੰਗਲਾ ਰਾਣੀ ਉਸ ਦੀ ਸਭ ਤੋਂ ਪਿਆਰੀ ਰਾਣੀ ਸੀ। ਕਿਸੇ ਬ੍ਰਾਹਮਣ ਨੇ ਤਪ ਕਰਕੇ ਅਮਰ ਫਲ ਪ੍ਰਾਪਤ ਕਰਿਆ ਦੇਵਤਿਆਂ ਤੋਂ, ਕਿ ਜਿਹੜਾ ਇਹਨੂੰ ਖਾ ਲਏਗਾ, ਉਹ ਬਹੁਤ ਦੇਰ ਤਕ ਅਮਰ ਰਹੇਗਾ ਤੇ ਬੜੀ ਦੇਰ ਤਕ ਕਾਲ ਤੋਂ ਬਚਿਆ ਰਹੇਗਾ। ਰਾਜੇ ਦਾ ਪਿਆਰ ਸੀ ਰਾਣੀ ਨਾਲ। ਉਸ ਨੇ ਕਿਹਾ ਕਿ ਚਲੋ ਮੈਂ ਤਾਂ ਪਹਿਲਾਂ ਚਲਿਆ ਜਾਵਾਂ, ਕਿਤੇ ਮੇਰੀ ਰਾਣੀ ਨਾ ਮੇਰੇ ਤੋਂ ਪਹਿਲਾਂ ਚਲੀ ਜਾਵੇ। ਇਹ ਫਲ ਉਸ ਨੇ ਰਾਣੀ ਨੂੰ ਦੇ ਦਿਤਾ। ਬਾਦਸ਼ਾਹ ਬੇਫਿਕਰ ਹੋ ਗਿਆ। ਰਾਣੀ ਨੂੰ ਕਹਿਣ ਲੱਗਿਆ ਕਿ ਇਹ ਫਲ ਤੂੰ ਖਾ ਲੈ। ਉਸ ਰਾਣੀ ਦਾ ਪਿਆਰ ਸੀ ਇਕ ਮਹਾਵਤ ਨਾਲ, ਉਸ ਨੇ ਉਹ ਫਲ ਉਸ ਨੂੰ ਦੇ ਦਿਤਾ। ਇਹ ਜਿਹੜਾ ਮਹਾਵਤ ਸੀ ਹਾਥੀ ਖਾਨੇ ਦਾ, ਉਸ ਨੇ ਇਹ ਫਲ ਇਕ ਵੇਸਵਾ ਨੂੰ ਦੇ ਦਿਤਾ। ਉਹ ਵੇਸਵਾ ਮਨ ਵਿਚ ਕਹਿਣ ਲੱਗੀ, "ਮੇਰਾ ਜੀਵਨ ਤਾਂ ਪਾਪਾਂ ਦੇ ਨਾਲ ਭਰਿਆ ਹੋਇਆ ਹੈ ਤੇ ਮੈਂ ਤਾਂ ਪਾਪ ਦਾ ਮੂਲ ਹਾਂ, ਮੈਂ ਬਹੁਤਾ ਜੀਉਂ ਕੇ ਕੀ ਲੈਣਾ ਹੈ ਤੇ ਹੋਵੇ ਨਾ ਤਾਂ ਬਾਦਸ਼ਾਹ ਬੜਾ ਧਰਮੀ ਹੈ, ਕਿਉਂ ਨਾ ਮੈਂ ਇਹ ਫਲ ਉਸ ਨੂੰ ਦੇ ਦੇਵਾਂ।" ਵੇਸਵਾ ਉਹ ਫਲ ਬਾਦਸ਼ਾਹ ਕੋਲ ਲੈ ਆਈ। ਰਾਜੇ ਨੇ ਪਛਾਣ ਲਿਆ ਕਿ ਇਹ ਤਾਂ ਓਹੀ ਫਲ ਹੈ, ਇਹ ਗੇੜਾ ਖਾ ਕੇ ਫੇਰ ਮੇਰੇ ਪਾਸ ਹੀ ਆ ਗਿਆ। ਇਹ ਕਿਸ ਤਰ੍ਹਾਂ ਆ ਗਿਆ? ਉਸ ਨੇ ਆਪਣੀ ਰਾਣੀ ਨੂੰ ਪੁਛਿਆ। ਉਹ ਕਹਿਣ ਲੱਗੀ ਕਿ ਮੈਂ ਤਾਂ ਖਾਧਾ ਨਹੀਂ, ਕੋਈ ਇਥੋਂ ਚੁਕ ਕੇ ਲੈ ਗਿਆ, ਪਤਾ ਨਹੀਂ ਕਿਥੇ ਸੁੱਟਿਆ ਹੋਣੈ। ਪੜਤਾਲ ਹੋਈ ਅਤੇ ਅਖੀਰ ਮਹਾਵਤ ਨੂੰ ਬੁਲਾ ਲਿਆ। ਉਸ ਨੂੰ ਕਿਹਾ ਕਿ ਸੱਚ ਦੱਸੀਂ, ਨਹੀਂ ਤਾਂ

ਮੈਂ ਤੈਨੂੰ ਸਖਤ ਸਜ਼ਾ ਦੇਵਾਂਗਾ। ਮਹਾਵਤ ਕਹਿਣ ਲੱਗਿਆ, "ਹਜ਼ੂਰ! ਮਾਰੋ ਚਾਹੇ ਛੱਡੋ, ਮੈਨੂੰ ਇਹ ਫਲ ਤੁਹਾਡੀ ਮਹਾਰਾਣੀ ਨੇ ਦਿਤਾ ਸੀ। ਇਹ ਮੇਰੇ ਨਾਲ ਪਿਆਰ ਕਰਦੀ ਹੈ।" ਰਾਜੇ ਨੇ ਕਿਹਾ, "ਤੂੰ ਨਹੀਂ ਕਰਦਾ?" ਉਹ ਕਹਿਣ ਲੱਗਿਆ, "ਮੈਂ ਨਹੀਂ ਕਰਦਾ, ਮੇਰਾ ਪਿਆਰ ਤਾਂ ਵੇਸਵਾ ਨਾਲ ਹੈ। ਮੈਂ ਵੇਸਵਾ ਨੂੰ ਫਲ ਦਿਤਾ ਸੀ ਤੇ ਉਹਨੇ ਆਪ ਨੂੰ ਇਹ ਫਲ ਦੇ ਦਿਤਾ, ਉਹ ਤੁਹਾਨੂੰ ਚੰਗਾ ਸਮਝਦੀ ਹੈ।"

ਰਾਜੇ ਭਰਥਰੀ ਨੂੰ ਬੈਰਾਗ ਹੋ ਗਿਆ। ਕੋਈ ਕਾਰਨ ਹੋਇਆ ਕਰਦਾ ਹੈ ਵੈਰਾਗ ਦਾ। ਤੀਬਰ ਤਰ ਤਮ ਬੈਰਾਗ ਲਗ ਗਿਆ, ਘਰ ਬਾਰ ਛੱਡ ਦਿਤਾ। ਗੋਰਖਨਾਥ ਕੋਲ ਜਾ ਕੇ ਉਸ ਦਾ ਚੇਲਾ ਬਣ ਗਿਆ। ਉਸ ਨੇ ਕਿਹਾ, "ਜਾਹ, ਪਹਿਲਾਂ ਰਾਣੀਆਂ ਨੂੰ ਮਾਤਾ ਕਹਿ ਕੇ ਭਿਛਿਆ ਮੰਗ ਕੇ ਲਿਆ।" ਉਸਨੇ ਘਰ ਛੱਡਣ ਵੇਲੇ ਛੋਟੀਆਂ ਛੋਟੀਆਂ ਤਿੰਨ ਚੀਜ਼ਾਂ ਨਾਲ ਲੈ ਲਈਆਂ। ਇਕ ਸਰ੍ਹਾਣਾ ਲੈ ਲਿਆ, ਇਕ ਦਰੀ ਲੈ ਲਈ ਛੋਟੀ ਜਿਹੀ, ਇਕ ਗੜਵੀ ਲੈ ਲਈ। ਇਕ ਦਿਨ ਦਰਖਤ ਦੇ ਥੱਲੇ ਸਰ੍ਹਾਣਾ ਲਾਇਆ ਹੋਇਆ ਹੈ ਤੇ ਪਿਆ ਹੈ। ਨੇੜੇ ਹੀ ਰਸਤੇ ਰਸਤੇ ਕੁਝ ਬੀਬੀਆਂ ਜਾ ਰਹੀਆਂ ਸੀ। ਕੁਝ ਸੋਝੀ ਵਾਲੀਆਂ ਸਨ, ਵਿਚਾਰ ਕਰਦੀਆਂ ਨੇ ਤੇ ਇਕ ਕਹਿੰਦੀ ਹੈ ਕਿ ਦੇਖ ਭੈਣ! ਇਸ ਸਾਧੂ ਨੇ ਘਰ ਬਾਰ ਤਾਂ ਛੱਡ ਦਿਤਾ ਪਰ ਸੁਖਾਂ ਦੀ ਲਾਲਸਾ ਨਹੀਂ ਇਸ ਤੋਂ ਅਜੇ ਛੱਡ ਹੋਈ, ਸਰ੍ਹਾਣਾ ਲਾ ਲਾ ਪੈਂਦੈ। ਇਸ ਦੇ ਮਨ ਨੂੰ ਇਹ ਗੱਲ ਲਗ ਗਈ। ਉਸੇ ਵੇਲੇ ਉਸ ਨੇ ਸਰ੍ਹਾਣਾ ਸੁੱਟ ਦਿਤਾ ਤੇ ਗੜਵੀ ਵਿਚ ਪਾਣੀ ਪੁਆ ਲਿਆ ਕਰੇ ਤੇ ਪੀ ਲਿਆ ਕਰੇ, ਕੋਲ ਰੱਖ ਲਿਆ ਕਰੇ। ਇਕ ਦਿਨ ਹੋਰ ਕੋਈ ਐਸੇ ਪ੍ਰੇਮੀ ਆਏ ਤੇ ਕਹਿਣ ਲੱਗੇ, "ਸੰਤ ਜੀ! ਘਰ ਛੱਡਿਆ, ਬਾਰ ਛੱਡਿਆ, ਸਭ ਕੁਝ ਛੱਡਿਆ, ਤੂੰ ਇਹ ਗੜਵੀ ਕਾਹਨੂੰ ਚੁਕੀ ਫਿਰਦੈਂ। ਪਾਣੀ ਪੀਣ ਵਾਸਤੇ ਦੋ ਹੱਥ ਤੇਰੇ ਪ੍ਰਮੇਸ਼ਰ ਨੇ ਲਾਏ ਹੋਏ ਨੇ। ਜੇ ਵਗਦਾ ਪਾਣੀ ਪੀਣੈ ਤਾਂ ਦੋਵੇਂ ਹੱਥਾਂ ਨਾਲ ਚੁੱਕ ਕੇ ਉਂਜਲ ਬਣਾ ਕੇ ਪੀ ਲੈ, ਜੇ ਕੋਈ ਪਿਲਾਉਣ ਵਾਲਾ ਹੈ, ਉਂਜਲ ਲਾ ਲੈ ਬੁਲ੍ਹਾਂ ਨੂੰ, ਤੇ ਪਾਣੀ ਪੀ ਲੈ। ਗੜਵੀ ਕਾਹਨੂੰ ਚੁਕੀ ਫਿਰਦੈਂ? ਤੈਨੂੰ ਕਲਪਣਾ ਰਹਿੰਦੀ ਹੈ ਕਿ ਇਹਨੂੰ ਕੋਈ ਚੁਕ ਕੇ ਹੀ ਨਾ ਲੈ ਜਾਏ।" ਸੋ ਇਸ ਨੇ ਗੜਵੀ ਵੀ ਛੱਡ ਦਿਤੀ। ਉਸ ਤੋਂ ਬਾਅਦ ਕੋਈ ਹੋਰ ਮਿਲ ਗਿਆ, ਉਸ ਨੇ ਕਿਹਾ, ਸੰਤ ਜੀ! ਤੇਰੇ ਅੰਦਰੋਂ ਅਜੇ ਸੁਖਾਂ ਦੀ ਲਾਲਸਾ ਖਤਮ ਨਹੀਂ ਹੋਈ। ਰਾਤ ਨੂੰ ਸੌਣ ਵੇਲੇ ਦਰੀ ਵਿਛਾਉਂਦੈਂ। ਸੰਤ ਤਾਂ ਗਾੜ੍ਹੀ ਨੀਂਦ ਆਵੇ ਤਾਂ ਸੌਂ ਜਾਂਦੇ ਨੇ, ਫੇਰ ਪਤਾ ਹੀ ਨਹੀਂ ਰਹਿੰਦਾ ਕਿ ਰੇਸ਼ਮੀ ਗਦੈਲਿਆਂ ਉਤੇ ਪਏ ਹਾਂ ਜਾਂ ਧਰਤੀ ਤੇ ਹੀ ਪਏ ਹਾਂ। ਦਰੀ ਛੱਡ ਦੇ। ਦਰੀ ਛੱਡ ਦਿਤੀ, ਬਸਤਰ ਪਹਿਨਣੇ ਵੀ ਛੱਡ ਦਿਤੇ। ਕਰਪਾਤੀ ਬਣ ਗਿਆ, ਦਿਗੰਬਰ ਹੋ ਗਿਆ।

ਅੱਜ ਪੂਰਨਮਾਸ਼ੀ ਦਾ ਚੰਦਰਮਾ ਚਮਕ ਰਿਹਾ ਹੈ ਤੇ ਸਾਮ੍ਹਣੇ ਘਾਹ ਦੇ ਵਿਚ ਜਿਥੇ ਬੈਠਾ ਹੈ, ਨਿਗ੍ਹਾ ਗਈ ਤੇ ਹੈਰਾਨ ਹੋ ਗਿਆ ਕਿ ਐਡਾ ਵੱਡਾ ਲਾਲ, ਐਹੋ ਜਿਹਾ ਤਾਂ ਮੈਂ ਅੱਜ ਤਕ ਦੇਖਿਆ ਹੀ ਨਹੀਂ। ਬਿਨਾਂ ਸੋਚੇ ਸਮਝੇ ਹੱਥ ਪਾ ਲਿਆ। ਹੱਥ ਵਿਚ ਕੀ ਆਇਆ? ਪਾਨ ਖਾ ਕੇ ਕਿਸੇ ਨੇ ਪੀਕ ਥੁਕੀ ਹੋਈ ਸੀ। ਬਹੁਤ ਪਛਤਾਇਆ ਕਿ ਮੇਰਾ ਮਨ ਤਾਂ ਵਸ ਵਿਚ ਨਾ ਹੋਇਆ; ਮੈਂ ਰਾਜ ਵੀ ਛੱਡ ਦਿਤਾ, ਸਭ ਕੁਛ ਛੱਡ ਦਿਤਾ, ਕਰਪਾਤੀ ਹੋ ਗਿਆ, ਨਗਨ ਵੀ ਫਿਰਦਾ ਹਾਂ –

***ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥***
***ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥ ਪੰਨਾ – 641***

ਪਰ ਵਾਸ਼ਨਾ ਤਾਂ ਮੇਰੀ ਅਜੇ ਛੁਟ ਨਾ ਸਕੀ। ਬਹੁਤ ਪਛਤਾਇਆ। ਉਸ ਨੇ ਇਕ ਪੁਸਤਕ ਲਿਖੀ ਹੈ, 'ਬੈਰਾਗ ਸ਼ਤਕ', ਦੂਜੀ ਹੈ – 'ਨੀਤੀ ਸ਼ਤਕ'। ਭਰਥਰੀ ਹਰੀ ਦੀਆਂ ਇਹ ਬੜੀਆਂ ਸੋਹਣੀਆਂ ਪੁਸਤਕਾਂ ਨੇ। ਉਹਦੇ ਵਿਚ ਲਿਖਦੇ ਹਨ ਕਿ ਜਿੰਨਾਂ ਚਿਰ ਮਨ ਦੁਸ਼ਮਣ ਜਿਉਂਦਾ ਹੈ, ਸਭ ਦੁਸ਼ਮਣ ਜਿਉਂਦੇ ਨੇ; ਜਦੋਂ ਮਨ ਦੁਸ਼ਮਣ ਮਰ ਗਿਆ ਤਾਂ ਸਾਰੇ ਹੀ ਦੁਸ਼ਮਣ ਮਰ ਗਏ। ਅੱਖਰ ਇਕੋ ਜਿਹੇ ਨੇ, ਭਾਵ ਦੋ ਨੇ –

***ਮਨ ਰਿਪੁ ਜੀਤੇ ਸਭੁ ਰਿਪੁ ਜੀਤੇ॥ ਮਨ ਰਿਪੁ ਜੀਤੇ ਸਭੁ ਰਿਪੁ ਜੀਤੇ॥***
***ਬੈਰਾਗ ਸ਼ਤਕ***

ਮਨ ਦੁਸ਼ਮਣ ਨੂੰ ਜਿਸ ਨੇ ਜਿੱਤ ਲਿਆ, ਸਭ ਦੁਸ਼ਮਣ ਜਿਤ ਲਏ। ਜਿੰਨਾਂ ਚਿਰ ਮਨ ਦੁਸ਼ਮਣ ਜਿਉਂਦਾ ਹੈ, ਓਨਾ ਚਿਰ ਸਾਰੇ ਹੀ ਦੁਸ਼ਮਣ ਜਿਉਂਦੇ ਨੇ। ਮਹਾਰਾਜ ਕਹਿੰਦੇ ਫੇਰ ਭਾਈ! ਦੁਬਿਧਾ ਤਾਂ ਛੁੱਟੀ ਨਾ –

***ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥***
***ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥ ਪੰਨਾ – 642***

ਤੀਰਥ ਤੇ ਚਲਿਆ ਗਿਆ ਕਿ ਓਥੇ ਜਿਹੜਾ ਮਰੇਗਾ ਉਹ ਸਵਰਗ ਨੂੰ ਜਾਏਗਾ। ਕਾਸ਼ੀ ਦੇ ਵਿਚ ਮਸ਼ਹੂਰ ਹੈ; ਕਾਸ਼ੀ ਨੂੰ ਸ਼ਿਵਾ ਦਾ ਸ਼ਹਿਰ ਕਹਿੰਦੇ ਨੇ ਕਿ ਉਥੇ ਜਿਹੜਾ ਮਰੇਗਾ, ਉਹ ਸਵਰਗ ਨੂੰ ਜਾਏਗਾ। ਵੇਦ ਵਿਆਸ ਜੀ ਨੇ ਆਪਣਾ ਸ਼ਹਿਰ ਵੱਖਰਾ ਵਸਾ ਲਿਆ – 'ਮਗਹਰ'। ਉਹਦੇ ਵਿਚ ਕਹਿ ਦਿਤਾ ਕਿ ਜਿਹੜਾ ਓਥੇ ਮਰੇਗਾ ਉਹ ਬੈਕੁੰਠ ਨੂੰ ਜਾਏਗਾ ਕਿਉਂਕਿ ਸਵਰਗ ਹੇਠਾਂ ਹੈ, ਬੈਕੁੰਠ ਪੰਜ ਸੱਤ ਮੰਜ਼ਲਾਂ ਉਤੇ ਹੈ। ਸ਼ਿਵ ਜੀ ਨੂੰ ਜਦ ਪਤਾ ਲੱਗਿਆ ਕਿ ਇਹ ਸਾਰੇ ਕਾਸ਼ੀ ਵਾਲੇ ਲੋਕ ਮਗਹਰ ਜਾ ਕੇ ਵਸਣ ਲਗ ਗਏ ਤਾਂ ਥੋੜ੍ਹੀ ਚਿੰਤਾ ਵਿਚ ਹੋ ਗਏ ਕਿ ਸੰਤ ਦਾ ਬਚਨ ਹੈ, ਇਹ ਵੀ ਮੇਰੇ ਵਿਚ ਸ਼ਕਤੀ ਨਹੀਂ ਕਿ ਮੈਂ ਟਾਲ ਦਿਆਂ। ਹੁਣ ਉਪਾਓ ਕਰਿਆ ਜਾਵੇ। ਗਣੇਸ਼ ਜੀ ਕਹਿਣ ਲੱਗੇ ਕਿ ਮੈਂ ਕਰਦਾ ਹਾਂ। ਉਹ ਵੇਦ ਵਿਆਸ ਜੀ ਕੋਲ ਚਲੇ ਗਏ। ਕਹਿਣ ਲੱਗੇ, "ਗੁਰੂ ਜੀ! ਇਥੇ ਜਿਹੜਾ ਮਰੇਗਾ ਉਹ ਕੀ ਹੋਏਗਾ? ਬੈਕੁੰਠ ਨੂੰ ਜਾਏਗਾ?"

ਥੋੜ੍ਹੀ ਦੇਰ ਬਾਅਦ ਫੇਰ ਪੁਛ ਲਿਆ, ਫੇਰ ਪੁਛ ਲਿਆ। ਜਦ ਅੱਠਵੀਂ ਨੌਂਵੀਂ ਵਾਰੀ ਪੁਛਿਆ, ਕ੍ਰੋਧ ਆ ਗਿਆ, ਗੁੱਸੇ ਵਿਚ ਆ ਗਿਆ ਥੋੜ੍ਹਾ ਜਿਹਾ। ਕਹਿਣ ਲੱਗੇ, "ਮਾਹਾਰਾਜ! ਮੈਂ ਸਮਝਿਆ ਨਹੀਂ ਕਿ ਇਥੇ ਜਿਹੜਾ ਮਰੇਗਾ ਉਹ ਕਿਥੇ ਜਾਏਗਾ?"

ਕਹਿੰਦੇ, "ਖੋਤਾ ਹੋਊ।"

"ਤਥਾ ਅਸਤੂ।"

ਉਸ ਦਿਨ ਤੋਂ ਮਗਹਰ ਉਜੜ ਗਿਆ। ਕਬੀਰ ਸਾਹਿਬ ਨੇ ਸਾਰੀ ਜ਼ਿੰਦਗੀ ਕਾਸ਼ੀ ਵਿਚ ਬਿਤਾਈ। ਜਦੋਂ ਸਰੀਰ ਛੱਡਣਾ ਸੀ, ਮਗਹਰ ਆ ਗਏ। ਸਾਰੇ ਹੈਰਾਨ ਹੋ ਗਏ ਤੇ ਕਹਿਣ ਲੱਗੇ ਕਿ ਪੁਠੀ ਗੱਲ ਆ ਗਈ ਤੁਹਾਡੇ ਦਿਮਾਗ ਵਿਚ। ਇਥੇ ਮਰਨ ਵਾਲਾ ਤਾਂ ਖੋਤਾ ਬਣੂੰਗਾ। ਕਬੀਰ ਸਾਹਿਬ ਨੇ ਕਿਹਾ, ਪ੍ਰੇਮੀਓ! ਜਿਹੜਾ ਪ੍ਰਮੇਸ਼ਰ ਦਾ ਪਿਆਰਾ ਹੈ –

***ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ।। ਪੰਨਾ – 484***

ਜਿਹੜਾ ਇਥੇ ਮਰ ਜਾਂਦਾ ਹੈ, ਉਹ ਨਰਕਾਂ ਵਿਚ ਨਹੀਂ ਜਾਂਦਾ, ਉਹ ਤਾਂ ਗਿਆਨਵਾਨ ਹੁੰਦਾ ਹੈ, ਪਰਮਗਤੀ ਨੂੰ ਪ੍ਰਾਪਤ ਹੁੰਦਾ ਹੈ। ਇਹ ਤਾਂ ਹਉਮੈ ਵਾਲੇ ਲੋਕਾਂ ਦੀਆਂ ਗੱਲਾਂ ਹੋ ਸਕਦੀਆਂ ਨੇ। ਸੋ – ***'ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥'*** ਕਰਵਤ ਵੀ ਸਿਰ ਉਤੇ ਧਰਾ ਲਿਆ, ਆਰੇ ਦੇ ਨਾਲ ਸਰੀਰ ਕਟਾ ਲਿਆ – ***'ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥'*** ਇਨ੍ਹਾਂ ਸਾਧਨਾਂ ਨਾਲ ਹਉਮੈ ਦੀ ਮੈਲ ਕਿਸੇ ਤਰ੍ਹਾਂ ਰੰਚਕ ਮਾਤਰ ਭੀ ਨਹੀਂ ਲਹਿੰਦੀ ਸਗਵਾਂ ਅਹੰਬੁਧੀ ਧਾਰਨ ਕਰਕੇ ਹੋਰ ਮੈਲ ਲਗ ਜਾਂਦੀ ਹੈ।

***ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥***
***ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ।। ਪੰਨਾ – 642***

ਦਾਨ ਦੇਣ ਤੇ ਸਵਰਗ ਦੀ ਪ੍ਰਾਪਤੀ ਹੋ ਜਾਂਦੀ ਹੈ। ਕਨਕ (ਸੋਨਾ) ਵੀ ਦੇ ਦੇ, ਕਾਮਨੀ (ਇਸਤ੍ਰੀ) ਭੀ ਦਾਨ ਕਰ ਦੇ, ਹਾਥੀ ਵੀ ਦੇ ਦੇ, ਘੋੜੇ ਵੀ ਦੇ ਦੇ, ਬਹੁਤ ਤਰੀਕਿਆਂ ਨਾਲ ਸਮਾਨ ਜਾਇਦਾਦ

ਦਾਨ ਦੇ ਦੇ। ਮਹਾਰਾਜ ਕਹਿੰਦੇ –

*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ।।   ਪੰਨਾ – 642*

ਲੇਕਿਨ ਰੱਬ ਦਾ ਦੁਆਰਾ ਤਾਂ ਦੂਰ ਰਹਿ ਗਿਆ ਭਾਈ! ਇਹ ਦੁਆਰਾ ਗੁਰੂ ਤੋਂ ਬਗੈਰ ਹੱਥ ਨਹੀਂ ਆਉਂਦਾ –

*ਧਾਰਨਾ – ਬਿਨਾਂ ਗੁਰਾਂ ਤੋਂ ਨ ਮਿਲਦਾ ਦੁਆਰਾ,*
*ਦਾਨ ਭਾਵੇਂ ਲੱਖ ਕਰ ਲੈ – 2, 2*
*ਮੇਰੇ ਪਿਆਰੇ, ਦਾਨ ਭਾਵੇਂ ਲੱਖ ਕਰ ਲੈ – 2, 2*
*ਬਿਨਾਂ ਗੁਰਾਂ ਤੋਂ ਨ ਮਿਲਦਾ ਦੁਆਰਾ .....– 2*

*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥   ਪੰਨਾ – 642*

ਜਿਹੜੇ ਖਟ ਕਰਮ ਹਨ ਉਹ ਵੀ ਕਰਦਾ ਹੈ, ਪੂਜਾ ਵੀ ਕਰਦਾ ਹੈ, ਅਰਚਾ ਵੀ ਕਰਦਾ ਹੈ, ਬੰਦਨ ਵੀ ਕਰਦਾ ਹੈ, ਡੰਡਉਤ ਵੀ ਕਰਦਾ ਹੈ। ਭਾਵੇਂ ਇਹ ਕਰਮ ਨੌਧਾ ਭਗਤੀ ਵਿਚ ਸ਼ਾਮਲ ਹਨ ਪਰ ਅੰਦਰੋਂ ਹਉਂ ਦਾ ਨੁਕਤਾ ਜਦੋਂ ਤੀਕਰ ਦੂਰ ਨਹੀਂ ਹੁੰਦਾ, ਮਹਾਰਾਜ ਕਹਿੰਦੇ ਫੇਰ ਕੁਛ ਨਹੀਂ ਬਣਨਾ। ਇਹ ਬੰਧਨ ਬਣੀ ਜਾਣਗੇ। ਹਉਂ ਮੰਡਲ ਵਿਚ ਕੀਤੇ ਕਰਮ ਪਾਪ ਪੁੰਨ ਬਣ ਕੇ ਬੰਧਨ ਦਾ ਮੂਲ ਹੋਇਆ ਕਰਦੇ ਹਨ।

ਜਦੋਂ ਗੁਰੂ ਦਸਵੇਂ ਪਾਤਸ਼ਾਹ ਨੂੰ ਬੁੱਧੂ ਸ਼ਾਹ ਮਿਲਿਆ, ਉਸਨੇ ਕਿਹਾ, ਪਾਤਸ਼ਾਹ! ਮੈਂ ਰੋਜ਼ੇ ਵੀ ਰੱਖੇ, ਮੱਕੇ ਸ਼ਰੀਫ ਦੀ ਹੱਜ ਯਾਤਰਾ ਨੂੰ ਵੀ ਗਿਆ, ਵੱਡੇ-ਵੱਡੇ ਚਿੱਲੇ ਵੀ ਕੱਟੇ, ਬੜੀਆਂ ਸਾਧਨਾਵਾਂ ਕੀਤੀਆਂ, ਹਠ ਯੋਗ ਵੀ ਕੀਤਾ, ਰਾਜ ਜੋਗ ਵੀ ਕੀਤਾ ਪਰ ਮੈਨੂੰ ਰਾਹ ਨਹੀਂ ਮਿਲਿਆ।

ਮਹਾਰਾਜ ਕਹਿੰਦੇ ਕਿ ਇਹ ਤਾਂ ਤੂੰ ਸੰਗਲ ਵਲ੍ਹੇਟਦਾ ਰਿਹਾ ਹੈਂ ਕਿ ਮੈਂ ਆਹ ਕਰਿਐ, ਆਹ ਕਰਿਐ, ਆਹ ਕਰਿਐ। ਹਉਮੈ ਹੋਰ ਮੋਟੀ ਕਰ ਲਈ। ਇਹ ਤਾਂ ਨੁਕਤੇ ਹੋਰ ਲਾਈ ਜਾਂਦਾ ਹੈਂ। ਨੁਕਤਾ ਤਾਂ ਇਕੋ ਹੀ ਬਹੁਤ ਸੀ ਜਿਸ ਨੇ 'ਮਹਿਰਮ' ਤੋਂ ਮੁਜਰਮ ਬਣਾ ਦਿਤਾ। ਮਹਿਰਮ 'ਵਾਕਫਕਾਰ' 'ਭੇਤੀ' ਨੂੰ ਕਹਿੰਦੇ ਨੇ। ਜੇ ਨੁਕਤਾ ਹੇਠਾਂ ਲਗ ਜਾਵੇ, ਉਰਦੂ ਦਾ ਅੱਖਰ ਹੈ ਮਹਿਰਮ – ਮੀਮ, ਹੇ, ਰੇ, ਮੀਮ। 'ਹੇ' ਦੇ ਹੇਠਲੇ ਪਾਸੇ ਜੇ ਨੁਕਤਾ ਲਾ ਦੇਈਏ ਤਾਂ 'ਜੀਮ' ਬਣ ਜਾਂਦਾ ਹੈ, ਮੁਜਰਮ ਬਣ ਜਾਂਦਾ ਹੈ। ਗੁਨਾਹਗਾਰ ਬਣ ਜਾਂਦਾ ਹੈ, ਉਸ ਇਕ ਨੁਕਤੇ ਨੇ ਫਸਾਇਆ ਹੋਇਆ ਹੈ। ਬੁੱਧੂ ਸ਼ਾਹ! ਤੂੰ ਤਾਂ ਕਿੰਨੇ ਨੁਕਤੇ ਲਾ ਲਏ – ਮੈਂ ਕਾਹਬੇ ਵੀ ਗਿਆ, ਮੈਂ ਲੰਗਰ ਚਲਾਉਂਦਾ ਹਾਂ, ਮੈਂ ਹੱਜ ਕੀਤੇ, ਮੈਂ ਨਮਾਜ਼ਾਂ ਵੀ ਪੜ੍ਹੀਆਂ, ਮੈਂ ਰੋਜ਼ੇ ਰੱਖੇ, ਮੈਂ ਜ਼ਕਾਤ ਕਰੀ। ਇਸ ਤੇ ਨੁਕਤੇ ਬਣੀ ਜਾਂਦੇ ਨੇ ਪ੍ਰੇਮੀਆਂ! ਸੰਗਲ ਵਲ੍ਹੇਟੀ ਜਾਨੈਂ ਤੂੰ ਆਪਣੇ ਆਪ ਨੂੰ। ਇਨ੍ਹਾਂ ਨੂੰ ਛੱਡ ਸਾਰਿਆਂ ਨੂੰ, ਸੁੱਟ ਦੇ ਪਰ੍ਹੇ, ਇਹ ਕਿਸੇ ਕੰਮ ਦੇ ਨਹੀਂ, ਆ ਜਾ ਪ੍ਰਮੇਸ਼ਰ ਦੇ ਹੁਕਮ ਦੇ ਵਿਚ, ਗੁਰੂ ਦੇ ਪਿਆਰ ਵਿਚ ਆ ਜਾ, ਵਜਦ ਵਿਚ ਆ ਜਾ। ਨੇਤਰ ਖੁਲ੍ਹ ਗਏ, ਉਸ ਵੇਲੇ ਨੱਚਣਾ ਸ਼ੁਰੂ ਕਰ ਦਿਤਾ,  ਕੀਤੇ ਹੋਏ ਸਕਾਮ ਕਰਮਾਂ ਦੀਆਂ ਪੰਡਾਂ ਦੀਆਂ ਪੰਡਾਂ ਵਗਾਹ ਕੇ, ਬੇਅਰਥ ਜਾਣ ਕੇ ਪਰ੍ਹੇ ਮਾਰੀਆਂ ਕਿ ਮੈਂ ਪੀਰ ਹਾਂ, ਮੇਰੇ ਚੇਲੇ ਨੇ; ਸਭ ਸੰਗਲ ਲਾਹ ਦਿਤੇ। ਮਹਾਰਾਜ ਫੁਰਮਾਨ ਕਰਦੇ ਹਨ –

*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥*
*ਪੰਨਾ – 642*

ਇਹ ਤਾਂ 'ਮੈਂ' 'ਮੈਂ' ਕਰੀ ਜਾਂਦਾ ਹੈ।

***ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥***
***ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ।।***
***ਪੰਨਾ - 642***

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਸਬੰਧੀ ਇਕ ਜ਼ਿਕਰ ਆਉਂਦਾ ਹੈ। ਇਕ ਪਿੰਡ ਸੀ ਜਿਸ ਨੂੰ ਜੋਗੀਪੁਰੀ ਕਹਿੰਦੇ ਸੀ। ਆਪ ਖਿਦਰਾਣੇ ਦੀ ਢਾਬ ਤੇ, ਜਿਸ ਨੂੰ ਮੁਕਤਸਰ ਕਹਿੰਦੇ ਨੇ ਅਜਕਲ੍ਹ, ਉਥੇ ਜ਼ਖਮੀਆਂ ਨੂੰ ਸੰਭਾਲਣ ਤੋਂ ਬਾਅਦ, ਸ਼ਹੀਦਾਂ ਦਾ ਸਸਕਾਰ ਕਰਨ ਤੋਂ ਪਿਛੋਂ ਆਪ ਨੇ ਇਥੇ ਇਕ ਤਲਾਬ ਦੇ ਕੰਢੇ ਕੈਂਪ ਲਾਇਆ ਹੋਇਆ ਹੈ। ਪਾਣੀ ਦੇ ਸਰੋਵਰ ਦੇ ਕੰਢੇ ਤੇ ਕੀਰਤਨ ਹੋ ਰਿਹਾ ਹੈ, ਪਾਠ ਹੋ ਰਹੇ ਨੇ। ਕੋਈ ਉਚੀ ਕਰ ਰਿਹਾ ਹੈ, ਕੋਈ ਹੌਲੀ ਕਰ ਰਿਹਾ ਹੈ, ਕੋਈ ਜੈਕਾਰੇ ਬੁਲਾ ਰਿਹਾ ਹੈ, ਜਿਹੋ ਜਿਹਾ ਕਿਸੇ ਦਾ ਖਿਆਲ ਹੈ। ਕਿਤੇ ਘੋੜੇ ਹਿਣਕ ਰਹੇ ਨੇ, ਕਿਤੇ ਕਿੱਲੇ ਗੱਡੇ ਜਾ ਰਹੇ ਨੇ। ਪਰਲੇ ਕਿਨਾਰੇ ਇਕ ਜੋਗੀ ਰਹਿੰਦਾ ਸੀ। ਉਸ ਜੋਗੀ ਨੇ ਚੇਲਿਆਂ ਨੂੰ ਪੁਛਿਆ ਕਿ ਇਹ ਕੌਣ ਹੈ, ਅਜ ਇਥੇ ਇਹ ਕਾਹਦਾ ਖੜਕਾ ਹੋ ਰਿਹਾ ਹੈ? ਕਹਿਣ ਲੱਗੇ, "ਮਹਾਰਾਜ! ਇਥੇ ਦਸਵੇਂ ਗੁਰੂ ਨਾਨਕ ਆਏ ਹੋਏ ਨੇ, ਜਿਨ੍ਹਾਂ ਦਾ ਨਾਉਂ ਗੁਰੂ ਗੋਬਿੰਦ ਸਿੰਘ ਹੈ ਤੇ ਉਨ੍ਹਾਂ ਨੇ ਬੜੇ ਭਾਰੀ ਯੁੱਧ ਕਰੇ ਨੇ, ਦੇਸ਼ ਦੇ ਉਤੇ ਸਾਰਾ ਪਰਿਵਾਰ ਵਾਰ ਦਿਤਾ। ਐਂ ਸਮਝ ਲਓ ਕਿ ਹਿੰਦੂ ਧਰਮ ਦੀ ਰਾਖੀ, ਨਿਮਾਣੇ ਤੇ ਨਿਤਾਣੇ ਪਿਸੇ ਹੋਏ ਮੁਸਲਮਾਨਾਂ ਦੀ ਰਾਖੀ, ਪੀਰਾਂ ਫਕੀਰਾਂ ਦੀ ਰਾਖੀ ਕਰਨ ਵਾਸਤੇ ਸਾਰਾ ਪਰਿਵਾਰ ਵਾਰ ਦਿਤਾ ਤੇ ਹੁਣ ਖਿਦਰਾਣੇ ਦੀ ਢਾਬ ਤੇ ਬੜਾ ਭਾਰੀ ਯੁੱਧ ਕਰਕੇ ਇਥੇ ਆਏ ਹੋਏ ਨੇ।"

ਜੋਗੀ ਜੀ ਕਹਿਣ ਲੱਗੇ, "ਫੇਰ ਤਾਂ ਆਪਾਂ ਨੂੰ ਦਰਸ਼ਨ ਕਰਨੇ ਚਾਹੀਦੇ ਨੇ।"

ਚੇਲਿਆਂ ਨੇ ਕਿਹਾ, "ਹੁਕਮ ਦਿਓ ਮਹਾਰਾਜ।"

"ਗੁਰੂ ਜੀ ਦੀ ਉਮਰ ਕਿੰਨੀ ਕੁ ਹੈ?"

"40 ਸਾਲ ਤੋਂ ਹੇਠਾਂ ਹੇਠਾਂ ਹੀ ਹੈ।"

"ਫੇਰ ਨਹੀਂ ਜਾਣਾ।"

"ਕਿਉਂ ਮਹਾਰਾਜ?"

ਕਹਿਣ ਲੱਗੇ, "ਉਹਨੇ ਕਿਹੜੇ ਵੇਲੇ ਖਟ ਕਰਮ ਕਰ ਲਏ ਨੇ, ਨੇਤੀ ਧੋਤੀ ਕਰਮ ਕਿਸ ਵੇਲੇ ਕਰ ਲਏ, ਕਦ ਪ੍ਰਾਣਾਯਾਮ ਸਿੱਧ ਕਰ ਲਿਆ? ਨਹੀਂ, ਫਿਰ ਨਹੀਂ ਜਾਣਾ, ਫਿਰ ਇਹ ਤਾਂ ਯੋਧਾ ਹੀ ਹੈ।"

ਉਥੇ ਕੁਝ ਸਿੰਘ ਫਿਰਦੇ ਸੀ, ਉਨ੍ਹਾਂ ਨੇ ਆ ਕੇ ਗੁਰੂ ਮਹਾਰਾਜ ਨੂੰ ਦੱਸਿਆ ਕਿ ਮਹਾਰਾਜ ਉਹ ਜੋਗੀ ਐਉਂ ਕਹਿੰਦੇ ਨੇ। ਗੁਰੂ ਮਹਾਰਾਜ ਨੇ ਕਿਹਾ ਕਿ ਇਹ ਜਿਹੜਾ ਜੋਗੀ ਹੈ, ਇਸ ਦੀ 5100 ਸਾਲ ਦੀ ਉਮਰ ਹੈ, ਇਹ 500 ਸਾਲ ਦੀ ਸਮਾਧੀ ਲਾਉਂਦਾ ਹੈ। ਆਪ ਮੱਠ ਵਿਚ ਬੈਠ ਜਾਂਦਾ ਹੈ, ਆਲੇ ਦੁਆਲੇ ਪੱਥਰ ਚਿਣਵਾ ਲੈਂਦਾ ਹੈ ਤੇ ਉਸ ਤੋਂ ਬਾਅਦ ਲੋਕ ਸੀਨੇ ਬਸੀਨੇ ਦਸਦੇ ਚਲੇ ਆਉਂਦੇ ਹਨ ਕਿ 500 ਸਾਲ ਨੂੰ ਫਲਾਣੇ ਸਾਲ ਦੇ ਵਿਚ ਇਸ ਦੀ ਸਮਾਧੀ ਖੁਲ੍ਹਣੀ ਹੈ ਤੇ ਉਸ ਵੇਲੇ ਫੇਰ ਇਹਨੂੰ ਕੱਢ ਲੈਂਦੇ ਨੇ। ਇਸ ਤਰ੍ਹਾਂ ਫੇਰ ਥੋੜ੍ਹੇ ਸਾਲ ਰਹਿੰਦਾ ਹੈ, ਫੇਰ ਸਮਾਧੀ ਲਾ ਲੈਂਦਾ ਹੈ। ਜੋਗੀ ਹੈ, ਅਭਿਆਸੀ ਹੈ। ਪੁਰਾਣਾ ਖੱਲੜ ਚੁੱਕੀ ਫਿਰਦੈ।

ਇਸ ਵੱਡੀ ਉਮਰ ਵਾਲੇ ਜੋਗੀ ਨੂੰ ਇਸ ਦੇ ਚੇਲਿਆਂ ਨੇ ਗੁਰੂ ਮਹਾਰਾਜ ਜੀ ਦੇ ਬਚਨ ਦਸ ਦਿਤੇ, ਉਹ ਹੈਰਾਨ ਹੋ ਗਿਆ ਕਿ ਇਹ ਤਾਂ ਸਚਮੁੱਚ ਪ੍ਰਮੇਸ਼ਰ ਰੂਪ ਗੁਰੂ ਹਨ। ਪਾਲਕੀ ਵਿਚ ਬੈਠ ਕੇ ਗੁਰੂ ਮਹਾਰਾਜ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਜੋਗੀ ਰਾਜ! ਤੁਸੀਂ ਸਰੀਰ ਰੂਪੀ ਪੁਰਾਣਾ ਖੱਲੜ ਚੁੱਕੀ ਫਿਰਦੇ ਹੋਂ, ਦੱਸੋ ਇਸ ਥਾਂ ਕੀ ਵਰਤਿਆ? ਜੋਗੀ ਨੇ ਕਿਹਾ,

ਮਹਾਰਾਜ! ਕਦੀ ਇਥੇ ਜੰਗਲ ਹੁੰਦੇ ਸਨ, ਕਈ ਵਾਰੀ ਜਦ ਸਮਾਧੀ ਖੁਲ੍ਹਦੀ ਸੀ ਤਾਂ ਬਹੁਤ ਵੱਡਾ ਸ਼ਹਿਰ ਹੁੰਦਾ ਸੀ ਇਥੇ, ਬਹੁਤ ਆਬਾਦੀ ਹੁੰਦੀ ਸੀ। ਬੜਾ ਸਮਾਂ ਮੈਂ ਦੇਖਿਐ, ਅਦਲਾ ਬਦਲੀ ਹੁੰਦੀ ਰਹੀ। ਕ੍ਰਿਪਾ ਕਰੋ, ਮੈਨੂੰ ਪਰਮ ਪਦ ਦੀ ਸੋਝੀ ਕਰਾਓ। ਮਹਾਰਾਜ ਨੇ ਕ੍ਰਿਪਾ ਕਰੀ, ਗਿਆਨ ਦੀ ਬਖਸ਼ਿਸ਼ ਕੀਤੀ ਤੇ ਉਧਾਰ ਕੀਤਾ।

ਮਹਾਰਾਜ ਕਹਿੰਦੇ, ਉਮਰ ਵਧਾਉਣ ਨਾਲ ਕੀ ਹੁੰਦੈ , ਇਹਦੇ ਨਾਲ ਪ੍ਰਮੇਸ਼ਰ ਦਾ ਦੁਆਰਾ ਤਾਂ ਨਹੀਂ ਮਿਲਦਾ; ਇਹ ਤਾਂ ਹੱਠ ਕਰਮ ਨੇ, ਫੋਕਟ ਕਰਮ ਨੇ ਸਾਰੇ।

*ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥*
*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥ ਪੰਨਾ - 642*

ਸੋ ਇਹ ਸਾਰੇ ਜਿੰਨੇ ਕਰਮ ਨੇ ਤੇ ਸਾਰਿਆਂ ਨੂੰ ਮਹਾਰਾਜ ਕਹਿੰਦੇ ਪ੍ਰੇਮੀਓਂ! ਇਹ ਮਨ ਦੇ ਹਠ ਕਰਕੇ ਕਰਦੇ ਨੇ, ਇਨ੍ਹਾਂ ਵਿਚ ਕੁਛ ਵੀ ਨਹੀਂ ਹੈ। ਇਹਦੇ ਨਾਲ ਰੱਬ ਨਹੀਂ ਮਿਲਦਾ। ਐਂ ਫੁਰਮਾਨ ਕਰਦੇ ਨੇ -

*ਧਾਰਨਾ - ਸਭ ਥੱਕੇ ਕਰਮ ਕਮਾਏ ਜੀ,*
*ਮਨ ਹੱਠ ਕਿਨੇ ਨ ਪਾਇਓ ਪਿਆਰੇ - 2, 2*
*ਮਨ ਹੱਠ ਕਿਨੇ ਨ ਪਾਇਓ ਪਿਆਰੇ - 2, 2*
*ਸਭ ਥੱਕੇ ਕਰਮ ਕਮਾਏ ਜੀ.......- 2*

ਵੱਡੇ ਵੱਡੇ ਸਿਧ ਸਾਧਕ ਨਾਥ ਮੁਨੀ ਥੱਕ ਗਏ, ਭਰਥਰੀ ਵਰਗੇ ਸਭ ਥੱਕ ਗਏ। ਗੁਰੂ ਨਾਨਕ ਮਿਲੇ ਤਾਂ ਜਾ ਕੇ ਕੋਈ ਗੱਲ ਬਣੀ। ਕੋਰੇ ਨੂੰ ਤਾਂ ਰੰਗ ਭੋਰਾ ਵੀ ਨਹੀਂ ਚੜ੍ਹਦਾ -

*ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ॥*
*ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ॥ ਪੰਨਾ - 40*

ਸੁਰਤ ਮਾਇਆ ਵਿਚ ਹੈ, ਧਿਆਨ ਲਾਈ ਜਾਂਦੈ ਬਗੁਲੇ ਵਾਂਗੂੰ।

*ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ॥*
*ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ॥ ਪੰਨਾ - 436*

ਭਾਈ ਭਗੀਰਥ ਕਹਿਣ ਲੱਗੇ, "ਮਨਸੁਖ ਜੀ! ਇਹ ਜਿੰਨੇ ਕਰਮ ਤੁਸੀਂ ਦੱਸੇ ਨੇ, ਇਹ ਗੁਰੂ ਮਹਾਰਾਜ ਨੇ ਸਾਰੇ ਹੀ ਰੱਦ ਕਰ ਦਿਤੇ।" ਕਹਿਣ ਲੱਗਿਆ, "ਮਹਾਰਾਜ ਨੇ ਫੇਰ ਰੱਖਿਆ ਕੀ? ਗੁਰੂ ਮਹਾਰਾਜ ਦੇ ਘਰ ਵਿਚ ਕਿਹੜੀ ਚੀਜ਼ ਪ੍ਰਵਾਨ ਹੈ?" ਕਹਿੰਦੇ, ਗੁਰੂ ਨਾਨਕ ਨੇ ਪ੍ਰਵਾਨ ਕੀਤਾ ਹੈ -

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ।। ਪੰਨਾ - 642*

ਹਰੀ ਦਾ ਕੀਰਤਨ ਤੇ ਸਾਧੂ ਦੀ ਸੰਗਤ ਇਹ ਸਾਰੇ ਕਰਮਾਂ ਦਾ ਸ਼੍ਰੋਮਣੀ ਕਰਮ ਹੈ ਲੇਕਿਨ ਇਹ ਪ੍ਰਾਪਤ ਉਹਨੂੰ ਹੁੰਦੈ - ***'ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ।।'***

ਜਿਸ ਦੇ ਮੱਥੇ ਵਿਚ ਲੇਖ ਲਿਖਿਆ ਹੋਵੇ -

*ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥*
*ਪੰਨਾ - 95*

*ਤੇਰੋ ਸੇਵਕੁ ਇਹ ਰੰਗਿ ਮਾਤਾ॥*

***ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਪੰਨਾ-642***

ਸੋ ਇਸ ਤਰ੍ਹਾਂ ਜਦ ਸਾਰੀ ਬਾਤ-ਚੀਤ ਹੋ ਚੁੱਕੀ ਤਾਂ ਮਨਸੁਖ ਕਹਿਣ ਲੱਗਿਆ, "ਦੇਖ ਭਾਈ ਭਗੀਰਥ! ਮੈਨੂੰ ਤਾਂ ਤੂੰ ਐਂ ਲਗਦਾ ਹੈਂ ਜਿਵੇਂ ਤੇਰੇ ਗੁਰੂ ਹੀ ਬੋਲਦੇ ਹੁੰਦੇ ਨੇ। ਕਿੰਨਾਂ ਚਿਰ ਹੋ ਗਿਆ ਤੈਨੂੰ ਉਨ੍ਹਾਂ ਕੋਲ ਰਹਿੰਦੇ?" ਇਸ ਨੇ ਕਿਹਾ, "ਮੈਨੂੰ ਜ਼ਿਆਦਾ ਦੇਰ ਤਾਂ ਨਹੀਂ ਹੋਈ ਪਰ ਮੈਨੂੰ ਵੀ ਚੇਟਕ ਲੱਗੀ ਹੋਈ ਸੀ, ਮੈਂ ਦੇਵੀ ਦੀ ਪੂਜਾ ਕਰਦਾ ਸੀ, ਸਾਧਾਂ ਸੰਤਾਂ ਦੀ ਸੰਗਤ ਵੀ ਕਰਦਾ ਸੀ ਪਰ ਕੋਈ ਰੰਗ ਚਾੜ੍ਹਨ ਵਾਲਾ ਨਹੀਂ ਸੀ ਮਿਲਿਆ। ਇਕ ਮਿਲ ਗਿਆ ਤੇ ਰੰਗ ਚੜ੍ਹ ਗਿਆ। ਪੂਰੇ ਨੂੰ ਦੇਰ ਨਹੀਂ ਲਗਦੀ, ਉਹ ਤਾਂ ਇਕ ਸਕਿੰਟ ਲਾਉਂਦਾ ਹੈ।" ਗੁਰੂ ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਵਿਚੋਂ ਮਾਰ ਕੱਢੀਆਂ ਬੁਰਿਆਈਆਂ,***
***ਗੁਰਾਂ ਨੇ ਸਿਰ ਤੇ ਹੱਥ ਰੱਖ ਕੇ - 2, 2***
***ਮੇਰੇ ਪਿਆਰੇ, ਗੁਰਾਂ ਨੇ ਸਿਰ ਤੇ ਹੱਥ ਰੱਖ ਕੇ - 2, 2***
***ਵਿਚੋਂ ਮਾਰ ਕੱਢੀਆਂ ਬੁਰਿਆਈਆਂ,.....2***

ਭਾਈ ਭਗੀਰਥ ਕਹਿਣ ਲੱਗੇ, "ਮਨਸੁੱਖ! ਜਿਸ ਨੂੰ ਗੁਰੂ ਨਾਨਕ ਪਾਤਸ਼ਾਹ ਮਿਲ ਜਾਵੇ ਉਹਨੂੰ ਤਾਂ ਤੁਰੰਤ ਪ੍ਰਾਪਤੀ ਹੋ ਜਾਂਦੀ ਹੈ। ਉਹਦੀ ਤਾਂ ਦ੍ਰਿਸ਼ਟੀ ਹੀ ਹੁੰਦੀ ਹੈ -

***ਨਾਨਕ ਨਦਰੀ ਨਦਰਿ ਨਿਹਾਲ।। ਪੰਨਾ - 8***

ਮੈਂ ਵੀ ਭਰਮ 'ਚ ਪਿਆ ਹੋਇਆ, ਵਹਿਮਾਂ ਵਿਚ ਪਿਆ ਹੋਇਆ, ਕਰਮ ਧਰਮ ਕਰਦਾ ਸੀ। ਗੁਰੂ ਨਾਨਕ ਸਾਹਿਬ ਨੂੰ ਮਿਲਦੇ ਸਾਰ, ਬਿਨਾਂ ਪੜ੍ਹਨ ਤੇ ਸਭ ਕੁਛ ਪੜ੍ਹ ਗਿਆ ਤੇ ਬਿਨਾਂ ਹੀ ਦੱਸਣ ਤੇ ਸਭ ਕੁਛ ਸਿੱਖ ਗਿਆ, ਅੰਦਰ ਖੋਲ੍ਹ ਦਿਤਾ। ਜਦ ਨੁਕਤਾ ਆ ਗਿਆ, ਕੁੰਜੀ ਮਿਲ ਗਈ ਫੇਰ ਸਭ ਕੁਛ ਦਿਸਣ ਲਗ ਗਿਆ, ਸਭ ਕੁਛ ਮਹਿਸੂਸ ਹੋ ਗਿਆ, ਗਿਆਨ ਆਪੇ ਹੀ ਹੋ ਗਿਆ। ਇਹ ਸਮਰੱਥ ਦੀ ਕ੍ਰਿਪਾ ਦਾ ਫਲ ਹੈ।"

ਭਾਈ ਮਨਸੁਖ ਕਹਿਣ ਲੱਗਿਆ, "ਦੇਖ, ਮੈਂ ਤੈਨੂੰ ਦੱਸਾਂ, ਮੇਰੀ ਪ੍ਰਤਿਗਿਆ ਹੈ, ਮੈਂ ਮੰਨ ਤਾਂ ਗਿਆ ਹਾਂ 100%, ਤੇਰੀਆਂ ਗੱਲਾਂ ਵਿਚ ਰਸ ਬਹੁਤ ਹੈ, ਖਿੱਚ ਬਹੁਤ ਹੈ। ਮੈਂ ਗੁਰੂ ਨਾਨਕ ਦੇ ਦਰਸ਼ਨ ਨਹੀਂ ਕੀਤੇ ਪਰ ਮੇਰੇ ਅੰਦਰ ਖਿੱਚ ਪੈ ਗਈ ਹੈ ਤੇ ਐਂ ਜੀਅ ਕਰਦਾ ਹੈ ਕਿ ਨੱਠ ਕੇ ਜਾਵਾਂ ਪਰ ਮੈਂ ਅੱਗੇ ਕਈ ਵਾਰ ਧੋਖਾ ਖਾ ਗਿਆ ਹਾਂ। ਇਹ ਗੱਲ ਮੇਰੇ ਸੁਭਾਅ ਵਿਚ ਸਮਝ ਲਓ, ਚਾਹੇ ਮਜਬੂਰੀ ਸਮਝ ਲਓ। ਜੇ ਤਾਂ ਮੈਨੂੰ ਦਿਖਾ ਦਿਤੀ ਅਜ਼ਮਤ, ਤਾਂ ਤੇ ਮੈਂ ਮੰਨ ਜਾਵਾਂਗਾ, ਨਹੀਂ ਤਾਂ ਨਹੀਂ ਮੰਨਾਂਗਾ ਕਿਉਂਕਿ ਮੇਰੇ ਹਿਰਦੇ ਵਿਚ ਸ਼ਾਂਤੀ ਨਹੀਂ ਆਈ। ਸਾਧ ਮੈਂ ਬਹੁਤ ਵੱਡੇ-ਵੱਡੇ ਦੇਖੇ ਨੇ, ਹਜ਼ਾਰਾਂ ਦੀ ਗਿਣਤੀ ਵਿਚ ਉਨ੍ਹਾਂ ਦੇ ਚੇਲੇ ਬਾਲੇ ਦੇਖੇ ਤੇ ਪਦਾਰਥਾਂ ਦੇ ਭੰਡਾਰੇ, ਸੋਨੇ ਚਾਂਦੀ ਦੇ ਢੇਰ ਲੱਗੇ ਹੋਏ ਦੇਖੇ ਨੇ - ਮੈਂ ਵੀ ਆਪਣਾ ਵਾਹ ਲਾਇਆ, ਚਰਨ ਵੀ ਪਰਸੇ, ਸਭ ਕੁਛ ਕਰਿਆ ਲੇਕਿਨ ਮੇਰੀ ਕਸਵੱਟੀ ਇਹ ਸੀ ਕਿ ਮੇਰੇ ਹਿਰਦੇ ਵਿਚ ਜੇ ਸ਼ਾਂਤੀ ਆ ਗਈ ਫੇਰ ਤਾਂ ਇਹ ਪੂਰਾ; ਜੇ ਸ਼ਾਂਤੀ ਨਾ ਆਈ ਫੇਰ ਨਹੀਂ। ਇਸ ਤਰ੍ਹਾਂ ਬਹੁਤ ਸਾਧ ਮੈਨੂੰ ਮਿਲੇ ਨੇ।" ਇਸ ਤਰ੍ਹਾਂ ਕਹਿੰਦਾ ਹੈ -

***ਧਾਰਨਾ - ਦੰਭੀ ਤਾਂ ਮੈਂ ਦੇਖੇ ਬਹੁਤੇ,***
***ਹਿਰਦੇ 'ਚ ਸ਼ਾਂਤ ਨਾ ਆਈ - 2, 2***
***ਮੇਰੇ ਪਿਆਰੇ, ਹਿਰਦੇ 'ਚ ਸ਼ਾਂਤ ਨਾ ਆਈ-2, 2.***
***ਦੰਭੀ ਤਾਂ ਮੈਂ ਦੇਖੇ ਬਹੁਤੇ,.......-2***

ਕਹਿਣ ਲੱਗਿਆ, ਭਾਈ ਭਗੀਰਥ! ਦੁਧ ਦਾ ਜਲਿਆ ਹੋਇਆ ਲੱਸੀ ਨੂੰ ਵੀ ਫੂਕਾਂ ਮਾਰ ਮਾਰ

ਪੀਂਦੈ। ਮੈਂ ਅੱਧੀ ਜ਼ਿੰਦਗੀ ਲੰਘਾ ਦਿਤੀ, ਸ਼ੌਂਕ ਮੈਨੂੰ ਬਚਪਨ ਤੋਂ ਹੀ ਹੈ ਪਰ ਅੱਜ ਤਕ ਮੈਨੂੰ ਪੂਰਾ ਨਹੀਂ ਮਿਲਿਆ। ਉਹ ਜੇ ਮੈਨੂੰ ਕੁਛ ਦਿਖਾ ਦੇਣ ਨਾ, ਫੇਰ ਮੈਂ ਸਾਰੀ ਜ਼ਿੰਦਗੀ ਵਾਸਤੇ ਦਿਲ ਦਾ ਸੌਦਾ ਕਰ ਲਵਾਂਗਾ, ਸਭ ਕੁਛ ਦੇ ਦੇਵਾਂਗਾ; ਤੇ ਉਹ ਮੇਰੇ, ਤੇ ਮੈਂ ਉਨ੍ਹਾਂ ਦਾ -

***ਜੋ ਮੁਝ ਦੇ ਹੈਂ ਕੁਛ ਕਲਾ ਦਿਖਾਈ।***
***ਤਬ ਹੋਵੌਂ ਮੈਂ ਸਿਖ ਇਕਦਾਈ॥*** — ***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਪਿਆਰ ਲੈ ਕੇ ਫਿਰ ਮੈਂ ਸਿੱਖ ਬਣ ਜਾਵਾਂਗਾ।

***ਦੰਭੀ ਸਾਧ ਮਿਲੇ ਬਹੁਤੇਰੇ।***
***ਸਾਂਤ ਨ ਪ੍ਰਾਪਤ ਤਾਂ ਵੀ ਕਿਤ ਹੇਰੇ॥*** — ***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਹਿਰਦੇ ਵਿਚ ਸ਼ਾਂਤੀ ਨਹੀਂ ਆਈ।

***ਯਾਂ ਤੇ ਮੁਝ ਨ ਉਪਜਤ ਪਰੀਤਾ।***
***ਬਿਨ ਅਜ਼ਮਤ ਨਹੀਂ ਹੋਏ ਪਰਤੀਤਾ।*** — ***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਮੈਂ ਕੀ ਕਰਾਂ, ਬਿਨਾਂ ਕਰਾਮਾਤ ਦਿਖਾਉਣ ਤੇ, ਬਿਨਾਂ ਸ਼ਕਤੀ ਦਿਖਾਉਣ ਤੇ ਮੇਰਾ ਮਨ ਪ੍ਰਤੀਤ ਨਹੀਂ ਕਰਦਾ।

ਭਾਈ ਭਗੀਰਥ ਕਹਿਣ ਲੱਗਿਆ, "ਮਨਸੁਖ ਜੀ! ਮੈਨੂੰ ਪਤਾ ਹੈ ਤੁਸੀਂ ਬੜੇ ਸਿਆਣੇ ਹੋ, ਪਰ ਤੈਨੂੰ ਪਤਾ ਹੈ ਕਿ ਕਰਾਮਾਤ ਤਾਂ ਕੁਛ ਚੀਜ਼ ਹੀ ਨਹੀਂ ਹੁੰਦੀ, ਇਹ ਤਾਂ ਜਿਹਦਾ ਮਨ ਇਕਾਗਰ ਹੋ ਜਾਵੇ ਉਹ ਤਾਂ ਵੱਡੇ-ਵੱਡੇ ਕੌਤਕ ਕਰਕੇ ਦਿਖਾ ਦਿੰਦੈ, ਹਿਪਨੋਟਾਈਜ਼ ਕਰ ਦਿੰਦਾ ਹੈ। ਇਹ ਸੰਤਾਂ ਦੀ ਨਿਸ਼ਾਨੀ ਨਹੀਂ ਹੁੰਦੀ। ਸੰਤਾਂ ਦੀ ਨਿਸ਼ਾਨੀ ਤਾਂ ਇਹ ਹੁੰਦੀ ਹੈ-

***ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ॥*** — ***ਪੰਨਾ - 320***

***ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥*** — ***ਪੰਨਾ - 520***

ਜਿਸ ਦੇ ਵੇਖਣ ਸਾਰ, ਅੰਦਰ 'ਵਾਹਿਗੁਰੂ ਵਾਹਿਗੁਰੂ' ਹੋਣ ਲਗ ਜਾਵੇ, ਰਾਮ ਰਾਮ, ਅੱਲਾਹ ਅੱਲਾਹ ਹੋਣ ਲਗ ਜਾਵੇ, ਉਹ ਸਾਧੂ ਹੁੰਦੈ। ਇਹ ਨਿਸ਼ਾਨੀ ਹੁੰਦੀ ਹੈ ਸਾਧ ਦੀ, ਕਰਾਮਾਤ ਨਹੀਂ ਹੁੰਦੀ। ਕਰਾਮਾਤ ਤਾਂ ਕੋਈ ਚੀਜ਼ ਹੀ ਨਹੀਂ ਹੁੰਦੀ। ਮਹਾਰਾਜ ਤਾਂ ਇਹ ਕਹਿੰਦੇ ਨੇ ਕਿ ਕਰਾਮਾਤ ਤਾਂ ਧਿਰਕਾਰਯੋਗ ਚੀਜ਼ ਹੈ-

***ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ॥***
***ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥***
***ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥***
***ਪੰਨਾ - 650***

ਜੇ ਨਾਮ ਮਨ ਵਿਚ ਵਸ ਗਿਆ ਤਾਂ ਤਾਂ ਸਿੱਧੀ, ਜੇ ਨਾਮ ਮਨ ਵਿਚ ਨਹੀਂ ਵਸਿਆ ਫੇਰ ਇਹ ਸਿੱਧੀ ਧਿਰਕਾਰਯੋਗ ਹੈ।

***ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥*** — ***ਪੰਨਾ - 593***

ਜਦ ਨਾਮ ਹਿਰਦੇ ਵਿਚ ਵਸ ਗਿਆ, ਫਿਰ ਕੀ ਹੋਏਗਾ?

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥*** — ***ਪੰਨਾ - 649***

ਇਹ ਮਾਮੂਲੀ ਗੱਲਾਂ ਹੁੰਦੀਆਂ ਨੇ, ਨਾਟਕ ਚੇਟਕ ਹਨ –

*ਨਾਟਕ ਚੇਟਕ ਕੀਏ ਕੁਕਾਜਾ। ਪ੍ਰਭ ਲੋਗਨ ਕਹ ਆਵਤ ਲਾਜਾ॥*
*ਬਚਿਤ੍ਰ ਨਾਟਕ*

ਕਰਾਮਾਤ ਕੋਈ ਪਰਖ ਨਹੀਂ ਹੋਇਆ ਕਰਦੀ, ਇਹ ਤਾਂ ਆਮ, ਐਵੇਂ ਸਹਿਜ ਸੁਭਾਅ ਹੀ ਗੁਰਸਿੱਖਾਂ ਨੂੰ ਪ੍ਰਾਪਤ ਹੁੰਦੀ ਹੈ। ਕਿੰਨਿਆਂ ਦਾ ਪਤੈ ਜਿਨ੍ਹਾਂ ਵਿਚ ਬੇਅੰਤ ਸ਼ਕਤੀਆਂ ਸੀ। ਹੈਰਾਨ ਹੋ ਜਾਈਦੈ ਕਿ ਸਹਿਜ ਸੁਭਾਅ ਰਹਿਣ ਵਾਲਾ ਕਿੰਨੀ ਸ਼ਕਤੀ ਦਾ ਮਾਲਕ ਹੈ। ਸ਼ਕਤੀ ਕੋਈ ਪਰਖ ਨਹੀਂ ਹੋਇਆ ਕਰਦੀ ਪਰ ਚੰਗਾ, ਜੇ ਤੇਰੇ ਮਨ ਵਿਚ ਇਹ ਜੋ ਗੱਲ ਹੈ, ਇਹ ਵੀ ਕਰਕੇ ਦੇਖ ਲੈ ਪਰ ਮੇਰੇ ਗੁਰੂ ਨੇ ਸਿੱਧੀ ਨੂੰ ਪਸੰਦ ਨਹੀਂ ਕੀਤਾ। ਉਹ ਤਾਂ ਸਿੱਧੀ ਨੂੰ ਤ੍ਰਿਸਕਾਰ ਕਰਦੇ ਨੇ ਕਿਉਂਕਿ ਇਹ ਪਰਮੇਸ਼ਰ ਦੇ ਨਾਲੋਂ ਤੋੜ ਦਿੰਦੀ ਹੈ। ਆਦਮੀ ਵਾਹਿਗੁਰੂ ਤੋਂ ਵਿਛੜ ਜਾਂਦਾ ਹੈ ਤੇ ਇਸ ਤਰ੍ਹਾਂ ਦੇ ਨਾਲ ਆਪ ਫੁਰਮਾਨ ਕਰਦੇ ਨੇ –

*ਧਾਰਨਾ – ਕਿਤੇ ਭੁੱਲ ਨਾ ਜਾਈਂ ਓ ਮਨਾ ਮੇਰਿਆ,*
*ਸਿੱਧੀਆਂ ਦੇ ਰੂਪ ਵੇਖ ਕੇ – 2, 2.*
*ਮੇਰੇ ਪਿਆਰੇ ਸਿੱਧੀਆਂ ਦੇ ਰੂਪ ਵੇਖ ਕੇ – 2, 2*
*ਕਿਤੇ ਭੁੱਲ ਨ ਜਾਈਂ ਓ ਮਨਾ ਮੇਰਿਆ,....2*

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ਪੰਨਾ – 14*

ਮੇਰੇ ਸਤਿਗੁਰੂ ਤਾਂ ਇਨ੍ਹਾਂ ਚੀਜ਼ਾਂ ਨੂੰ ਕੋਈ ਮਹਾਨਤਾ ਹੀ ਨਹੀਂ ਦਿੰਦੇ – ਰਿਧੀ ਸਿੱਧੀ ਆ ਜਾਣੀ ਤੇ ਹਿਰਦੇ ਦੀ ਗੱਲ ਬੁੱਝ ਲੈਣੀ, ਕਿਸੇ ਨੂੰ ਪ੍ਰੇਰ ਲੈਣਾ, ਕੋਈ ਗੱਲ ਦੂਰੋਂ ਦੇਖ ਲੈਣੀ। ਸਾਰੀਆਂ ਸ਼ਕਤੀਆਂ ਸੰਪੰਨ ਨੇ ਮੇਰੇ ਸਤਿਗੁਰੂ, ਪਰ ਉਹ ਗੁਰਸਿੱਖਾਂ ਨੂੰ ਇਸ ਗੱਲ ਵਿਚ ਪੈਣ ਨਹੀਂ ਦਿੰਦੇ ਤੇ ਨਾ ਆਪ ਖੁਲ੍ਹ ਕੇ ਕੋਈ ਰਿੱਧੀ ਸਿੱਧੀ ਦਿਖਾਉਂਦੇ ਨੇ। ਉਹ ਤਾਂ ਇਹ ਫੁਰਮਾਨ ਕਰਦੇ ਨੇ ਕਿ ਜਿਸ ਮਨ ਵਿਚ 'ਨਾਮ' ਵਸ ਗਿਆ, ਉਹਦੇ ਕੋਲ ਸਾਰੀਆਂ ਹੀ ਸਿੱਧੀਆਂ ਆ ਗਈਆਂ – ***'ਨਵਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥'*** ਜੇ ਨਾਮ ਨਹੀਂ ਅੰਦਰ ਵਸਿਆ ਤਾਂ ਜਿਹੜਾ ਹਿਰਦੇ ਦਾ ਕੌਲ ਹੈ, ਪੈਸੇ ਟਕੇ, ਮਕਾਨ, ਸਵਾਰੀਆਂ ਆਦਿ ਸਭ ਸੁਖ ਹੁੰਦਿਆਂ ਹੋਇਆਂ ਵੀ ਉਹ ਜਲਿਆ ਹੋਇਆ ਹੈ।

*ਧਾਰਨਾ – ਜਲ ਬਲ ਜਾਵੇ ਜਿਉੜਾ ਨਾਮ ਤੋਂ ਬਿਨਾਂ–2, 2.*
*ਨਾਮ ਤੋਂ ਬਿਨਾਂ ਪਿਆਰੇ ਨਾਮ ਤੋਂ ਬਿਨਾਂ – 2, 2*
*ਜਲ ਬਲ ਜਾਵੇ ਜਿਉੜਾ .........– 2*

*ਹਰਿ ਬਿਨੁ ਜੀਉ ਜਲਿ ਬਲਿ ਜਾਉ॥ ਪੰਨਾ – 14*

ਜੇ ਪ੍ਰਮੇਸ਼ਰ ਦਾ ਨਾਮ ਭੁੱਲ ਜਾਵੇ ਤਾਂ ਇਹ ਜੋ ਕੌਲ ਫੁੱਲ ਹੈ, ਇਹ ਜਲ ਕੇ ਸੁਆਹ ਹੋ ਜਾਂਦੈ –

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ।।*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ।।*
*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥ ਪੰਨਾ – 707*

"ਪਿਆਰਿਆ! ਮੇਰੇ ਗੁਰੂ ਨਾਨਕ ਤਾਂ ਨਾਟਕ ਚੇਟਕ ਨੂੰ ਕੋਈ ਕਿਸੇ ਕਿਸਮ ਦੀ ਭੀ ਪਹਿਲ ਨਹੀਂ ਦਿੰਦੇ, ਉਹ ਤਾਂ ਇਹ ਦੇਖਦੇ ਹਨ ਕਿ ਜੀਵਨ ਰੌ ਕਿੰਨੀ ਇਹਦੇ ਅੰਦਰ ਵਗ ਰਹੀ ਹੈ, ਵਹਿ ਰਹੀ ਹੈ। ਜਿਸ ਦੇ ਅੰਦਰ ਨਾਮ ਨਹੀਂ, ਜਿਹੜਾ ਨਾਮ ਨਾਲੋਂ ਟੁੱਟਿਆ ਹੋਇਆ ਹੈ, ਮੇਰੇ ਸਤਿਗੁਰੂ ਤਾਂ ਉਹਨੂੰ ਮੁਰਦਾ ਹੀ ਕਹਿੰਦੇ ਨੇ ਤੇ ਜਿਉਂਦੇ ਉਨ੍ਹਾਂ ਨੂੰ ਕਹਿੰਦੇ ਨੇ ਜਿਨ੍ਹਾਂ ਦੇ ਅੰਦਰ ਨਾਮ ਦੀ ਕਰੰਟ ਚਲਦੀ ਹੈ, ਬਾਕੀ ਤਾਂ ਸਾਰੇ ਸੰਸਾਰ ਨੂੰ ਮਹਾਰਾਜ ਨੇ ਮੁਰਦਾ ਕਿਹਾ ਹੈ, ਬਉਰਾ ਕਿਹਾ ਹੈ, ਪਾਗਲ ਕਿਹਾ ਹੈ, ਹਲਕਿਆ ਹੋਇਆ ਕਿਹਾ ਹੈ ਕਿਉਂਕਿ ਭੋਗਾਂ ਦੇ ਵਿਚ ਪੈ ਕੇ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਇਹ ਕੇਵਲ ਨਾਮ ਹੈ ਜਿਹੜਾ ਆਦਮੀ ਦੀ ਜ਼ਿੰਦਗੀ ਨੂੰ ਕਾਇਮ ਰਖਦਾ ਹੈ, ਰੂਹ ਚੜ੍ਹਦੀ ਕਲਾ ਵਿਚ ਕਾਇਮ ਰਹਿੰਦੀ ਹੈ, ਨਹੀਂ ਤਾਂ ਮੁਰਝਾਅ ਜਾਂਦਾ ਹੈ। ਪਹਿਲਾਂ ਮੁਰਝਾਅ ਜਾਂਦਾ ਹੈ ਫੇਰ ਮਰ ਜਾਂਦਾ ਹੈ।

ਤਿੰਨ ਚੀਜ਼ਾਂ ਦੀ ਲੋੜ ਹੈ - ਕੁੱਲੀ ਦੀ, ਗੁੱਲੀ ਦੀ ਤੇ ਜੁੱਲੀ ਦੀ। ਬਾਕੀ ਕੀ ਹੈ? ਬਾਕੀ ਤਾਂ ਤੂੰ ਰਾਖਾ ਬਣਿਆ ਹੋਇਆ ਹੈਂ, ਚੌਂਕੀਦਾਰ ਹੈਂ। ਕਰੋੜ ਰੁਪਿਆ ਤੇਰਾ ਜਮ੍ਹਾਂ ਹੈ, ਦੱਸ ਤੇਰੇ ਕਿਸੇ ਕੰਮ ਆਉਣੈ? ਇਹਨੇ ਹੀ ਮਾਰ ਲੈਣੈ ਤੈਨੂੰ ਇਹਦੀ ਚਿੰਤਾ ਨੇ, ਜੇ ਮਾੜੀ ਜਿਹੀ ਕੋਈ ਗੱਲ ਹੋ ਗਈ।

*ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ।।*
*ਦੇਵੈ ਦਿਲਾਵੈ ਰਜਾਵੈ ਖੁਦਾਇ॥*
*ਹੋਤਾ ਨ ਰਾਖੈ ਅਕੇਲਾ ਨ ਖਾਇ॥*
*ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥* *ਨਸੀਹਤਨਾਮਾ*

ਇਹ ਤਾਂ ਤਿੰਨ ਚੀਜ਼ਾਂ ਕੰਮ ਆਉਣੀਆਂ ਨੇ, ਜੀਵਨ ਵਿਚ ਇਹੋ ਵਰਤਦੇ ਹਾਂ। ਇਹ ਬੰਦਾ ਤਾਂ -

*ਤੀਨਿ ਸੇਰ ਕਾ ਦਿਹਾੜੀ ਮਿਹਮਾਨੁ॥*
*ਅਵਰ ਵਸਤੁ ਤੁਝ ਪਾਹਿ ਅਮਾਨ॥* *ਪੰਨਾ - 374*

ਬਾਕੀ ਤਾਂ ਤੇਰੇ ਕੋਲ ਅਮਾਨਤਾਂ ਪਈਆਂ ਨੇ; ਚਾਹੇ ਥੋੜ੍ਹਾ ਸਾਂਭ ਲੈ, ਚਾਹੇ ਬਹੁਤਾ ਸਾਂਭ ਲੈ। ਜਿਹੋ ਜਿਹਾ ਸਰੀਰ ਨੂੰ ਬਣਾ ਲਏਂਗਾ, ਉਹੋ ਜਿਹਾ ਹੀ ਸਮਾਂ ਲੰਘ ਜਾਂਦੈ। ਸਮਾਂ ਨਹੀਂ ਰੁਕਦਾ, ਖੁਸ਼ੀ-ਗਮੀ, ਦੁਖ-ਸੁਖ ਸਭ ਆਪੋ ਆਪਣਾ ਪ੍ਰਭਾਵ ਪਾਉਂਦੇ ਲੰਘ ਜਾਂਦੇ ਹਨ, ਇਸ ਤਰ੍ਹਾਂ ਹੀ ਸਮਾਂ ਕੱਟਿਆ ਜਾਂਦਾ ਹੈ। ਇਸ ਨੂੰ ਏਅਰ ਕੰਡੀਸ਼ਨ ਵਿਚ ਵੀ ਗੋਲੀਆਂ ਖਾਧੇ ਬਗੈਰ ਨੀਂਦ ਨਹੀਂ ਆਉਂਦੀ। ਇਹ ਹੋਰ ਗੱਲ ਹੈ, ਤੇ ਨਾਮ ਦੀ ਗੱਲ ਹੋਰ ਹੈ। ਮੇਰੇ ਸਤਿਗੁਰੂ ਤਾਂ ਇਹ ਦਸਦੇ ਨੇ ਕਿ ਸੰਸਾਰ ਮੁਰਦਿਆਂ ਨਾਲ ਭਰਿਆ ਹੋਇਆ ਹੈ ਤੇ ਜਿਉਂਦਾ ਓਹੀ ਹੈ ਜਿਸ ਦੇ ਹਿਰਦੇ ਵਿਚ ਨਾਮ ਵਸਿਆ ਹੋਇਆ ਹੈ -

*ਧਾਰਨਾ - ਜਿਉਂਦੇ ਜਗ ਓਹੀ ਨੇ,*
*ਹਿਰਦੇ ਹੈ ਨਾਮ ਜਿਨ੍ਹਾਂ ਦੇ - 2, 2*
*ਹਿਰਦੇ ਹੈ ਨਾਮ ਜਿਨ੍ਹਾਂ ਦੇ - 2, 2.*
*ਜਿਉਂਦੇ ਜਗ ਓਹੀ ਨੇ,..........2*

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥*
*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥*
*ਪੰਨਾ - 142*

ਨਾਮ ਤੋਂ ਬਗੈਰ ਜਿਹੜਾ ਖਾਂਦੈ, ਪੀਂਦੈ, ਪਹਿਨਦੈ, ਸਭ ਹਰਾਮ ਹੈ। 'ਰਾਜ ਰੰਗਿ' - ਕਹਿੰਦੇ ਰਾਜ ਨਾਲ ਪਿਆਰ ਪਾਇਆ ਹੋਇਆ ਹੈ, 'ਮਾਲ ਰੰਗਿ' - ਧਨ ਨਾਲ ਪਿਆਰ ਪਾਇਆ ਹੋਇਆ ਹੈ, ਝੂਠੇ ਪਿਆਰਾਂ ਵਿਚ ਨੰਗਾ ਹੋਇਆ ਨਚਦਾ ਹੈ -

*ਰਾਜਿ ਰੰਗੁ ਮਾਲਿ ਰੰਗੁ॥ ਰੰਗਿ ਰਤਾ ਨਚੈ ਨੰਗੁ॥* *ਪੰਨਾ - 142*

ਨਾਮ ਤੋਂ ਨੰਗਾ ਹੋਇਆ ਇਨ੍ਹਾਂ ਚੀਜ਼ਾਂ ਨਾਲ ਨੱਚਦਾ ਹੈ - ਸੰਸਾਰ ਦੇ ਅੰਦਰ।

*ਨਾਨਕ ਠਗਿਆ ਮੁਠਾ ਜਾਇ॥ ਵਿਣੁ ਨਾਵੈ ਪਤਿ ਗਇਆ ਗਵਾਇ॥*
*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥*
*ਪੰਨਾ - 142*

ਕੀ ਕਰ ਲਏਂਗਾ ਜੇ ਸੌ ਰੁਪਏ ਗਜ਼ ਦਾ, ਦੋ ਸੌ ਰੁਪਏ ਗਜ਼ ਦਾ ਕਪੜਾ ਪਾ ਲਏਂਗਾ; ਜੇ ਪੇਟ ਭਰ ਭਰ ਕੇ ਖਾ ਲਏਂਗਾ, ਰੋਗੀ ਹੋ ਜਾਏਂਗਾ -

*ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥*
*ਪੰਨਾ - 1256*

*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ।।*
*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥*
*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਨਾਸੁ॥ ਪੰਨਾ - 142*

ਇਹ ਤਾਂ ਸਭ ਨਾਸ਼ ਹੋਣ ਵਾਲੀਆਂ ਚੀਜ਼ਾਂ ਨਾਲ ਪਿਆਰ ਪਾ ਲਿਆ। ਨਾਮ ਤੇਰੇ ਹਿਰਦੇ ਵਿਚ ਨਹੀਂ ਵਸਿਆ।

ਸੋ ਭਾਈ ਭਗੀਰਥ ਜੀ ਕਹਿਣ ਲੱਗੇ, ਮਨਸੁਖ ਜੀ! ਮੇਰੇ ਸਤਿਗੁਰੂ ਦਾ ਨਜ਼ਰੀਆ ਹੋਰ ਹੈ। ਕਰਾਮਾਤ ਵਾਲੇ ਨੂੰ ਜਿਉਂਦਾ ਨਹੀਂ ਗਿਣਦੇ ਉਹ। ਉਹ ਤਾਂ ਕਹਿੰਦੇ ਨੇ, ਜਿਉਂਦੇ ਉਹ ਨੇ ਜਿਨ੍ਹਾਂ ਦੇ ਹਿਰਦੇ ਵਿਚ ਨਾਮ ਵਸਿਆ ਹੈ। ਬਾਕੀ ਤਾਂ ਜਿਹੜੇ ਬਿਭੂਤੀ ਵਾਲੇ ਨੇ, ਧਨ ਵਾਲੇ ਨੇ, ਉਨ੍ਹਾਂ ਦੇ ਬਾਰੇ ਮਹਾਰਾਜ ਦਾ ਇਸ ਤਰ੍ਹਾਂ ਫਤਵਾ ਹੈ -

*ਧਾਰਨਾ - ਵੱਡੇ ਵੱਡੇ ਦੁਨੀਆਂ ਤੇ ਹੋਏ,*
*ਰੋਂਦੇ ਜਾਂਦੇ ਨਾਮ ਤੋਂ ਬਿਨਾਂ - 2, 2.*
*ਮੇਰੇ ਪਿਆਰੇ, ਰੋਂਦੇ ਜਾਂਦੇ ਨਾਮ ਤੋਂ ਬਿਨਾਂ - 2, 2*
*ਵੱਡੇ-ਵੱਡੇ ਦੁਨੀਆਂ ਤੇ ਹੋਏ,.......2*

*ਸਹੰਸਰ ਦਾਨ ਦੇ ਇੰਦ੍ਰ ਰੋਆਇਆ॥ ਪਰਸਰਾਮੁ ਰੋਵੈ ਘਰਿ ਆਇਆ॥*
*ਅਜੈ ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥*
*ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥*
*ਰੋਵੈ ਦਹਸਿਰੁ ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ।।*
*ਰੋਵਹਿ ਪਾਂਡਵ ਭਏ ਮਜੂਰ॥ ਜਿਨ ਕੈ ਸੁਆਮੀ ਰਹਤ ਹਦੂਰਿ॥*
*ਰੋਵੈ ਜਨਮੇਜਾ ਖੁਇ ਗਇਆ।। ਏਕੀ ਕਾਰਣਿ ਪਾਪੀ ਭਇਆ॥*
*ਰੋਵਹਿ ਸੇਖ ਮਸਾਇਕ ਪੀਰ।। ਅੰਤਿ ਕਾਲਿ ਮਤੁ ਲਾਗੈ ਭੀੜ॥*
*ਰੋਵਹਿ ਰਾਜੇ ਕੰਨ ਪੜਾਇ॥ ਘਰਿ ਘਰਿ ਮਾਗਹਿ ਭੀਖਿਆ ਜਾਇ।।*
*ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ॥*
*ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*
*ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥*
*ਪੰਨਾ - 954*

ਵੱਡੇ ਵੱਡੇ ਸੰਸਾਰ ਦੇ ਵਿਚ ਹੋਏ ਨੇ ਤੇ ਸੰਸਾਰ ਤੋਂ ਰੋਂਦੇ ਹੀ ਗਏ ਨੇ ਕਿਉਂਕਿ ਨਾਮ ਦਾ ਭੇਤ ਨਹੀਂ ਇਨ੍ਹਾਂ ਨੂੰ ਲੱਭ ਸਕਿਆ। ਹਰ ਵਕਤ ਸੰਸਾਰ ਤੇ ਤਿੰਨ ਤਾਪ ਚੜ੍ਹੇ ਰਹਿੰਦੇ ਨੇ। ਨਾਮ ਤੋਂ ਬਗੈਰ

ਪੰਜ ਕਲੇਸ਼ - ਅਵਿਦਿਆ, ਅਭੀਨਿਵੇਸ਼, ਅਸਿਮਤਾ, ਰਾਗ ਤੇ ਦ੍ਵੈਸ਼ ਆਦਮੀ ਦੇ ਅੰਦਰ ਇਸ ਤਰ੍ਹਾਂ ਚਲਦੇ ਨੇ ਜਿਵੇਂ ਮਧਾਣੀ ਚਲਦੀ ਹੈ। ਸੁਖੀ ਕਿਵੇਂ ਹੋ ਜਾਏਗਾ ਨਾਮ ਤੋਂ ਬਿਨਾਂ? ਫੇਰ ਈਰਖਾ, ਨਿੰਦਿਆ, ਚੁਗਲੀ, ਆਸਾ ਅੰਦੇਸ਼ਾ ਦੀਆਂ ਡੈਣਾਂ ਓਥੇ ਖੌਰੂ ਪਾਉਂਦੀਆਂ ਨੇ -

*ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ॥*
*ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ॥*
*ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ॥*
*ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ॥ ਪੰਨਾ - 297*

ਸੋ ਇਸ ਕਰਕੇ ਕਹਿਣ ਲੱਗੇ, ਨਾਮ ਤੋਂ ਬਗੈਰ ਸੰਸਾਰ ਰੋਂਦਾ ਫਿਰਦਾ ਹੈ।

"ਭਾਈ ਭਗੀਰਥ! ਗੁਰੂ ਨਾਨਕ ਸਮਾਧੀਆਂ ਲਵਾਉਂਦੇ ਹਨ, ਜਾਂ ਕਿਸੇ ਹੋਰ ਤਰੀਕੇ ਨਾਲ ਸਾਧਨਾ ਕਰਾਉਂਦੇ ਹਨ?"

ਭਾਈ ਭਗੀਰਥ ਜੀ ਕਹਿਣ ਲੱਗੇ, "ਨਹੀਂ, ਇਹ ਹੀ ਭੁਲੇਖਾ ਸੀ ਸਾਨੂੰ। ਗੁਰੂ ਨਾਨਕ ਕਿਰਤੀ ਹੈ; ਆਪ ਕਿਰਤ ਕਰਦਾ ਹੈ, ਸੰਸਾਰ ਨੂੰ ਕਿਰਤ ਕਰਨ ਦੀ ਜਾਂਚ ਦਸਦਾ ਹੈ ਕਿ ਸੱਚੀ ਕਿਰਤ ਕਿਵੇਂ ਕੀਤੀ ਜਾਂਦੀ ਹੈ। ਦਿਨ ਰਾਤ ਆਏ ਗਏ ਸਾਧੂਆਂ ਨੂੰ, ਲੋੜਵੰਦਾਂ ਨੂੰ, ਮੋਦੀਖਾਨੇ 'ਚੋਂ ਚੀਜ਼ਾਂ ਦਿੰਦਾ ਰਹਿੰਦਾ ਹੈ। ਜਦੋਂ ਲੇਖਾ ਹੁੰਦਾ ਹੈ, ਗੁਰੂ ਨਾਨਕ ਦਾ ਵੱਧ ਨਿਕਲਦਾ ਹੈ, ਐਨੀ ਬਰਕਤ ਹੈ। ਹਰੇਕ ਨੂੰ ਦਿੰਦਾ ਹੈ। ਪਹਿਲੇ ਜਿਹੜੇ ਸੀ ਖਾ ਜਾਂਦੇ ਸੀ, ਲੇਕਿਨ ਹੁਣ ਵਧਦਾ ਹੀ ਜਾਂਦੈ। ਨੌ ਨੌ ਸੌ ਰੁਪਈਏ, (ਉਨ੍ਹਾਂ ਦਿਨਾਂ ਦਾ ਅੱਜ ਦੇ ਨੌ ਲੱਖ ਦੇ ਬਰਾਬਰ ਹੈ।) ਐਨਾ ਐਨਾ ਵਾਧਾ ਨਿਕਲਦਾ ਸੀ। ਮੇਰੇ ਸਤਿਗੁਰੂ ਕਿਰਤ ਕਰਨੀ ਦਸਦੇ ਨੇ। ਅੰਮ੍ਰਿਤ ਵੇਲੇ ਉਠਦੇ ਨੇ, ਉਹ ਵੇਲਾ ਸੰਭਾਲਦੇ ਨੇ ਨਾਮ ਦਾ। ਇਸ਼ਨਾਨ ਕਰਦੇ ਨੇ, ਇਸ਼ਨਾਨ ਕਰਨ ਤੋਂ ਬਾਅਦ ਜਾ ਕੇ ਬੈਠਦੇ ਨੇ, ਸਵੈ ਸਰੂਪ ਦਾ ਚਿੰਤਨ ਕਰਦੇ ਨੇ। ਦਿਨ ਚੜ੍ਹਦਾ ਹੈ, ਫਿਰ ਬਾਣੀ ਪੜ੍ਹਦੇ ਨੇ। ਉਸ ਤੋਂ ਬਾਅਦ ਖੇਤ ਵਿਚ ਜਾਂਦੇ ਨੇ, ਕਿਰਤ ਕਰਦੇ ਨੇ। ਉਸ ਤੋਂ ਬਾਅਦ ਵਿਹਲੇ ਹੋ ਕੇ ਫੇਰ ਆਏ ਗਏ ਸਾਧੂਆਂ, ਮਹਾਂਪੁਰਸ਼ਾਂ, ਜਗਿਆਸੂਆਂ ਨਾਲ ਬਚਨ ਕਰਦੇ ਨੇ। ਫੇਰ ਸ਼ਾਮ ਨੂੰ ਕਥਾ ਕੀਰਤਨ ਹੁੰਦਾ ਹੈ। ਉਸ ਤੋਂ ਬਾਅਦ ਫਿਰ ਬਿਰਾਜ ਜਾਂਦੇ ਨੇ। ਇਹ ਮੇਰੇ ਸਤਿਗੁਰੂ ਦਾ ਸਾਰਾ ਪ੍ਰੋਗਰਾਮ ਹੈ।"

ਭਾਈ ਮਨਸੁਖ ਕਹਿਣ ਲੱਗੇ, "ਇਹ ਗੱਲ ਮੈਨੂੰ ਸਮਝ ਨਹੀਂ ਆਈ ਕਿ ਨਾਮ ਕਿਵੇਂ ਜਪਾਉਂਦੇ ਨੇ? ਮਨ ਇਕ ਹੈ ਕਿ ਦੋ ਨੇ?"

ਭਾਈ ਭਗੀਰਥ ਜੀ ਕਹਿੰਦੇ, "ਮਨ ਤਾਂ ਇਕੋ ਹੀ ਹੈ।"

ਭਾਈ ਮਨਸੁਖ ਬੋਲੇ, "ਮਨ ਜਦ ਕਾਰੋਬਾਰ ਵਿਚ ਰੁਝਿਆ ਹੁੰਦਾ ਹੈ, ਫੇਰ ਭਜਨ ਵਿਚ ਕਿਵੇਂ ਲਗ ਜਾਂਦਾ ਹੈ? ਭਜਨ ਵਿਚ ਤਾਂ ਲਗ ਨਹੀਂ ਸਕਦਾ। ਮਨ ਤਾਂ ਇਕ ਹੈ, ਦੋ ਤਾਂ ਨਹੀਂ ਹਨ। ਕਾਰੋਬਾਰ ਵਿਚ ਫਸਿਆ ਹੋਇਆ ਬੰਦਾ ਕਾਰੋਬਾਰ ਵਿਚ ਮਨ ਰਖਦੈ ਤੇ ਭਗਤੀ ਵਿਚ ਕਿਵੇਂ ਲਗ ਜਾਂਦੈ?"

ਭਾਈ ਭਗੀਰਥ ਜੀ ਨੇ ਕਿਹਾ, ਮੇਰੇ ਸਤਿਗੁਰੂ ਇਹ ਦਸਦੇ ਨੇ ਕਿ ਜਿਹੜੀ ਚੀਜ਼ ਮਨ ਦੀ ਡੂੰਘੀ ਪੜਤ ਵਿਚ ਚਲੀ ਜਾਵੇ, ਉਹ ਕਾਇਮ ਰਹਿੰਦੀ ਹੈ। ਉਪਰਲੀ ਪੜਤ ਦੀਆਂ ਜਿਹੜੀਆਂ ਚੀਜ਼ਾਂ ਨੇ ਉਹ ਕਰਦੇ ਹੋਏ ਵੀ ਡੂੰਘੀ ਪੜਤ ਵਾਲੇ ਕੰਮ ਹੋਈ ਜਾਂਦੇ ਨੇ। ਕੋਈ ਚੜ੍ਹਾਈ ਕਰ ਜਾਵੇ, ਬਹੁਤ ਪਿਆਰਾ ਹੋਵੇ, ਕਾਰੋਬਾਰ ਹੋਈ ਜਾਏਗਾ, ਵਣਜ ਵੀ ਹੋਏਗਾ, ਵਪਾਰ ਵੀ ਹੋਏਗਾ ਤੇ ਮਨ ਕਿਥੇ ਹੋਏਗਾ? ਉਸ ਦੇ ਵਿਛੋੜੇ ਵਿਚ, ਬਿਰਹੋਂ ਵਿਚ ਰਹੇਗਾ, ਹਉਕੇ ਆਉਣਗੇ, ਨੇਤਰਾਂ 'ਚੋਂ ਜਲ ਜਾਏਗਾ। ਜਦ 'ਨਾਮ' ਨਾਲ ਮਨ ਲਗ ਗਿਆ, ਨਾਮ ਡੂੰਘਾ ਚਲਿਆ ਗਿਆ, ਉਸ ਵੇਲੇ ਪ੍ਰੇਮੀਆਂ! ਸਾਰਾ ਕਾਰੋਬਾਰ ਕਰਦੇ ਹੋਏ ਵੀ ਮਨ 'ਨਾਮ' ਵਲ ਰਹੇਗਾ। ਮਨ ਨੂੰ ਹੀ ਪਰਖ ਵਿਚ ਰਖਣਾ ਹੈ -

***ਚਿੰਤਤ ਹੀ ਦੀਸੈ ਸਭੁ ਕੋਇ॥ ਚੇਤਹਿ ਏਕੁ ਤਹੀ ਸੁਖੁ ਹੋਇ॥***
***ਪੰਨਾ - 932***

ਚਿਤ ਹਰ ਵੇਲੇ ਕੁਛ ਨਾ ਕੁਛ ਸੋਚਦਾ ਹੈ। ਜਿਹੜਾ ਨਾਮ ਦੇ ਵਿਚ ਆਪਣਾ ਮਨ ਰਖਦਾ ਹੈ, ਉਹ ਕੰਮ ਨੂੰ ਤਾਂ ਵਿਘਨਕਾਰੀ ਨਹੀਂ ਹੁੰਦਾ। ਐਸਾ ਫੁਰਮਾਨ ਹੈ -

***ਧਾਰਨਾ - ਚਿਤ ਹਰੀ ਦੇ ਨਾਮ ਨਾਲ ਲਾਈਏ,***
***ਹੱਥੀਂ ਪੈਰੀਂ ਕੰਮ ਕਰੀਏ - 2, 2.***
***ਮੇਰੇ ਪਿਆਰੇ, ਹੱਥੀਂ ਪੈਰੀਂ ਕੰਮ ਕਰੀਏ - 2, 2***
***ਚਿੱਤ ਹਰੀ ਦੇ ਨਾਮ ਨਾਲ ਲਾਈਏ,......2***

***ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ।।***
***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ ਪੰਨਾ - 1376***

ਕੰਮ ਹੱਥਾਂ ਪੈਰਾਂ ਨੇ ਕਰਨਾ ਹੈ, ਚਿੱਤ ਜਿਹੜਾ ਹੈ ਉਹ ਪ੍ਰਮੇਸ਼ਰ ਨਾਲ ਲੱਗਿਆ ਰਹੇ। ਇਹ ਤਾਂ ਕਿਸਾਨਾਂ ਦੀ ਗੱਲ ਕਰ ਦਿਤੀ, ਹੱਥਾਂ ਪੈਰਾਂ ਨਾਲ ਕੰਮ ਕਰਨ ਵਾਲਿਆਂ ਦੀ ਕਰ ਦਿਤੀ; ਜਿਹੜੇ ਦਿਮਾਗ ਨਾਲ ਕੰਮ ਕਰਦੇ ਨੇ?

ਹੋਰ ਕਹਿਣ ਲੱਗੇ, "ਇਹ ਵੀ ਗੱਲ ਹੈ। ਦਿਮਾਗ ਨਾਲ ਆਦਮੀ ਕੰਮ ਕਰਦਾ ਹੈ, ਰੋਟੀ ਖਾ ਲੈਂਦਾ ਹੈ। ਉਹ ਰੋਟੀ ਹਜ਼ਮ ਕੌਣ ਕਰਦਾ ਹੈ? ਉਹ ਅਚੇਤ ਮਨ ਕਰਦਾ ਹੈ। ਜਦੋਂ ਅਚੇਤ ਮਨ ਦੇ ਅੰਦਰ, ਜਿਸ ਨੂੰ ਅਰਧ ਚੇਤਨ ਕਹਿੰਦੇ ਨੇ, ਉਹਦੇ ਵਿਚ ਕੋਈ ਸੰਸਕਾਰ ਚਲਿਆ ਜਾਵੇ ਤਾਂ ਆਪਣੇ ਆਪ ਹੀ ਜ਼ੁਬਾਨ ਵਿਚੋਂ 'ਵਾਹਿਗੁਰੂ ਵਾਹਿਗੁਰੂ ਵਾਹਿਗੁਰੂ' ਹੋਈ ਜਾਏਗਾ। ਦਿਮਾਗ ਆਪਣਾ ਕੰਮ ਕਰੇਗਾ, ਨਾਮ ਨੇ ਆਪਣਾ ਕੰਮ ਕਰਨਾ ਹੈ। ਸਿਰਫ ਲੋੜ ਹੈ ਨਾਮ ਨੂੰ ਡੂੰਘੀ ਪਰਤ ਵਿਚ ਲੈ ਕੇ ਜਾਣ ਦੀ।"

ਮਨਸੁਖ ਕਹਿਣ ਲੱਗਿਆ, "ਮੇਰੀ ਸਮਝ ਵਿਚ ਨਹੀਂ ਆਈ।"

ਭਾਈ ਭਗੀਰਥ ਨੇ ਚਾਰ ਮਿਸਾਲਾਂ ਦਿਤੀਆਂ ਕਿ ਜਿਵੇਂ ਬੱਚਾ ਕੋਠੇ ਤੇ ਚੜ੍ਹ ਕੇ ਗੁੱਡੀ ਉਡਾਉਂਦਾ ਹੈ ਤੇ ਸਾਥੀਆਂ ਨਾਲ ਗੱਲਾਂ ਵੀ ਕਰਦਾ ਹੈ, ਚਿੱਤ ਉਹਦਾ ਗੁੱਡੀ ਵਿਚ ਹੁੰਦਾ ਹੈ ਕਿ ਮੇਰੀ ਗੁੱਡੀ ਕਿਤੇ ਗੋਤਾ ਨਾ ਖਾ ਜਾਏ, ਡੋਰ ਨੂੰ ਤੁਣਕਾ ਦਿੰਦਾ ਰਹਿੰਦਾ ਹੈ। ਇਸ ਤਰ੍ਹਾਂ ਦੇ ਨਾਲ ਇਕ ਗਹਿਣੇ ਬਣਾਉਣ ਵਾਲਾ ਸੁਨਿਆਰ, ਉਹਦਾ ਚਿੱਤ ਕਿਥੇ ਹੁੰਦਾ ਹੈ? ਜ਼ੁਬਾਨ ਨਾਲ ਗੱਲਾਂ ਵੀ ਕਰੀ ਜਾਂਦਾ ਹੈ - ਹਾਂ ਸਭ ਕੁਝ ਬਣ ਜਾਏਗਾ, ਕੜਾ ਐਂ ਬਣ ਜਾਏਗਾ, ਕਾਂਟੇ ਐਂ ਬਣ ਜਾਣਗੇ ਪਰ ਠੱਕ ਠੱਕ ਕਰਨਾ ਬੰਦ ਨਹੀਂ ਕਰਦਾ, ਮਨ ਓਥੇ ਹੀ ਰਖਦੈ, ਮੂੰਹ ਨਾਲ ਗੱਲ ਕਰੀ ਜਾਂਦਾ ਹੈ। ਇਸੇ ਤਰ੍ਹਾਂ ਦੇ ਨਾਲ ਬੀਬੀਆਂ ਸਰੋਵਰ ਤੋਂ ਪਾਣੀ ਲੈਣ ਜਾਂਦੀਆਂ ਨੇ ਤੇ ਦੋ ਦੋ ਤਿੰਨ ਤਿੰਨ ਘੜੇ ਚੁੱਕ ਲਿਆਉਂਦੀਆਂ ਨੇ, ਗੱਲਾਂ ਬਾਤਾਂ ਵੀ ਕਰਦੀਆਂ ਨੇ ਤੇ ਧਿਆਨ ਕਿਥੇ ਹੁੰਦਾ ਹੈ? ਕਿ ਮੇਰਾ ਘੜਾ ਕਿਤੇ ਟੇਢਾ ਹੋ ਕੇ ਨਾ ਗਿਰ ਪਵੇ।

ਭਾਈ ਮਨਸੁਖ ਕਹਿਣ ਲੱਗਿਆ, "ਮੰਨਿਆ ਇਹ ਤਾਂ ਗੱਲ ਹੈਗੀ।"

ਭਾਈ ਭਗੀਰਥ ਨੇ ਕਿਹਾ, ਗਊ ਸੂਈ ਹੋਈ ਹੈ, ਦਸ ਕੋਹ ਤੇ, ਪੰਜ ਕੋਹ ਤੇ ਚੁਗਣ ਭੇਜ ਦਿਤੀ। ਗਊ ਚਰਦੀ ਹੈ ਪਰ ਉਹ ਬਾਰ-ਬਾਰ ਆਪਣੇ ਵਛੜੇ ਨੂੰ ਯਾਦ ਕਰ ਕਰ ਕੇ ਰੰਭਦੀ ਹੈ। ਉਹਦਾ ਧਿਆਨ ਵਛੜੇ ਵਿਚ ਹੁੰਦਾ ਹੈ। ਮਨ ਬੜਾ ਡੂੰਘਾ ਚਲਿਆ ਜਾਂਦਾ ਹੈ, ਵਿੰਨ੍ਹਿਆ ਜਾਂਦਾ ਹੈ।

***ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥***
***ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ।। ਪੰਨਾ - 1374***

ਜਿਹਦੇ ਹਿਰਦੇ ਵਿਚ ਛੇਕ ਪੈ ਗਿਆ ਉਹ ਨਹੀਂ ਭੁੱਲਿਆ ਕਰਦਾ। ਸੋ ਦੁਨੀਆਂਦਾਰੀ ਦੇ ਨਾਲ

ਸਾਡਾ ਮਨ ਗੁੱਡੀ ਬਣਿਆ ਹੋਇਆ ਹੈ। ਉਹਨੂੰ ਅਸੀਂ ਪਿਆਰ ਦੀ ਡੋਰੀ ਪਾ ਕੇ ਬੰਨ੍ਹਿਆ ਹੋਇਆ ਹੈ। ਇਸ ਤਰ੍ਹਾਂ ਪੜ੍ਹ ਲਓ –

*ਧਾਰਨਾ – ਮਨ ਮੇਰਾ ਓ, ਗੁਡੀਆ ਬਣੇ – 2, 2.*
*ਓਹ ਤਾਂ ਬੰਨ੍ਹਿਆ ਪ੍ਰੇਮ ਵਾਲੀ ਡੋਰੀ – 2, 2*
*ਓਹ ਤਾਂ ਬੰਨ੍ਹਿਆ ਪ੍ਰੇਮ ਵਾਲੀ ਡੋਰੀ*
*ਪਿਆਰਿਓ! ਗੁਡੀਆ ਬਣੇ,*
*ਮਨ ਮੇਰਾ ਓ ਗੁਡੀਆ ਬਣੇ ,.......2*

*ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥*
*ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥*
*ਮਨੁ ਰਾਮ ਨਾਮਾ ਬੇਧੀਅਲੇ॥*
*ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥*
*ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥*
*ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥*
*ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥*
*ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥*
*ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥*

*ਪੰਨਾ – 972*

ਮਾਂ ਕੰਮ ਕਰਦੀ ਹੈ ਲੇਕਿਨ ਬੱਚੇ ਵੱਲ ਧਿਆਨ ਰਖਦੀ ਹੈ ਕਿ ਕਿਤੇ ਬੱਚਾ ਉਠਿਆ ਤਾਂ ਨਹੀਂ, ਰੋਇਆ ਤਾਂ ਨਹੀਂ ਹੈ। ਪੂਰਾ ਧਿਆਨ ਹੁੰਦਾ ਹੈ।

ਸੋ ਇਸੇ ਤਰ੍ਹਾਂ ਦੇ ਨਾਲ ਭਾਈ ਮਨਸੁਖ! ਮਹਾਰਾਜ ਕਿਰਤ ਕਰਾਉਂਦੇ ਨੇ, ਜ਼ਿੰਮੇਵਾਰੀਆਂ ਤੋਂ ਨਹੀਂ ਹਟਾਉਂਦੇ; ਸਭ ਜ਼ਿੰਮੇਵਾਰੀਆਂ ਨਿਭਾਓ, ਗ੍ਰਿਹਸਤ ਵਿਚ ਰਹੋ ਲੇਕਿਨ ਇਸ ਦੀ ਜੁਗਤੀ ਦਸਦੇ ਨੇ।

ਸੋ ਇਸ ਤਰ੍ਹਾਂ ਬਚਨ ਕਰਦੇ ਕਰਦੇ ਵੱਡੀ ਰਾਤ ਹੋ ਗਈ। ਭਾਈ ਮਨਸੁਖ ਨੇ ਕਿਹਾ, ਹੁਣ ਤਾਂ ਆਪਾਂ ਸੌਂ ਜਾਈਏ, ਅੰਮ੍ਰਿਤ ਵੇਲੇ ਜਾਗਣਾ ਹੈ। ਸੋ ਬਾਕੀ ਜਿਹੜੀ ਗੁਰੂ ਨਾਨਕ ਦੀ ਗੱਲ ਹੈ, ਫੇਰ ਮੈਨੂੰ ਦਸਣਾ।

ਸੋ ਸਾਧਸੰਗਤ ਜੀ! ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਇਥੇ ਹੀ ਬੱਸ ਕਰਦੇ ਹਾਂ। ਸਾਰੇ ਪ੍ਰੇਮੀ ਹੁਣ ਗੁਰ ਸਤੋਤਰ ਵਿਚ ਬੋਲੋ, ਜਿਹੜੇ ਹਾਲੇ ਤਕ ਨਹੀਂ ਬੋਲੇ, ਉਹ ਵੀ ਆਪਣੀ ਰਸਨਾ ਗੁਰੂ ਮਹਾਰਾਜ ਦੇ ਨਾਮ ਨਾਲ ਪਵਿੱਤਰ ਕਰੋ।

ਅਨੰਦ ਸਾਹਿਬ

ਗੁਰ ਸਤੋਤਰ

# 3

ਸ਼ਾਨ –.............................................।

ਸਤਿਨਾਮ ਸ੍ਰੀ ਵਾਹਿਗੁਰੂ,
ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਪੰਨਾ - 256

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਪੰਨਾ - 289

ਧਾਰਨਾ – ਸਾਵਣ ਆਇਆ ਸਖੀਏ,
ਮੋਰਾਂ ਨੇ ਰੁਣ ਝੁਣ ਲਾਇਆ - 2, 2
ਮੋਰਾਂ ਨੇ ਰੁਣ ਝੁਣ ਲਾਇਆ - 4, 2
ਸਾਵਣ ਆਇਆ ਸਖੀਏ,...........–2

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥ ਪੰਨਾ - 557

ਧਾਰਨਾ – ਸਾਵਣ ਆਇਆ ਸਖੀਏ,
ਮੋਰਾਂ ਨੇ ਰੁਣ ਝੁਣ ਲਾਇਆ - 2, 2

ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥
ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥ ਪੰਨਾ - 558

ਧਾਰਨਾ – ਮੈਂ ਰੋਵੰਦੀ ਸਭ ਜਗ ਰੁੰਨਾ,
ਰੁੰਨੜੇ ਵਣਹੁ ਪੰਖੇਰੂ ਜੀ - 2, 2
ਰੁਨੜੇ ਵਣਹੁ ਪੰਖੇਰੂ ਜੀ, 4, 2
ਮੈਂ ਰੋਵੰਦੀ ਸਭ ਜਗ ਰੁੰਨਾ, .............2

ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥
ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ।।
ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥

***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥***
***ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥***
***ਪੰਨਾ - 558***

ਸਾਧਸੰਗਤਿ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿਚ ਪਹੁੰਚੇ ਹੋ। ਜਿੰਨੇ ਕਦਮ ਕੋਈ ਚੱਲ ਕੇ ਆਉਂਦਾ ਹੈ, ਓਨਾਂ ਹੀ ਉਸਨੂੰ ਲਾਭ ਪ੍ਰਾਪਤ ਹੋਇਆ ਕਰਦਾ ਹੈ। ਸਾਵਣ ਦਾ ਮਹੀਨਾ ਹੈ ਤੇ ਇਸ ਮਹੀਨੇ ਦੇ ਅੰਦਰ ਜਿਸ ਨੂੰ ਗੁਰੂ ਦੇ ਮਿਲਾਪ ਦਾ ਚਾਅ ਹੋਵੇ ਉਸ ਦੇ ਅੰਦਰ ਇਕ ਹੂਕ ਉਠਿਆ ਕਰਦੀ ਹੈ, ਤੜਪ ਉਠਿਆ ਕਰਦੀ ਹੈ, ਵਿਛੋੜੇ ਦੀ ਤਾਬ ਨਾ ਲਿਆਉਣ ਵਾਲੇ ਦਿਲ ਵਿਚ ਧੂਹ ਪੈਂਦੀ ਹੈ, ਨੈਣਾਂ ਵਿਚ ਹੰਝੂਆਂ ਦੀ ਝੜੀ ਲਗਦੀ ਹੈ ਅਤੇ ਪਿਆਰ ਭਰੀ ਹੂਕ ਹਿਰਦੇ ਨੂੰ ਵਿਲੂੰਦਰਦੀ ਹੈ। ਪਿਆਰ ਕੁੱਠੀ ਜਿੰਦੜੀ ਨਾਲ ਜੋ ਬੀਤਦੀ ਹੈ ਉਹੋ ਹੀ ਜਾਣਦਾ ਹੈ। ਪੰਛੀ, ਬਨਸਪਤੀ, ਚਾਹੇ ਪਸ਼ੂ ਨੇ, ਚਾਹੇ ਇਸਤ੍ਰੀਆਂ ਨੇ, ਚਾਹੇ ਕੋਈ ਹੈ, ਸਾਰਿਆਂ ਦੇ ਮਨ ਖੁਸ਼ੀ ਨਾਲ ਉਛਲਣ ਲਗ ਪੈਂਦੇ ਨੇ। ਤੜਪ ਉਸੇ ਨੂੰ ਹੈ ਜਿਸ ਨੂੰ ਆਪਣੇ ਪਿਆਰੇ ਦਾ ਮਿਲਾਪ ਨਹੀਂ ਹੁੰਦਾ। ਉਸਦੇ ਵਿਰਲਾਪ ਨੂੰ ਹਿਰਦੇ ਵਿਚ ਅਨੁਭਵ ਕਰਕੇ ਬੋਲੋ -

***ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥***
***ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥***
***ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ।। ਪੰਨਾ - 558***

ਨੀਂਦ ਦੇ ਵਿਚ ਉਡੀਕ ਕੀਤੀ ਜਾਂਦੀ ਹੈ ਕਿ ਸ਼ਾਇਦ ਦਿਸ ਜਾਏ ਸਾਨੂੰ; ਸਾਰੀਆਂ ਮਰਿਆਦਾਵਾਂ ਤੋੜ ਕੇ, ਬੇੜੀਆਂ ਨੂੰ ਤੋੜ ਕੇ ਸ਼ਾਇਦ ਸੁਪਨੇ ਵਿਚ ਆ ਕੇ ਦਰਸ਼ਨ ਦੇ ਦੇਵੇ ਤੇ ਸੁਪਨੇ ਵਿਚ ਮੈਂ ਉਸਨੂੰ ਜੀ ਭਰ ਕੇ ਪਿਆਰ ਕਰਾਂ। ਮੈਂ ਉਸ ਤੋਂ ਆਪਣਾ ਸਭ ਕੁਝ ਵਾਰਨ ਨੂੰ ਤਿਆਰ ਹਾਂ ਜੋ ਮੇਰੇ ਪਿਆਰੇ ਦੀ ਗੱਲ ਸੁਣਾ ਦੇਵੇ -

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥ ਪੰਨਾ - 558***

ਜਿਹੜਾ ਕੋਈ ਪਿਆਰੇ ਦੀ ਗੱਲ ਸੁਣਾਵੇ ਉਹਨੂੰ ਕੀ ਦਿਤਾ ਜਾਵੇ? ***'ਸੀਸ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ।'*** ਬਿਨਾ ਸਿਰ ਤੋਂ ਸੇਵਾ ਕੀਤੀ ਜਾਵੇ; ਸਾਰਾ ਹੀ ਅਭਿਮਾਨ, ਆਪਣੀ ਹਉਂ, ਅੰਤਸ਼ਕਰਣ ਸਮੇਤ ਉਹਦੇ ਚਰਨਾਂ ਵਿਚ ਅਰਪਣ ਕੀਤੀ ਜਾਵੇ। ਸੋ ਇਸ ਤਰ੍ਹਾਂ ਦੇ ਨਾਲ ਸਾਵਣ ਦਾ ਮਹੀਨਾ ਚੱਲ ਰਿਹਾ ਹੈ, ਤਕਰੀਬਨ ਅੱਧਾ ਸਾਵਣ ਲੰਘ ਚੁਕਿਆ ਹੈ, ਬਾਰਸ਼ਾਂ ਬਹੁਤ ਨਾ ਪੈਣ ਕਰਕੇ ਮਨ ਉਦਾਸ ਹੋ ਰਹੇ ਸੀ, ਖੇਤੀਆਂ ਉਦਾਸ ਹੋ ਰਹੀਆਂ ਸੀ, ਗਰਮੀ ਬਹੁਤ ਵੱਧ ਰਹੀ ਸੀ ਤੇ ਲਗਦਾ ਸੀ ਕਿ ਸ਼ਾਇਦ ਮੌਨਸੂਨ ਆਵੇ ਹੀ ਨਾ। ਬਹੁਤ ਸੁਹਾਵਣਾ ਮੌਸਮ ਬਣਿਆ ਹੋਇਆ ਹੈ ਤੇ ਇਹਦੇ ਵਿਚ ਆਪਾਂ ਸਤਿਸੰਗ ਕਰ ਰਹੇ ਹਾਂ। ਪਿਛੇ ਬਹੁਤ ਸਾਰੀਆਂ ਵਿਚਾਰਾਂ ਹੋਈਆਂ ਨੇ ਤੇ ਇਕ ਵਿਚਾਰ ਅਜਿਹੀ ਚੱਲ ਰਹੀ ਸੀ ਕਿ ਗੁਰੂ ਨਾਨਕ ਪਾਤਸ਼ਾਹ ਸੁਲਤਾਨਪੁਰ ਮੋਦੀ ਦਾ ਕੰਮ ਕਰ ਰਹੇ ਨੇ ਤੇ ਆਪ ਦੇ ਪਾਸ ਕੋਈ ਗਰੀਬ ਪ੍ਰੇਮੀ ਆ ਗਿਆ। ਉਸ ਨੇ ਬੇਨਤੀ ਕੀਤੀ ਕਿ ਮਹਾਰਾਜ! ਲੜਕੀ ਜੁਆਨ ਹੋ ਗਈ ਹੈ ਤੇ ਜੁਆਨ ਲੜਕੀ ਨੂੰ ਬਗੈਰ ਵਿਆਹਿਆਂ ਘਰ ਵਿਚ ਰਖਣਾ ਸਮਾਜ ਦੇ ਤੇ ਉਸ ਵੇਲੇ ਦੇ ਰਿਵਾਜਾਂ ਦੇ ਮੁਤਾਬਿਕ ਬਹੁਤ ਪਾਪ ਗਿਣਿਆ ਜਾਂਦਾ ਸੀ। ਜਿਸ ਘਰ ਦੇ ਅੰਦਰ 18 ਸਾਲ ਦੀ ਲੜਕੀ ਹੈ ਉਸ ਘਰ ਦਾ ਕੋਈ ਖਾਂਦਾ ਪੀਂਦਾ ਨਹੀਂ ਸੀ। ਸੋ ਮਹਾਰਾਜ! ਮੇਰੀ ਲੜਕੀ ਵਰ ਪ੍ਰਾਪਤ ਹੋ ਚੁੱਕੀ ਹੈ, ਮੇਰੇ ਕੋਲ ਕੋਈ ਪੈਸਾ ਨਹੀਂ ਹੈ, ਕ੍ਰਿਪਾ ਕਰੋ, ਮੇਰੀ ਮਦਦ ਕਰੋ। ਪਤਾ ਲੱਗਿਆ ਸੀ ਕਿ ਗੁਰੂ ਨਾਨਕ ਪਾਤਸ਼ਾਹ ਸਭ ਦੇ ਕਾਰਜ ਰਾਸ ਕਰਦੇ ਨੇ।

ਸੋ ਆਪ ਨੇ ਕਿਹਾ, "ਭਾਈ! ਲਿਖ ਦੇ ਜੋ ਕੁਛ ਚਾਹੀਦਾ ਹੈ ਤੈਨੂੰ।" ਸਾਰਾ ਕੁਛ ਲਿਖਾ ਦਿਤਾ ਜੋ

ਸ਼ਹਿਰੋਂ ਲਿਆਉਣਾ ਸੀ। ਭਾਈ ਭਗੀਰਥ ਜੀ ਮਲਸੀਹਾਂ ਵਾਲੇ, ਜੋ ਸਿੱਖੀ ਦੇ ਦਾਇਰੇ ਵਿਚ ਆ ਚੁੱਕਿਆ ਸੀ, ਨੂੰ ਗੁਰੂ ਮਹਾਰਾਜ ਨੇ ਇਹ ਕਹਿ ਕੇ ਭੇਜਿਆ ਕਿ ਜਾਹ, ਲਾਹੌਰ ਜਾ ਕੇ ਸਮਾਨ ਲੈ ਆ ਪਰ ਇਕ ਰਾਤ ਤੋਂ ਵੱਧ ਨਾ ਠਹਿਰੀਂ। ਜੇ ਇਕ ਰਾਤ ਤੋਂ ਵੱਧ ਠਹਿਰਿਆ ਤਾਂ ਤੇਰੀ ਦਰਗਾਹ ਵਿਗੜ ਜਾਏਗੀ, ਤੇਰਾ ਅੱਗਾ ਵਿਗੜ ਜਾਏਗਾ। ਹੁਕਮ ਦੇ ਮੁਤਾਬਿਕ ਭਾਈ ਭਗੀਰਥ ਓਥੇ ਪਹੁੰਚਿਆ। ਸਾਰੀਆਂ ਚੀਜ਼ਾਂ ਮਿਲ ਗਈਆਂ ਤੇ ਇਕ ਚੂੜਾ ਤਿਆਰ ਨਹੀਂ ਸੀ ਤੇ ਭਾਈ ਮਨਸੁਖ ਜੋ ਵੱਡਾ ਵਪਾਰੀ ਸੀ, ਉਸ ਨੇ ਇਸ ਨੂੰ ਕਿਹਾ ਕਿ ਭਾਈ! ਚੂੜੇ ਵਾਸਤੇ ਇਕ ਦੋ ਦਿਨ ਠਹਿਰਨਾ ਪਏਗਾ। ਭਾਈ ਭਗੀਰਥ ਨੇ ਕਿਹਾ, "ਨਹੀਂ ਸ਼ਾਹ ਜੀ! ਮੈਂ ਠਹਿਰ ਨਹੀਂ ਸਕਦਾ ਕਿਉਂਕਿ ਮੈਨੂੰ ਹੁਕਮ ਨਹੀਂ ਹੈ ਇਥੇ ਠਹਿਰਨ ਦਾ। ਜੇ ਮੈਂ ਠਹਿਰ ਗਿਆ ਮੇਰਾ ਅੱਗਾ ਵਿਗੜ ਜਾਏਗਾ।" ਭਾਈ ਮਨਸੁਖ ਇਕ ਦਮ ਚੌਂਕ ਉਠਿਆ ਕਿਉਂਕਿ ਉਹ ਆਪ ਜਗਿਆਸੂ ਸੀ, ਕਹਿਣ ਲੱਗਿਆ, "ਹੈ ਕੋਈ ਸੰਸਾਰ ਦੇ ਅੰਦਰ ਜਿਸ ਦਾ ਹੁਕਮ ਨਾ ਮੰਨਣ ਕਰਕੇ ਅੱਗਾ ਵਿਗੜ ਜਾਏਗਾ? ਤੂੰ ਕਿਸੇ ਬਾਦਸ਼ਾਹ ਦਾ ਨੌਕਰ ਹੈਂ?" ਇਸ ਨੇ ਕਿਹਾ ਕਿ ਜੇ ਬਾਦਸ਼ਾਹ ਦਾ ਹੁੰਦਾ, ਮੈਨੂੰ ਕੋਈ ਪਰਵਾਹ ਨਹੀਂ ਸੀ।

"ਫੇਰ ਕਿਸੇ ਹੋਰ ਕਾਰਿੰਦੇ ਦਾ ਨੌਕਰ ਹੈਂ?"

"ਨਾ, ਮੈਂ ਤਾਂ ਗੁਰੂ ਨਾਨਕ ਪਾਤਸ਼ਾਹ ਦਾ ਇਕ ਅਦਨਾ ਜਿਹਾ ਗੋਲਾ ਹਾਂ।"

"ਐਸਾ ਕੋਈ ਹੈ ਜਿਹੜਾ ਸੱਚੇ ਰਾਹ ਤੇ ਚਲਦਾ ਹੋਵੇ?"

ਸਾਰੀ ਰਾਤ ਬੀਤ ਗਈ ਤੇ ਭਾਈ ਭਗੀਰਥ ਨੇ ਆਪਣਾ ਸਾਰਾ ਤਜਰਬਾ ਨਾਮ ਜਪਣ ਦਾ ਤੇ ਬਾਕੀ ਗੁਰੂ ਨਾਨਕ ਪਾਤਸ਼ਾਹ ਦੀ ਜੋ ਰਹੁਰੀਤ ਸੀ, ਦੱਸੀ। ਉਸ ਨੇ ਇਕ ਗੱਲ ਕਹੀ ਕਿ ਜੇ ਚੂੜਾ ਨਾ ਮਿਲਿਆ, ਇਹ ਭੀ ਹੁਕਮ ਅਦੂਲੀ ਦੇ ਬਰਾਬਰ ਹੈ। ਭਾਈ ਭਗੀਰਥ ਦੀ ਅਜਿਹੀ ਹਾਲਤ ਵੇਖ ਕੇ ਮਨਸੁਖ ਜੀ ਨੇ ਕਿਹਾ ਕਿ ਪਿਆਰਿਆ! ਮੇਰੇ ਘਰ ਚੂੜਾ ਪਿਆ ਹੈ, ਉਹ ਲੈ ਕੇ ਮੈਂ ਭੀ ਤੇਰੇ ਨਾਲ ਅਜਿਹੇ ਗੁਰੂ ਦੇ ਦਰਸ਼ਨ ਕਰਨ ਲਈ ਚਲਦਾ ਹਾਂ, ਜਿਸ ਦੇ ਹੁਕਮ ਨੂੰ ਨਾ ਮੰਨ ਕੇ ਦਰਗਾਹ ਵਿਗੜ ਜਾਂਦੀ ਹੈ। ਜੇ ਮੇਰੀ ਤਸੱਲੀ ਹੋ ਗਈ ਫੇਰ ਮੈਂ ਆਪਣੇ ਦਿਲ ਦਾ ਸੌਦਾ ਭੀ ਓਥੇ ਹੀ ਕਰ ਆਉਣਾ ਹੈ ਕਿਉਂਕਿ ਮੈਨੂੰ ਹਾਲੇ ਤਕ ਕੋਈ ਖਰੀਦਦਾਰ ਨਹੀਂ ਮਿਲਿਆ ਜਿਹਦੇ ਚਰਨਾਂ ਵਿਚ ਆਪਣਾ ਸੀਸ ਭੇਟ ਕਰ ਦੇਵਾਂ। ਭਾਈ ਭਗੀਰਥ ਕਹਿਣ ਲੱਗਿਆ, "ਇਹ ਗੱਲ ਚੰਗੀ ਤਾਂ ਨਹੀਂ ਹੁੰਦੀ ਪਰ ਤੂੰ ਕਰ ਲਈ, ਇਹ ਤਾਂ ਮਾਮੂਲੀ ਗੱਲਾਂ ਹੁੰਦੀਆਂ ਨੇ। ਪਰ ਮਹਾਂਪੁਰਸ਼ਾਂ ਦਾ ਅੰਤਵਾਰਾ ਨਹੀਂ ਲਈਦਾ, ਸ਼ਰਧਾ ਧਾਰ ਕੇ ਹੀ ਘਰੋਂ ਚੱਲੇ।"

ਸੋ ਇਸ ਤਰ੍ਹਾਂ ਦੇ ਨਾਲ ਜਦ ਸੁਲਤਾਨਪੁਰ ਆਏ ਤਾਂ ਗੁਰੂ ਨਾਨਕ ਪਾਤਸ਼ਾਹ ਨੇ ਫੁਰਮਾਨ ਕੀਤਾ ਕਿ ਭਾਈ ਭਗੀਰਥ! ਸੌਂਜ ਲੈ ਆਇਆ ਹੈਂ, ਸੌਦਾ ਲੈ ਆਇਆ ਹੈਂ ਤੇ ਨਾਲ ਹੀ ਭਾਈ ਮਨਸੁਖ ਨੂੰ ਲੈ ਆਇਆ ਹੈਂ? ਮਨਸੁਖ ਨੇ ਮਨ ਵਿਚ ਧਾਰਿਆ ਸੀ ਕਿ ਗੁਰੂ ਨਾਨਕ ਪਾਤਸ਼ਾਹ ਮੈਨੂੰ ਨਾਉਂ ਲੈ ਕੇ ਬੁਲਾਉਣ ਤੇ ਮੇਰੇ ਅੰਦਰ ਦੀ ਗੱਲ ਦੱਸਣ। ਉਸੇ ਵੇਲੇ ਚਰਨਾਂ ਤੇ ਢਹਿ ਪਿਆ। ਗੁਰੂ ਨਾਨਕ ਪਾਤਸ਼ਾਹ ਨੇ ਨਾਮ ਦੀ ਦਾਤ ਦਿਤੀ। ਮੁੜ ਕੇ ਨਹੀਂ ਗਿਆ ਫੇਰ, ਤਿੰਨ ਸਾਲ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਵਿਚ ਰਿਹਾ। ਸਾਰਾ ਪਿੱਛਾ ਭੁੱਲ ਕੇ ਦਿਨ ਰਾਤ ਭਜਨ ਬੰਦਗੀ ਕਰਕੇ ਐਸੀ ਅਵਸਥਾ ਨੂੰ ਪਹੁੰਚ ਗਿਆ ਜਿਸ ਨੂੰ ਸਹਿਜ ਸਮਾਧ ਕਹਿੰਦੇ ਨੇ, ਸੁੰਨ ਮੰਡਲ ਕਹਿੰਦੇ ਨੇ-

*ਅਨਹਤ ਸੁੰਨਿ ਰਤੇ ਸੇ ਕੈਸੇ॥*
*ਜਿਸ ਤੇ ਉਪਜੇ ਤਿਸ ਹੀ ਜੈਸੇ॥* *ਪੰਨਾ - 943*

ਸੋ ਭਾਇਆ ਹੋਇਆ ਸੇਵਕ ਬਣ ਗਿਆ -

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥*
*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥* *ਪੰਨਾ - 855*

ਪੂਰੇ ਪਦ ਦੀ ਪ੍ਰਾਪਤੀ ਹੋ ਗਈ। ਹੁਣ ਗੁਰੂ ਨਾਨਕ ਪਾਤਸ਼ਾਹ ਨੂੰ ਦਰਗਾਹੋਂ ਸੰਦੇਸ਼ਾ ਆ ਗਿਆ

ਕਿ ਜਿਸ ਕੰਮ ਵਾਸਤੇ ਆਪ ਨੂੰ ਭੇਜਿਆ ਸੀ, ਦੁਨੀਆਂ ਦੇ ਵਿਚ ਬੇਅੰਤ ਭਰਮ ਦੇ, ਕਰਮਕਾਂਡ ਦੇ ਬੱਦਲ ਛਾਏ ਹੋਏ ਨੇ, ਕਿਸੇ ਜਗਿਆਸੂ ਨੂੰ ਕੋਈ ਰਸਤਾ ਨਹੀਂ ਲੱਭ ਰਿਹਾ। ਐਨੇ ਵੱਖ-ਵੱਖ ਰਸਤੇ, ਮਤ ਮਤਾਂਤਰ ਹੋ ਗਏ ਕਿ ਆਦਮੀ ਭੁੱਲ ਭੁਲਈਆਂ ਦੇ ਵਿਚ ਪੈ ਕੇ ਦੁਖੀ ਹੋ ਰਹੇ ਨੇ। ਕੋਈ ਕਿਸੇ ਦੀ ਪੂਜਾ ਕਰ ਰਿਹਾ ਹੈ, ਕੋਈ ਕਿਸੇ ਦੀ ਕਰ ਰਿਹਾ ਹੈ ਤੇ ਜੋ ਸਾਰਿਆਂ ਦਾ ਕਰਤਾ ਧਰਤਾ ਅਕਾਲ ਪੁਰਖ ਵਾਹਿਗੁਰੂ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ ਉਹਦੇ ਵਲੋਂ ਸਾਰਿਆਂ ਦਾ ਧਿਆਨ ਉਕ ਚੁੱਕਿਆ ਹੈ। ਕਿਸੇ ਨੂੰ ਨਹੀਂ ਪਤਾ ਲਗਦਾ ਕਿ ਪ੍ਰਮੇਸ਼ਰ ਕੌਣ ਹੈ, ਕਿਥੇ ਰਹਿੰਦਾ ਹੈ, ਕਿਵੇਂ ਉਸਦੀ ਪ੍ਰਾਪਤੀ ਹੁੰਦੀ ਹੈ। ਉਸ ਵੇਲੇ ਮਹਾਰਾਜ ਜੀ ਨੇ ਸਾਰਿਆਂ ਨੂੰ ਵਿਦਾ ਕਰ ਦਿਤਾ, ਆਪ ਨੇ ਵੇਈ ਨਦੀ ਦੇ ਅੰਦਰ ਚੁੱਭੀ ਮਾਰੀ। ਕੌਤਕ ਰਚਿਆ। ਉਸ ਵੇਲੇ ਭਾਈ ਮਨਸੁਖ ਦੇ ਨੈਣਾਂ ਵਿਚ ਜਲ ਹੈ, ਬਹੁਤ ਬੈਰਾਗ ਵਿਚ ਹੈ, ਬਿਰਹੋਂ ਹੈ ਕਿਉਂਕਿ ਵਿਛੋੜਾ ਬਹੁਤ ਔਖਾ ਹੋਇਆ ਕਰਦਾ ਹੈ, ਸਾਧਸੰਗਤ ਜੀ। ਜਿਸ ਦਾ ਸੱਚਾ ਪਿਆਰ ਹੁੰਦਾ ਹੈ, ਉਹਨੂੰ ਵਿਛੁੜਨਾ ਬਹੁਤ ਔਖਾ ਹੋ ਜਾਇਆ ਕਰਦਾ ਹੈ, ਜੀਅ ਨਹੀਂ ਕਰਦਾ। ਇਕ ਪਾਸੇ ਪਿਆਰ ਹੈ, ਇਕ ਪਾਸੇ ਹੁਕਮ ਹੈ। ਹੁਕਮ ਮੰਨਣ ਵਿਚ ਕਲਿਆਣ ਹੈ, ਪਿਆਰ ਨੂੰ ਆਪਣੇ ਅੰਦਰ ਹੀ ਸਮਾਅ ਜਾਣ ਵਿਚ ਮਜ਼ਬੂਰ ਹੈ ਤੇ ਹੁਕਮ ਦੇ ਅਧੀਨ ਮਹਾਰਾਜ ਜੀ ਪਾਸੋਂ ਵਿਦਾ ਹੁੰਦਾ ਹੈ ਤੇ ਨਾਲ ਹੀ ਅਰਦਾਸ ਕਰਦਾ ਹੈ; ਇਸ ਤਰ੍ਹਾਂ ਪੜ੍ਹੋ ਸਾਰੇ -

*ਧਾਰਨਾ - ਨਾ ਵਿਸਰੋ ਮਹਾਰਾਜ,*
*ਹੀਏ ਤੇ ਨਾ ਵਿਸਰੋ - 2, 4*

*ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ॥*
*ਪੰਨਾ - 824*

ਭਾਈ ਮਨਸੁਖ ਬੇਨਤੀਆਂ ਕਰਦਾ ਹੈ।

*ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ॥*
*ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ॥*
*ਅਪੁਨੀ ਬਿਧਿ ਆਪਿ ਜਨਾਵਹੁ॥*
*ਹਰਿ ਜਨ ਮੰਗਲ ਗਾਵਹੁ॥* *ਪੰਨਾ - 617*

ਤਿੰਨ ਸਾਲ ਗੁਰੂ ਨਾਨਕ ਪਾਤਸ਼ਾਹ ਦੇ ਪਾਸ ਰਹਿ ਕੇ ਆਪਣੇ ਕਾਰਜ ਦੇ ਵਿਚ ਫੇਰ ਜਾ ਲਗਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਭਾਈ ਮਨਸੁਖ! ਜੋ ਸਿੱਖ ਗੁਰੂ ਦੇ ਨਾਲ ਜੁੜ ਗਿਆ, ਗੁਰੂ ਉਸ ਤੋਂ ਕਦੇ ਵਿਛੜਿਆ ਨਹੀਂ ਕਰਦਾ, ਹਰ ਵਕਤ ਉਸਦੀ ਸੰਭਾਲ ਕਰਦਾ ਹੈ।

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥*
*ਸੇਵਕ ਕਉ ਗੁਰੁ ਸਦਾ ਦਇਆਲ॥* *ਪੰਨਾ - 286*

ਉਹ ਦਿਆਲ ਰਹਿੰਦਾ ਹੈ। ਤੂੰ ਬੰਦਗੀ ਕਰੀਂ, ਜਿਸ ਥਾਂ ਜਾਏਂਗਾ, ਉਨ੍ਹਾਂ ਨੂੰ ਵੀ ਬੰਦਗੀ ਕਰਨ ਲਾਈਂ ਕਿਉਂਕਿ ਬੰਦਗੀ ਕਰਨ ਵਾਲੇ ਪੁਰਸ਼ ਜੇ ਇਕ ਥਾਂ ਤੇ ਬੈਠੇ ਰਹਿਣ ਤਾਂ ਓਹਨਾਂ ਲਈ ਵਾਤਾਵਰਣ ਤਾਂ ਸ਼ੁੱਧ ਹੋ ਜਾਇਆ ਕਰਦਾ ਹੈ ਪਰ ਜੇ ਦੂਰ-ਦਰਾਜ਼ ਚਲੇ ਜਾਣ ਤਾਂ ਜਿਥੇ ਜਾਣਗੇ ਓਥੇ ਹੀ ਸੰਗਤਾਂ ਬਣਾ ਲਿਆ ਕਰਦੇ ਨੇ।

ਗੁਰੂ ਨਾਨਕ ਪਾਤਸ਼ਾਹ ਇਕ ਨਗਰ ਵਿਚ ਗਏ। ਨਗਰ ਵਾਲਿਆਂ ਨੇ ਬੈਠਣ ਨਾ ਦਿਤਾ ਤੇ ਕੋਈ ਥਾਂ ਨਾ ਦਿਤੀ, ਜਲ ਪਾਣੀ ਵੀ ਨਾ ਦਿਤਾ ਤੇ ਇਥੋਂ ਤਕ ਕਿਹਾ ਕਿ ਤੁਸੀਂ ਇਥੇ ਠਹਿਰ ਨਹੀਂ ਸਕਦੇ, ਦਰਖਤਾਂ ਥੱਲੇ ਵੀ ਨਹੀਂ ਪੈ ਸਕਦੇ, ਛੇਤੀਂ ਚਲੇ ਜਾਓ ਏਥੋਂ। ਗੁਰੂ ਨਾਨਕ ਪਾਤਸ਼ਾਹ ਨੇ ਉਨ੍ਹਾਂ ਨੂੰ ਬਚਨ ਕੀਤਾ ਕਿ ਚੰਗਾ ਭਾਈ! ਤੁਸੀਂ ਵਸਦੇ ਰਹੋ ਤੇ ਅੱਗੇ ਚਲੇ ਗਏ। ਅੱਗੇ ਗਏ ਇਕ ਨਗਰ ਵਿਚ, ਤਾਂ ਉਥੇ ਬੜੀ ਸੇਵਾ ਹੋ ਰਹੀ ਹੈ। ਇਕ ਤੋਂ ਇਕ ਵਧ ਕੇ ਸੇਵਾ ਕਰਦੇ ਨੇ, ਬੰਦਗੀ ਕਰਦੇ ਨੇ, ਨਾਮ

ਜਪਦੇ ਨੇ। ਆਪ ਦੀ ਬਹੁਤ ਸੇਵਾ ਕੀਤੀ। ਕੀਰਤਨ ਸਰਵਣ ਕੀਤਾ ਅਤੇ ਆਪ ਦੇ ਪ੍ਰਵਚਨ ਬਹੁਤ ਧਿਆਨ ਨਾਲ ਇਕਾਗਰ ਚਿੱਤ ਹੋ ਕੇ ਸੁਣਦੇ ਰਹੇ। ਜਦੋਂ ਆਪ ਚੱਲਣ ਲੱਗੇ ਤਾਂ ਅਸੀਸ ਦਿਤੀ ਕਿ ਤੁਸੀਂ ਭਾਈ ਉਜੜ ਜਾਓ। ਮਰਦਾਨਾ ਹੈਰਾਨ ਹੋ ਗਿਆ ਤੇ ਕਹਿਣ ਲੱਗਾ, "ਪਾਤਸ਼ਾਹ! ਮੇਰੀ ਸਮਝ ਤੋਂ ਬਾਹਰ ਦੀ ਗੱਲ ਹੋ ਗਈ। ਜਿਨ੍ਹਾਂ ਨੇ ਆਪ ਨੂੰ ਬੈਠਣ ਨਹੀਂ ਦਿਤਾ, ਉਨ੍ਹਾਂ ਨੂੰ ਆਪ ਜੀ ਨੇ ਅਸੀਸ ਦਿਤੀ ਕਿ ਵਸਦੇ ਰਹੋ ਤੇ ਜਿਨ੍ਹਾਂ ਨੇ ਤਨ ਮਨ ਧਨ ਨਾਲ ਸੇਵਾ ਕੀਤੀ, ਉਨ੍ਹਾਂ ਨੂੰ ਆਪ ਨੇ ਇਹ ਕਹਿ ਦਿਤਾ ਕਿ ਇਥੋਂ ਉਜੜ ਜਾਓ।" ਗੁਰੂ ਨਾਨਕ ਪਾਤਸ਼ਾਹ ਨੇ ਕਿਹਾ, "ਮਰਦਾਨਿਆ! ਅਸੀਂ ਕਿਹਾ ਸੀ ਵਸਦੇ ਰਹੋ ਕਿਉਂਕਿ ਉਹ ਬਦਬੂ ਵਾਲੇ ਜੀਵਨ ਸਨ, ਬਹੁਤ ਬੁਰੇ ਜੀਵਨ ਸਨ, ਪ੍ਰਮੇਸ਼ਰ ਤੋਂ ਭੁੱਲੇ ਹੋਏ, ਨਾਸਤਿਕ, ਸਾਕਤ, ਬੇਮੁਖ, ਮਨਮੁਖ, ਦੁਨੀਆਂ ਭਰ ਦੀਆਂ ਬੁਰਿਆਈਆਂ ਉਨ੍ਹਾਂ ਵਿਚ ਸਮਾਈਆਂ ਹੋਈਆਂ ਨੇ। ਉਹ ਇਸ ਤਰ੍ਹਾਂ ਸਮਝ ਲਓ ਜਿਵੇਂ ਛੂਤ ਦੀ ਬਿਮਾਰੀ ਨੂੰ ਅਸੀਂ ਇਕ ਥਾਂ ਬੰਦ ਕਰ ਦੇਈਏ। ਉਹ ਛੂਤ ਦੀ ਬਿਮਾਰੀ ਸੀ, ਜਿਥੇ ਉਨ੍ਹਾਂ ਨੇ ਜਾਣਾ ਸੀ, ਓਥੇ ਨਾਸਤਿਕਤਾ ਫੈਲਾਉਣੀ ਸੀ, ਬਦਅਮਨੀ ਫੈਲਾਉਣੀ ਸੀ, ਬੇ-ਮਰਿਆਦਾ ਫੈਲਾਉਣੀ ਸੀ ਤੇ ਅਸੀਂ ਇਸ ਕਰਕੇ ਕਿਹਾ ਸੀ ਕਿ ਤੁਸੀਂ ਇਥੇ ਹੀ ਸੀਮਤ ਰਹੋ, ਇਥੇ ਹੀ ਬੰਦ ਰਹੋ। ਮਰਦਾਨਿਆ! ਜਦੋਂ ਆਪਾਂ ਹੁਣ ਤੁਰੇ ਹਾਂ, ਇਨ੍ਹਾਂ ਸਾਰੇ ਬੰਦਿਆਂ ਦੇ ਵਿਚ ਪਿਆਰ ਹੈ, ਤਾਕਤਾਂ ਹਨ। ਜਿਥੇ ਵੀ ਇਹ ਜਾਣਗੇ ਓਥੇ ਆਪਣੀਆਂ ਸੰਗਤਾਂ ਬਣਾ ਲੈਣਗੇ। ਇਥੋਂ ਦਾ ਹਰ ਬੰਦਾ ਜਿਥੇ ਵੀ ਜਾਏਗਾ, ਆਪਣਾ ਆਲਾ ਦੁਆਲਾ ਪ੍ਰੇਮ ਵਾਲਾ ਕਾਇਮ ਕਰ ਲਏਗਾ, ਸੱਚ ਦਾ ਢੰਡੋਰਾ ਦਏਗਾ, ਸੱਚ ਦੀ ਸੋਝੀ ਦਏਗਾ। ਮਰਦਾਨਿਆ! ਐਸੇ ਬੰਦਿਆਂ ਦਾ ਇਕ ਥਾਂ ਰਹਿਣਾ ਠੀਕ ਨਹੀਂ ਹੁੰਦਾ ਤੇ ਇਹ ਦੂਰ ਦਰਾਜ਼ ਤਕ ਫੈਲ ਜਾਣੇ ਚਾਹੀਦੇ ਹਨ। ਇਸ ਕਰਕੇ ਅਸੀਂ ਇਨ੍ਹਾਂ ਨੂੰ ਇਹ ਜੋ 'ਉਜੜ ਜਾਓ' ਕਿਹਾ ਸੀ, ਇਹ ਇਕ ਵਰ ਦਿਤਾ ਹੈ। ਸੋ ਇਸ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਜੀ ਕਹਿਣ ਲੱਗੇ, "ਭਾਈ ਮਨਸੁਖ! ਜਿਥੇ ਤੂੰ ਜਾਵੇਂ, ਉਥੇ ਸੰਗਤਾਂ ਤਿਆਰ ਕਰੀਂ। ਆਪ ਬੰਦਗੀ ਕਰੀਂ, ਗੁਰੂ ਘਰ ਦੀ ਰਹੁ-ਰੀਤ ਮਰਿਆਦਾ ਜੋ ਵੀ ਹੈ ਉਹਨੂੰ ਪ੍ਰਚਲਤ ਕਰੀਂ ਤੇ ਭੁਲੇ ਭਟਕਿਆਂ ਨੂੰ ਪ੍ਰਮੇਸ਼ਰ ਦਾ ਗਿਆਨ ਕਰਾਈਂ।" ਸੋ ਇਸ ਤਰ੍ਹਾਂ ਦੇ ਨਾਲ ਭਾਈ ਮਨਸੁਖ ਜਾ ਕੇ ਆਪਣੇ ਕਾਰੋਬਾਰ ਵਿਚ ਰੁਝ ਗਿਆ। ਬਹੁਤ ਸਮਾਂ ਲੰਘ ਗਿਆ। ਗੁਰੂ ਮਹਾਰਾਜ ਜੀ ਪਹਿਲੀ ਉਦਾਸੀ ਤੋਂ ਬਾਅਦ ਵਾਪਸ ਆ ਗਏ। ਕਿੰਨੇ ਹੀ ਸਾਲ ਲੰਘ ਗਏ ਤੇ ਉਸ ਤੋਂ ਬਾਅਦ ਇਕ ਦਿਨ ਆਪ ਸਹਿਜ ਸੁਭਾਅ ਬਿਰਾਜੇ ਹੋਏ ਨੇ। ਦੁਨੀਆਂ ਨੂੰ ਭੁਲੇਖਾ ਹੁੰਦਾ ਹੈ ਕਿ ਸੰਤ ਸੁੱਤੇ ਪਏ ਨੇ। ਜੋ ਪੂਰਨ ਮਹਾਤਮਾ ਨੇ, ਉਹ ਸੌਂਦੇ ਨਹੀਂ ਕਦੇ ਵੀ।

ਇਕ ਵਾਰੀ ਮਹਾਰਾਜ ਜੀ (ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ) ਪਾਸ ਬਚਨ ਚੱਲਿਆ। ਮਹਾਰਾਜ ਜੀ ਨੇ ਕੁਦਰਤੀ ਫੁਰਮਾਨ ਕਰ ਦਿਤਾ ਕਿ ਭਾਈ! ਅਸੀਂ ਰਾਤ ਨੂੰ ਸੌਂਦੇ ਨਹੀਂ ਹਾਂ। ਤੇ ਮੈਂ ਕਹਿ ਦਿਤਾ ਕਿ ਮਹਾਰਾਜ! ਤੁਸੀਂ ਮੰਜੇ ਤੇ ਬੈਠੇ ਹੁੰਦੇ ਓਂ। ਮਹਾਰਾਜ ਜੀ ਨੇ ਕਿਹਾ ਕਿ ਮੰਜੇ ਤੇ ਸਾਡਾ ਸਰੀਰ ਹੁੰਦਾ ਹੈ ਪਰ ਅਸੀਂ ਨਹੀਂ ਹੁੰਦੇ। ਮੈਂ ਪੁਛਿਆ ਕਿ ਮਹਾਰਾਜ ਜੀ! ਤੁਸੀਂ ਕਿਥੇ ਹੁੰਦੇ ਓਂ? ਆਪ ਨੇ ਕਿਹਾ ਕਿ ਅਸੀਂ ਦੂਰ ਦਰਾਜ਼ ਜਿਥੇ ਕੋਈ ਯਾਦ ਕਰਦਾ ਹੈ, ਕਿਸੇ ਨੂੰ ਅਸੀਂ ਸੁਪਨੇ ਵਿਚ ਦਰਸ਼ਨ ਦਿੰਦੇ ਹਾਂ, ਕਿਸੇ ਦੀ ਅਸੀਂ ਜਾ ਕੇ ਕਾਰਜ ਵਿਚ ਸਹਾਇਤਾ ਕਰਦੇ ਹਾਂ। ਜਿਹੋ ਜਿਹੀ ਕਿਸੇ ਦੀ ਭਾਵਨਾ ਹੁੰਦੀ ਹੈ ਉਸ ਤਰ੍ਹਾਂ ਹੋ ਜਾਇਆ ਕਰਦਾ ਹੈ। ਸਾਨੂੰ ਜਾਗਦਿਆਂ ਨਾਲੋਂ, ਜਦੋਂ ਅਸੀਂ ਆਰਾਮ ਕਰਕੇ ਸਰੀਰ ਵਿਚੋਂ ਨਿਕਲਦੇ ਹਾਂ, ਉਸ ਵੇਲੇ ਬਹੁਤਾ ਕੰਮ ਹੁੰਦਾ ਹੈ। ਤੀਸਰਾ ਸਵਾਲ ਮੈਂ ਫੇਰ ਕਰ ਦਿਤਾ। ਮੈਂ ਕਿਹਾ, "ਮਹਾਰਾਜ ਜੀ! ਫੇਰ ਤੁਸੀਂ ਸਰੀਰ ਦੇ ਵਿਚ ਆਉਂਦੇ ਕਿਵੇਂ ਹੋ ਜਦ ਤੁਸੀਂ ਚਲੇ ਗਏ?" ਤਾਂ ਉਨ੍ਹਾਂ ਨੇ ਬੜੇ ਭੇਤ ਦੀ ਗੱਲ ਦੱਸੀ। ਕਹਿਣ ਲੱਗੇ, "ਇਕ ਸਿਲਵਰ ਕਾਡ (**cord**) ਹੁੰਦੀ ਹੈ, ਇਕ ਤਾਰ ਹੁੰਦੀ ਹੈ ਰੋਸ਼ਨੀ ਦੀ। ਉਹ ਰੋਸ਼ਨੀ ਦੀ ਤਾਰ ਦੇ ਨਾਲ ਸਰੀਰ ਦਾ ਕੁਨੈਕਸ਼ਨ ਜੁੜਿਆ ਰਹਿੰਦਾ ਹੈ, ਇਸ ਕਰਕੇ ਸੰਤਾਂ ਮਹਾਂਪੁਰਸ਼ਾਂ ਨੂੰ ਕਦੇ ਆਵਾਜ਼ ਮਾਰ ਕੇ ਜਗਾਉਣਾ ਨਹੀਂ ਚਾਹੀਦਾ। ਹੌਲੀ ਹੌਲੀ ਕੋਈ ਚੀਜ਼ ਦਾ ਐਸਾ ਇੰਤਜ਼ਾਮ ਹੋਵੇ ਜਿਸ ਦੇ ਨਾਲ ਆਹਿਸਤਾ ਆਹਿਸਤਾ ਉਹ ਜਾਗ ਪੈਣ, ਸਰੀਰ ਵਿਚ ਆ ਜਾਣ। ਜੇ ਉਹ ਸਿਲਵਰ ਕਾਡ (**cord**) ਟੁੱਟ ਜਾਵੇ ਤਾਂ ਫੇਰ ਇਹ ਬਾਹਰ ਰਹਿ ਜਾਇਆ ਕਰਦੇ ਨੇ।"

ਸੋ ਗੁਰੂ ਨਾਨਕ ਪਾਤਸ਼ਾਹ ਮਹਾਰਾਜ ਕੇਵਲ ਦੇਖਣ ਵਾਸਤੇ ਬਿਰਾਜਮਾਨ ਨੇ ਤੇ ਉਸ ਵੇਲੇ ਮਾਤਾ

ਤ੍ਰਿਪਤਾ ਜੀ ਨੇ ਦਾਸੀ ਨੂੰ ਕਿਹਾ ਕਿ ਤੁਲਸਾਂ! ਜਾਹ, ਮੈਂ ਪਰਸ਼ਾਦਾ ਲਾਹ ਲਿਆ ਹੈ, ਨਾਨਕ ਜੀ ਨੂੰ ਬੁਲਾ ਕੇ ਲਿਆ, ਔਹ ਸਾਮ੍ਹਣੇ ਚਾਰਪਾਈ ਤੇ ਬਿਰਾਜੇ ਹੋਏ ਨੇ। ਸੋ ਉਹ ਉਥੇ ਚਲੀ ਗਈ, ਜਦ ਜਾ ਕੇ ਦੇਖਿਆ ਤਾਂ ਹੌਂਸਲਾ ਨਾ ਪਿਆ। ਗੁਰੂ ਨਾਨਕ ਜੀ ਦੇ ਦਰਸ਼ਨ ਕੀਤੇ। ਜਿਸ ਨੇ ਵੀ ਗੁਰੂ ਨਾਨਕ ਦੇ ਦਰਸ਼ਨ ਕੀਤੇ ਨੇ, ਆਪਣੇ ਆਪ ਹੀ ਉਹਨੂੰ ਗਿਆਨ ਹੋ ਜਾਂਦਾ ਸੀ ਕਿਉਂਕਿ ਪ੍ਰਭਾਵ ਹੀ ਐਨਾ ਸੀ। ਆਪ ਅਕਾਲ ਪੁਰਖ, ਗੁਰੂ ਰੂਪ ਧਾਰ ਕੇ ਗੁਰੂ ਨਾਨਕ ਰੂਪ ਵਿਚ ਪ੍ਰਗਟ ਹੋਏ ਹੋਏ ਸਨ। ਸੋ ਉਹ ਇਹ ਗੱਲ ਸਮਝ ਗਈ, ਉਸ ਨੇ ਚਰਨ ਦੇ ਅੰਗੂਠੇ ਨਾਲ ਆਪਣਾ ਮਸਤਕ ਲਾ ਦਿਤਾ ਕਿ ਇਸ ਤਰ੍ਹਾਂ ਦੀ ਛੋਹ ਨਾਲ ਜਾਗ ਪੈਣ। ਮਸਤਕ ਲਾਉਣ ਦੀ ਦੇਰ ਸੀ, ਸਾਧ ਸੰਗਤਿ ਜੀ, ਉਸੇ ਵੇਲੇ ਬੱਜਰ ਕਪਾਟ ਤੜੱਕ ਦੇ ਕੇ ਖੁਲ੍ਹ ਗਏ। ਖੁਲ੍ਹਦੇ ਸਾਰ ਉਹਨੂੰ ਅਗਮ ਨਿਗਮ ਦੀ ਸੋਝੀ ਹੋ ਗਈ। ਕੀ ਦੇਖਦੀ ਹੈ ਗੁਰੂ ਨਾਨਕ ਪਾਤਸ਼ਾਹ ਸਰੀਰ ਵਿਚ ਨਹੀਂ ਹਨ, ਕਿਤੇ ਗਏ ਹੋਏ ਹਨ। ਗਏ ਕਿਥੇ ਨੇ – ਭਾਈ ਮਨਸੁਖ ਜਹਾਜ਼ ਲਈ ਜਾ ਰਹੇ ਹਨ, ਮਾਲ ਭਰਿਆ ਹੋਇਆ ਹੈ ਤੇ ਲੰਕਾ ਦੇ ਸਮੁੰਦਰਾਂ ਵਿਚ ਜਹਾਜ਼ ਜਾ ਰਿਹਾ ਹੈ। ਸੰਗਲਾਦੀਪ ਦੇ ਨੇੜੇ ਪਹੁੰਚੇ ਹੀ ਸਨ ਕਿ ਅਜਿਹਾ ਜਵਾਰਭਾਟਾ ਆ ਗਿਆ, ਅਜਿਹੀਆਂ ਛੱਲਾਂ ਉਠਣੀਆਂ ਸ਼ੁਰੂ ਹੋ ਗਈਆਂ ਕਿ ਪੈਰ ਪੈਰ ਜਹਾਜ਼ ਬਰੇਤੇ ਵਲ ਨੂੰ ਵਧਦਾ ਜਾਂਦਾ ਹੈ ਤੇ ਮਲਾਹ ਜ਼ੋਰ ਲਾ ਰਹੇ ਨੇ ਪਰ ਕੁਛ ਨਹੀਂ ਬਣਦਾ। ਉਸ ਵੇਲੇ ਮਲਾਹਾਂ ਨੇ ਕਿਹਾ ਕਿ ਸ਼ਾਹ ਜੀ! ਗੁਰੂ ਪੀਰ ਦਾ ਧਿਆਨ ਧਰੋ, ਇਸ ਵੇਲੇ ਕੋਈ ਵੀ ਨਹੀਂ ਸਾਨੂੰ ਬਚਾ ਸਕਦਾ। ਜੇ ਬਰੇਤੇ ਦੇ ਵਿਚ ਜਹਾਜ਼ ਚੜ੍ਹ ਗਿਆ, ਮਹੀਨਿਆਂ ਬੱਧੀ ਸਾਨੂੰ ਇਨ੍ਹਾਂ ਜੰਗਲਾਂ ਵਿਚ ਭੁੱਖੇ ਤਿਹਾਏ ਬੈਠਣਾ ਪਏਗਾ। ਉਸੇ ਵੇਲੇ ਭਾਈ ਮਨਸੁਖ ਨੇਤਰ ਬੰਦ ਕਰਦਾ ਹੈ, ਗੁਰੂ ਨਾਨਕ ਦੇ ਚਰਨਾਂ ਵਿਚ ਤਾਂ ਹਰ ਵਕਤ ਹੀ ਰਹਿੰਦਾ ਸੀ, ਉਸ ਵੇਲੇ ਸਾਵਧਾਨ ਹੋ ਕੇ ਗੁਰੂ ਦੇ ਪਾਸ ਇਸ ਤਰ੍ਹਾਂ ਅਰਦਾਸ ਕਰਦਾ ਹੈ –

***ਧਾਰਨਾ – ਬੇੜੇ ਡੁਬਦੇ ਨੂੰ ਪਾਰ ਲੰਘਾ ਦੇ,***<br>
***ਪੈਜ ਰੱਖੀਂ ਮੇਰੀ ਮਾਲਕਾ – 2, 2***<br>
***ਪੈਜ ਰੱਖੀਂ ਜੀ ਮੇਰੀ ਮਾਲਕਾ – 2, 2***<br>
***ਬੇੜੇ ਡੁਬਦੇ ਨੂੰ ਪਾਰ ਲੰਘਾ ਦੇ,...........2***

***ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ।।***<br>
***ਪ੍ਰਭ ਜੀਉ ਖਸਮਾਨਾ ਕਰਿ ਪਿਆਰੇ॥***<br>
***ਬੁਰੇ ਭਲੇ ਹਮ ਥਾਰੇ॥***<br>
***ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ॥***<br>
***ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥ ਪੰਨਾ – 631***

ਪ੍ਰਗਟ ਹੋ ਕੇ ਮਹਾਰਾਜ ਜੀ ਨੇ ਬੇੜੇ ਨੂੰ ਬੰਨੇ ਲਾ ਦਿਤਾ। ਜੋ ਉਥੱਲ-ਪੁਥੱਲ ਸਮੁੰਦਰ ’ਚ ਹੋ ਰਹੀ ਸੀ, ਸ਼ਾਂਤ ਹੋ ਗਈ, ਬੇੜਾ ਟਿਕ ਗਿਆ, ਸਮੁੰਦਰ ਟਿਕ ਗਿਆ ਤੇ ਆਪਣੇ ਚਾਲੇ ਸੰਗਲਾਦੀਪ ਨੂੰ ਚੱਲ ਪਿਆ। ਐਧਰ ਇਹ ਕਾਫੀ ਦੇਰ ਖੜ੍ਹੀ ਕੌਤਕ ਦੇਖਦੀ ਰਹੀ। ਅਵਾਜ਼ ਆਈ, “ਤੁਲਸਾਂ! ਜਗਾਇਆ ਨਹੀਂ ਨਾਨਕ ਜੀ ਨੂੰ?”

“ਜੀ ਮੈਂ ਕਿਸ ਤਰ੍ਹਾਂ ਜਗਾਵਾਂ?”

“ਕਿਉਂ?”

“ਉਹ ਤਾਂ ਸਮੁੰਦਰ ਦੇ ਅੰਦਰ ਗੁਰਸਿੱਖ ਦਾ, ਜਿਸ ਦਾ ਨਾਉਂ ਮਨਸੁਖ ਹੈ, ਉਸ ਦਾ ਬੇੜਾ ਪਾਰ ਲੰਘਾ ਰਹੇ ਹਨ, ਉਸ ਦਾ ਜਹਾਜ਼ ਡੁੱਬ ਰਿਹਾ ਸੀ। ਮੈਂ ਕਿਸ ਤਰ੍ਹਾਂ ਨਾਨਕ ਜੀ ਨੂੰ ਜਗਾਉਂਦੀ?”

ਮਾਤਾ ਤ੍ਰਿਪਤਾ ਆਪ ਆ ਗਈ, ਜਾ ਕੇ ਅਵਾਜ਼ ਦਿਤੀ, “ਬੇਟਾ ਨਾਨਕ! ਹੁਣ ਤਾਂ ਘਰ ਦੇ ਜਿਹੜੇ ਦਾਸ

ਦਾਸੀਆਂ ਨੇ ਉਹ ਵੀ ਮਖੌਲ ਕਰਨ ਲਗ ਪਏ ਹਨ, ਪਹਿਲਾਂ ਤਾਂ ਭਾਈਚਾਰਾ ਹੀ ਕਰਦਾ ਸੀ।"

ਆਪ ਨੇ ਕਿਹਾ, "ਮਾਤਾ! ਕੀ ਮਖੌਲ ਕਰਿਆ ਤੁਹਾਨੂੰ ਕਿਸੇ ਨੇ?"

ਕਹਿਣ ਲੱਗੀ, "ਤੁਲਸਾਂ ਦਾਸੀ ਨੇ ਇਹ ਗੱਲ ਕਹੀ ਹੈ।"

ਆਪ ਨੇ ਕਿਹਾ, "ਲੈ ਇਹ ਤਾਂ ਮਸਤਾਨੀ ਹੈ।" ਬੇਬੇ ਨਾਨਕੀ ਜੀ ਜੋ ਗੁਰੂ ਮਹਾਰਾਜ ਜੀ ਦੇ ਵੱਡੇ ਪੂਜਨੀਕ ਭੈਣ ਸਨ, ਨੇ ਹੱਥ ਬੰਨ੍ਹ ਲਏ, "ਵੀਰ ਜੀ! ਹੋਰ ਕਰੜਾ ਬਚਨ ਨਾ ਕਰਨਾਂ, ਵਿਚਾਰੀ ਗਰੀਬਣੀ ਹੈ।"

ਆਪ ਨੇ ਕਿਹਾ, "ਬੇਬੇ ਜੀ! ਇਹ ਕਮਲੀ ਨਹੀਂ ਹੋਵੇਗੀ, ਅਜਰ ਨੂੰ ਜਰ ਜਾਏਗੀ ਕਿਉਂਕਿ ਇਸਨੂੰ ਤ੍ਰਿਭਵਣ ਦਾ ਗਿਆਨ ਹੋ ਗਿਆ, ਇਸ ਦੇ ਬਜਰ ਕਪਾਟ ਖੁਲ੍ਹ ਚੁੱਕੇ ਹਨ। ਠੀਕ ਹੈ, ਅਸੀਂ ਸਿੱਖ ਦਾ ਬੇੜਾ ਲੰਘਾ ਰਹੇ ਸੀ ਪਰ ਇਹ ਗੱਲ ਪ੍ਰਗਟ ਨਹੀਂ ਸੀ ਕਰਨੀ ਚਾਹੀਦੀ।"

ਸੋ ਇਸ ਤਰ੍ਹਾਂ ਦੇ ਨਾਲ ਭਾਈ ਮਨਸੁਖ ਜੀ ਨੇ ਆਪਣਾ ਜਹਾਜ਼ ਕੰਢੇ ਜਾ ਲਾਇਆ। ਸਾਮਾਨ ਬੰਦਰਗਾਹ ਤੇ ਉਤਾਰ ਕੇ ਸ਼ਹਿਰ ਵਿਚ ਜਾ ਕੇ ਸੋਹਣੀ ਥਾਂ ਦੇ ਉਤੇ ਜਿਥੇ ਮਾਰਕੀਟ ਸੀ, ਉਥੇ ਆਪਣੇ ਜਹਾਜ਼ ਦਾ ਸਮਾਨ ਸੁਰਖਸ਼ਤ ਥਾਂ ਤੇ ਰੱਖ ਲਿਆ ਤੇ ਇਸ ਤਰ੍ਹਾਂ ਦੇ ਨਾਲ ਸਮਾਨ ਵਿਕਣਾ ਸ਼ੁਰੂ ਹੋ ਗਿਆ। ਆਪ ਨੇ ਇਕ ਨਵੇਕਲੇ ਥਾਂ ਡੇਰਾ ਕਰਕੇ ਗੁਰਸਿੱਖੀ ਦੀ ਮਰਿਆਦਾ ਮੁਤਾਬਿਕ ਅੰਮ੍ਰਿਤ ਵੇਲੇ ਜਾਗਣਾ, ਪਹਿਰ ਰਾਤ ਰਹਿੰਦੀ ਇਸ਼ਨਾਨ ਕਰਨਾ, ਚੌਂਕੜਾ ਮਾਰ ਕੇ ਬੈਠ ਜਾਣਾ, ਢਾਈ ਘੰਟੇ ਪ੍ਰਭੂ ਦਾ ਸਿਮਰਨ ਕਰਨਾ। ਉਸ ਤੋਂ ਬਾਅਦ ਜੋ ਬਾਣੀ ਇਕੱਠੀ ਕਰਕੇ ਲੈ ਗਏ ਸੀ, ਉਹ ਸਾਰੀ ਬਾਣੀ ਗਾ ਕੇ ਪੜ੍ਹਨੀ ਜਾਂ ਵੈਸੇ ਪੜ੍ਹਨੀ। ਉਸ ਤੋਂ ਬਾਅਦ ਕੋਈ ਕਥਾ ਹੋਣੀ। ਓਧਰਲੇ ਲੋਕਾਂ ਨੇ ਆ ਕੇ ਬੈਠ ਜਾਣਾ ਤੇ ਉਨ੍ਹਾਂ ਦੀ ਬੋਲੀ ਦੇ ਅੰਦਰ ਭਾਈ ਮਨਸੁਖ ਨੇ ਗੁਰੂ ਨਾਨਕ ਸਿਧਾਂਤ ਨੂੰ ਸਮਝਾਉਣਾ। ਇਸ ਤਰ੍ਹਾਂ ਉਸ ਤੋਂ ਬਾਅਦ ਪ੍ਰਸ਼ਾਦ ਵਰਤਾਉਣਾ। ਦੇਗ ਵਰਤਾਉਣ ਤੋਂ ਬਾਅਦ ਫੇਰ ਆਪਣਾ ਕੰਮ ਕਾਰ ਸ਼ੁਰੂ ਕਰਨਾ ਤੇ ਸ਼ਾਮ ਦੇ ਮੌਕੇ ਫੇਰ ਉਸੇ ਤਰ੍ਹਾਂ ਹਰੀ ਜਸ ਕਰਨਾ, ਆਰਤੀ ਪੜ੍ਹਨੀ, ਕੀਰਤਨ ਸੋਹਿਲਾ ਪੜ੍ਹ ਕੇ ਫੇਰ ਬਿਰਾਜਣਾ। ਇਸ ਤਰ੍ਹਾਂ ਰੋਜ਼ ਦਾ ਨਿਤਨੇਮ ਸੀ ਕਿਉਂਕਿ ਅੰਮ੍ਰਿਤ ਵੇਲੇ ਨੂੰ ਗੁਰੂ ਮਹਾਰਾਜ ਨੇ ਰੂਹਾਨੀ ਸਫਰ ਵਾਸਤੇ ਬਹੁਤ ਸ੍ਰੇਸ਼ਟ ਅਤੇ ਮਦਦਗਾਰ ਗਿਣਿਆ ਹੈ –

***ਧਾਰਨਾ – ਅੰਮ੍ਰਿਤ ਵੇਲੇ ਓ, ਸੁਣੀ ਤੈਂ ਪੁਕਾਰ – 2, 2***
***ਭਾਗਾਂ ਵਾਲਿਆਂ ਨੂੰ ਅੰਮ੍ਰਿਤ ਮਿਲਦੈ – 2, 2***
***ਅੰਮ੍ਰਿਤ ਵੇਲੇ ਓ,,.................2***

ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦੀ ਉਠਣਾ, ਇਸ਼ਨਾਨ ਕਰਨਾ ਤੇ ਪ੍ਰਭੂ ਦੀ ਯਾਦ 'ਚ ਬੈਠਣਾ। ਜਿਵੇਂ ਸਾਵਣ ਦੇ ਮਹੀਨੇ ਪਪੀਹਾ ਬੋਲਿਆ ਕਰਦਾ ਹੈ, ਸ੍ਵਾਂਤੀ ਬੂੰਦ ਦੀ ਉਡੀਕ ਵਿਚ ਹੁੰਦਾ ਹੈ, ਜੇ ਸਾਵਣ ਵਿਚ ਸ੍ਵਾਂਤੀ ਬੂੰਦ ਮਿਲ ਜਾਵੇ ਫੇਰ ਤਾਂ ਪਿਆਸ ਬੁਝ ਜਾਂਦੀ ਹੈ, ਜੇ ਨਾ ਮਿਲੇ ਤਾਂ ਉਹਦਾ ਦਰਦ ਓਹੀ ਜਾਣਦੈ। ਸੋ ਮਹਾਰਾਜ ਜੀ ਕਹਿੰਦੇ ਨੇ ਕਿ ਇਸੇ ਤਰ੍ਹਾਂ ਜਿਹੜਾ ਜਗਿਆਸੂ ਹੈ ਉਹ ਪਪੀਹੇ ਵਾਂਗੂੰ ਅੰਮ੍ਰਿਤ ਵੇਲੇ ਵਾਹਿਗੁਰੂ ਕੋਲ ਪੁਕਾਰ ਕਰਦਾ ਹੈ, ਉਸ ਦੇ ਨਾਮ ਦੀ ਸ੍ਵਾਂਤੀ ਬੂੰਦ ਮੰਗਦਾ ਹੈ। ਭਾਗਾਂ ਵਾਲੇ ਨੇ ਜਿਨ੍ਹਾਂ ਨੂੰ ਨਾਮ ਅੰਮ੍ਰਿਤ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ।

***ਬਾਬੀਹਾ ਅੰਮ੍ਰਿਤ ਵੇਲੈ ਬੋਲਿਆ.........॥ ਪੰਨਾ – 1285***

ਜਦ ਬੋਲਿਆ ਤਾਂ ਅੱਗੇ ਸੁੰਨ ਮਸੁੰਨ ਤਾਂ ਨਹੀਂ ਹੈ; ਮਹਾਰਾਜ ਜੀ ਕਹਿੰਦੇ ਨੇ –

***.........ਤਾਂ ਦਰਿ ਸੁਣੀ ਪੁਕਾਰ॥ ਪੰਨਾ – 1285***

ਪੁਕਾਰ ਸੁਣੀ ਗਈ ਉਸ ਵੇਲੇ –

***ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥ ਪੰਨਾ – 1285***

ਹੁਕਮ ਹੋ ਗਿਆ ਕਿ ਜਾਓ, ਬਾਰਸ਼ ਦੀ ਝੜੀ ਲਾ ਦਿਓ। ਇਸੇ ਤਰ੍ਹਾਂ ਜਦੋਂ ਪਪੀਹੇ ਵੱਤ ਕੂਕਦੇ ਜਗਿਆਸੂ

ਦੀ ਪੁਕਾਰ ਸੁਣੀ ਜਾਂਦੀ ਹੈ ਤਾਂ ਨਾਮ ਅੰਮ੍ਰਿਤ ਦੀ ਝੜੀ ਲਗ ਜਾਂਦੀ ਹੈ।

*ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥* *ਪੰਨਾ - 102*

ਅੰਮ੍ਰਿਤ ਦੀ ਧਾਰ ਝਿਮ ਝਿਮ ਬਰਸਣੀ ਸ਼ੁਰੂ ਹੋ ਜਾਂਦੀ ਹੈ।

*ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ॥*
*ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ॥* *ਪੰਨਾ - 1285*

ਸੋ ਇਸ ਤਰ੍ਹਾਂ ਦੇ ਨਾਲ ਅੰਮ੍ਰਿਤ ਵੇਲੇ ਜਾਗਦਾ ਹੈ, ਆਪ ਨਾਮ ਜਪਦਾ ਹੈ, ਜਿੰਨਾਂ ਗੁਰਸਿੱਖੀ ਦਾ ਮੰਡਲ ਤਿਆਰ ਕੀਤਾ ਹੈ, ਉਹ ਸਾਰੇ ਅੰਮ੍ਰਿਤ ਵੇਲੇ ਇਕੱਠੇ ਹੋ ਜਾਂਦੇ ਹਨ। ਨਾਮ ਜਪਣ ਦੀ ਵਿਧੀ ਦੱਸੀ ਹੋਈ ਹੈ, ਇਕੱਠੇ ਹੋ ਕੇ ਨਾਮ ਜਪਦੇ ਨੇ। ਫੇਰ ਦਿਨ ਚੜ੍ਹ ਜਾਂਦਾ ਹੈ -

*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥* *ਪੰਨਾ - 305*

ਫੇਰ ਪ੍ਰਮੇਸ਼ਰ ਦੇ ਧਿਆਨ ਵਿਚ ਰਹਿੰਦਾ ਹੈ, ਹੱਥਾਂ ਨਾਲ ਕੰਮ ਕਰਦਾ ਹੈ ਤੇ ਚਿੱਤ ਗੁਰੂ ਨਾਨਕ ਦੇ ਚਰਨਾਂ ਤੋਂ ਇਕ ਸਕਿੰਟ ਵਾਸਤੇ ਵੀ ਨਹੀਂ ਵਿਛੁੜਦਾ ਕਿਉਂਕਿ ਪੂਰਾ ਸਤਿਗੁਰੂ ਮਿਲ ਗਿਆ, ਗਿਆਨ ਕਰਾ ਦਿਤਾ। ਸੋ ਇਸ ਤੋਂ ਬਾਅਦ ਕਾਫੀ ਸਮਾਂ ਲੰਘ ਗਿਆ ਤੇ ਅੱਜ ਇਕਾਦਸ਼ੀ ਆ ਗਈ। ਇਸ ਸਮੇਂ ਬਹੁਤ ਸਾਰੇ ਵਰਤ ਰੱਖੇ ਜਾਂਦੇ ਨੇ - ਭਾਰਤਵਰਸ਼ ਦੇ ਅੰਦਰ, ਤੇ ਉਨ੍ਹਾਂ ਦੇ ਨਾਲ ਬੜੇ ਸਖਤ ਹੁਕਮ ਨੇ। ਇਕਾਦਸ਼ੀ ਦੇ ਵਰਤ ਵੇਲੇ ਜੇ ਕੋਈ ਅੰਨ ਖਾ ਲਵੇ ਤਾਂ ਉਹਨੂੰ ਐਨਾ ਦੋਸ਼ ਲਗਦਾ ਹੈ ਕਿ ਉਹਨੂੰ ਜਮਾਂ ਦੇ ਚੱਕਰ ਵਿਚ ਪੈਣਾ ਪੈਂਦਾ ਹੈ ਤੇ ਬਹੁਤ ਦੁਖ ਮਿਲਦੇ ਨੇ। ਉਹਦੇ ਉਤੇ ਦਲਿੱਦਰ ਛਾ ਜਾਂਦਾ ਹੈ। ਸੋ ਰਾਜੇ ਨੂੰ ਜਿਸ ਤਰ੍ਹਾਂ ਨਾਲ ਕਰਮਕਾਂਡੀਆਂ ਨੇ ਸਮਝਾਇਆ ਹੋਇਆ ਸੀ, ਉਸੇ ਤਰ੍ਹਾਂ ਦੇ ਨਾਲ ਉਹਨੇ ਐਲਾਨ ਕਰ ਦਿਤਾ - ਦਸਮੀ ਵਾਲੇ ਦਿਨ, ਕਿ ਕਲ੍ਹ ਨੂੰ ਇਕਾਦਸ਼ੀ ਹੈ, ਕੋਈ ਬੰਦਾ ਚੁਲ੍ਹੇ ਵਿਚ ਅੱਗ ਨਹੀਂ ਜਾਲੇਗਾ। ਸਭ ਨੇ ਵਰਤ ਰੱਖਣੇ ਤੇ ਦਸਮੀਂ ਦਾ ਪ੍ਰਸ਼ਾਦਾ ਛਕਿਆ ਹੋਇਆ ਦੁਆਦਸ਼ੀ ਵਾਲੇ ਦਿਨ, ਇਕ ਦਿਨ ਛੱਡ ਕੇ ਵਰਤ ਉਪਾਰਨ ਕਰਨ ਤੋਂ ਪਹਿਲਾਂ ਸਾਰਿਆਂ ਨੇ ਮੰਦਰ ਜਾਣਾ ਹੈ, ਓਥੇ ਸਾਲਗਰਾਮ ਦੀ ਪੂਜਾ ਕਰਨੀ ਹੈ ਤੇ ਚਰਨਾਮ੍ਰਿਤ ਲੈਣਾ ਹੈ, ਉਸ ਤੋਂ ਬਾਅਦ ਫੇਰ ਜਾ ਕੇ ਚਰਨਾਮ੍ਰਿਤ ਦੇ ਨਾਲ ਵਰਤ ਉਪਾਰਨ ਕਰਨਾ ਹੈ।

ਭਾਈ ਮਨਸੁਖ ਨੇ ਵੀ ਸੁਣਿਆ - ਸਾਲਗਰਾਮ ਦੀ ਪੂਜਾ ਤੇ ਤੁਲਸੀ ਦੀ ਪੂਜਾ ਬਾਰੇ। ਗੁਰੂ ਨਾਨਕ ਦਾ ਸਿਧਾਂਤ ਹੋਰ ਸੀ, ਉਹ ਜਿਉਂਦੇ ਸਾਲਗਰਾਮ (ਠਾਕੁਰ) ਨੂੰ ਮੰਨਦੇ ਸੀ ਤੇ ਨਿਰੋਆ ਵਰਤ ਰਖਦੇ ਸੀ। ਇਕ ਦਿਨ ਨਹੀਂ ਸੀ ਰਖਾਉਂਦੇ, ਗੁਰਸਿਖਾਂ ਤੋਂ ਹਰ ਵਕਤ ਵਰਤ ਰਖਾਉਂਦੇ ਸੀ - ਅਲਪ ਅਹਾਰ ਦਾ। ਸੋ ਉਸ ਵੇਲੇ ਆਪ ਜੀ ਨੇ ਨਿਤਨੇਮ ਦੇ ਹਿਸਾਬ ਨਾਲ ਦੇਗ ਤਿਆਰ ਕੀਤੀ, ਉਸੇ ਤਰ੍ਹਾਂ ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਰੌਲਾ ਪੈ ਗਿਆ ਕਿ ਇਥੋਂ ਧੂੰਆਂ ਨਿਕਲਿਆ ਹੈ। ਦਿਨ ਚੜ੍ਹਿਆ, ਲੰਗਰ ਤਿਆਰ ਹੋਇਆ, ਜਿੰਨੇ ਲੋੜਵੰਦ ਸੀ ਸਭ ਨੂੰ ਪ੍ਰਸ਼ਾਦਾ ਛਕਾਇਆ। ਸ਼ਾਮ ਹੋਈ ਫੇਰ ਲੰਗਰ ਤਿਆਰ ਹੋਇਆ, ਫੇਰ ਲੋੜਵੰਦਾਂ ਨੂੰ ਪ੍ਰਸ਼ਾਦ ਛਕਾਇਆ। ਸਾਰੇ ਰੌਲਾ ਪੈ ਗਿਆ, ਇਕੱਲਾ-ਇਕੱਲਾ ਆ ਕੇ ਉਸ ਨਾਲ ਗੱਲ ਕਰਦਾ ਹੈ ਕਿ ਪਰਦੇਸੀ! ਤੂੰ ਇਹ ਕੀ ਕੀਤਾ ਹੈ? ਰਾਜੇ ਦਾ ਹੁਕਮ ਸੀ ਕਿ ਅੱਗ ਨਹੀਂ ਜਾਲਣੀ। ਤੂੰ ਦਿਨ ਵਿਚ ਤਿੰਨ ਵਾਰ ਅੱਗ ਜਾਲੀ ਹੈ, ਇਹ ਤੂੰ ਕੀ ਕੀਤਾ ਹੈ? ਮਾੜਾ ਕੰਮ ਕੀਤਾ ਹੈ। ਸਾਡੇ ਦੇਸ਼ ਦਾ ਜੋ ਰਿਵਾਜ ਸੀ ਉਹਨੂੰ ਤੋੜ ਦਿਤਾ ਹੈ। ਬੜੀ ਦਲੇਰੀ ਸੀ ਮਨਸੁਖ ਦੇ ਅੰਦਰ, ਬਹੁਤ ਸੋਝੀ ਸੀ, ਪੂਰਾ ਗਿਆਨ ਸੀ, ਵਿਸ਼ਵਾਸ਼ ਸੀ ਗੁਰੂ ਦਾ। ਮਨਸੁਖ ਨੇ ਕਿਹਾ, "ਅਸੀਂ ਤਾਂ ਕੁਛ ਵੀ ਨਹੀਂ ਕਰਿਆ। ਜਿਸ ਤਰ੍ਹਾਂ ਦੇ ਨਾਲ ਸਾਡੇ ਗੁਰੂ ਨੇ ਦੱਸਿਆ ਹੈ ਅਸੀਂ ਉਸੇ ਤਰ੍ਹਾਂ ਦੇ ਨਾਲ ਕੀਤਾ ਹੈ।" ਤਾਂ ਉਸ ਵੇਲੇ ਦੇ ਰਾਜੇ ਦੇ ਦਰਬਾਰ ਵਿਚ ਸ਼ਿਕਾਇਤ ਹੋਈ। ਰਾਜੇ ਨੇ ਕਿਹਾ ਕਿ ਹੈਂ! ਇਸ ਜਜ਼ੀਰੇ (ਟਾਪੂ) ਉਤੇ ਵੀ ਐਸਾ ਕੋਈ ਬੰਦਾ ਆ ਗਿਆ? ਕਿਉਂਕਿ ਭਾਰਤਵਰਸ਼ ਤੇ ਅਸੀਂ ਸੁਣਿਆ ਹੈ ਯਵਨਾਂ (ਇਸਲਾਮ ਵਾਲਿਆਂ) ਦਾ ਰਾਜ ਹੋ ਗਿਆ ਹੈ ਤੇ ਉਨ੍ਹਾਂ ਨੇ ਮੰਦਰਾਂ ਦੀ ਮਰਿਆਦਾ ਤੋੜ ਦਿਤੀ, ਜ਼ੋਰ ਦੇ ਨਾਲ ਜਨਤਾ ਨੂੰ ਇਸਲਾਮ

ਦੇ ਵਿਚ ਲਿਆਉਣਾ ਸ਼ੁਰੂ ਕਰ ਦਿਤਾ ਤੇ ਬੜਾ ਔਖਾ ਹੋ ਗਿਆ ਕਰਮ ਧਰਮ ਪਾਲਣਾ। ਮੇਰੇ ਜਜ਼ੀਰੇ ਵਿਚ, ਮੇਰੇ ਰਾਜ ਦੇ ਅੰਦਰ ਤਾਂ ਸਾਰੇ ਹੀ ਹਿੰਦੂ ਧਰਮ ਹੈ, ਬੁੱਧ ਧਰਮ ਨੂੰ ਮੰਨਣ ਵਾਲੇ ਬੋਧੀ ਨੇ, ਇਥੇ ਤਾਂ ਐਸੀ ਗੱਲ ਹੋਣੀ ਨਹੀਂ ਚਾਹੀਦੀ। ਕੌਣ ਹੈ ਐਸਾ ਪੁਰਸ਼ ਜਿਸ ਨੇ ਮੇਰੇ ਹੁਕਮ ਦੀ ਉਲੰਘਣਾ ਕੀਤੀ ਹੈ? ਹਾਜ਼ਰ ਕਰੋ, ਮੈਂ ਪੁਛਣਾ ਚਾਹੁੰਦਾ ਹਾਂ ਉਹ ਕਿਸ ਧਰਮ ਨੂੰ ਮੰਨਣ ਵਾਲਾ ਹੈ।

ਸੋ ਭਾਈ ਮਨਸੁਖ ਜੀ ਨੂੰ ਹਾਜ਼ਰ ਕੀਤਾ ਗਿਆ। ਭਾਈ ਮਨਸੁਖ ਜੀ ਦਾ ਪੂਰੇ ਜਲਾਲ ਵਾਲਾ ਚਿਹਰਾ ਮੁਹਰਾ ਐਨਾ ਪ੍ਰਭਾਵਸ਼ਾਲੀ ਸੀ, ਚਿਹਰੇ ਤੇ ਐਨਾ ਜਲਾਲ ਸੀ ਕਿ ਰਾਜੇ ਸ਼ਿਵਨਾਭ ਨੇ ਜਦੋਂ ਦਰਸ਼ਨ ਕੀਤੇ, ਉਸੇ ਵੇਲੇ ਅੰਦਰੋਂ ਡਰ ਗਿਆ। ਇਕ ਕੰਬਣੀ ਆਈ। ਉਸ ਦੀ ਪਵਿੱਤਰਤਾ ਦੇ ਅੱਗੇ ਉਹ ਬੋਲ ਨਾ ਸਕਿਆ। ਰਾਜੇ ਸ਼ਿਵਨਾਭ ਨੇ ਇਸ ਨੂੰ ਬਿਠਾ ਲਿਆ। ਪੁਛਿਆ, "ਪਰਦੇਸੀ! ਕੀ ਨਾਉਂ ਹੈ ਤੇਰਾ?"

ਇਸ ਨੇ ਕਿਹਾ, "ਇਸ ਸਰੀਰ ਨੂੰ ਮਨਸੁਖ ਕਿਹਾ ਜਾਂਦਾ ਹੈ।"

"ਤੈਨੂੰ ਪਤਾ ਨਹੀਂ ਮੈਂ ਪਰਸੋਂ ਕੀ ਐਲਾਨ ਕੀਤਾ ਸੀ? ਫੇਰ ਵੀ ਤੂੰ ਕਲ੍ਹ ਚੁਲ੍ਹੇ ਵਿਚ ਅੱਗ ਜਾਲੀ ਹੈ, ਇਕ ਵਾਰੀ ਨਹੀਂ ਤਿੰਨ ਵਾਰੀ ਜਾਲੀ ਹੈ। ਨਾ ਤੂੰ ਮੰਦਰ ਆਇਆ, ਨਾ ਤੂੰ ਸਾਲਗਰਾਮ ਦੀ ਪੂਜਾ ਕੀਤੀ ਹੈ, ਨਾ ਸਾਲਗਰਾਮ ਦਾ ਤੂੰ ਚਰਨਾਮ੍ਰਿਤ ਲਿਆ, ਨਾ ਤੁਲਸੀ ਪੂਜਾ ਕੀਤੀ ਹੈ ਤੇ ਇਹ ਤੂੰ ਐਡੀ ਬੇ-ਮਰਿਆਦਾ ਵਾਲੀ ਗੱਲ ਕੀਤੀ ਹੈ; ਤੂੰ ਹਿੰਦੂ ਹੈਂ ਕਿ ਤੇਰਾ ਧਰਮ ਕੋਈ ਹੋਰ ਹੈ?"

ਮਨਸੁਖ ਨੇ ਕਿਹਾ, ਧਰਮ ਮੇਰਾ ਹਿੰਦੂ ਹੈ, ਲੇਕਿਨ ਮੈਨੂੰ ਪੂਰਾ ਸਤਿਗੁਰੂ ਮਿਲ ਗਿਆ। ਰਾਜਨ! ਦੋ ਰਸਤੇ ਹੋਇਆ ਕਰਦੇ ਨੇ, ਇਕ ਕੀੜੀ ਦਾ ਰਸਤਾ ਹੋਇਆ ਕਰਦਾ ਹੈ, ਇਕ ਬਿਹੰਗਮ ਰਸਤਾ ਹੁੰਦਾ ਹੈ ਜਾਂ ਪੰਛੀ ਦਾ ਰਸਤਾ ਹੋਇਆ ਕਰਦਾ ਹੈ। ਦਰਖਤ ਨੂੰ ਫਲ ਲੱਗਿਆ ਹੋਵੇ, ਕੀੜੀ ਜੋ ਹੈ ਹੌਲੀ ਹੌਲੀ ਜਾਂਦੀ ਹੈ, ਪਤਾ ਨਹੀਂ ਫਲ ਤਕ ਪਹੁੰਚ ਜਾਵੇ ਜਾਂ ਨਾ ਪਹੁੰਚੇ, ਦੂਰੀ ਦੇ ਉਤੇ ਫਲ ਹੈ। ਲੇਕਿਨ ਜੋ ਪੰਛੀ ਹੈ ਉਹ ਇਕ ਦਮ ਉਡਾਰੀ ਮਾਰ ਕੇ ਫਲ ਤਕ ਪੁੱਜ ਕੇ ਫਲ ਚਖਦਾ ਹੈ, ਖਾਂਦਾ ਹੈ।

ਭਾਰਤ ਵਿਚ ਕਰਮਕਾਂਡ ਦੀ ਪ੍ਰਧਾਨਤਾ ਹੈ। ਤੁਹਾਡੇ ਦੇਸ਼ ਵਿਚ ਭੀ ਉਹੋ ਮਰਿਆਦਾ ਹੈ। ਤੁਸੀਂ ਕਰਮਾਂ ਵਿਚ ਪ੍ਰਵਿਰਤ ਹੋ। ਸੁਕਾਮ ਕਰਮਾਂ ਦਾ ਫਲ ਸਵਰਗ ਲੋਕ ਤਕ ਪਹੁੰਚਾਉਂਦਾ ਹੈ, ਪਰਮ ਪਦ ਦੀ ਪ੍ਰਾਪਤੀ ਲਈ ਹੋਰ ਰਸਤਾ ਹੈ। ਕਲਜੁਗ ਦਾ ਸਮਾਂ ਹੈ, ਤੀਰਥ, ਵਰਤ, ਦਾਨ ਫਲ ਦੇਣੋ ਅਸਮਰਥ ਹਨ। ਕਰਮ ਕਰਕੇ ਪ੍ਰਭੂ ਨੂੰ ਸਮਰਪਨ ਕਰਨ ਦੀ ਥਾਂ ਹੰਗਤਾ ਧਾਰਦੇ ਹਨ ਅਤੇ ਆਪਣੇ ਕਰਮਾਂ ਦਾ ਅਭਿਮਾਨ ਕਰਨ ਨਾਲ ਜੋ ਫਲ ਮਿਲਣਾ ਸੀ ਉਹ ਮਿਲਦਾ ਨਹੀਂ ਹੈ, ਬਿਫਲ ਹੋ ਜਾਂਦਾ ਹੈ।

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ ਪੰਨਾ - 1428***

ਵਰਤ ਰਖਣੇ, ਤੀਰਥ ਕਰਨੇ, ਦਾਨ ਕਰਨਾ, ਇਹ ਜਿੰਨੇ ਕਰਮ ਨੇ, ਜੇ ਕੋਈ ਕਹੇ ਕਿ ਮੈਨੂੰ ਇਹ ਕਰਮ ਕਰਨ ਨਾਲ ਪ੍ਰਮੇਸ਼ਰ ਮਿਲ ਜਾਏਗਾ, ਨਹੀਂ ਮਿਲਿਆ ਕਰਦਾ। ਮਹਾਰਾਜ ਜੀ ਨੇ ਇਨ੍ਹਾਂ ਨੂੰ ਫੋਕਟ ਕਰਮ ਕਿਹਾ ਹੈ। ਹਨ ਤਾਂ ਇਹ ਚੰਗੇ ਪਰ ਚੰਗੇ ਤਾਂ ਨੇ ਜੇ ਨਾਲ 'ਨਾਮ' ਹੋਵੇ। ਜੇ ਨਾਮ ਨਹੀਂ ਹੈ ਤਾਂ ਜ਼ੀਰੋ ਜ਼ੀਰੋ ਜ਼ੀਰੋ ਜ਼ੀਰੋ ਲਾਈ ਜਾਓ ਜਿੰਨੇ ਲਾਉਣੇ ਨੇ, ਜੇ ਨਾਮ ਦਾ ਏਕਾ ਲਾ ਲਓ ਤਾਂ ਰਕਮ ਦਾ ਮੁੱਲ ਪੈ ਜਾਂਦਾ ਹੈ, ਜੇ ਨਾ ਲਾਓ ਤਾਂ ਕੋਈ ਮੁੱਲ ਨਹੀਂ ਪੈਂਦਾ। ਸੋ ਇਹ ਜਿੰਨੇ ਵੀ ਕਰਮ ਨੇ, ਇਹ ਕੱਲਰ ਸਿੰਜਣਾ ਹੋਇਆ ਕਰਦਾ ਹੈ ਤੇ ਪ੍ਰਮੇਸ਼ਰ ਦਾ ਨਾਮ ਜੋ ਹੈ ਇਹ ਜੀਵ ਨੂੰ ਪਾਰ ਲੰਘਾਉਂਦਾ ਹੈ। ਸੋ ਅਸਲੀ ਸਾਲਗਰਾਮ ਨੂੰ ਜਾਨਣ ਦਾ ਯਤਨ ਕਰੋ। ਗੁਰੂ ਮਹਾਰਾਜ ਦਾ ਫੁਰਮਾਨ ਹੈ ਕਿ ਕਿਉਂ ਜਨਮ ਗਵਾਉਂਦੇ ਹੋਂ। ਕਰਮ ਧਰਮ ਕਲਜੁਗ ਵਿਚ ਫਲੀਭੂਤ ਨਹੀਂ ਹੁੰਦੇ, ਕਾਰਨ ਮੈਂ ਦਸ ਚੁਕਿਆ ਹਾਂ, ਹੁਣ ਕੇਵਲ ਨਾਮਯੋਗ ਹੀ ਸਫਲ ਸਾਧਨ ਹੈ ਜਿਸ ਰਾਹੀਂ ਅਸੀਂ ਪਰਮ ਨਿਰਵਾਨ ਪ੍ਰਾਪਤ ਕਰ ਸਕਦੇ ਹਾਂ। ਸੋ ਹੁਣ ਕਰਮ ਧਰਮ ਬੀਜਣ ਦੀ ਰੁੱਤ ਨਹੀਂ ਹੈ। ਹੁਣ ਤਾਂ ਪ੍ਰਮੇਸ਼ਰ ਦੇ ਨਾਮ ਜਪਣ ਦਾ ਸਮਾਂ ਹੈ। ਇਸ ਤਰ੍ਹਾਂ ਪੜ੍ਹੋ ਪਿਆਰ ਨਾਲ-

***ਧਾਰਨਾ – ਕੱਲਰ ਸਿੰਜ ਕੇ ਕਿਉਂ ਜਨਮ ਗਵਾਉਂਦੈਂ,***
***ਰਾਮ ਨਾਮ ਜਪ ਲੈ ਬੰਦਿਆ – 2, 2***
***ਰਾਮ ਨਾਮ ਓ, ਜਪ ਲੈ ਬੰਦਿਆ – 2, 2***
***ਕੱਲਰ ਸਿੰਜ ਕੇ ਕਿਉਂ ਜਨਮ.........2***

ਕਹਿਣ ਲੱਗਿਆ, "ਰਾਜਨ! ਵਿਚਾਰ ਦੀ ਗੱਲ ਹੈ, ਆਪ ਧਿਆਨ ਨਾਲ ਸਰਵਣ ਕਰੋ, ਫਿਰ ਆਪ ਨੂੰ ਸਾਰਾ ਜਵਾਬ ਆ ਜਾਏਗਾ।"

***ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥ ਪੰਨਾ – 1171***

ਠੀਕ ਹੈ ਤੁਸੀਂ ਸਾਲਗਰਾਮ ਦੀ ਪੂਜਾ ਕਰਦੇ ਹੋ – ਇਕ ਪੱਥਰ ਨੂੰ ਪ੍ਰਤੀਕ ਜਾਣ ਕੇ, ਲੇਕਿਨ ਅਸੀਂ ਸਾਲਗਰਾਮ ਨੂੰ ਪਰੀਪੂਰਨ ਜਾਣਦੇ ਹਾਂ। ਘਟ ਘਟ ਵਿਚ, ਸਭ ਦੇ ਅੰਦਰ ਬਾਹਰ, ਸਭ ਦੇ ਜਾਨਣ ਵਾਲਾ ਕ੍ਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ। ਤੁਲਸੀ ਦੀ ਮਾਲਾ ਦੀ ਥਾਂ ਰਾਮ ਨਾਮ ਦੇ ਜਾਪ ਦੀ ਹੀ ਮਾਲਾ ਬਣਾਈ ਹੋਈ ਹੈ।

***ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥***
***ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥ ਪੰਨਾ – 1171***

ਕਿਉਂ ਕੱਲਰ ਨੂੰ ਸਿੰਜੀ ਜਾਂਦੇ ਓਂ, ਕਿਉਂ ਜਨਮ ਨੂੰ ਬਰਬਾਦ ਕਰੀ ਜਾਂਦੇ ਹੋ। ਕੱਲਰ ਧਰਤੀ ਵਿਚ ਪਿਆ ਹੋਇਆ ਬੀਜ ਹਰਾ ਨਹੀਂ ਹੁੰਦਾ, ਹੁਣ ਜੋ ਸਮਾਂ ਹੈ, ਰਾਮ ਦਾ ਨਾਮ ਜਪ ਕੇ ਭਵਸਾਗਰ ਪਾਰ ਹੋਣ ਦਾ, ਬੇੜਾ ਬੰਨ੍ਹਣ ਦਾ ਸਮਾਂ ਹੈ। ਸਮਾਂ ਜੋ ਲੰਘ ਗਿਆ, ਉਹ ਮੁੜ ਕੇ ਹੱਥ ਨਹੀਂ ਆਉਣਾ। ਜਨਮ ਬਿਰਥਾ ਜਾਂਦਾ ਹੈ – ਰਾਮ ਨਾਮ ਦੇ ਜਪਣ ਬਿਨਾਂ। ਕੱਚੀ ਕੰਧ ਬਹੁਤ ਬਾਰਸ਼ਾਂ, ਹੜ੍ਹਾਂ, ਅੱਗ, ਪਾਣੀ ਵਿਚ ਘੁਲ ਜਾਂਦੀ ਹੈ, ਮਕਾਨ ਗਿਰ ਪੈਂਦਾ ਹੈ।

***ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥ ਪੰਨਾ – 1171***

ਸੋ ਇਹ ਜਿਹੜੀ ਕੱਚੀ ਕੰਧ ਹੈ, ਮੀਂਹ ਪੈਣ ਲਗ ਜਾਣ, ਇਹ ਢਹਿ ਜਾਣੀ ਹੈ ਭਾਈ! ਕਿਉਂ ਗਾਰਾ ਲਾਈਂ ਜਾਂਦਾ ਹੈਂ?

***ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥ ਪੰਨਾ – 1171***

ਜਿਵੇਂ ਹਲਟ ਚਲਦਾ ਹੈ, ਇਸੇ ਤਰ੍ਹਾਂ ਸਹਿਜ ਦੇ ਨਾਲ ਸੁਆਸ ਦੇ ਨਾਲ ਅੰਦਰ ਨੂੰ ਜਾਂਦੇ 'ਵਾਹਿ', ਬਾਹਰ ਨੂੰ ਸ੍ਵਾਸ ਆਉਂਦੇ ਨੂੰ, ਨਾਲ 'ਗੁਰੂ' ਕਹਿ। ਮਹਾਰਾਜ ਕਹਿੰਦੇ ਨੇ ਕਿ ਇਉਂ ਟਿੰਡਾਂ ਭਰੋ ਨਾਮ ਦੇ ਨਾਲ, ਮਨ ਨੂੰ ਇਹਦੇ ਵਿਚ ਲਾਓ।

***ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥ ਪੰਨਾ – 1171***

ਕਾਮ ਤੇ ਕਰੋਧ ਨੂੰ, ਆਹ ਬਸੋਲੇ ਨੇ ਜਿਹੜੇ ਖੁਰਪੇ ਨੇ, ਇਨ੍ਹਾਂ ਦੇ ਨਾਲ ਇਨ੍ਹਾਂ ਨੂੰ ਕੱਢ ਦਿਉ, ਇਨ੍ਹਾਂ ਨੂੰ ਕੱਟ ਦਿਓ। ਇਨ੍ਹਾਂ ਦੀ ਥਾਂ ਦੇ ਉਤੇ ਜਤ, ਖਿਮਾ, ਸੰਤੋਖ, ਵਿਵੇਕ, ਨਿਮਰਤਾ ਆਦਿ ਇਹ ਚੀਜ਼ਾਂ ਥਾਂ ਲੈਣਗੀਆਂ ਤੇ ਪੰਜ ਵਿਸ਼ੇ, ਪੰਜ ਚੋਰ, ਪੰਜ ਹੰਕਾਰ, ਨਿੰਦਿਆ, ਚੁਗਲੀ, ਈਰਖਾ, ਆਸਾ ਅੰਦੇਸਾ, ਤ੍ਰਿਸ਼ਨਾ, ਨਾਸਤਿਕਤਾ ਆਦਿ ਇਹ ਨਦੀਣ ਹੈ –ਸਰੀਰ ਦੇ ਅੰਦਰ। ਜਿਵੇਂ ਕਿਸਾਨ ਖੁਰਪਾ ਲੈ ਕੇ ਮੱਕੀ ਦੇ ਵਿਚੋਂ ਨਦੀਣ ਕੱਢ ਦਿੰਦਾ ਹੈ, ਇਕੱਲੀ ਮੱਕੀ ਰੱਖਦਾ ਹੈ ਜਾਂ ਕਪਾਹ ਦੇ ਵਿਚੋਂ ਕੱਢ ਦਿੰਦਾ ਹੈ ਜਾਂ ਹੋਰ ਸਬਜ਼ੀਆਂ ਦੇ ਵਿਚ ਨਦੀਣ ਨਹੀਂ ਹੋਣ ਦਿੰਦਾ, ਇਸੇ ਤਰ੍ਹਾਂ ਦੇ ਨਾਲ ਬਸੋਲੇ ਲੈ ਕੇ ਇਸ ਨੂੰ ਗੋਡੋ ਭਾਈ।

***ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ॥***

***ਪੰਨਾ - 1171***

ਜਿੰਨੀ ਗੁਡਾਈ ਕਰੀਂ ਜਾਓਗੇ, ਇਕ ਵਾਰੀ, ਦੋ ਵਾਰੀ, ਚਾਰ ਵਾਰੀ ਗੋਡੋਗੇ, ਓਨੀ ਹੀ ਗੱਲ ਇਹਦੇ ਵਿਚ ਰਹੇਗੀ। ਜਿੰਨੀ ਗੁਡਾਈ ਕਰਕੇ ਤੁਸੀਂ ਵਿਕਾਰ ਭਾਵ ਪੰਜ ਚੋਰ, ਪੰਜ ਵਿਸ਼ੇ, ਪੰਜ ਹੰਕਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧ; ਰਾਜ, ਮਾਲ, ਰੂਪ, ਜਾਤ, ਜੋਬਨ; ਕਾਮ, ਕ੍ਰੋਧ, ਲੋਭ, ਮੋਹ, ਹੰਕਾਰ; ਨਿੰਦਿਆ, ਚੁਗਲੀ, ਈਰਖਾ, ਬਖੀਲੀ ਇਨ੍ਹਾਂ ਦੀਆਂ ਜੜ੍ਹਾਂ ਕੱਟੋਗੇ, ਓਨਾਂ ਹੀ ਸੁੱਖ ਪ੍ਰਾਪਤ ਹੋਵੇਗਾ। ਫੇਰ ਫਰਕ ਕੀ ਪਏਗਾ? ਜੀਵਨ ਬਦਲ ਜਾਏਗਾ ਰਾਜਨ! ਜਿਹੜਾ ਸਾਧਾਰਣ ਮਨੁੱਖ ਹੈ, ਜਿਸ ਨੂੰ ਕੋਈ ਨਹੀਂ ਜਾਣਦਾ ਉਹਦਾ ਮਾਣ ਹੋਣ ਲਗ ਜਾਏਗਾ; ਜਿਸ ਨੂੰ ਕੋਈ ਖੜ੍ਹਨ ਨਹੀਂ ਦਿੰਦਾ, ਉਹਨੂੰ ਸਾਰੇ ਹੀ ਆਦਰ ਦੇਣ ਲਗ ਜਾਣਗੇ ਕਿਉਂਕਿ ਉਸ ਦਾ ਜੀਵਨ ਪੱਕਾ ਹੋ ਗਿਆ।

***ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥ ਪੰਨਾ - 1171***

ਬਗੁਲਾ ਫਿਰ ਹੰਸ ਬਣ ਜਾਏਗਾ।

ਹੇ ਰਾਜਨ! ਅਸੀਂ ਆਹ ਵਰਤ ਰੱਖਦੇ ਹਾਂ, ਇਸ ਤਰ੍ਹਾਂ ਦੇ ਨਾਲ ਅਸੀਂ ਸਾਲਗਰਾਮ ਨੂੰ ਪੂਜ ਕੇ ਮਨਾਉਂਦੇ ਹਾਂ। ਜੇ ਪੂਰੇ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ ਤਾਂ ਜਨਮ ਲੈਣਾ ਹੀ ਧ੍ਰਿਗ ਹੈ ਕਿਉਂਕਿ ਮੰਤਰ ਨਹੀਂ ਪ੍ਰਾਪਤ ਹੋਇਆ -

***ਗੁਰ ਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥ ਪੰਨਾ - 1357***

ਜਿਸ ਨੂੰ ਪੂਰੇ ਗੁਰੂ ਨੇ ਮੰਤਰ ਨਹੀਂ ਦਿਤਾ, ਉਸਦਾ ਜਨਮ ਧਿਰਕਾਰਯੋਗ ਤੇ ਭ੍ਰਿਸ਼ਟਿਆ ਹੋਇਆ ਹੈ।

***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥ ਪੰਨਾ - 1357***

ਭਾਵੇਂ ਉਹ ਰਾਜਗੱਦੀ ਤੇ ਬੈਠਾ ਹੈ, ਚਾਹੇ ਉਹ ਸਭ ਤੋਂ ਵੱਡਾ ਪੈਸੇ ਵਾਲਾ ਹੈ, ਕਰੋੜਾਂ ਅਰਬਾਂ ਖਰਬਾਂ ਦਾ ਮਾਲਕ ਹੈ, ਮਹਾਰਾਜ ਕਹਿੰਦੇ ਨੇ ਕਿ ਫੇਰ ਕੀ ਹੋਏਗਾ ਭਾਈ ਜੇ ਖਰਬਾਂ ਦਾ ਮਾਲਕ ਹੈ -

***ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥***<br>
***ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥***<br>
***ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ।।***<br>
***ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥***<br>
***ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥ ਪੰਨਾ - 2***

ਇਹ ਜਿਹੜੇ ਕੀੜਿਆਂ ਵਿਚ ਕੀੜੇ ਪੈਂਦੇ ਨੇ, ਰੱਬ ਦੇ ਘਰ ਵਿਚ ਉਨ੍ਹਾਂ ਨੂੰ ਐਨੀ ਹੀ ਮਹਾਨਤਾ ਮਿਲਦੀ ਹੈ।

ਸਾਧਸੰਗਤ ਜੀ! ਐਥੇ ਕਲ੍ਹ ਅਖਬਾਰ ਵਿਚ ਗਿਣਤੀ ਸੀ ਕਿ ਹਿੰਦੋਸਤਾਨ ਦੇ ਅੰਦਰ ਬਿਰਲੇ ਦਾ ਦੁਨੀਆਂ ਦੇ ਮਾਲਦਾਰਾਂ ਵਿਚ ਸੱਤਵਾਂ ਨੰਬਰ ਹੈ। ਅਮਰੀਕਾ 'ਚ 52 ਨੇ। ਸਵਾ ਕੁ ਸੌ ਗਿਣਿਆਂ ਹੈ ਉਨ੍ਹਾਂ ਨੇ - ਕ੍ਰੋੜਾਂ ਪਤੀ, ਅਰਬਾਂ ਪਤੀ।

ਮਹਾਰਾਜ ਕਹਿੰਦੇ, ਕੋਈ ਗੱਲ ਨਹੀਂ, ਭਾਵੇਂ ਅਰਬਾਂ ਪਤੀ ਹੋਵੇ, ਖਰਬਾਂ ਪਤੀ ਹੋਵੇ, ਰੱਬ ਦੀ ਦਰਗਾਹ ਵਿਚ ਤਾਂ ਉਹ ਕੁਛ ਵੀ ਨਹੀਂ ਜੇ ਉਹਦੇ ਕੋਲ ਪ੍ਰਮੇਸ਼ਰ ਦਾ ਨਾਮ ਨਹੀਂ ਹੈ; ਉਹ ਤਾਂ ਨਿਰਧਨ ਹੈ। ਸੋ ਭਾਈ ਮਨਸੁਖ ਨੇ ਕਿਹਾ, "ਰਾਜਨ! ਜਿੰਨਾਂ ਚਿਰ ਸਤਿਗੁਰੂ ਪ੍ਰਾਪਤ ਨਹੀਂ ਹੁੰਦਾ, ਨਾਮ ਪ੍ਰਾਪਤ ਨਹੀਂ ਹੁੰਦਾ, ਓਨਾਂ ਚਿਰ ਬੰਦੇ ਦਾ ਕੋਈ ਮੁੱਲ ਨਹੀਂ ***'ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥'***

ਕੁੱਤਿਆਂ, ਬਿਲਿਆਂ ਸੱਪਾਂ, ਸੂਰਾਂ, ਗਧਿਆਂ ਤੇ ਕਾਵਾਂ ਵਰਗੀ ਦਸ਼ਾ ਉਸ ਦੀ ਹੋਇਆ ਕਰਦੀ ਹੈ। ਜੋ ਬਰੜਾਉਂਦਾ ਹੈ ਸੰਸਾਰ ਦੇ ਅੰਦਰ, ਬਰੜਾ ਬਰੜਾ ਕੇ ਸੁੱਤਾ ਪਿਆ ਸੁਪਨੇ ਦੇਖ ਰਿਹਾ ਹੈ।

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥ ਪੰਨਾ - 920***

ਇਕ ਦੋ ਚਾਰ ਨਹੀਂ ਸੁੱਤੇ ਪਏ, ਸਾਰਾ ਸੰਸਾਰ ਸੁੱਤਾ ਪਿਆ ਹੈ, ਸਾਰਾ ਸੰਸਾਰ ਰਜੋ ਗੁਣ, ਤਮੋ ਗੁਣ, ਸਤੋ ਗੁਣ ਦੇ ਅੰਦਰ ਖੇਲ੍ਹ ਰਿਹਾ ਹੈ। ਗੁਰੂ ਜਗਾਉਂਦੇ ਨੇ -

***ਜਾਗਿ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ।।***
***ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥***
***ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ॥***
***ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮਹਿ ਦੀਨਾ॥ ਪੰਨਾ - 726***

ਬਾਰ-ਬਾਰ ਜਗਾਉਂਦੇ ਨੇ ਇਹਨੂੰ, ਲੇਕਿਨ ਕੀ ਮਜਾਲ ਹੈ ਕਿ ਜਾਗ ਪਵੇ। ਇਹ ਐਨੀ ਗਾੜ੍ਹੀ ਨੀਂਦ 'ਚ ਸੌਂ ਗਿਆ ਕਿ ਇਹਨੂੰ ਜਾਗ ਨਹੀਂ ਆਉਂਦੀ। ਕੋਈ ਤਮੋ ਗੁਣ 'ਚ ਸੁੱਤਾ ਪਿਆ ਹੈ, ਕੋਈ ਰਜੋ ਗੁਣ ਵਿਚ ਸੁੱਤਾ ਪਿਆ ਹੈ, ਕੋਈ ਸਤੋ ਗੁਣ ਵਿਚ ਸੁੱਤਾ ਪਿਆ ਹੈ। ਮਹਾਰਾਜ ਕਹਿੰਦੇ ਨੇ ਸਾਰਾ ਸੰਸਾਰ ਤਿੰਨਾਂ ਗੁਣਾਂ ਦੇ ਅੰਦਰ ਹੈ। ਤੁਰੀਆ ਅਤੀਤ, ਜਿਥੇ ਜਾ ਕੇ ਪ੍ਰਮੇਸ਼ਰ ਹਾਜ਼ਰ ਨਾਜ਼ਰ ਦਿਸਦੈ, ਜਿਥੇ ਜਾ ਕੇ ਦੂਜਾ ਦਿਸਦਾ ਹੀ ਨਹੀਂ ਹੈ, ਵਾਹਿਗੁਰੂ ਹੀ ਦ੍ਰਿਸ਼ਟੀ ਆਉਂਦਾ ਹੈ ਸਾਰਿਆਂ ਦੇ ਅੰਦਰ, ਓਥੇ ਕੋਈ ਵਿਰਲਾ ਹੀ ਪਹੁੰਚਦਾ ਹੈ। ਤੁਰੀਆ ਅਵਸਥਾ ਵਿਚ ਆਪਣੇ ਸਰੂਪ ਦਾ ਪੂਰਨ ਗਿਆਨ ਹੁੰਦਾ ਹੈ। ਹਨ੍ਹੇਰੇ ਵਿਚ ਪਈ ਰੱਸੀ ਪ੍ਰਕਾਸ਼ ਹੋਣ ਤੇ ਹੁਣ ਸੱਪ ਨਹੀਂ ਦਿਸਦੀ।

***ਧਾਰਨਾ - ਤੀਨ ਵਿਆਪੈ ਜਗਤ ਕਉ,***
***ਤੁਰੀਆ ਪਾਵੈ ਕੋਇ - 2, 2.***
***ਤੁਰੀਆ ਪਾਵੈ ਕੋਇ - 4, 2.***
***ਤੀਨ ਵਿਆਪੈ ਜਗਤ ਕਉ,,.......2***

***ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ॥***
***ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ॥ ਪੰਨਾ - 297***

ਰਾਜਨ! ਇਹ ਜਿੰਨੇ ਕਰਮ ਧਰਮ, ਵਰਤ ਨੇਮ ਆਦਿ ਖਟ ਕਰਮ ਨੇ, ਇਹ ਸਾਰੇ ਤਿੰਨਾਂ ਗੁਣਾਂ ਦੀ ਖੇਡ ਨੇ। ਕੀ ਰਾਜਾ, ਕੀ ਪਰਜਾ, ਕੀ ਪੜ੍ਹਿਆ ਹੋਇਆ, ਕੀ ਅਨਪੜ੍ਹ, ਕੀ ਕਥਾ ਵਾਚਕ, ਕੀ ਸੁਨਣ ਵਾਲਾ; ਕੋਈ ਵਿਰਲਾ ਹੈ ਜਿਸਦੇ ਮਨ ਵਿਚ ਇਹ ਪੱਕਾ ਭਰੋਸਾ 24 ਘੰਟੇ ਰਹਿੰਦਾ ਹੈ ਕਿ ਇਹ ਜਿਹੜੀ ਸ੍ਰਿਸ਼ਟੀ ਹੈ, ਇਹਦੇ ਵਿਚ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਨਹੀਂ; ਜਿਸ ਨੂੰ ਇਹ ਹਰ ਵਕਤ ਯਾਦ ਰਹਿੰਦਾ ਹੈ, ਉਸ ਨੂੰ ਨਾਮ ਦੀ ਪ੍ਰਾਪਤੀ ਹੋਇਆ ਕਰਦੀ ਹੈ। ਬਾਕੀਆਂ ਦਾ ਤਰੱਦਦ ਹੈ, ਮਿਹਨਤ ਹੈ ਕਿ ਅਸੀਂ ਆਤਮ ਸਥਿਤੀ ਵਿਚ ਪਹੁੰਚ ਜਾਈਏ। ਕੋਈ ਵਿਰਲਾ ਹੈ ਤੁਰੀਆ ਅਵਸਥਾ ਵਿਚ, ਬਾਕੀ ਤਾਂ ਸਾਰਾ ਸੰਸਾਰ ਹੀ ਤਿੰਨਾਂ ਗੁਣਾਂ ਵਿਚ ਰਹਿੰਦਾ ਹੈ।

***ਤ੍ਰਿਤੀਆ ਤ੍ਰੈ ਗੁਣ ਬਿਖੈ ਫਲ..........॥ ਪੰਨਾ - 297***

ਇਹਦਾ ਫਲ ਕੀ ਹੁੰਦਾ ਹੈ? 'ਵਿਹੁ' ਇਕੱਠੀ ਕਰਦਾ ਹੈ ਤਿੰਨਾਂ ਗੁਣਾਂ ਵਿਚ -

***.........ਕਬ ਉਤਮ ਕਬ ਨੀਚੁ॥ ਪੰਨਾ - 297***

ਕਦੇ ਬਹੁਤ ਵਧੀਆ ਬਣ ਜਾਂਦਾ ਹੈ, ਕਦੇ ਨੀਵਾਂ ਹੋ ਕੇ ਰਹਿਣਾ ਸ਼ੁਰੂ ਕਰ ਦਿੰਦਾ ਹੈ। ਕਦੇ ਭਜਨ ਕਰਨ ਨੂੰ ਜੀਅ ਕਰਦਾ ਹੈ, ਕਦੇ ਕਹਿੰਦਾ ਹੈ ਮੇਰਾ ਜੀਅ ਹੀ ਨਹੀਂ ਕਰਦਾ। ਵਿਹੁ ਦੇ ਫਲ ਇਕੱਠੇ

ਕਰੀ ਜਾਂਦਾ ਹੈ।

***ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ॥ ਪੰਨਾ - 297***

ਇਹਦਾ ਫਲ ਕੀ ਹੁੰਦਾ ਹੈ ਜਿਹੜੇ ਫਲ ਇਕੱਠੇ ਕਰੀ ਜਾਂਦਾ ਹੈ। ਕਦੇ ਜੰਮ ਪਿਆ ਕਦੇ ਮਰ ਗਿਆ, ਕਦੇ ਨਰਕ ਵਿਚ ਚਲਿਆ ਗਿਆ, ਕਦੇ ਪੁੰਨ ਕਰਕੇ ਸਵਰਗ ਵਿਚ ਚਲਿਆ ਗਿਆ।

***ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ॥ ਪੰਨਾ - 297***

ਕਦੇ ਹਰਖ ਵਿਚ, ਖੁਸ਼ੀ ਵਿਚ ਆ ਜਾਂਦਾ ਹੈ, ਕਦੇ ਸੋਗ ਵਿਚ ਆ ਜਾਂਦਾ ਹੈ ਤੇ ਹਉਂ ਹਉਂ ਮੈਂ ਮੈਂ ਕਰਦਾ ਹੈ; ਮੈਂ ਇਹ ਕਰਿਆ ਹੈ, ਮੈਂ ਇਹ ਕਰਿਆ ਹੈ। ਕਿਸੇ ਨੂੰ ਛੇੜ ਕੇ ਦੇਖ ਲਓ, ਮੈਂ ਨਹੀਂ ਇਹਦੀ ਮੁਕਦੀ। ਮੈਂ ਇਹ ਗੱਲ ਕਹੀ ਤਾਂ ਇਉਂ ਹੋਇਆ, ਮੈਂ ਉਸਨੂੰ ਗੱਲ ਸਮਝਾਈ ਤਾਂ ਸਮਝਿਆ।

***ਜਿਨਿ ਕੀਏ ਤਿਸਹਿ ਨ ਜਾਣਨੀ..........॥ ਪੰਨਾ - 297***

ਜਿਸ ਵਾਹਿਗੁਰੂ ਨੇ ਸਭ ਕੁਛ ਕੀਤਾ ਹੋਇਆ ਹੈ ਉਸ ਨੂੰ ਬਿਲਕੁਲ ਜਾਨਣ ਦੀ ਕੋਸ਼ਿਸ਼ ਨਹੀਂ ਕਰਦਾ -

***.............ਚਿਤਵਹਿ ਅਨਿਕ ਉਪਾਇ॥***
***ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ॥ ਪੰਨਾ - 297***

ਕਰਮਾਂ ਦੇ ਨਾਲ ਆਧੀ, ਬਿਆਧੀ, ਉਪਾਧੀ ਇਹ ਤਿੰਨ ਤਾਪ ਕਦੇ ਨਹੀਂ ਟੁੱਟਦੇ।

***ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ॥***
***ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ॥ ਪੰਨਾ - 297***

ਮੋਹ ਦੇ ਵਿਚ, ਪੰਜ ਭਰਮਾਂ ਦੇ ਵਿਚ ਡੁੱਬਿਆ ਪਿਆ ਹੈ, ***'ਮਹਾ ਨਰਕ ਮਹਿ ਵਾਸ'।*** ਮਹਾਂ ਨਰਕਾਂ ਵਿਚ, ਦੁਖਾਂ ਦੇ ਵਿਚ ਇਸ ਨੂੰ ਵਾਸਾ ਮਿਲਿਆ ਹੋਇਆ ਹੈ।

***ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ॥ ਪੰਨਾ - 297***

ਭਾਈ ਮਨਸੁਖ ਨੇ ਕਿਹਾ, ਰਾਜਨ! ਸੰਸਾਰ ਸੁਪਨਾ ਲੈ ਰਿਹਾ ਹੈ। ਇਕ ਦੋ ਚਾਰ ਨਹੀਂ, ਸਾਰਾ ਹੀ ਸੰਸਾਰ ਸੁੱਤਾ ਪਿਆ ਹੈ ਅਤੇ ਸੁਪਨੇ ਨਾਲ ਚਿੱਤ ਲਾਇਆ ਹੋਇਆ ਹੈ। ਤਿੰਨਾਂ ਗੁਣਾਂ ਦੀ ਨੀਂਦ ਚੜ੍ਹੀ ਹੋਈ ਹੈ ਤੇ ਨੀਂਦ ਚੜ੍ਹ ਕੇ ਇਸ ਨੇ ਪ੍ਰਮੇਸ਼ਰ, ਜਿਹੜਾ ਹਰ ਵਕਤ ਹਾਜ਼ਰ ਨਾਜ਼ਰ ਹੈ, ਹਰ ਵਕਤ ਨਾਲ ਰਹਿੰਦਾ ਹੈ ਜਿਸ ਨੇ ਸਭ ਕੁਛ ਬਣਾਇਆ ਹੈ, ਇਕ ਸਕਿੰਟ ਵਾਸਤੇ ਵੀ ਇਸ ਦੇ ਮਨ ਵਿਚ ਨਹੀਂ ਆਉਂਦਾ। ਜੇ ਕਿਤੇ ਇਕ ਸਕਿੰਟ ਵਾਸਤੇ ਆ ਜਾਵੇ ਤਾਂ -

***ਏਕ ਚਿਤ ਜਿਹ ਇਕ ਛਿਨੁ ਧਿਆਇਓ ਕਾਲ ਫਾਸ ਕੇ ਬੀਚ ਨ ਆਇਓ॥***

***ਅਕਾਲ ਉਸਤਤਿ***

ਉਹ ਕਦੇ ਵੀ ਕਾਲ ਫਾਸ ਵਿਚ ਨਹੀਂ ਆਏਗਾ, ਐਸਾ ਪ੍ਰਮੇਸ਼ਰ ਦਾ ਨਾਮ ਹੈ। ਬਾਕੀ ਸੰਸਾਰ ਜਿਹੜਾ ਹੈ ਇਹ ਸਾਰਾ ਸੁਪਨੇ ਦੇ ਅੰਦਰ ਸੁਪਨੇ ਲੈ ਰਿਹਾ ਹੈ। ਇਸ ਤਰ੍ਹਾਂ ਪੜ੍ਹ ਲਓ-

***ਧਾਰਨਾ - ਲਾ ਲਿਆ ਮੂਰਖਾ,***
***ਚਿਤ ਨਾਲ ਸੁਪਨੇ ਦੇ - 2, 2***
***ਨਾਲ ਸੁਪਨੇ ਦੇ ਚਿਤ ਨਾਲ ਸੁਪਨੇ ਦੇ - 2, 2***
***ਲਾ ਲਿਆ ਮੂਰਖਾ ਚਿਤ,..........2***

***ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥ ਪੰਨਾ - 707***

ਤਿੰਨਾਂ ਗੁਣਾਂ ਦੇ ਵਿਚ ਸੁਪਨੇ ਲੈ ਰਿਹਾ ਹੈ, ਅਧਿਆਸ ਹੋਇਆ ਹੋਇਆ ਹੈ। ਆਪਣੇ ਆਤਮ ਪਦਾਰਥ ਨੂੰ ਨਹੀਂ ਜਾਣਦਾ, ਆਪਣੇ ਸਰੂਪ ਨੂੰ ਭੁੱਲਿਆ ਬੈਠਾ ਹੈ ਕਿ ਮੈਂ ਕੌਣ ਹਾਂ। ਸਾਢੇ ਤਿੰਨ ਹੱਥ ਦੀ ਦੇਹ ਆਪਣੇ ਆਪ ਨੂੰ ਬਾਰ ਬਾਰ ਕਹੀ ਜਾਂਦਾ ਹੈ, ਦੇਹ ਦੇ ਸਬੰਧੀਆਂ ਨੂੰ ਆਪਣੇ ਸਬੰਧੀ ਕਹਿੰਦਾ ਹੈ, ਪੁੱਤਰਾਂ ਦਾ ਸਬੰਧ ਦੇਹ ਨਾਲ ਹੈ, ਇਸਤ੍ਰੀ ਦਾ ਸਬੰਧ ਦੇਹ ਨਾਲ ਹੈ, ਜਾਇਦਾਦ ਦਾ ਸਬੰਧ ਦੇਹ ਨਾਲ ਹੈ। ਆਤਮਾ ਦੇ ਨਾਲ ਤਾਂ ਕਿਸੇ ਦਾ ਕੋਈ ਸਬੰਧ ਨਹੀਂ ਹੈ ਕਿਉਂਕਿ ਉਹ ਤਾਂ ਪਰੀਪੂਰਨ ਹੈ, ਸਭ ਕੁਛ ਉਸ ਦੇ ਪਾਸ ਹੈ। ਉਸ ਤੋਂ ਬਾਹਰ ਕੋਈ ਨਹੀਂ ਹੈ, ਸਭ ਚੀਜ਼ਾਂ ਉਹਦੇ ਵਿਚ ਨੇ। ਉਹ ਤਾਂ ਆਪਣੇ ਆਪ ਹੀ ਹੈ।

***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥ ਪੰਨਾ - 846***

ਸੋ ਸੁਪਨੇ ਦੇ ਵਿਚ ਇਹ ਮੈਂ ਮੈਂ ਕਰਦਾ ਹੈ। ਮਹਾਰਾਜ ਕਹਿੰਦੇ ਨੇ - ***'ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥'***

ਐਹੋ ਜਿਹਾ ਮੂਰਖ! ਪੜ੍ਹਿਆ ਲਿਖਿਆ ਭੀ ਹੈ, ਮਹਾਰਾਜ ਕਹਿੰਦੇ ਪੜ੍ਹੇ ਲਿਖੇ ਦਾ ਸਵਾਲ ਨਹੀਂ ਇਹਦੇ ਵਿਚ। ਇਹਦੇ ਵਿਚ ਤਾਂ ਇਹ ਹੈ ਕਿ ਆਤਮ ਬੋਧ ਕਿਸਨੂੰ ਹੋਇਆ ਹੈ ਤੇ ਕਿਸ ਨੂੰ ਨਹੀਂ ਹੋਇਆ ਤੇ ਜਿਸ ਨੂੰ ਆਤਮ ਬੋਧ ਹੋ ਗਿਆ ਤੇ ਸਾਰੇ ਪ੍ਰੀਪੂਰਨ ਪ੍ਰਮੇਸ਼ਰ ਨੂੰ ਜਾਣ ਲਿਆ, ਉਹ ਤਾਂ ਪੜ੍ਹਿਆ ਹੋਇਆ ਹੈ -

***ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥ ਪੰਨਾ - 938***

ਬਾਕੀ ਜਿਸ ਨੂੰ ਇਹ ਬੋਧ ਨਹੀਂ ਹੋਇਆ, ਚਾਹੇ ਉਹ ਕਿੰਨਾ ਹੀ ਪੜ੍ਹਿਆ ਹੋਇਆ ਹੈ, ਕਿੱਡਾ ਹੀ ਅਮੀਰ ਹੈ, ਕਿੱਡੀ ਹੀ ਪਦਵੀ ਹੈ, ਮਹਾਰਾਜ ਕਹਿੰਦੇ ਨੇ ਕਿ ਉਹ ਸਭ ਸੁੱਤੇ ਪਏ ਨੇ, ਬਰੜਾ ਰਹੇ ਨੇ, ਇਕ ਦੂਜੇ ਨੂੰ ਦੁਖੀ ਕਰ ਰਹੇ ਨੇ, ਦੁਖ ਪਾ ਰਹੇ ਨੇ।

ਇਕ ਰਾਜਾ ਸੀ, ਉਸ ਨੇ ਬੜਾ ਯੁੱਧ ਕੀਤਾ, ਚਾਰ ਪੰਜ ਦਿਨ ਲਗਾਤਾਰ ਬਗੈਰ ਸੌਣ ਤੋਂ ਲੜਾਈ ਕਰਦਾ ਰਿਹਾ। ਜਿੱਤ ਹੋਈ, ਖੁਸ਼ੀਆਂ ਮਨਾਈਆਂ ਗਈਆਂ। ਰਾਜੇ ਨੇ ਵਜ਼ੀਰ ਨੂੰ ਬੁਲਾਇਆ, ਸਭਾ ਨੂੰ ਬੁਲਾਇਆ ਤੇ ਕਹਿਣ ਲੱਗਿਆ ਕਿ ਦੇਖੋ ਮੈਨੂੰ ਨੀਂਦ ਆ ਰਹੀ ਹੈ ਤੇ ਮੈਨੂੰ ਕਿਸੇ ਨੇ ਜਗਾਉਣਾ ਨਹੀਂ ਹੈ। ਜੇ ਕਿਸੇ ਨੇ ਜਗਾਇਆ ਤਾਂ ਮੈਂ ਉਹਦਾ ਸਿਰ ਕੱਟ ਦੇਵਾਂਗਾ। ਸੌਣ ਵਾਲੇ ਕਮਰੇ ਵਿਚ ਚਲਿਆ ਗਿਆ, ਬੰਦੋਬਸਤ ਹੋ ਗਿਆ ਕਿ ਕੋਈ ਚਿੜੀ ਜਨੌਰ ਵੀ ਉਹਦੇ ਕੋਲ ਜਾ ਕੇ ਉਸ ਦੀ ਨੀਂਦ ਨੂੰ ਭੰਗ ਨਾ ਕਰੇ। ਪਹਿਲਾਂ ਤਾਂ ਰਾਜਿਆਂ ਨੂੰ ਨੀਂਦ ਮਸਾਂ ਹੀ ਆਉਂਦੀ ਹੈ। ਅਮੀਰ ਆਦਮੀਆਂ ਨੂੰ ਨੀਂਦ ਮੁਸ਼ਕਲ ਨਾਲ ਆਉਂਦੀ ਹੈ। ਕਾਰੋਬਾਰੀ ਬੰਦਿਆਂ ਨੂੰ ਨੀਂਦ ਕੈਪਸੂਲ ਖਾ ਕੇ, ਦਵਾਈਆਂ ਖਾ ਕੇ ਆ ਜਾਵੇ ਤਾਂ ਕਿਤੇ ਆ ਜਾਵੇ, ਵੈਸੇ ਨਹੀਂ ਆਇਆ ਕਰਦੀ। ਸੋ ਇਸ ਰਾਜੇ ਨੂੰ ਨੀਂਦ ਆ ਗਈ। ਸਾਰਾ ਦਿਨ ਲੰਘ ਗਿਆ, ਦੂਸਰਾ ਦਿਨ ਲੰਘ ਗਿਆ। ਰਾਜਕੁਮਾਰ ਬੀਮਾਰ ਹੋ ਕੇ ਅਚਾਨਕ ਹੀ ਸਰੀਰ ਛੱਡ ਗਿਆ। ਉਸ ਵੇਲੇ ਸਾਰਿਆਂ ਨੂੰ ਬੜਾ ਫਿਕਰ ਹੋਇਆ ਕਿ ਹੁਣ ਕੀ ਕੀਤਾ ਜਾਵੇ। ਰਾਜਾ ਅੰਦਰ ਸੌਂ ਗਿਆ ਤੇ ਉਹਦੇ ਕੋਲ ਕੋਈ ਪਹੁੰਚ ਨਹੀਂ ਸੀ ਸਕਦਾ ਤੇ ਹੁਣ ਉਸ ਨੂੰ ਖਬਰ ਕਿਵੇਂ ਕੀਤੀ ਜਾਵੇ? ਇਕ ਦਿਨ ਸਲਾਹਾਂ ਕਰਦਿਆਂ ਨੂੰ ਲੰਘ ਗਿਆ, ਦੂਸਰਾ ਦਿਨ ਫਿਰ ਆ ਗਿਆ। ਫੇਰ ਸਲਾਹ ਕੀਤੀ। ਅਖੀਰ ਚੌਥਾ ਦਿਨ ਆ ਗਿਆ। ਕਹਿਣ ਲੱਗੇ, ਰਾਜਾ ਜਾਗਿਆ ਨਹੀਂ, ਐਨੀ ਗਾੜ੍ਹੀ ਨੀਂਦ ਸੌਂ ਗਿਆ। ਉਸ ਵੇਲੇ ਸਾਰਿਆਂ ਨੇ ਪ੍ਰਧਾਨ ਮੰਤਰੀ ਨੂੰ ਕਿਹਾ ਕਿ ਮਹਾਰਾਜ ਨੂੰ ਬੇਨਤੀ ਕਰ ਲਵਾਂਗੇ, ਬਖਸ਼ਾ ਲਵਾਂਗੇ - ਬਾਦਸ਼ਾਹ ਤੋਂ। ਸਾਰੀ ਪਰਜਾ ਇਕੱਠੀ ਹੋ ਕੇ ਕਹਿ ਰਹੀ ਸੀ ਕਿ ਇਹ ਦੇਖੋ ਕੀ ਹੋ ਗਿਆ, ਤਿੰਨ ਚਾਰ ਦਿਨ ਹੋ ਗਏ ਲਾਸ਼ ਪਈ ਨੂੰ, ਕਿਵੇਂ ਰਾਣੀਆਂ ਦਾ ਰੋ ਰੋ ਕੇ ਬੁਰਾ ਹਾਲ ਹੋ ਗਿਆ, ਮਹਾਰਾਣੀ ਦਾ ਬੁਰਾ ਹਾਲ ਹੋ ਗਿਆ। ਕ੍ਰਿਪਾ ਕਰੋ ਉਸ ਨੂੰ ਜਗਾਉਣ ਦਾ ਪ੍ਰਬੰਧ ਕਰੋ। ਚੌਥੇ ਦਿਨ ਵਜ਼ੀਰ ਗਿਆ ਤੇ ਉਸ ਨੇ ਬੜੀ ਮੁਸ਼ਕਿਲ ਦੇ ਨਾਲ ਹਿਲਾ ਹਿਲਾ ਕੇ ਰਾਜੇ ਨੂੰ ਜਗਾਇਆ। ਜਦੋਂ ਜਗਾਇਆ, ਉਸ ਵੇਲੇ ਰਾਜਾ ਰੋਣ ਲਗ ਗਿਆ,

ਬੜਾ ਰੋਇਆ। ਵਜ਼ੀਰ ਨੇ ਪੁਛਿਆ, "ਮਹਾਰਾਜ! ਆਪ ਰੋਂਦੇ ਕਿਉਂ ਹੋ?" ਉਸ ਨੇ ਕਿਹਾ ਕਿ ਤੁਸੀਂ ਬਹੁਤ ਮਾੜਾ ਕੰਮ ਕੀਤਾ। ਮੇਰਾ ਹੁਕਮ ਭੁੱਲ ਗਿਆ ਸੀ ਤੁਹਾਨੂੰ ਕਿ ਮੈਂ ਸੀਸ ਕਲਮ ਕਰ ਦਿਆਂਗਾ, ਜਿਹੜਾ ਮੈਨੂੰ ਜਗਾਏਗਾ? ਵਜ਼ੀਰ ਨੇ ਕਿਹਾ ਕਿ ਮਹਾਰਾਜ! ਪਹਿਲਾਂ ਬੇਨਤੀ ਤਾਂ ਸੁਣ ਲਓ। ਉਹ ਇਹ ਹੈ ਕਿ ਅੱਜ ਚੌਥਾ ਦਿਨ ਹੈ ਆਪ ਦਾ ਰਾਜਕੁਮਾਰ ਚੜ੍ਹਾਈ ਕਰ ਗਿਆ, ਉਸ ਦੀ ਲਾਸ਼ ਪਈ ਹੈ, ਘਰ ਦੇ ਅੰਦਰ ਕੁਲਾਹਲ ਮਚਿਆ ਹੋਇਆ ਹੈ, ਰੋਟੀ ਨਹੀਂ ਪੱਕ ਰਹੀ, ਚੁਲ੍ਹੇ ਠੰਢੇ ਪਏ ਨੇ, ਕੋਈ ਖਾ ਨਹੀਂ ਰਿਹਾ, ਕੋਈ ਪੀ ਨਹੀਂ ਰਿਹਾ, ਪਰਜਾ ਬਹੁਤ ਬੇਚੈਨੀ 'ਚ ਹੈ। ਰਾਜਾ ਕਹਿਣ ਲੱਗਿਆ, "ਤੁਸੀਂ ਕਿਹੋ ਜਿਹੀ ਗੱਲ ਕਰ ਦਿਤੀ?"

ਉਸ ਨੂੰ ਸੁਪਨਾ ਆਉਣਾ ਸ਼ੁਰੂ ਹੋਇਆ ਹੋਇਆ ਸੀ ਕਿ ਪਦਮਨੀ ਰਾਣੀਆਂ ਤੇ ਸਵਰਗ ਦੀਆਂ ਅਪੱਛਰਾਂ ਰਾਜੇ ਦੇ ਪਾਸ ਆ ਗਈਆਂ ਤੇ ਉਨ੍ਹਾਂ ਨੇ ਇਸ ਨਾਲ ਸ਼ਾਦੀ ਕਰ ਲਈ, ਬਹੁਤ ਕਲੋਲ ਕਰਦੀਆਂ ਨੇ। ਚਾਰ ਪੁੱਤਰ ਹੋਏ, ਚਾਰਾਂ ਪੁਤਰਾਂ ਨੂੰ ਇਹ ਬੜਾ ਪਿਆਰ ਕਰਦਾ ਹੈ। ਕਦੇ ਇਕ ਪੁੱਤਰ ਨਾਲ ਪਿਆਰ ਕਰਦਾ ਹੈ, ਕਦੇ ਦੂਜੇ ਨਾਲ ਕਰਦਾ ਹੈ। ਬਹੁਤ ਵੱਡਾ, ਸਾਰੀ ਸ੍ਰਿਸ਼ਟੀ ਦਾ ਰਾਜ ਮਿਲਿਆ ਹੋਇਆ ਹੈ, ਤਾਜ ਸਿਰ ਤੇ ਹੈ, ਹਜ਼ਾਰਾਂ ਰਾਜੇ ਇਸ ਦੀ ਕਚਹਿਰੀ ਵਿਚ ਬੈਠੇ ਸਾਮ੍ਹਣੇ ਝੁਕ ਝੁਕ ਕੇ ਸਲਾਮਾਂ ਕਰਦੇ ਨੇ, ਸੈਲੂਟ ਕਰਦੇ ਨੇ। ਜਦੋਂ ਇਹ ਕਚਹਿਰੀ ਵਿਚ ਬੈਠਾ ਹੈ, ਰਾਜ ਦਰਬਾਰ ਵਿਚ ਬੈਠਾ ਹੈ ਤੇ ਰਾਜੇ ਆ ਆ ਕੇ ਆਪਣੀਆਂ ਭੇਟਾ ਕਰ ਰਹੇ ਨੇ, ਉਸ ਵੇਲੇ ਵਜ਼ੀਰ ਨੇ ਜਗਾ ਦਿਤਾ। ਕਹਿਣ ਲੱਗਿਆ, "ਵਜ਼ੀਰ ਸਾਹਿਬ! ਕਿੰਨਾ ਮਾੜਾ ਕੰਮ ਕੀਤਾ ਹੈ ਤੁਸੀਂ, ਰੋਵਾਂ ਨਾ ਤਾਂ ਮੈਂ ਕੀ ਕਰਾਂ। ਮੇਰੇ ਚਾਰ ਰਾਜਕੁਮਾਰ, ਕਿੱਡਾ ਵੱਡਾ ਸਾਮਰਾਜ, ਤੂੰ ਜਗਾ ਕੇ ਸਾਰਾ ਖਤਮ ਕਰ ਦਿਤਾ।" ਇਸ ਨੂੰ ਅਧਿਆਸ ਕਹਿੰਦੇ ਨੇ। ਇਸ ਨੂੰ ਸੁਪਨੇ ਦਾ ਅਧਿਆਸ ਹੋ ਗਿਆ। ਸੁਪਨੇ ਦਾ ਅਧਿਆਸ ਪੱਕ ਗਿਆ ਜਿਵੇਂ ਰਾਜੇ ਜਨਕ ਨੂੰ ਪੱਕ ਗਿਆ ਸੀ।

ਭਾਈ ਮਨਸੁਖ ਨੇ ਰਾਜੇ ਨੂੰ ਕਿਹਾ ਕਿ ਮਹਾਰਾਜ! ਇਸ ਤਰ੍ਹਾਂ ਇਹ ਅਰਬਾਂ ਖਰਬਾਂ ਸਾਲਾਂ ਦੇ ਸੁਪਨੇ ਵਿਚ ਪਿਆ ਹੋਇਆ ਜੀਵ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਹੀ ਸਮਝੀ ਜਾਂਦਾ ਹੈ। ਚਾਹੇ ਜਾਨਵਰ ਬਣ ਜਾਏ, ਉਸ ਵੇਲੇ ਤਾਂ ਗਿਆਨ ਹੀ ਨਹੀਂ ਹੁੰਦਾ। ਜਦ ਮਨੁੱਖ ਬਣਦਾ ਹੈ, ਇਹ ਪੰਜਾਂ ਤੱਤਾਂ ਦੀ ਦੇਹ ਨੂੰ ਆਪਣਾ ਆਪ ਸਮਝਦਾ ਹੈ ਤੇ ਇਹਦੇ ਵਿਚ ਜਿਹੜਾ ਪਰਿਵਾਰ ਦਾ ਸੁਪਨਾ ਆ ਰਿਹਾ ਹੈ, ਕਾਰੋਬਾਰ ਦਾ ਸੁਪਨਾ ਆ ਰਿਹਾ ਹੈ ਇਹਦੇ ਵਿਚ ਦੁਖੀ ਹੁੰਦਾ ਹੈ, ਕਦੇ ਸੁਖੀ ਹੁੰਦਾ ਹੈ, ਕਦੇ ਹਸਦਾ ਹੈ, ਕਦੇ ਰੋਂਦਾ ਹੈ, ਕਿਸੇ ਨਾਲ ਵੈਰ ਕਰਦਾ ਹੈ, ਕਿਸੇ ਨਾਲ ਮਿਤਰਤਾ ਕਰਦਾ ਹੈ। ਕਰਮ ਬੀਜਦਾ ਹੈ ਫੇਰ ਫਲ ਭੋਗਦਾ ਹੈ। ਮਹਾਰਾਜ ਕਹਿੰਦੇ ਨੇ, ਤੂੰ ਮੂਰਖ ਹੈਂ।

***ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥***
***ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥***
***ਆਰਜਾ ਗਈ ਵਿਹਾਇ ਧੰਧੈ ਧਾਇਆ॥***
***ਪੂਰਨ ਭਏ ਨ ਕਾਮ ਮੋਹਿਆ ਮਾਇਆ॥***
***ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ॥*** ***ਪੰਨਾ - 707***

ਸੋ ਇਸ ਤਰ੍ਹਾਂ ਭਾਈ ਮਨਸੁਖ ਨੇ ਰਾਜਾ ਸ਼ਿਵਨਾਭ ਨੂੰ ਕਿਹਾ ਕਿ ਰਾਜਨ! ਤੂੰ ਪ੍ਰਭੂ ਦੀ ਭਗਤੀ ਕਰ। ਤਿੰਨਾਂ ਗੁਣਾਂ ਦੇ ਅੰਦਰ ਸਾਰਾ ਸੰਸਾਰ ਗਲਤਾਨ ਹੋਇਆ ਪਿਆ ਹੈ ਕਿਉਂਕਿ ਵਿਕਾਰ ਇਸ ਦੇ ਮਨ ਵਿਚ ਸਮਾਅ ਗਏ ਹਨ, ਇਹ ਮਾਇਆ ਦੇ ਵਿਚ ਭੁੱਲ ਗਿਆ। ਫੋਕਟ ਕਰਮਾਂ ਦੇ ਵਿਚ ਪਿਆ ਸੰਸਾਰ, ਰਸਮ ਜਾਣ ਕੇ ਵਰਤ ਰੱਖਦਾ ਹੈ, ਰਸਮ ਜਾਣ ਕੇ ਪੂਜਾ ਕਰਦਾ ਹੈ, ਰਸਮ ਜਾਣ ਕੇ ਤਿਲਕ ਲਾਉਂਦਾ ਹੈ, ਰਸਮ ਜਾਣ ਕੇ ਜੰਞੂ ਪਾਉਂਦਾ ਹੈ, ਹੋਰ ਧਾਰਮਿਕ ਮਰਿਆਦਾਂ ਜਿੰਨੀਆਂ ਨੇ, ਚਿੰਨ੍ਹ ਧਾਰਨ ਕਰਦਾ ਹੈ, ਇਹ ਸਾਰਾ ਕੁਝ ਰਸਮ ਧਾਰ ਕੇ ਕਰਦਾ ਹੈ। ਉਹ ਪ੍ਰਮੇਸ਼ਰ ਜਿਹੜਾ ਇਹਦੇ ਅੰਗਸੰਗ ਰਹਿੰਦਾ ਹੈ, ਉਹਦੇ ਨਾਲ ਤਾਂ ਇਸ ਨੇ ਪ੍ਰੀਤ ਨਹੀਂ ਪਾਈ।

***ਸੰਗਿ ਸਹਾਈ ਸੁ ਆਵੈ ਨ ਚੀਤਿ॥*** ***ਪੰਨਾ - 267***

ਜਿਹੜਾ ਹਰ ਵਕਤ ਨਾਲ ਰਹਿੰਦਾ ਹੈ - ਸੁੱਤੇ ਹੋਏ ਨਾਲ, ਜਾਗਦੇ ਨਾਲ, ਜਹਾਜ਼ ਵਿਚ ਚਲੇ ਜਾਓ, ਕਿਤੇ ਚਲੇ ਜਾਓ ਪਾਣੀ ਦੇ ਥੱਲੇ ਚਲੇ ਜਾਓ ਪਰ ਉਹ ਨਾਲ ਰਹਿੰਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਉਹਦੇ ਨਾਲ ਤਾਂ ਪ੍ਰੀਤ ਨਹੀਂ ਕਰਦਾ-

***ਜੋ ਬੈਰਾਈ ਤਾ ਸਿਉ ਪ੍ਰੀਤਿ॥ ਪੰਨਾ - 267***

ਜਿਹੜੇ ਵੈਰ ਕਰਨ ਵਾਲੇ ਨੇ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧ; ਰਾਜ, ਮਾਲ, ਰੂਪ, ਜਾਤ, ਜੋਬਨ ਪੰਜੇ ਠੱਗ; ਈਰਖਾ, ਨਿੰਦਿਆ, ਚੁਗਲੀ, ਬਖੀਲੀ, ਝੂਠ, ਛਲ, ਕਪਟ ਇਨ੍ਹਾਂ ਨੂੰ ਬੜਾ ਚੰਗਾ ਸਮਝਦਾ ਹੈ। ਮਹਾਰਾਜ ਜੀ ਸਮਝਾਉਂਦੇ ਨੇ ਕਿ ਪ੍ਰੇਮੀਆਂ! -

***ਪਰ ਕਾ ਬੁਰਾ ਨ ਰਾਖਹੁ ਚੀਤ॥***
***ਤੁਮ ਕਉ ਦੁਖੁ ਨਹੀ ਭਾਈ ਮੀਤ।। ਪੰਨਾ - 386***

ਨਾ ਰੱਖ ਅੰਦਰ ਕਿਸੇ ਲਈ ਵੈਰ, ਤੈਨੂੰ ਫੇਰ ਦੁਖ ਨਹੀਂ ਹੋਏਗਾ। ਇਸ ਸਰੀਰ ਦੇ ਅੰਦਰ 14 ਖਰਬ 26 ਅਰਬ ਸੈਲ ਨੇ। ਇਕ ਬੁਰੇ ਖਿਆਲ ਦੇ ਨਾਲ ਲੱਖਾਂ ਸੈਲ ਮਰ ਜਾਂਦੇ ਨੇ, ਇਕ ਚੰਗੇ ਖਿਆਲ ਦੇ ਨਾਲ ਲੱਖਾਂ ਮਰੇ ਹੋਏ ਜਿਉਂਦੇ ਹੋ ਜਾਂਦੇ ਹਨ। ਮਹਾਰਾਜ ਫੁਰਮਾਨ ਕਰਦੇ ਨੇ ਕਿ ਰੋਗੀ ਹੋ ਜਾਏਂਗਾ -

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥ ਪੰਨਾ - 135***

ਜਦੋਂ ਰੱਬ ਨੂੰ ਭੁੱਲ ਗਿਆ, ਰੋਗ ਵਿਆਪਣੇ ਸ਼ੁਰੂ ਹੋ ਜਾਂਦੇ ਨੇ।

***ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥***
***ਪੰਨਾ - 1256***

ਸੋ ਇਸ ਤਰ੍ਹਾਂ ਦੇ ਨਾਲ ਪ੍ਰਮੇਸ਼ਰ ਦੇ ਨਾਲੋਂ ਟੁੱਟ ਕੇ ਦੁਖੀ ਹੋਇਆ ਜਨਮ ਮਰਨ ਦੇ ਚੱਕਰ ਵਿਚ ਪਿਆ ਕਦੇ ਕੁਛ ਬਣਦਾ ਹੈ, ਕਦੇ ਕੁਛ ਬਣਦਾ ਹੈ। ਹਲ੍ਹਟ ਦੀਆਂ ਟਿੰਡਾਂ ਵਾਂਗਣ ਘੁੰਮਦਾ ਫਿਰਦਾ ਹੈ ਤੇ ਇਸ ਨੂੰ ਕਿਤੇ ਟਿਕਾਣਾ ਨਹੀਂ ਮਿਲਦਾ। ਪੂਰਨ ਗੁਰੂ ਇਸ ਨੂੰ ਮਿਲਦਾ ਨਹੀਂ ਤੇ ਇਸ ਦਾ ਘੁੰਮਣਾ ਹਟਦਾ ਨਹੀਂ। ਰਚਨਹਾਰ ਨੂੰ ਸਦਾ ਹੀ ਭੁੱਲਿਆ ਰਹਿੰਦਾ ਹੈ। ਬਾਹਰਲੇ ਚਿੰਨ੍ਹ ਧਾਰ ਕੇ ਉਹਦੇ ਵਿਚ ਹੀ ਸੰਤੁਸ਼ਟ ਹੋ ਰਿਹਾ ਹੈ ਕਿ ਇਹ ਪੂਜਾ ਕਰਕੇ ਮੇਰਾ ਉਧਾਰ ਹੋ ਜਾਵੇਗਾ ਲੇਕਿਨ ਜਿੰਨਾਂ ਚਿਰ ਆਦਮੀ ਦੇ ਅੰਦਰ ਭਰਮ ਹੈ, ਭਰਮ ਦਾ ਨਾਸ਼ ਨਹੀਂ ਹੁੰਦਾ ਅਤੇ ਆਪਣੇ ਸਰੂਪ ਦਾ ਗਿਆਨ ਨਹੀਂ ਹੁੰਦਾ, ਓਨੀ ਦੇਰ ਤਕ ਇਹ ਗੱਲ ਹੋਇਆ ਨਹੀਂ ਕਰਦੀ। ਇਸ ਤਰ੍ਹਾਂ ਦੇ ਨਾਲ ਫੁਰਮਾਨ ਕਰਦੇ ਨੇ, ਪੜ੍ਹੋ ਪਿਆਰ ਦੇ ਨਾਲ-

***ਧਾਰਨਾ - ਰਾਚੇ ਮਾਇਆ ਸੰਗ ਓ,***
***ਮਨ ਵਿਚ ਵਸਦੇ ਪੰਜ ਵਿਕਾਰ - 2, 2***
***ਮਨ ਵਿਚ ਵਸਦੇ ਪੰਜ ਵਿਕਾਰ - 2, 2.***
***ਰਾਚੇ ਮਾਇਆ ਸੰਗ ਓ,..........2***

ਭਾਈ ਮਨਸੁਖ ਜੀ ਕਹਿਣ ਲੱਗੇ, "**ਰਾਜਨ! ਜੋ ਆਪ ਫੁਰਮਾਨ ਕਰਦੇ ਹੋ ਕਿ ਇਕ ਦਿਨ ਵਰਤ ਰੱਖ ਕੇ ਦੂਸਰੇ ਦਿਨ ਉਪਾਰਨ ਕਰੋ, ਸਾਲਗ੍ਰਾਮ ਦੀ ਪੂਜਾ ਕਰੋ ਤੇ ਫੇਰ ਤੁਲਸੀ ਦੀ ਪੂਜਾ ਕਰੋ, ਫੇਰ ਚਰਨਾਮ੍ਰਿਤ ਲੈ ਕੇ ਵਰਤ ਉਪਾਰਨ ਕਰੋ। ਮਹਾਰਾਜ! ਅੰਦਰ ਤਾਂ ਬਹੁਤ ਰੌਲਾ-ਘਚੌਲਾ ਮਚਿਆ ਹੋਇਆ ਹੈ। ਜੇ ਤਾਂ ਇਹ ਚੀਜ਼ਾਂ ਅੰਦਰੋਂ ਅੰਤਸ਼ਕਰਣ ਸਾਫ ਕਰ ਦਿੰਦੀਆਂ ਨੇ ਫੇਰ ਤਾਂ ਠੀਕ ਹੈ। ਆਦਮੀ ਕਿੰਨਾ ਘਿਰਿਆ ਹੋਇਆ ਹੈ**? ਇਹ ਚੀਜ਼ਾਂ ਤਾਂ ਦੂਰ ਨਹੀਂ ਕਰ ਸਕਦੀਆਂ। ਮੈਂ ਤੁਹਾਡੇ ਬੰਦੇ ਦੇਖੇ ਨੇ, ਉਮਰਾਂ ਹੀ ਲੰਘ ਗਈਆਂ ਉਨ੍ਹਾਂ ਦੀਆਂ - ਵਰਤ ਰਖਦਿਆਂ ਦੀਆਂ, ਉਮਰਾਂ ਲੰਘ ਗਈਆਂ ਪੂਜਾ ਕਰਦਿਆਂ ਦੀਆਂ। ਓਵੇਂ ਜਿਵੇਂ ਪਹਿਲਾਂ ਵਾਂਗ ਹੀ ਝੂਠ ਬੋਲਦੇ ਨੇ, ਓਵੇਂ ਹੀ ਈਰਖਾ ਕਰਦੇ ਨੇ, ਓਵੇਂ ਹੀ ਨਿੰਦਿਆ ਕਰਦੇ ਨੇ, ਓਹੋ ਜਿਹਾ ਹੀ ਕ੍ਰੋਧ ਹੈ ਅੰਦਰ। ਮੈਨੂੰ ਕਿਹੋ ਜਿਹੀਆਂ ਬੋਲੀਆਂ ਮਾਰਦੇ ਸੀ। ਜੇ ਉਨ੍ਹਾਂ ਦਾ ਮਨ ਸ਼ੁਧ ਹੁੰਦਾ ਤਾਂ ਮੈਨੂੰ ਪਿਆਰ ਨਾਲ ਬੋਲਦੇ। ਕਿੰਨੀਆਂ ਬੁਰੀਆਂ ਗੱਲਾਂ ਕਹਿੰਦੇ ਸੀ। ਜੇ ਕਰਮਾਂ

ਧਰਮਾਂ ਦਾ ਅਸਰ ਅੰਦਰ ਹੋਇਆ ਹੁੰਦਾ ਤਾਂ ਉਨ੍ਹਾਂ ਦੀ ਜ਼ੁਬਾਨ ਮਿੱਠੀ ਹੋ ਜਾਂਦੀ, ਉਨ੍ਹਾਂ ਨੂੰ ਪ੍ਰਭੂ ਨਜ਼ਰ ਆ ਜਾਂਦਾ - ਸਾਡੇ 'ਚ, ਪਰ ਇਹ ਤਾਂ ਗੱਲ ਹੋਈ ਨਾ।

***ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ॥ ਪੰਨਾ - 297***

ਇਹ ਸਾਰਾ ਹੀ ਸੰਸਾਰ, **illusion** ਮਾਇਆ ਵਿਚ, ਭਰਮ ਵਿਚ, **ignorance** (ਅਗਿਆਨਤਾ), **ego** (ਹਉਮੈ) ਦੇ ਅੰਦਰ ਰਚਿਆ ਹੋਇਆ ਹੈ ਤੇ ਪੰਜ ਵਿਕਾਰ ਨੇ - ਕਾਮ ਕ੍ਰੋਧ, ਲੋਭ, ਮੋਹ, ਹੰਕਾਰ; ਪੰਜ ਵਿਸ਼ੇ ਨੇ ਇਹਦੇ ਅੰਦਰ - ਸ਼ਬਦ, ਸਪਰਸ਼, ਰੂਪ, ਰਸ, ਗੰਧ; ਪੰਜ ਅਭਿਮਾਨ ਨੇ - ਰਾਜ, ਮਾਲ, ਰੂਪ, ਜਾਤਿ, ਜੋਬਨ; ਇਹਦੇ ਅੰਦਰ ਹਨ - ਨਿੰਦਿਆ, ਚੁਗਲੀ, ਈਰਖਾ, ਬਖੀਲੀ, ਆਸਾ, ਤ੍ਰਿਸ਼ਨਾ, ਵੈਰ-ਭਾਵ। ਰਾਜੇ ਨੇ ਪੁਛਿਆ ਕਿ ਇਹ ਪੂਜਾ ਕਰਕੇ ਦੂਰ ਹੋ ਜਾਂਦੇ ਨੇ? ਭਾਈ ਮਨਸੁਖ ਨੇ ਕਿਹਾ ਕਿ ਰਾਜਨ! ਇਹਦੇ ਨਾਲ ਦੂਰ ਨਹੀਂ ਹੁੰਦੇ, ਜਿੰਨਾਂ ਚਿਰ ਪੂਰਾ ਸਤਿਗੁਰੂ ਨਹੀਂ ਮਿਲਦਾ, ਓਨਾਂ ਚਿਰ ਇਹ ਚੀਜ਼ਾਂ ਹਟਦੀਆਂ ਹੀ ਨਹੀਂ, ਚਾਹੇ ਕਿੰਨੇ ਹੀ ਜਨਮ ਲੈਂਦਾ ਰਹਿ।

***ਸਾਧ ਸੰਗਿ ਹੋਇ ਨਿਰਮਲਾ.........॥ ਪੰਨਾ - 297***

ਸਾਧੂ ਮਿਲ ਜਾਏ ਗੁਰੂ ਨਾਨਕ ਪਾਤਸ਼ਾਹ ਵਰਗਾ। ਹਰੇਕ ਸੰਤ ਨਹੀਂ ਹੁੰਦਾ, ਸਾਧ ਸੰਗਤ ਜੀ! ਬੜੀ ਭਾਰੀ ਭੁੱਲ ਹੈ, ਹਰ ਬੰਦੇ ਨੂੰ ਸੰਤ ਸੰਤ ਕਹਿਣਾ ਸ਼ੁਰੂ ਕਰ ਦਿੰਦੇ ਨੇ। ਬਿਲਕੁਲ ਨਾ ਕਿਸੇ ਨੂੰ ਸੰਤ ਕਿਹਾ ਕਰੋ। ਸਿੱਖ ਹੀ ਬਣ ਜਾਵੇ ਤਾਂ ਵੀ ਬਹੁਤ ਵੱਡੀ ਗੱਲ ਹੈ। ਸਿੱਖ ਬਣਨਾ ਵੀ ਔਖਾ ਹੈ। ਸੰਤ ਤਾਂ ਗੁਰੂ ਨਾਨਕ ਪਾਤਸ਼ਾਹ ਜੀ ਜਾਂ ਗੁਰੂ ਗ੍ਰੰਥ ਸਾਹਿਬ ਨੇ। ਬਹੁਤ ਮੁਸ਼ਕਲ ਗੱਲ ਹੈ ਕਿਉਂਕਿ ਜਿਹੜੀ ਚੀਜ਼ ਹੈ ਨਹੀਂ, ਉਸ ਨੂੰ ਕਿਵੇਂ ਕਹਿ ਦੇਈਏ ਕਿ ਹੈਗੀ। ਉਹ ਤਾਂ ਗੁਰੂ ਨਾਨਕ ਪਾਤਸ਼ਾਹ ਸੀ - ਆਪਣੇ ਆਪ ਹੀ ਸਾਰਾ ਕੁਛ ਜਾਂ ਉਨ੍ਹਾਂ ਨਾਲ ਇਕਮਿਕ ਹੋ ਚੁੱਕੇ ਗੁਰਸਿੱਖ ਜੋ ਪੂਰਨ ਰੂਪ ਵਿਚ ਗੁਰੂ ਵਿਚ ਅਭੇਦ ਹੋ ਚੁੱਕੇ ਹਨ ਜਿਨ੍ਹਾਂ ਨੂੰ ਸ੍ਵਾਸ ਗ੍ਰਾਸ ਕਿਸੇ ਸਮੇਂ ਭੀ ਪ੍ਰਭੂ ਨਹੀਂ ਭੁਲਦਾ। ਮਾਇਆ ਦੀ ਖਿੱਚ ਹਿਰਦੇ ਵਿਚ ਸਮਾਈ ਹੋਈ ਹੈ, ਦੇਸ ਪ੍ਰਦੇਸ ਪ੍ਰਾਪਤ ਕਰਨ ਲਈ ਘੁੰਮਦਾ ਹੈ, ਉਹ ਤਾਂ ਮਾਇਆ ਦਾ ਬੰਦਾ ਹੈ, ਸੰਤ ਨਹੀਂ ਹੈ।

ਜੇ ਸੰਤ ਮਿਲ ਜਾਣ, ਫੇਰ ਨਿਰਮਲ ਹੋ ਜਾਂਦਾ ਹੈ -

***.........ਨਾਨਕ ਪ੍ਰਭ ਕੈ ਰੰਗਿ॥ ਪੰਨਾ - 297***

ਫੇਰ ਕੀ ਹੁੰਦੈ? ਵਾਹਿਗੁਰੂ ਦਾ ਪਿਆਰ ਪੈਦਾ ਹੋ ਜਾਂਦੈ ਹਿਰਦੇ ਦੇ ਅੰਦਰ। ਪੂਰਾ ਗੁਰੂ ਮਿਲੇ ਤਾਂ ਵਾਹਿਗੁਰੂ ਨਾਲ ਪਿਆਰ ਪੈਂਦਾ ਹੈ।

***ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ॥***
***ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ॥ ਪੰਨਾ - 297***

ਨਾ ਤਾਂ ਇਹ ਦੇਖਦਾ ਹੈ ਤੇ ਨਾ ਇਹ ਬੁੱਝਣ ਦੀ ਕੋਸ਼ਿਸ਼ ਕਰਦਾ ਹੈ, ਨਾ ਵੀਚਾਰ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਵਿਚਾਰ ਤਾਂ ਕਰਦਾ ਹੀ ਨਹੀਂ। ਕੋਈ ਵਿਰਲਾ ਪੁਰਸ਼ ਹੈ - ਲੱਖਾਂ ਵਿਚੋਂ ਇਕ, ਜਿਹੜਾ ਗੁਰੂ ਗ੍ਰੰਥ ਸਾਹਿਬ ਦੀ ਇਕ ਇਕ ਤੁਕ ਨੂੰ ਹਿਰਦੇ ਵਿਚ ਸੰਭਾਲਣ ਦਾ ਯਤਨ ਕਰਦਾ ਹੈ। ਬਾਕੀ ਤਾਂ ਰਿਵਾਜ ਬਣਿਆ ਹੋਇਆ ਹੈ, ਨਿਤ ਦੀ ਕ੍ਰਿਆ **(routine)** ਬਣੀ ਹੋਈ ਹੈ, ਬਾਣੀ ਪੜ੍ਹੀ ਜਾਂਦੇ ਨੇ। ਜੇ ਪੁਛੋ ਕਿ ਕਿੰਨੇ ਪਾਠ ਕਰਦਾ ਹੈਂ ਸੁਖਮਨੀ ਸਾਹਿਬ ਦੇ? ਕਹਿੰਦਾ ਹੈ ਕਿ ਮੈਂ ਦੋ ਪਾਠ ਕਰਦਾ ਹਾਂ। ਕੀ ਤੂੰ ਨਿੰਦਿਆ ਛੱਡ ਦਿਤੀ? ਅਸਟਪਦੀ ਪੜ੍ਹਦੈਂ ਰੋਜ਼ ਨਿੰਦਿਆ ਦੀ? ਈਰਖਾ ਛੱਡ ਦਿਤੀ ਤੂੰ? ਲੋਭ ਛੱਡ ਦਿਤਾ, ਬੇਇਮਾਨੀ ਛੱਡ ਦਿਤੀ, ਠੱਗੀ ਛੱਡ ਦਿਤੀ, ਮਿਲਾਵਟ ਛੱਡ ਦਿਤੀ? ਉਹ ਤਾਂ ਉਵੇਂ ਜਿਵੇਂ ਹੀ ਹੈ ਤੇਰੇ ਅੰਦਰ।

***ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ ਪੰਨਾ - 148***

ਇਹ ਤਾਂ ਬੁੱਝਣੀ ਪੈਣੀ ਹੈ ਗੱਲ, ਅੰਦਰਲੇ ਪਾਸੇ ਵਿਚਾਰ ਕਰਨੀ ਪੈਣੀ ਹੈ। ਜਿਹੜਾ ਇਕ ਇਕ

ਤੁਕ ਵਿਚਾਰਦਾ ਹੈ, ਉਹ ਦੋ ਚਾਰ ਤੁਕਾਂ ਵਾਲਾ ਹੀ ਤਰ ਜਾਂਦਾ ਹੈ। ਜਿਹੜਾ ਨਹੀਂ ਵਿਚਾਰਦਾ – ***'ਪੜ੍ਹਨਾ ਗੁਣਨਾ ਸੰਸਾਰ ਕੀ ਕਾਰ ਹੈ...॥'*** ਮਹਾਰਾਜ ਕਹਿੰਦੇ ਨੇ ਸੰਸਾਰ ਪੜ੍ਹਦਾ ਹੀ ਹੈ –

***ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥***
***ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥***
***ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥***
***ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥*** ***ਪੰਨਾ – 641***

ਵਿਚਾਰ ਵਾਲੀ ਬੁੱਧੀ ਦੇਹ ਪਾਤਸ਼ਾਹ ਮੈਨੂੰ। ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਵਿਚਾਰਦਾ ਹੈ ਕੋਈ? ਸੁਆਦਾਂ ਦੇ ਵਿਚ ਗ੍ਰਸਿਆ ਪਿਆ ਹੈ ਸੰਸਾਰ, ਅਗਿਆਨ ਨਾਲ ਰਚਿਆ ਹੋਇਆ ਹੈ। ਕੋਈ ਥਾਂ ਐਸਾ ਨਹੀਂ ਜਿਥੇ ਉਹ ਵਾਹਿਗੁਰੂ ਨਹੀਂ ਹੈ। ਉਸ ਨੂੰ ਤਾਂ ਇਹ ਕਹਿੰਦਾ ਹੈ ਕਿ ਹੈ ਨਹੀਂ। ਜਿਹੜੀਆਂ ਚੀਜ਼ਾਂ ਦਾ ਕੋਈ ਵਜੂਦ ਨਹੀਂ, ਛਿਨ ਭੰਗਰ ਹਨ, ਸਦਾ ਰਹਿਣ ਵਾਲੀਆਂ ਨਹੀਂ, ਉਨ੍ਹਾਂ ਨੂੰ ਕਹਿੰਦਾ ਹੈ ਕਿ ਇਹ ਹਨ ਅਤੇ ਰਹਿੰਦੀਆਂ ਨੇ। ਵਿਚਾਰ ਕਰਕੇ ਦੇਖ ਲਓ। ਗੁਰੂ ਮਹਾਰਾਜ ਫੁਰਮਾਨ ਕਰਦੇ ਨੇ –

***ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ॥***
***ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥*** ***ਪੰਨਾ – 1381***

ਜੇ ਉਹ ਮਾਂ ਬਾਪ ਸੱਚੇ ਹੁੰਦੇ ਤਾਂ ਉਹ ਸੰਸਾਰ ਵਿਚੋਂ ਕਿਉਂ ਜਾਂਦੇ? ਉਹ ਛਿਨਭੰਗਰ ਸੀ – ਥੋੜ੍ਹੀ ਦੇਰ ਲਈ, ਫੇਰ ਉਸ ਤੋਂ ਬਾਅਦ ਖਤਮ ਹੋ ਗਏ; ਨਾ ਮੁੜ ਕੇ ਮਿਲਣਾ ਹੈ – ਨਾ ਕਰੋੜ ਸਾਲ ਨੂੰ, ਨਾ ਅਰਬ ਸਾਲ ਨੂੰ, ਨਾ ਖਰਬ ਸਾਲ ਨੂੰ। ਮੇਲ ਹੀ ਨਹੀਂ ਜਿਹੜੀ ਚੀਜ਼ ਦਾ ਹੋਣਾ, ਉਹਦੇ ਵਿਚ ਕੀ ਰਚਣਾ ਹੈ। ਕਹਿੰਦੇ ਝੂਠੀਆਂ ਚੀਜ਼ਾਂ ਨਾਲ ਰਚਿਆ ਪਿਆ ਹੈ।

***ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ॥*** ***ਪੰਨਾ – 297***

ਜਿਹੜਾ ਰਚਨਹਾਰ ਕਦੇ ਨਹੀਂ ਜਾਂਦਾ, ਸਦਾ ਕਾਇਮ ਰਹਿੰਦਾ ਹੈ, ਉਸ ਦਾ ਤਾਂ ਧਿਆਨ ਨਹੀਂ, ਕਦੇ ਉਹਨੂੰ ਯਾਦ ਨਹੀਂ ਕਰਦਾ ਤੇ ਨਾ ਵਿਚਾਰ ਕਰਦਾ ਹੈ, ਨਾ ਬਿਬੇਕ ਬੁੱਧੀ ਵਿਚ ਆਉਂਦਾ ਹੈ।

***ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ॥*** ***ਪੰਨਾ – 297***

ਨਾ ਭਾਉ ਵਿਚ ਆਉਂਦਾ ਹੈ, ਨਾ ਭਗਤੀ ਵਿਚ ਆਉਂਦਾ ਹੈ, ਨਾ ਵਾਹਿਗੁਰੂ ਨੂੰ ਆਪਣੇ ਨਾਲ ਸਮਝਦਾ ਹੈ।

***ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ॥*** ***ਪੰਨਾ – 297***

ਵਿਰਲੇ ਵਿਰਲੇ ਪੁਰਸ਼ ਤੁਹਾਨੂੰ ਮਿਲਣਗੇ – ਲੱਖਾਂ 'ਚੋਂ ਇਕ। ਲੱਖਾਂ ਵਿਚੋਂ ਵੀ ਨਹੀਂ, ਦਸ ਲੱਖ 'ਚੋਂ ਇਕ। ਮਹਾਰਾਜ ਕਹਿੰਦੇ ਨੇ ਦਸ ਲੱਖ ਵਿਚੋਂ ਭੀ ਨਹੀਂ। ਜਦ ਤਾਂ ਆਬਾਦੀ ਬਹੁਤੀ ਨਹੀਂ ਹੋਈ ਸੀ ਜਦ ਮਹਾਰਾਜ ਨੇ ਇਹ ਗੱਲ ਕਹੀ ਸੀ। ਹੁਣ ਤਾਂ ਹੋਰ ਵੀ ਜ਼ਿਆਦਾ ਵਧੇਗਾ। ਕਹਿੰਦੇ ਫੇਰ ਮਹਾਰਾਜ 50 ਲੱਖ ਵਿਚੋਂ ਇਕ ਬੰਦਾ ਹੋਏਗਾ? ਮਹਾਰਾਜ ਕਹਿੰਦੇ, "ਨਹੀਂ।" "ਮਹਾਰਾਜ! ਐਹੋ ਜਿਹਾ ਬੰਦਾ ਹੈ ਵੀ?" ਮਹਾਰਾਜ ਕਹਿੰਦੇ, "ਹੈਗਾ ਤਾਂ ਸਹੀ, ਪਰ ਵਿਰਲੇ ਨੇ।"

***ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥*** ***ਪੰਨਾ – 1411***

***ਕੋਟਨ ਮੈ ਨਾਨਕ ਕੋਊ ਨਾਰਾਇਣੁ ਜਿਹ ਚੀਤਿ॥*** ***ਪੰਨਾ – 1427***

ਕਰੋੜਾਂ ਵਿਚੋਂ ਇਕ ਅੱਧਾ ਹੈ, ਬਾਕੀ ਨਹੀਂ ਹੈ, ਬਾਕੀ ਤਾਂ ਇਹ ਮਾਇਆ ਦੀ ਉਥੱਲ-ਪੁਥੱਲ ਵਿਚ ਤੁਰੇ ਹੀ ਜਾ ਰਹੇ ਨੇ। ਭੇਖ ਨੇ ਤਾਂ ਨਹੀਂ ਬਚਾਉਣਾ ਸਾਧਸੰਗਤ ਜੀ, ਭਾਵੇਂ ਕੋਈ ਭੇਖ ਧਾਰ ਲਓ।

ਇਨ੍ਹਾਂ ਗੱਲਾਂ ਨੂੰ ਸਮਝਣ ਦਾ ਯਤਨ ਕਰੋ ਕਿ ਗੁਰੂ ਗ੍ਰੰਥ ਸਾਹਿਬ ਕਹਿੰਦੇ ਕੀ ਨੇ? ਹਠਧਰਮੀ ਨਾ ਕਰੋ – ਗੁਰੂ ਗ੍ਰੰਥ ਸਾਹਿਬ ਦੇ ਸਾਮ੍ਹਣੇ। ਨਾ ਦੇਖੋ ਕਿ ਫਲਾਣੇ ਬੰਦੇ ਨੇ ਇਉਂ ਲਿਖਿਆ ਹੈ, ਫਲਾਣੇ ਨੇ ਇਹ ਲਿਖਿਆ ਹੈ। ਕੋਈ ਬੰਦਾ ਪੂਰਨ ਨਹੀਂ ਹੁੰਦਾ, ਕੇਵਲ ਗੁਰੂ ਹੀ ਪੂਰਨ ਹੈ, ਹੋਰ ਕੋਈ ਪੂਰਨ ਨਹੀਂ ਹੈ। ਬਾਕੀ ਸਭ ਤਾਂ –

***ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥ ਪੰਨਾ – 61***

ਗੁਰੂ ਤੇ ਵਾਹਿਗੁਰੂ ਇਹ ਦੋਵੇਂ ਨੇ ਜਿਹੜੇ ਭੁੱਲਿਆ ਨਹੀਂ ਕਰਦੇ। ਇਨ੍ਹਾਂ ਦੀ ਜੋ ਤਾਲੀਮ ਹੈ, ਦਸਵੇਂ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਨੂੰ ਸਾਡੇ ਗੁਰੂ ਬਣਾਇਆ ਹੈ ਕਿ ਪ੍ਰੇਮੀਓਂ! ਜੇ ਤੁਸੀਂ ਲੰਘਣਾ ਹੈ, ਇਹ 1430 ਪੰਨਿਆਂ ਤੋਂ ਬਾਹਰ ਨਾ ਜਾਇਓ, ਮਨ ਦੀ ਮਤ ਨਾ ਕਰਿਓ, ਲਿਖਿਆ ਪੜ੍ਹਿਆ ਕਿਸੇ ਦਾ ਨਾ ਮੰਨਿਓ। ਸੋ ਭਾਈ ਮਨਸੁਖ ਕਹਿਣ ਲੱਗੇ, ਮੇਰੇ ਸਤਿਗੁਰੂ ਇਸ ਤਰ੍ਹਾਂ ਕਹਿੰਦੇ ਨੇ ਕਿ ਜੇ ਤੁਸੀਂ ਗੁਰੂ ਦੇ ਸ਼ਬਦ ਨੂੰ ਮੰਨੋਗੇ ਤਾਂ ਬਚ ਜਾਓਂਗੇ।

ਵਿਰਲੇ ਵਿਰਲੇ ਨੇ ਜਿਹੜੇ ਪਰਪੰਚ ਦੇ ਵਿਚ ਰਚਿਆ ਨਹੀਂ ਕਰਦੇ, ਇਸ ਮਾਇਆ ਦੇ ਜਾਲ ਵਿਚੋਂ ਨਿਕਲ ਜਾਂਦੇ ਨੇ। ਰਾਜਨ! ਇਹ ਉਹ ਨੇ ਜਿਨ੍ਹਾਂ ਨੂੰ ਪੂਰਾ ਗੁਰੂ ਮਿਲ ਜਾਂਦਾ ਹੈ। ਕਹਿਣ ਲੱਗਿਆ ਕਿ ਅੰਦਰ ਬਾਹਰ ਸਾਰੇ ਵਾਹਿਗੁਰੂ ਹੈ। ਠਾਕੁਰ ਤੇ ਸਾਲਗ੍ਰਾਮ ਇਕ ਥਾਂ ਨਹੀਂ ਹੈ ਕਿ ਉਥੇ ਹੀ ਜਾ ਕੇ ਉਨ੍ਹਾਂ ਦੀ ਪੂਜਾ ਕਰੋ। ਅਸੀਂ ਤਾਂ ਰੋਜ਼ ਉਸ ਦੀ ਪੂਜਾ ਕਰਦੇ ਹਾਂ। ਇਸ ਤਰ੍ਹਾਂ ਸਮਝ ਲਓ –

***ਧਾਰਨਾ – ਅੰਦਰ ਬਾਹਰ ਹਰੀ ਦਾ ਵਾਸਾ,***
***ਕਰ ਲੈ ਪਛਾਣ ਓ ਮਨਾ – 2, 2***
***ਕਰ ਲੈ ਜੀ, ਪਛਾਣ ਓ ਮਨਾ – 4, 2***
***ਅੰਦਰ ਬਾਹਰ ਹਰੀ ਦਾ ਵਾਸਾ,....... – 2***

ਕਹਿਣ ਲੱਗਿਆ, ਰਾਜਨ! ਸਾਡੇ ਗੁਰੂ ਨੇ ਇਹ ਦੱਸਿਆ ਹੈ ਸਾਨੂੰ ਕਿ ਅੰਦਰ ਭੀ ਬਾਹਰ ਭੀ ਜਿਧਰ ਦੇਖਦੇ ਹਾਂ, ਇਕ ਪ੍ਰਮੇਸ਼ਰ ਹੀ ਹੈ, ਸਾਲਗ੍ਰਾਮ ਹੀ ਸਾਲਗ੍ਰਾਮ ਹੈ, ਦੂਜਾ ਨਹੀਂ ਹੈ ਕੋਈ।

***ਆਠ ਪਹਰ ਮਨਿ ਹਰਿ ਜਪੈ ਸਫਲੁ ਜਨਮੁ ਪਰਵਾਣੁ॥***
***ਅੰਤਰਿ ਬਾਹਰਿ ਸਦਾ ਸੰਗਿ ਕਰਨੈਹਾਰੁ ਪਛਾਣੁ॥ ਪੰਨਾ – 298***

ਪਛਾਣ ਕਰ ਲੈ ਤੂੰ ਇਸ ਦੀ। ਅਸੀਂ ਪਛਾਣ ਨਹੀਂ ਕਰਦੇ, ਨਾ ਸਾਨੂੰ ਪਤਾ ਲੱਗੇ। ਸਾਨੂੰ ਤਾਂ ਇਹ ਹੀ ਦਿਸਦੈ।

ਮਰਦਾਨਾ ਕਹਿਣ ਲੱਗਿਆ, ਪਾਤਸ਼ਾਹ! ਜਦ ਮੈਂ ਐਸਾ ਬਚਨ ਸੁਣਦਾ ਹਾਂ ਤਾਂ ਇਕ ਵਾਰੀ ਤਾਂ ਮੇਰੇ ਮਨ ਦੇ ਉਤੇ ਅਸਰ ਹੋ ਜਾਂਦਾ ਹੈ ਕਿ ਜਿਧਰ ਮੈਂ ਦੇਖਦਾਂ, ਮੈਨੂੰ ਨਿਰੰਕਾਰ ਦੇ ਝਲਕਾਰੇ ਜਿਹੇ ਵੱਜਣ ਲਗ ਜਾਂਦੇ ਨੇ। ਇਹ ਦਰਖਤ ਦਰਖਤ ਨਹੀਂ ਦਿਸਦੇ, ਇਨ੍ਹਾਂ ਦੇ ਪਿਛੇ ਕੋਈ ਦਰਖਤਾਂ ਨੂੰ ਕਾਇਮ ਰੱਖਣ ਵਾਲੀ ਜੋਤ ਹੈ, ਉਸਦਾ ਝਲਕਾਰਾ ਪੈਂਦਾ ਹੈ। ਪਾਤਸ਼ਾਹ! ਜਦ ਫੇਰ ਕੀਰਤਨ ਬੰਦ ਕਰ ਦਿੰਦਾ ਹਾਂ, ਥੋੜ੍ਹਾ ਜਿਹਾ ਚਿਰ ਲੰਘ ਜਾਂਦਾ ਹੈ ਫੇਰ ਮੈਨੂੰ ਦਰਖਤ ਦਰਖਤ ਦਿਸਦੇ ਨੇ, ਜਾਨਵਰ ਜਾਨਵਰ ਦਿਸਦੇ ਨੇ। ਤੁਹਾਨੂੰ ਕਿਵੇਂ ਦਿਸ ਜਾਂਦੇ ਨੇ ਹਰ ਵਕਤ? ਮਹਾਰਾਜ ਜੀ ਨੇ ਫੁਰਮਾਨ ਕੀਤਾ, ਮਰਦਾਨਿਆਂ! ਉਹ ਅੱਖਾਂ ਹੋਰ ਨੇ ਅੰਦਰ। ਇਹ ਅੱਖਾਂ ਮਾਇਆ ਦੀਆਂ ਬਣੀਆਂ ਹੋਈਆਂ ਨੇ ਲੇਕਿਨ ਇਸ ਦੇ ਰਾਹੀਂ ਵੀ ਦਿਸ ਜਾਂਦਾ ਹੈ ਜੇ ਅੰਦਰਲੀ ਅੱਖ ਖੁਲ੍ਹ ਜਾਵੇ।

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ।।***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ***

***ਹਰਿ ਰੂਪੁ ਨਦਰੀ ਆਇਆ॥*** ***ਪੰਨਾ - 922***

ਮਹਾਰਾਜ ਫੁਰਮਾਨ ਕਰਦੇ ਨੇ ਕਿ ਇਨ੍ਹਾਂ ਅੱਖਾਂ ਨਾਲ ਹੀ ਦੇਖ ਲੈ। ਇਨ੍ਹਾਂ ਨਾਲ ਵੀ ਦਿਸਦਾ ਹੈ, ਅੰਦਰਲੀਆਂ ਨਾਲ ਵੀ ਦਿਸਦਾ ਹੈ। ਜਦ ਅੰਦਰਲੀਆਂ ਨਾਲ ਦਿਸ ਪਿਆ –

***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*** ***ਪੰਨਾ - 954***
***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*** ***ਪੰਨਾ - 947***

ਫੇਰ ਭੁਲੇਖਾ ਨਹੀਂ ਖਾਂਦਾ ਪਰ ਇਹ ਪੂਰਾ ਗੁਰੂ ਮਿਲੇ ਤਾਂ ਦਿਸਦਾ ਹੈ, ਨਹੀਂ ਤਾਂ ਨਹੀਂ ਦਿਸਦਾ।

ਸੋ ਇਸ ਤਰ੍ਹਾਂ ਦੇ ਨਾਲ ਭਾਈ ਮਨਸੁਖ ਕਹਿਣ ਲੱਗੇ, ਰਾਜਨ! ਇਹ ਜਿਹੜਾ ਪ੍ਰਮੇਸ਼ਰ ਘਟ ਘਟ ਦੇ ਵਿਚ ਵਿਆਪਕ ਹੈ, ਬੰਦਾ ਉਸ ਨੂੰ ਨਹੀਂ ਪਛਾਣਦਾ। ਜਿਹੜੇ ਪਛਾਣਦੇ ਨੇ ਉਹ ਸਫਲ ਨੇ। ਸੋ ਬਾਕੀ ਇਹ ਜਿਹੜੇ ਨੌਂ ਦੁਆਰੇ ਅਸਾਡੇ ਸਰੀਰ ਦੇ ਨੇ, ਇਨ੍ਹਾਂ ਦੇ ਰੋਜ਼ ਅਸੀਂ ਵਰਤ ਰਖਦੇ ਹਾਂ। ਨਉਮੀ ਦਾ ਵਰਤ ਰਖਦੇ ਹਾਂ। ਅੱਠਿਓਂ ਦਾ, ਤੀਜ ਦਾ ਵਰਤ ਰਖਦੇ ਹਾਂ, ਪੰਚਮੀ ਦਾ ਰਖਦੇ ਹਾਂ। ਇਕੱਲੀ ਇਕੱਲੀ ਗੱਲ ਸਮਝਾ ਦਿਤੀ।

ਹੁਣ ਨਉਮੀ ਦਾ ਜਦ ਅਸੀਂ ਵਰਤ ਰਖਦੇ ਹਾਂ ਤਾਂ ਨੌ ਦੁਆਰਿਆਂ ਦੇ ਛਿਦਰਾਂ ਨੂੰ ਬੰਦ ਕਰ ਦਿੰਦੇ ਹਾਂ।

ਰਾਜੇ ਨੇ ਕਿਹਾ, "ਅੱਖਾਂ ਮੀਚ ਲੈਨੇ ਓਂ?"

ਭਾਈ ਮਨਸੁਖ ਨੇ ਕਿਹਾ, ਨਾ, ਅਸੀਂ ਅੱਖਾਂ ਨਹੀਂ ਮੀਚਦੇ, ਅੱਖਾਂ ਦਾ ਰੁਖ ਬਦਲ ਦਿੰਦੇ ਹਾਂ।

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਪੰਨਾ - 274***

ਕੰਨਾਂ ਦੇ ਨਾਲ ਸੁਣਦੇ ਹਾਂ ਪਰ ਸੁਣਦੇ ਹਾਂ ਹਰੀ ਦਾ ਜਸ।

***ਕਰਨ ਨ ਸੁਨੈ ਕਾਹੂ ਕੀ ਨਿੰਦਾ॥*** ***ਪੰਨਾ - 274***

ਇਨ੍ਹਾਂ ਨੂੰ ਅਸੀਂ ਠਾਕ ਦਿੰਦੇ ਹਾਂ। ਨਿੰਦਿਆ ਨਹੀਂ ਸੁਣਨੀ, ਝੂਠ ਨਹੀਂ ਬੋਲਣਾ, ਮਾੜਾ ਕੰਮ ਹੱਥਾਂ ਨਾਲ ਨਹੀਂ ਕਰਨਾ, ਮਾੜੇ ਕੰਮ ਦੇ ਵਾਸਤੇ ਪੈਰਾਂ ਨਾਲ ਤੁਰ ਕੇ ਨਹੀਂ ਜਾਣਾ। ਇਉਂ ਠਾਕ ਦਿੰਦੇ ਹਾਂ ਅਸੀਂ।

***ਨਉਮੀ ਨਵੇ ਛਿਦ੍ਰ ਅਪਵੀਤ॥***
***ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ॥*** ***ਪੰਨਾ - 298***

ਕਿਉਂਕਿ ਇਹ ਪਵਿੱਤਰ ਥਾਂ ਨੇ। ਜਦੋਂ ਪਰ ਤ੍ਰਿਅ ਨੂੰ ਤਕਦੈ ਤੇ ਸਾਧੂ ਦੀ ਨਿੰਦਿਆ ਕਰਦੈ –

***ਕਰਨ ਨ ਸੁਨਹੀ ਹਰਿ ਜਸੁ ਬਿੰਦ।।*** ***ਪੰਨਾ - 298***

ਜਿਹੜੇ ਕੰਨ ਹਰੀ ਦਾ ਜਸ ਸੁਣਨ ਦੀ ਥਾਂ ਤੇ ਕਚ ਪਿਚ, ਨਿੰਦਿਆ, ਚੁਗਲੀ ਸੁਣਦੇ ਨੇ, ਉਹ ਕੰਨ ਅਪਵਿੱਤਰ ਨੇ।

***ਹਿਰਹਿ ਪਰ ਦਰਬੁ ਉਦਰ ਕੈ ਤਾਈ॥*** ***ਪੰਨਾ - 298***

ਬੇਗਾਨੀ ਅਮਾਨਤ, ਬੇਗਾਨਾ ਪੈਸਾ, ਰਿਸ਼ਵਤਾਂ, ਠੱਗੀਆਂ, ਮਿਲਾਵਟਾਂ, ਧੋਖੇ, ਝੂਠ ਬੋਲ ਬੋਲ ਕੇ ਦੂਸਰਿਆਂ ਦਾ ਪੈਸਾ ਖਿਚਣਾ, ਕਹਿੰਦੇ ਪੇਟ ਭਰਨ ਵਾਸਤੇ ਖਿਚਦਾ ਹੈ।

***ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ॥*** ***ਪੰਨਾ - 298***

ਕੀ ਇਹਦੇ ਨਾਲ ਤ੍ਰਿਸ਼ਨਾ ਬੁਝ ਜਾਏਗੀ?

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਹੇ॥*** ***ਪੰਨਾ - 213***

ਕਹਿੰਦੇ ਲੱਖ ਚਾਹੀਦੈ, ਹਜ਼ਾਰ ਤਾਂ ਮੈਂ ਲੰਘ ਗਿਆ, ਹਜ਼ਾਰਾਂ ਵਿਚ ਤਾਂ ਨਹੀਂ ਮੇਰਾ ਘਰ ਪੂਰਾ ਹੁੰਦਾ, ਲੱਖ ਚਾਹੀਦੈ। ਲੱਖ ਆ ਗਿਆ ਫੇਰ ਕਹੇਗਾ ਲੱਖ ਨਾਲ ਕੀ ਬਣੇਗਾ, ਦਸ ਲੱਖ ਚਾਹੀਦੈ। ਪਾਪ ਕਰ ਕਰ ਕੇ ਦਸ ਲੱਖ ਵੀ ਹੋ ਗਿਆ–

***ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ ਪੰਨਾ - 417***

ਪਾਪ ਤੋਂ ਬਿਨਾਂ ਮਾਇਆ ਇਕੱਠੀ ਨਹੀਂ ਹੁੰਦੀ, ਮਰਿਆਂ ਤੇ ਇਹ ਨਾਲ ਨਹੀਂ ਜਾਂਦੀ। ਨਾਲ ਕੀ ਜਾਂਦਾ ਹੈ? ਫੇਰ ਜਿਹੜੇ ਪੈਸੇ ਇਕੱਠੇ ਕਰਨ ਵਾਸਤੇ ਪਾਪ ਕੀਤੇ ਨੇ, ਉਹ ਨਾਲ ਲੱਦੀਂ ਫਿਰਦਾ ਹੈ।

***ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥ ਪੰਨਾ - 471***

ਪਾਪ ਲੱਦੀਂ ਜਾਂਦੈ। ਕਹਿੰਦੇ ਨੇ ਕਿ ਜੇ ਪਾਪ ਕਰਦੇ ਹਾਂ, ਤਾਂ ਦਾਨ ਵੀ ਕਰਦੇ ਹਾਂ। ਭਾਈ! ਚੋਰੀ ਦੇ ਪੈਸੇ ਨਾਲ ਦਾਨ ਕਰਕੇ ਸਾਧਾਂ ਨੂੰ ਵੀ ਚੋਰ ਬਣਾਉਣੈ? ਇਹ ਤਾਂ ਪੁੰਨ ਨਹੀਂ ਲੱਗਣਾ। ਜੇ ਗਰਮ ਕਰਕੇ ਲੋਹੇ ਦੇ ਚਣੇ ਬਣਾ ਕੇ ਖਲਾ ਦੇਵੇ ਤਾਂ ਉਨ੍ਹਾਂ ਦਾ ਮੂੰਹ ਜਲ ਜਾਏਗਾ। ਇਹ ਤਾਂ -

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥ ਪੰਨਾ - 1245***

ਮਿਹਨਤ ਕਰਕੇ ਦਸਾਂ ਨਹੁੰਆਂ ਦੀ ਕਮਾਈ ਕਰਕੇ ਜਿਹੜਾ ਦਿੰਦਾ ਹੈ, ਉਹ ਹੀ ਲੇਖੇ ਵਿਚ ਪਿਆ ਕਰਦਾ ਹੈ।

***ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ॥ ਪੰਨਾ - 298***

ਤ੍ਰਿਸ਼ਨਾ ਨਹੀਂ ਬੁਝਿਆ ਕਰਦੀ। ਕੋਈ ਵਿਰਲਾ ਪੁਰਸ਼ ਹੈ ਜਿਸਦੇ ਅੰਦਰ ਤ੍ਰਿਸ਼ਨਾ ਨਹੀਂ ਹੈ। ਮਹਾਰਾਜ ਕਹਿੰਦੇ ਨੇ ਤ੍ਰਿਸ਼ਨਾ ਦਾ ਇਲਾਜ ਪਰਮੇਸ਼ਰ ਦਾ ਨਾਮ ਹੈ। ਜਿਸ ਦੇ ਅੰਦਰ 'ਨਾਮ ਧੁਨ' ਜਾਗ ਪਈ, ਨਾਮ ਦੀ ਧੁਨ ਦੇ ਅੰਦਰ ਜਿਹੜਾ ਮਸਤੀ ਵਿਚ ਆ ਗਿਆ, ਜਿਸਦੇ ਅੰਦਰ ਅੰਮ੍ਰਿਤ ਨਾਮ ਦੀ ਵਰਖਾ ਹੋਣੀ ਸ਼ੁਰੂ ਹੋ ਗਈ, ਰੋਮ ਰੋਮ ਜਿਹਦਾ ਖਿੜ ਗਿਆ, ਉਹ ਨਹੀਂ ਕਰਦਾ ਇਹ ਗੱਲਾਂ ਕਿਉਂਕਿ ਉਸ ਦੀ ਲਿਵ ਟੁੱਟਦੀ ਹੈ, ਉਸ ਦਾ ਰਸ ਚਲਿਆ ਜਾਂਦਾ ਹੈ। ਜਦੋਂ ਰਸ ਜਾਂਦਾ ਹੈ, ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਹਰਿ ਬਿਨ ਜੀਉ ਜਲਿ ਬਲਿ ਜਾਉ॥***
***ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥ ਪੰਨਾ - 14***

ਨਾਮ ਵਿਸਰਦੇ ਸਾਰ ਜਿਹੜਾ ਅੰਦਰ ਕੌਲ ਫੁੱਲ (ਕਮਲ) ਹੈ, ਉਹ ਜਲਣਾ ਸ਼ੁਰੂ ਹੋ ਜਾਂਦਾ ਹੈ। ਪੈਸਾ ਇਕੱਠਾ ਕਰ ਲਓ, ਦੇਖ ਲਓ ਪੈਸੇ ਵਾਲਿਆਂ ਨਾਲ ਮਿਲ ਕੇ, ਉਨ੍ਹਾਂ ਨੂੰ ਸ਼ਾਂਤੀ ਹੈ? ਸੁਖ ਹੈ? ਨਾ, ਕੋਈ ਨਹੀਂ ਹੈ, **Frustration** (ਉਦਾਸੀਨਤਾ) ਹੈ, ਕੋਈ ਡਾਕਟਰਾਂ ਦੇ ਜਾਂਦਾ ਹੈ, ਓਹੀ ਕ੍ਰੋਧ ਅੰਦਰ ਹੈ, ਓਹੀ ਭੱਜ ਦੌੜ ਹੈ। ਜੇ ਮਾਇਆ ਵਿਚ ਸ਼ਾਂਤੀ ਹੋਵੇ ਤਾਂ ਆਦਮੀ ਦੇ ਅੰਦਰ ਖੇੜਾ ਹੀ ਖੇੜਾ ਹੋਵੇ। ਨਸ਼ਿਆਂ ਦੇ ਨਾਲ ਖੇੜਾ ਲਿਆਉਣ ਦੀ ਕੋਸ਼ਿਸ਼ ਕਰਦਾ ਹੈ, ਭੋਗਾਂ ਦੇ ਨਾਲ ਖੇੜਾ ਹਾਸਲ ਕਰਨ ਦਾ ਯਤਨ ਕਰਦੇ ਹਾਂ ਲੇਕਿਨ ਇਸ ਦੇ ਨਾਲ ਤਾਂ ਹੁੰਦਾ ਨਹੀਂ ਕੁਝ ਹਾਸਲ। ਮਹਾਰਾਜ ਕਹਿੰਦੇ ਨੇ ਕਿ ਫਲ ਨਹੀਂ ਲਗਦਾ ਭਾਈ ਜਿੰਨਾ ਚਿਰ ਪੂਰੇ ਸਮਰੱਥ ਗੁਰੂ ਦੀ ਸੇਵਾ ਵਿਚ ਨਹੀਂ ਤੂੰ ਆਉਂਦਾ।

***ਹਰਿ ਸੇਵਾ ਬਿਨੁ ਏਹ ਫਲ ਲਾਗੇ॥***
***ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ॥ ਪੰਨਾ - 298***

ਮਰਦਾ ਹੈਂ ਤਾਂ ਜਮ ਤੈਨੂੰ ਮਾਰਦੇ ਨੇ। ਅਭਾਗਿਆ! ਬੇ ਭਾਗ ਬੰਦਿਆ! ਗੁਰੂ ਦੀ ਸਿਖਿਆ ਸੁਣ ਲੈ; ਲੇਕਿਨ ਸੁਣਦਾ ਨਹੀਂ ਹੈ -

***ਧਾਰਨਾ - ਭਾਗ ਜਿਨ੍ਹਾਂ ਦੇ ਮੰਦੇ,***
***ਦਿਤੀਆਂ ਬਾਂਗਾਂ ਤੋਂ ਨਾ ਜਾਗਦੇ - 2, 2***
***ਬਾਂਗਾਂ ਤੋਂ ਨਾ ਜਾਗਣ,***

*ਦਿਤੀਆਂ ਬਾਂਗਾਂ ਤੋਂ ਨ ਜਾਗਦੇ - 2, 2*
*ਭਾਗ ਜਿਨ੍ਹਾਂ ਦੇ ਮੰਦੇ,.............2*

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥*** *ਪੰਨਾ - 1378*

ਚਾਰੇ ਵੇਦ, ਸਤਾਈ ਸਿਮ੍ਰਿਤੀਆਂ, ਛੇ ਸਾਸ਼ਤਰ, ਉਪਨਿਸ਼ਦਾਂ, ਕੁਰਾਨ ਸ਼ਰੀਫ, ਅੰਜੀਲ, ਜੰਬੂਰ, ਬਾਈਬਲ ਸਾਰੇ ਧਰਮ ਗ੍ਰੰਥ, ਗੁਰੂ ਗ੍ਰੰਥ ਸਾਹਿਬ ਮਾਹਾਰਾਜ, ਸਾਰੇ ਅਮਰ ਅਵਸਥਾ ਨੂੰ ਪਹੁੰਚੇ ਹੋਏ ਬੀਤ ਰਾਗ ਪੁਰਸ਼, ਮਹਾਂਪੁਰਸ਼ ਇਸ ਨੂੰ ਸਮਝਾਉਣ ਦਾ ਯਤਨ ਕਰਦੇ ਨੇ ਲੇਕਿਨ ਇਸ ਬੰਦੇ ਨੂੰ ਜਾਗ ਨਹੀਂ ਆਉਂਦੀ।

ਸੋ ਭਾਈ ਮਨਸੁੱਖ ਕਹਿਣ ਲੱਗਿਆ, "ਰਾਜਨ! ਆਪ ਵਿਚਾਰ ਕਰੀ ਜਾਓ ਜੋ ਮੈਂ ਆਪ ਪਾਸ ਅਰਜ਼ ਕਰਦਾ ਹਾਂ। ਆਪਣੇ ਮਨ ਦੇ ਅੰਦਰ ਨਿਰਣਾ ਕਰੀ ਜਾਓ। ਜੇ ਮੈਂ ਗਲਤ ਕਹਾਂ, ਓਥੇ ਮੇਰੇ ਨਾਲ ਵਿਚਾਰ ਕਰ ਲਓ।" ਰਾਜਾ ਕਹਿਣ ਲੱਗਿਆ, "ਭਾਈ ਮਨਸੁਖ! ਤੇਰੇ ਬਚਨ ਮੈਨੂੰ ਸ਼ਾਂਤੀ ਦਿੰਦੇ ਤੁਰੇ ਜਾ ਰਹੇ ਨੇ, ਐਸੀ ਸ਼ਾਂਤੀ ਜੋ ਮੈਂ ਅਜ ਤਕ ਨਹੀਂ ਦੇਖੀ। ਮੇਰਾ ਮਨ ਅੰਦਰ ਨੂੰ ਜੁੜਦਾ ਜਾ ਰਿਹਾ ਹੈ, ਕੋਈ ਰਸ ਜਿਹਾ ਮੇਰੇ ਉਤੇ ਤਾਰੀ ਹੋ ਰਿਹਾ ਹੈ। ਤੂੰ ਕਹੁ, ਜੀ ਭਰ ਕੇ ਬਚਨ ਕਰ, ਮੈਂ ਤੇਰੇ ਸਾਰੇ ਬਚਨ ਹਿਰਦੇ ਵਿਚ ਤੋਲ ਤੋਲ ਕੇ ਅੰਦਰ ਧਾਰਨ ਕਰ ਰਿਹਾ ਹਾਂ। ਜਿੰਨੇ ਹੁਣ ਤਕ ਤੂੰ ਬਚਨ ਕੀਤੇ ਨੇ ਉਹ ਸਾਰੇ ਮੈਂ ਆਪਣੇ ਹਿਰਦੇ ਵਿਚ ਧਾਰੇ ਨੇ।"

ਭਾਈ ਮਨਸੁਖ ਨੇ ਕਿਹਾ, ਰਾਜਨ! ਹੁਣ ਦਸਵੀਂ ਦਾ ਵਰਤ ਤੈਨੂੰ ਗੁਰਮਤਿ ਅਨੁਸਾਰ ਦਸਦੇ ਹਾਂ। ਇਹ ਦਸਵੀਂ ਦਾ ਵਰਤ ਅਸੀਂ ਮਨ ਨੂੰ ਕਾਬੂ ਕਰਨ ਵਾਸਤੇ ਰਖਦੇ ਹਾਂ। ਭੁੱਖੇ ਨਹੀਂ ਅਸੀਂ ਰਹਿੰਦੇ ਕਿਉਂਕਿ ਭੁੱਖੇ ਰਹਿਣਾ ਸਾਡੇ ਗੁਰੂ ਨੇ ਨਹੀਂ ਦੱਸਿਆ।

***ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥*** *ਪੰਨਾ - 873*

ਅੰਨ ਤਾਂ ਸਰੀਰ ਦੀ ਜ਼ਰੂਰਤ ਹੈ। ਇਸ ਦੀ ਖੁਰਾਕ ਬਦਲ ਦੇ, ਇਹ ਡਾਕਟਰੀ ਸਲਾਹ **(medical advice)** ਹੈ ਲੇਕਿਨ ਇਸ ਨੂੰ ਧਰਮ ਕਹਿ ਕੇ ਫਲ ਦੇਣ ਵਾਲੀ ਗੱਲ ਕਹਿ ਦੇਣਾ ਇਹ ਤਾਂ ਇਕ ਵਹਿਮ ਪ੍ਰਸਤੀ ਹੈ। ਹਿਸਾਬ ਨਾਲ ਚੱਲੋ, ਮੈਡੀਕਲ ਸਿਸਟਮ (ਹਿਕਮਤ) ਅਨੁਸਾਰ ਚੱਲੋ। ਵਰਤ ਰੱਖੋ; ਡਾਕਟਰ ਕਹਿੰਦੇ, ਰੋਟੀ ਨਾ ਖਾਈਂ, ਫਲ ਖਾਈਂ, ਭਾਰੀ ਰੋਟੀ ਨਾ ਖਾਈਂ, ਤੂੰ ਚਾਵਲ ਖਾ ਕੇ ਗੁਜ਼ਾਰਾ ਕਰ ਲਈਂ, ਤੇਰਾ ਮਿਹਦਾ ਵਾਧੂ ਭਾਰੀ ਹੋਇਆ ਹੋਇਐ। ਪੇਟ ਭਰ ਕੇ ਨਾ ਖਾਈਂ, ਮਿਹਦੇ ਨੂੰ ਆਰਾਮ ਦੇਹ -

***ਅਲਪ ਅਹਾਰ ਸੁਲਪ ਸੀ ਨਿਦ੍ਰਾ......।*** ***ਪਾਤਸ਼ਾਹੀ ੧੦***

ਬਹੁਤਾ ਸੌਂ ਕੇ ਰੋਗੀ ਹੋ ਜਾਏਂਗਾ, ਤੇਰੀ ਉਮਰ ਘਟ ਜਾਏਗੀ। ਬਹੁਤਾ ਪੇਟ ਭਰ ਭਰ ਕੇ ਖਾਏਂਗਾ, ਰੋਗੀ ਹੋ ਜਾਏਂਗਾ। ਜਿਗਰ ਜਿਹੜਾ ਹੈ ਇਹ ਐਡਾ ਵੱਡਾ ਕਾਰਖਾਨਾ ਪ੍ਰਭੂ ਨੇ ਲਾਇਆ ਹੋਇਆ ਹੈ, ਏਥੇ ਕੋਈ ਬੰਦਾ ਇਸਦੀ ਨਕਲ ਨਹੀਂ ਕਰ ਸਕਦਾ। ਹਰ ਚੀਜ਼ ਦੇ ਵਿਚੋਂ ਤੱਤ ਕੱਢ ਕੇ ਅੱਖਾਂ ਵੱਲ ਭੇਜਦੈ, ਕੰਨ ਵਾਲਾ ਕੰਨ ਨੂੰ ਭੇਜਦੈ, ਦਿਮਾਗ ਵਾਲਾ ਦਿਮਾਗ ਨੂੰ ਭੇਜਦੈ, ਖੂਨ ਵਾਲਾ ਖੂਨ ਨੂੰ ਭੇਜਦੈ। ਕਿੱਡਾ ਵੱਡਾ ਕਾਰਖਾਨਾ ਪ੍ਰਮੇਸ਼ਰ ਨੇ ਅੰਦਰ ਲਾਇਆ ਹੋਇਆ ਹੈ। ਡਾਕਟਰੀ ਸਲਾਹ ਲੈ ਲੈ, ਵਕਤ ਨੂੰ ਧਰਮ ਦੇ ਨਾਲ ਨਾ ਜੋੜ ਕਿਉਂਕਿ ਤੂੰ ਗੁਮਰਾਹ ਹੋ ਜਾਏਂਗਾ, ਤੈਨੂੰ ਪਤਾ ਨਹੀਂ ਲੱਗਣਾ ਕਿ ਧਰਮ ਦਾ ਰਸਤਾ ਕੀ ਹੈ, ਇਹ ਕੀ ਹੈ। ਸੋ ਰਾਜਨ! ਜਦ ਤਕ ਮਨ ਨਹੀਂ ਮੰਨਦਾ, ਓਨਾਂ ਚਿਰ ਧਰਮ ਦੇ ਰਾਹ ਤੇ ਪੈਣਾ ਜਿਹੜਾ ਹੈ ਉਹ ਇਸ ਤਰ੍ਹਾਂ ਹੈ ਕਿ ਕੋਈ ਸਫਰ ਨਹੀਂ ਤਹਿ ਹੋ ਰਿਹਾ, ਅੱਖਾਂ ਦੇ ਉਪਰ ਖੋਪੇ ਦੇ ਕੇ ਕੋਹਲੂ ਦੇ ਬਲਦ ਵਾਂਗੂੰ ਪੈੜ ਦੇ ਵਿਚ ਹੀ ਗੇੜੇ ਕੱਢੇ ਨੇ। ਜੇ ਮਨ ਮੰਨ ਜਾਵੇ ਤਾਂ ਗੱਲ ਬਣਨੀ ਹੈ, ਮਨ ਕਹਿਣਾ ਤਾਂ ਹੀ ਮੰਨੇਗਾ ਜੇ ਇਹ ਵਸ ਆਏਗਾ-

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥***
***ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥ ਪੰਨਾ - 342***

ਮਨ ਦੇ ਨਾਲ ਬਾਤ ਚਲਦੀ ਹੈ। ਇਹ ਮਨ ਅੜੀ ਕਰਦਾ ਹੈ, ਜੀਵ ਨੂੰ ਥੱਲੇ ਤੋਂ ਕਾਬੂ ਕਰੀਂ ਬੈਠੈ ਤੇ ਇਸ ਨੇ ਮਿਤਰਤਾ ਕੀਹਦੇ ਨਾਲ ਪਾਈ ਹੋਈ ਹੈ? ਕ੍ਰੋਧ ਨਾਲ, ਲੋਭ ਨਾਲ, ਮੋਹ ਨਾਲ, ਹੰਕਾਰ ਨਾਲ, ਨਿੰਦਿਆ, ਚੁਗਲੀ, ਈਰਖਾ, ਬਖੀਲੀ, ਨਾਸਤਕਤਾ, ਆਹ ਭੈੜੀਆਂ ਚੀਜ਼ਾਂ ਨਾਲ; ਫੇਰ ਆਸਾ, ਤ੍ਰਿਸ਼ਨਾ, ਅੰਦੇਸਾ, ਇਹਨਾਂ ਭੈੜੀਆਂ ਡਾਇਣਾਂ ਦੇ ਨਾਲ ਮਿਤਰਤਾ ਪਾਈ ਬੈਠਾ ਹੈ। ਸਤਿ, ਸੰਤੋਖ, ਧੀਰਜ, ਖਿਮਾ, ਦਇਆ, ਕੋਮਲ ਹਿਰਦਾ, ਕੋਮਲ ਬਚਨ, ਅਲਪ ਅਹਾਰ ਸੁਲਪ ਸੀ ਨਿੰਦਰਾ, ਆਹ ਚੀਜ਼ਾਂ ਦੇ ਨਾਲ ਮਨ ਦੀ ਮਿਤਰਤਾ ਨਹੀਂ ਹੈ, ਇਨ੍ਹਾਂ ਤੋਂ ਦੂਰ ਰਹਿੰਦਾ ਹੈ। ਸੋ ਮਨ ਵਸ ਹੋਣਾ ਚਾਹੀਦਾ ਹੈ। ਰਾਜਾ ਕਹਿਣ ਲੱਗਿਆ, "ਭਾਈ ਮਨਸੁਖ! ਜਿਥੇ ਤੁਸੀਂ ਐਨੇ ਯਤਨ ਦੱਸੇ ਨੇ, ਕ੍ਰਿਪਾ ਕਰਕੇ ਇਹ ਵੀ ਦੱਸ ਦਿਓ ਕਿ ਮਨ ਕਿਵੇਂ ਵਸ ਆ ਜਾਂਦਾ ਹੈ ਕਿਉਂਕਿ ਤੁਹਾਡੀ ਗੱਲ ਠੀਕ ਹੈ; ਅਸੀਂ ਇਕ ਸਕਿੰਟ ਵਾਸਤੇ ਵੀ ਨਹੀਂ ਟਿਕਦੇ।" ਭਾਈ ਮਨਸੁਖ ਨੇ ਦੱਸਿਆ, ਰਾਜਨ! ਮੇਰੇ ਸਤਿਗੁਰੂ ਨੇ ਜਦ ਪਹਿਲੀ ਉਦਾਸੀ ਧਾਰਨ ਕਰੀ, ਜਦੋਂ ਵੇਈ ਨਦੀ ਵਿਚੋਂ ਨਿਕਲੇ ਸੀ ਉਸ ਵੇਲੇ ਆਪ ਨੇ ਸਾਰ ਬਚਨ ਕਹੇ -

***ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ।। ਪੰਨਾ - 1136***

ਹਿੰਦੂਆਂ ਨੇ ਕੋਈ ਨੋਟਿਸ ਇਸ ਬਚਨ ਦਾ ਨਾ ਲਿਆ ਕਿਉਂਕਿ ਗੁਲਾਮ ਸਨ। ਮੁਸਲਮਾਨਾਂ ਨੇ ਇਸਲਾਮ ਦਾ ਰਾਜ ਹੋਣ ਕਰਕੇ ਬੁਰਾ ਮਨਾਇਆ ਅਤੇ ਮੇਰੇ ਸਤਿਗੁਰੂ ਨੂੰ ਪੁਛਿਆ, ਤੂੰ ਇਹ ਗੱਲ ਕੀ ਕਹਿੰਦਾ ਹੈਂ? ਸ਼ਰ੍ਹਾ ਦੇ ਖਿਲਾਫ ਬੋਲ ਰਿਹਾ ਹੈਂ? ਗੁਰੂ ਨਾਨਕ ਦੇਵ ਜੀ ਕਹਿੰਦੇ ਨੇ, ਹੈ ਹੀ ਨਹੀਂ ਕੋਈ। ਇਸਲਾਮ ਦੀ ਗੱਲ ਤਾਂ ਸਮਝੋ ਕਿ ਕਹਿੰਦੀ ਕੀ ਹੈ, ਨਮਾਜ਼ਾਂ ਦਾ ਅਰਥ ਤਾਂ ਸਮਝੋ ਕਿ ਕਹਿੰਦੇ ਕੀ ਨੇ, ਤੁਸੀਂ ਉਸ ਤੇ ਚਲਦੇ ਹੋ? ਤੁਸੀਂ ਤਾਂ ਜ਼ੋਰ ਜ਼ਬਰ ਵਿਚ ਪਏ ਹੋਏ ਓ। ਜੀਵਾਂ ਨੂੰ ਮਾਰੀਂ ਜਾਂਦੇ ਓ, ਤੰਗ ਕਰਦੇ ਓ। ਗੁਰੂ ਨਾਨਕ ਦੇਵ ਜੀ ਨੇ ਰਾਜੇ ਦੇ ਕਾਰਜਾਂ ਨੂੰ ਕਸਾਈਆਂ ਦੇ ਕੰਮ ਨਾਲ ਤੁਲਨਾ ਦਿਤੀ ਹੈ। ਉਨ੍ਹਾਂ ਦੱਸਿਆ ਕਿ ਧਰਮ ਅਲੋਪ ਹੋ ਗਿਆ ਹੈ, ਕਰਮਕਾਂਡ ਪ੍ਰਧਾਨ ਹੋ ਚੁੱਕਿਆ ਹੈ। ਗਿਆਨ ਵਿਹੂਣੀ ਪਰਜਾ ਹੱਕ-ਬੇਹੱਕ ਦੀ ਪਛਾਣ ਤੋਂ ਵੰਚਿਤ ਹੋ ਕੇ ਅੰਨ੍ਹੀ ਹੋ ਚੁੱਕੀ ਹੈ, ਆਗੂ ਕਰਮਕਾਂਡ ਦੀ ਆੜ ਵਿਚ ਪਾਪ ਨੂੰ ਧਰਮ ਦੀ ਪਰੀਭਾਸ਼ਾ ਦੇ ਰਹੇ ਹਨ। ਸਭ ਕੁਛ ਸਮਝਾਇਆ ਮੇਰੇ ਸਤਿਗੁਰੂ ਨੇ। ਇਸਲਾਮ ਵਾਲਿਆਂ ਨੇ ਕਿਹਾ ਕਿ ਹੇ ਨਾਨਕ! ਤੇਰੇ ਲਈ ਫੇਰ ਦੋਵੇਂ ਇਕ ਹੋਏ? ਪੂਜਾ ਤੇ ਨਮਾਜ਼ ਵਿਚ ਤੈਨੂੰ ਕੋਈ ਫਰਕ ਨਹੀਂ ਲਗਦਾ? ਮਸਜਿਦ ਤੇ ਮੰਦਰ ਵਿਚ ਤੈਨੂੰ ਕੋਈ ਫਰਕ ਨਹੀਂ ਲਗਦਾ? ਦੋਵੇਂ ਬਰਾਬਰ ਲਗਦੇ ਨੇ? ਫੇਰ ਆ ਚੱਲ ਆਪਾਂ ਨਮਾਜ਼ ਪੜ੍ਹੀਏ। ਆਪ ਨੇ ਕਿਹਾ, "ਚਲੋ, ਨਵਾਬ ਸਾਹਿਬ! ਤੁਸੀਂ ਪੰਜ ਵਕਤ ਪੜ੍ਹਦੇ ਹੋ, ਅਸੀਂ ਤਾਂ ਹਰ ਵਕਤ ਪੜ੍ਹਦੇ ਹਾਂ, ਇਕ ਸਕਿੰਟ ਵਾਸਤੇ ਵੀ ਅਸੀਂ ਵਿਹਲੇ ਨਹੀਂ ਹੁੰਦੇ। ਚਲੋ, ਤੁਹਾਡੇ ਨਾਲ ਪੜ੍ਹ ਲੈਂਦੇ ਹਾਂ।"

ਮੇਰੇ ਸਤਿਗੁਰੂ ਗਏ, ਇਕ ਪਾਸੇ ਹੋ ਕੇ ਬੈਠ ਗਏ। ਨਮਾਜ਼ ਸ਼ੁਰੂ ਹੋ ਗਈ। ਖਤਮ ਹੋ ਗਈ ਤਾਂ ਨਵਾਬ ਨੇ ਪੁਛਿਆ ਕਿ ਨਾਨਕ! ਤੂੰ ਨਮਾਜ਼ ਪੜ੍ਹਨ ਆਇਆ ਸੀ, ਪਰ ਨਮਾਜ਼ ਤੂੰ ਪੜ੍ਹੀ ਨਹੀਂ। ਤੇ ਮੇਰੇ ਸਤਿਗੁਰੂ ਨੇ ਪਤਾ ਹੈ ਕੀ ਜਵਾਬ ਦਿਤਾ? ਸੁਣੋ ਧਿਆਨ ਨਾਲ। ਕਹਿਣ ਲੱਗੇ, "ਨਵਾਬ ਸਾਹਿਬ! ਮੈਂ ਤਾਂ ਨਮਾਜ਼ ਪੜ੍ਹੀ ਹੈ ਤੂੰ ਨਹੀਂ ਪੜ੍ਹੀ।" ਨਵਾਬ ਕਹਿਣ ਲੱਗਿਆ, "ਹੈਰਾਨੀ ਦੀ ਗੱਲ ਹੈ, ਦੇਖੋ ਲੋਕੋ, ਮੈਂ ਨਮਾਜ਼ ਪੜ੍ਹੀ ਹੈ ਤੇ ਮੈਨੂੰ ਨਾਨਕ ਕਹਿੰਦਾ ਹੈ, ਨਮਾਜ਼ ਨਹੀਂ ਪੜ੍ਹੀ। ਕਿਉਂ ਕਾਜ਼ੀ ਸਾਹਿਬ, ਮੈਂ ਨਮਾਜ਼ ਨਹੀਂ ਪੜ੍ਹੀ?" ਕਾਜ਼ੀ ਨੇ ਕਿਹਾ ਕਿ ਮੈਂ ਵੀ ਪੜ੍ਹੀ ਹੈ ਤੁਸੀਂ ਵੀ ਪੜ੍ਹੀ ਹੈ। ਮੇਰੇ ਸਤਿਗੁਰੂ ਨੇ ਕਿਹਾ, "ਦੌਲਤ ਖਾਨ! ਨਵਾਬ ਸਾਹਿਬ! ਆਹ ਘੋੜੇ ਕੌਣ ਖਰੀਦ ਰਿਹਾ ਸੀ, ਕੰਧਾਰ ਵਿਚ? ਕੌਣ ਛਾਂਟ ਰਿਹਾ ਸੀ ਕਿ ਐਨੇ ਕੁਮੈਤ ਘੋੜੇ ਲੈਣੇ ਨੇ, ਐਨੇ ਸੁਰੰਗ ਲੈਣੇ ਨੇ, ਐਨੇ ਸਫੈਦ, ਨੀਲੇ ਲੈਣੇ ਨੇ, ਐਨੇ ਬੈਲਰ ਘੋੜੇ ਲੈਣੇ ਨੇ, ਐਨੇ ਤੋਪਾਂ ਖਿੱਚਣ ਵਾਲੇ ਮਜ਼ਬੂਤ ਕਦ ਕਾਠ ਵਾਲੇ ਲੈਣੇ ਨੇ, ਐਨੇ ਭਾਰ ਬਰਦਾਰੀ ਵਾਲੇ, ਐਨੇ ਸਵਾਰੀ ਵਾਲੇ। ਤੂੰ ਤਾਂ ਰੰਗ ਛਾਂਟਦਾ ਫਿਰਦਾ ਸੀ ਓਥੇ।" ਨਵਾਬ ਨੇ ਚਰਨਾਂ ਤੇ ਹੱਥ ਲਾ

ਦਿਤੇ, "ਹੇ ਨਾਨਕ! ਵਲੀ ਅੱਲਾ! ਤੂੰ ਗੱਲ ਸਮਝ ਗਿਆ। ਮੇਰੇ ਅੰਦਰ ਦੀ ਜਾਣਦੈਂ, ਤੇਰੇ ਤੇ ਅੱਲਾਹ ਵਿਚ ਕੋਈ ਭੇਦ ਨਹੀਂ।"

ਕਾਜ਼ੀ ਕਹਿਣ ਲੱਗਿਆ, "ਮੈਂ ਤਾਂ ਨਮਾਜ਼ ਪੜ੍ਹੀ ਹੈ, ਮੇਰੇ ਨਾਲ ਪੜ੍ਹ ਲੈਂਦੇ।"

ਆਪ ਨੇ ਕਿਹਾ, "ਕਾਜ਼ੀ ਸਾਹਿਬ! ਤੁਸੀਂ ਤਾਂ ਘਰ ਵਿਚ ਨਵੀਂ ਸੂਈ ਘੋੜੀ ਦੀ ਵਛੇਰੀ ਮੋੜਦੇ ਰਹੇ ਹੋ ਕਿ ਉਹ ਖੂਹ ਵਿਚ ਨਾ ਗਿਰ ਪਵੇ।"

ਸੋ ਰਾਜਨ! ਮੈਨੂੰ ਵੀ ਮੇਰੇ ਸਤਿਗੁਰੂ ਇਹ ਕਹਿੰਦੇ ਨੇ ਕਿ ਭਜਨ ਬੰਦਗੀ, ਜੇ ਮਨ ਸਾਥ ਨਹੀਂ ਦਿੰਦਾ ਤਾਂ ਐਵੇਂ ਹੀ ਇਹ ਵਾਧੂ ਦੀ ਕਿਰਿਆ **(exercise)** ਹੈ, ਇਕ ਥਕੇਵਾਂ ਹੈ, ਇਕ ਸੁੱਤੇ ਪਏ ਦੀ ਬਾਤ ਹੈ। ਜਿੰਨਾਂ ਚਿਰ ਮਨ ਨਹੀਂ ਸਾਫ ਹੁੰਦਾ ਅਤੇ ਭਜਨ ਕਰਨ ਲਈ ਸਾਥ ਨਹੀਂ ਦਿੰਦਾ, ਨਮਾਜ਼ ਦਾ ਕੋਈ ਲਾਭ ਨਹੀਂ।

ਸੋ ਰਾਜਾ ਕਹਿਣ ਲੱਗਿਆ, "ਠੀਕ ਹੈ, ਤੁਸੀਂ ਜੋ ਗੱਲ ਕਹਿੰਦੇ ਹੋ, ਮੈਂ ਬਿਲਕੁਲ 100% ਇਸਦੇ ਨਾਲ ਸਹਿਮਤ ਹਾਂ। ਇਹ ਜੋ ਅਸੀਂ ਕਰਮ, ਧਰਮ, ਪੂਜਾ, ਪਾਠ ਕਰਦੇ ਹਾਂ, ਵਰਤ ਰਖਦੇ ਹਾਂ ਇਕ ਰਸਮ ਜਾਣ ਕੇ ਕਰਦੇ ਹਾਂ, ਮਨ ਤਾਂ ਉਸ ਸਮੇਂ ਹੋਰ ਹੋਰ ਖਿਆਲਾਂ ਵਿਚ ਉਡਾਰੀਆਂ ਮਾਰਿਆ ਕਰਦਾ ਹੈ, ਉਹ ਤਾਂ ਉਹੋ ਹੀ ਚੀਜ਼ਾਂ ਸੋਚਦਾ ਹੈ ਜਿਹੜੀਆਂ ਪਹਿਲਾਂ ਸੋਚਦਾ ਸੀ। ਕ੍ਰਿਪਾ ਕਰਕੇ ਦੱਸੋ ਕਿ ਮਨ ਵਸ ਆਉਣ ਦੀ ਵੀ ਕੋਈ ਜੁਗਤ ਹੈ?" ਉਸ ਵੇਲੇ ਆਪ ਨੇ ਇਸ ਤਰ੍ਹਾਂ ਫੁਰਮਾਨ ਕੀਤਾ–

***ਧਾਰਨਾ –ਮਨ ਵਸ ਆਵੇ ਨਾਨਕਾ,***
***ਜੇ ਪੂਰਨ ਕਿਰਪਾ ਹੋਇ – 2, 2***
***ਜੇ ਪੂਰਨ ਕਿਰਪਾ ਹੋਇ – 4, 2***
***ਮਨ ਵਸ ਆਵੇ ਨਾਨਕਾ,...2***

ਕਹਿਣ ਲੱਗੇ, "ਰਾਜਨ! ਆਦਮੀ ਕਰਮ ਵੀ ਕਰਦਾ ਹੈ, ਧਰਮ ਵੀ ਕਰਦਾ ਹੈ, ਵਰਤ ਵੀ ਰਖਦਾ ਹੈ, ਸਤਿਸੰਗ ਵਿਚ ਵੀ ਜਾਂਦਾ ਹੈ, ਤੀਰਥ ਯਾਤਰਾ ਵੀ ਕਰਦਾ ਹੈ, ਦੂਰ ਦਰਾਜ਼ ਗੁਰਦਵਾਰਿਆਂ ਦੇ, ਤੀਰਥਾਂ ਦੇ, ਗੁਰਧਾਮਾਂ ਦੇ ਦਰਸ਼ਨ ਵੀ ਕਰਦਾ ਹੈ, ਦਾਨ ਵੀ ਕਰਦਾ ਹੈ, ਸਭ ਨੇਕ ਕੰਮ ਕਰਦਾ ਹੈ ਲੇਕਿਨ ਆਪਣੇ ਸੁਭਾਉ ਤੋਂ ਬਾਹਰ ਨਹੀਂ ਨਿਕਲ ਸਕਦਾ ਕਿਉਂਕਿ ਇਹ ਪ੍ਰਕ੍ਰਿਤੀ ਦੇ ਤਿੰਨਾਂ ਗੁਣਾਂ ਦੇ ਅਧੀਨ ਹੀ ਕਾਰਜ ਕਰਦਾ ਹੈ। ਜੇ ਸਤੋ ਗੁਣ ਵਧ ਹੋਵੇ ਤਾਂ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ, ਨਾਮ ਜਪਣ, ਧਰਮ ਕਰਨ ਦਾ ਉਤਸ਼ਾਹ ਜਾਗਦਾ ਹੈ; ਰਜੋ ਗੁਣ ਬਹੁਤ ਹੋਵੇ ਤਾਂ ਧਰਮ-ਅਧਰਮ, ਨੇਕੀ-ਬਦੀ, ਪੂਜਾ-ਪਾਠ ਤੋਂ ਅਰੁਚੀ ਦੀ ਪੀਂਘ ਝੂਟਦਾ ਹੈ, ਤ੍ਰਿਸ਼ਨਾ ਪ੍ਰਧਾਨ ਹੋਣ ਕਰਕੇ ਦਿਨ ਰਾਤ ਕਾਰਜਾਂ ਵਿਚ ਦੌੜਿਆ ਫਿਰਦਾ ਹੈ। ਜੇ ਤਮੋ ਗੁਣ ਵਧ ਹੋਵੇ ਤਾਂ ਕਾਮ, ਕ੍ਰੋਧ, ਲੋਭ, ਮੋਹ, ਅਭਿਮਾਨ ਦੀਆਂ ਘੁੰਮਣ-ਘੇਰੀਆਂ ਵਿਚ ਘੁਮੇਟਣੀਆਂ ਖਾਂਦਾ, ਆਲਸੀ, ਨਾਸਤਕ, ਬੇਚੈਨ, ਝਗੜੇ ਝਾਟਿਆਂ ਦਾ ਜੀਵਨ ਬਤੀਤ ਕਰਦਾ ਹੈ, ਆਪ ਭੀ ਦੁਖੀ ਰਹਿੰਦਾ ਹੈ ਅਤੇ ਦੂਜਿਆਂ ਨੂੰ ਵੀ ਦੁਖੀ ਕਰਦਾ ਹੈ। ਇਸ ਮਹਾਂ ਨੀਚ ਅਵਸਥਾ ਨੂੰ ਮੂੜ੍ਹ ਅਵਸਥਾ ਕਹਿੰਦੇ ਹਨ। ਸੋ ਮਨ ਤਿੰਨਾਂ ਗੁਣਾਂ ਦੇ ਅਸਰ ਕਬੂਲਦਾ ਕਿਸੇ ਥਿਰ ਅਵਸਥਾ ਵਿਚ ਨਹੀਂ ਰਹਿੰਦਾ। ਪਰ ਭਜਨ ਪਾਠ ਕਰਨ ਲਈ ਸਤੋ ਗੁਣੀ ਬਿਰਤੀ ਦੀ ਆਵਸ਼ਕਤਾ ਹੈ। ਸੁਭਾਉ ਓਹੀ ਰਹਿੰਦਾ ਹੈ, ਕੁੱਤੇ ਦੀ ਪੂਛ ਵਰਗਾ ਸੁਭਾਉ ਹੁੰਦਾ ਹੈ। 12 ਸਾਲ ਬਾਅਦ ਨਲਕੀ ਵਿਚੋਂ ਜਦੋਂ ਕੁੱਤੇ ਦੀ ਪੂਛ ਕੱਢੀ, ਫੇਰ ਵਿੰਗੀ ਦੀ ਵਿੰਗੀ। ਇਸੇ ਤਰ੍ਹਾਂ ਜੋ ਆਦਮੀ ਦਾ ਇਨ੍ਹਾਂ ਗੁਣਾਂ ਅਧੀਨ ਬੁਨਿਆਦੀ ਸੁਭਾਉ ਹੁੰਦਾ ਹੈ, ਜਿਹੜੇ ਪ੍ਰਮਾਣੂਆਂ ਦੇ ਨਾਲ ਇਸ ਦਾ ਸੁਭਾਉ ਬਣਿਆ ਹੁੰਦਾ ਹੈ, ਉਹ ਸੁਭਾਅ ਬਦਲਿਆ ਨਹੀਂ ਕਰਦਾ, ਉਹੋ ਸੁਭਾਉ ਫੇਰ ਆ ਜਾਂਦਾ ਹੈ। ਚੋਰ ਚੋਰੀ ਕਰਦਾ ਹੈ, ਸਾਧ ਬਣ ਜਾਵੇ, ਫੇਰ ਵੀ ਉਸ ਦੇ ਮਨ ਦੇ ਅੰਦਰ ਕਦੇ ਨਾ ਕਦੇ ਉਹ ਖਿਆਲ ਪੈਦਾ ਹੋ ਜਾਂਦੇ ਹਨ। ਵਿਕਾਰੀ ਆਦਮੀ ਚੰਗਾ ਬਣ ਜਾਵੇ, ਚੰਗਾ ਬਣਿਆ ਹੋਇਆ ਫੇਰ ਵੀ ਵਿਕਾਰ ਅੰਦਰ ਉਠ ਖੜ੍ਹਦੇ ਨੇ। ਸੁਭਾਉ ਨਹੀਂ ਜਾਇਆ ਕਰਦਾ। ਸੋ ਸਾਰੀਆਂ ਦਸਾਂ ਦਿਸ਼ਾਵਾਂ ਦੇ ਸਾਧਨ ਕਰਦਾ ਹੋਇਆ ਮਨ ਉਹੋ ਜਿਹਾ ਹੀ ਰਹਿੰਦਾ ਹੈ। ਜਿੰਨਾ ਚਿਰ ਪੂਰਨ ਸਮਰੱਥ ਗੁਰੂ ਦੇ ਚਰਨਾਂ

ਵਿਚ ਨਹੀਂ ਆਉਂਦਾ ਤੇ ਮਨ ਵਿਚ ਇਹ ਪ੍ਰਤੀਤ ਨਹੀਂ ਲਿਆਉਂਦਾ ਕਿ ਮੇਰਾ ਗੁਰੂ ਆਪ ਹੀ ਵਾਹਿਗੁਰੂ ਹੈ –

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ।।***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ ਪੰਨਾ – 442***

ਉਸ ਦੇ ਬਚਨਾਂ ਦੀ ਕਮਾਈ ਨਹੀਂ ਕਰਦਾ ਤਾਂ ਦੁਨੀਆਂ ਦੇ ਕਰਮ ਧਰਮ ਤਾਂ ਲਕੀਰ ਦੇ ਫਕੀਰ ਵਾਲੀ ਗੱਲ ਹੈ, ਕਰਦਾ ਤੁਰਿਆ ਜਾਂਦੈ। ਗੁਰੂ ਵੀ ਧਾਰਦੈ, ਚਿੰਨ੍ਹ ਵੀ ਧਾਰਨ ਕਰਦੈ ਪਰ ਆਦਮੀ ਬਦਲਦਾ ਨਹੀਂ, ਉਹੋ ਜਿਹਾ ਹੀ ਰਹਿੰਦਾ ਹੈ ਕਿਉਂਕਿ ਪੂਰੇ ਗੁਰੂ ਦੀ ਇਸ ਤੇ ਮਿਹਰ ਨਹੀਂ ਹੋਈ, ਮਨ ਵਸ 'ਚ ਨਹੀਂ ਆਇਆ। ਮਨ ਆਪਣੀਆਂ ਗੱਲਾਂ ਛੱਡਦਾ ਨਹੀਂ।

***ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ॥***
***ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥ ਪੰਨਾ – 298***

ਸੋ ਕਹਿਣ ਲੱਗਿਆ, ਰਾਜਨ! ਸਾਨੂੰ ਗੁਰੂ ਮਹਾਰਾਜ ਦਸਵੀਂ ਦਾ ਵਰਤ ਰਖਾਉਂਦੇ ਨੇ ਕਿ ਦਸਵੀਂ ਦਾ ਵਰਤ ਰੱਖ ਕੇ ਭੁੱਖੇ ਨਹੀਂ ਰਹਿਣਾ। ਦਸਵੀਂ ਵਾਲੇ ਦਿਨ ਤੁਸੀਂ ਆਪਣੇ ਮਨ ਦੇ ਨਾਲ ਜੂਝਣਾ ਹੈ।

***ਦਸਮੀ ਦਸ ਦੁਆਰ ਬਸਿ ਕੀਨੇ॥ ਪੰਨਾ – 298***

ਦਸੇ ਦੁਆਰ ਵਸ ਕਰਨੇ ਹਨ। ਨੌਂ ਤਾਂ ਵਸ ਹੁੰਦੇ ਨਹੀਂ ਹਨ, ਦਸਵਾਂ ਗੁਪਤ ਹੈ। ਜਿਹੜਾ ਦਸਵੇਂ ਦੁਆਰ ਨੂੰ ਵਸ ਕਰ ਲੈਂਦਾ ਹੈ, ਉਸ ਦੀ ਰਹਿਤ ਉਥੇ ਹੀ ਪੂਰੀ ਹੋ ਜਾਂਦੀ ਹੈ।

***ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥ ਪੰਨਾ – 468***

ਓਥੇ ਦਾ ਵਾਸਾ, ਨਿਜ ਘਰ ਦਾ ਵਾਸਾ ਉਸ ਨੂੰ ਮਿਲ ਜਾਂਦਾ ਹੈ ਜਿਸ ਨੇ ਦਸਵਾਂ ਦੁਆਰ ਪ੍ਰਾਪਤ ਕਰ ਲਿਆ। ਨੌਂ ਦੁਆਰੇ ਜਿਹੜੇ ਨੇ – ਅੱਖਾਂ, ਕੰਨ, ਨੱਕ, ਜ਼ੁਬਾਨ ਆਦਿ ਅਸੀਂ ਨੌਂ ਦੇ ਨੌਂ ਹੀ ਅੰਦਰੋਂ ਵਸ ਕਰਨ ਦਾ ਤਰੱਦਦ ਕਰਦੇ ਹਾਂ। ਦਸਵੇਂ ਦੁਆਰ ਬਾਰੇ ਅਸੀਂ ਅਗਿਆਨੀ ਹਾਂ।

***ਦਸਮੀ ਦਸ ਦੁਆਰ ਬਸਿ ਕੀਨੇ॥***
***ਮਨਿ ਸੰਤੋਖੁ ਨਾਮ ਜਪਿ ਲੀਨੇ।। ਪੰਨਾ – 298***

ਨਾਮ ਜਪਣ ਦੇ ਨਾਲ ਸਾਡੇ ਮਨ ਦੀ ਜੋ ਦੌੜ ਭੱਜ ਸੀ, ਉਹ ਸੰਤੋਖ ਦੇ ਵਿਚ ਬਦਲ ਗਈ, ਮਨ ਟਿਕ ਗਿਆ।

***ਕਰਨੀ ਸੁਨੀਐ ਜਸੁ ਗੋਪਾਲ॥ ਪੰਨਾ – 298***

ਕੰਨਾਂ ਦੇ ਨਾਲ ਹਰੀ ਦਾ ਜਸ ਸ੍ਰਵਣ ਕਰਕੇ ਅਸੀਂ ਕੰਨਾਂ ਨੂੰ ਵਸ ਵਿਚ ਰਖਦੇ ਹਾਂ।

***ਨੈਨੀ ਪੇਖਤ ਸਾਧ ਦਇਆਲ॥ ਪੰਨਾ – 299***

ਅੱਖਾਂ ਦੇ ਨਾਲ ਅਸੀਂ ਗੁਰੂ ਦੇ ਦਰਸ਼ਨ ਕਰਦੇ ਹਾਂ, ਦਿਆਲ ਗੁਰੂ ਦੇ ਦਰਸ਼ਨ ਕਰਦੇ ਹਾਂ ਤੇ ਇਸ ਦੇ ਨਾਲ ਸਾਡੀਆਂ ਅੱਖਾਂ ਉਸ ਦੇ ਦਰਸ਼ਨ ਨਾਲ ਖਿੱਚੀਆਂ ਜਾਂਦੀਆਂ ਨੇ, ਰਸ ਵਿਚ ਆ ਜਾਂਦੀਆਂ ਨੇ, ਫਿੱਕਾ, ਕਾਮੁਕ, ਵੈਰ ਭਾਵ ਨਾਲ ਦੇਖਣਾ ਫਿਰ ਸਾਨੂੰ ਚੰਗਾ ਨਹੀਂ ਲਗਦਾ।

***ਰਸਨਾ ਗੁਨ ਗਾਵੈ ਬੇਅੰਤ॥ ਪੰਨਾ – 299***

ਰਸਨਾ ਦੇ ਨਾਲ ਅਸੀਂ ਨਿੰਦਿਆ ਚੁਗਲੀ ਨਹੀਂ ਕਰਦੇ। ਹਰੀ ਦਾ ਜਸ ਕਰਦੇ ਹਾਂ, ਸਾਡੀ ਰਸਨਾ ਰਸ ਨਾਲ ਭਰ ਜਾਂਦੀ ਹੈ, ਗੀਹਦੀ ਹੋ ਜਾਂਦੀ ਹੈ, ਬੋਲਣ ਨੂੰ ਜੀਅ ਨਹੀਂ ਕਰਦਾ, ਫਿੱਕੀ ਗੱਲ ਜ਼ੁਬਾਨ 'ਚੋਂ ਕੱਢਣ ਨੂੰ ਜੀਅ ਨਹੀਂ ਕਰਦਾ। ਸੋ ਅਸੀਂ ਹਰੀ ਦਾ ਜਸ ਗਾ ਕੇ ਰਸਨਾ ਵਸ ਕਰਦੇ ਹਾਂ।

***ਮਨ ਮਹਿ ਚਿਤਵੈ ਪੂਰਨ ਭਗਵੰਤ॥ ਪੰਨਾ - 299***

ਮਨ ਵਿਚ ਅਸੀਂ ਪੂਰਨ ਭਗਵਾਨ, ਜਿਹੜਾ ਅੰਗ ਸੰਗ ਹੈ, ਉਸ ਦੀ ਚਿਤਵਨੀ ਕਰਦੇ ਹਾਂ।

***ਹਸਤ ਚਰਨ ਸੰਤ ਟਹਲ ਕਮਾਈਐ॥ ਪੰਨਾ - 299***

ਹੱਥਾਂ ਤੇ ਪੈਰਾਂ ਦੇ ਨਾਲ ਸਾਧੂਆਂ ਦੀ ਸੇਵਾ ਕਰਦੇ ਹਾਂ, ਸੰਗਤ ਦੀ ਸੇਵਾ ਕਰਦੇ ਹਾਂ, ਪੱਖਾ ਝੱਲਦੇ ਹਾਂ, ਜਲ ਪਿਲਾਉਂਦੇ ਹਾਂ, ਦਰੀਆਂ ਵਿਛਾਉਂਦੇ ਹਾਂ, ਬਰਤਨ ਮਾਂਜਦੇ ਹਾਂ, ਪਰਸ਼ਾਦੇ ਲਾਹੁੰਦੇ ਹਾਂ। ਇਸ ਤਰ੍ਹਾਂ ਸੰਗਤਾਂ ਦੀ, ਸਾਧੂਆਂ ਦੀ ਸੇਵਾ ਕਰਦੇ ਹਾਂ।

***ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ॥ ਪੰਨਾ - 299***

ਇਹ ਸੰਜਮ ਜਦੋਂ ਅਸੀਂ ਰੱਖਣਾ ਸ਼ੁਰੂ ਕਰ ਦਿੰਦੇ ਹਾਂ, ਫੇਰ ਕੀ ਹੁੰਦਾ ਹੈ? ਫੇਰ ਪ੍ਰਭੂ ਕ੍ਰਿਪਾ ਕਰ ਦਿੰਦਾ ਹੈ। ਜਦੋਂ ਕ੍ਰਿਪਾ ਕਰ ਦਿੰਦਾ ਹੈ, ਫੇਰ ਮਨ ਵਸ ਦੇ ਵਿਚ ਆ ਜਾਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਇਹ ਅਸੀਂ ਦਸਵੀਂ ਦਾ ਵਰਤ ਰਖਦੇ ਹਾਂ।

ਬਾਕੀ ਆ ਗਈ ਇਕਾਦਸ਼ੀ, ਜਿਸ ਦੇ ਵਾਸਤੇ ਤੂੰ ਮੈਨੂੰ ਫੜ ਕੇ ਮੰਗਾਇਆ ਹੈ, ਅਸੀਂ ਇਸ ਦਾ ਵੀ ਵਰਤ ਰੱਖਦੇ ਹਾਂ ਰਾਜਨ! ਪਰ ਸਾਡੇ ਵਰਤ ਰੱਖਣ ਦਾ ਤਰੀਕਾ ਹੋਰ ਹੈ। ਤੁਸੀਂ ਅੰਨ ਨਹੀਂ ਖਾਂਦੇ। ਅਸੀਂ ਹਰ ਰੋਜ਼ ਵਰਤ ਰਖਦੇ ਹਾਂ। ਜਿੰਨੀ ਭੁੱਖ ਹੈ - ਜੇ ਚਾਰ ਪਰਸ਼ਾਦਿਆਂ ਦੀ ਭੁੱਖ ਹੈ ਤਾਂ ਅਸੀਂ ਤਿੰਨ ਛਕਦੇ ਹਾਂ। ਅਲਪ ਅਹਾਰ ਦਾ ਵਰਤ ਰਖਦੇ ਹਾਂ, ਬੋਲਣ ਦਾ ਵਰਤ ਰਖਦੇ ਹਾਂ, ਥੋੜ੍ਹਾ ਬੋਲਦੇ ਹਾਂ। ਸੌਣ ਦਾ ਵਰਤ ਰਖਦੇ ਹਾਂ -

***ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨਿ ਪ੍ਰੀਤਿ॥***
***ਪਾਤਸ਼ਾਹੀ ੧੦, ਸ਼ਬਦ ਹਜ਼ਾਰੇ***

ਤੇ ਅੰਦਰਲਾ ਵਰਤ ਦਸਾਂ ਦੁਆਰਿਆਂ ਨੂੰ ਵਸ ਕਰਨ ਦਾ ਰਖਦੇ ਹਾਂ, ਮਨ ਨੂੰ ਬਾਰ-ਬਾਰ ਰੋਕਦੇ ਹਾਂ; ਮਨ ਦੌੜਦਾ ਹੈ, ਫੇਰ ਰੋਕ ਕੇ ਪ੍ਰਭੂ ਵਲ ਲਾਉਂਦੇ ਹਾਂ, ਫੇਰ ਭਜਨ ਤੇ ਬੈਠਦੇ ਹਾਂ। ਫੇਰ ਮਨ ਦੌੜਦਾ ਹੈ ਫੇਰ ਰੋਕ ਲੈਂਦੇ ਹਾਂ, ਫੇਰ ਗੁਰੂ ਦੇ ਧਿਆਨ ਵਿਚ ਲਾਉਂਦੇ ਹਾਂ, ਫੇਰ ਗੁਰੂ ਸ਼ਬਦ ਦੀ ਧੁਨੀ ਵਿਚ ਲਾਉਂਦੇ ਹਾਂ। ਇਸ ਤਰ੍ਹਾਂ ਰੋਕ ਰੋਕ ਕੇ ਜਿਸ ਨੂੰ ਤੁਸੀਂ 'ਪ੍ਰਤਿਹਾਰ' ਕਹਿੰਦੇ ਹੋ, ਇਹ ਵੀ ਅਭਿਆਸ ਕਰਦੇ ਹਾਂ। ਵਿਸ਼ੇ ਭਾਵਨਾ ਅੰਦਰੋਂ ਅਸੀਂ ਖਤਮ ਕਰਦੇ ਹਾਂ, ਜਾਲ ਦਿੰਦੇ ਹਾਂ। ਵਿਸ਼ੇ ਭਾਵਨਾ ਵਲ ਮਨ ਅਸੀਂ ਜਾਣ ਨਹੀਂ ਦਿੰਦੇ। ਜਦੋਂ ਜਾਂਦਾ ਹੈ ਤਾਂ ਗੁਰਬਾਣੀ ਦਾ ਆਸਰਾ ਲੈ ਕੇ ਉਸ ਨੂੰ ਅਸੀਂ ਰੋਕਦੇ ਹਾਂ ਕਿ ਮਨਾ! ਇਸ ਗੱਲ ਦਾ ਇਹ ਨਤੀਜਾ ਨਿਕਲਦਾ ਹੈ, ਦੇਖ ਲੈ, ਤਿਆਰ ਹੈਂ ਫੇਰ ਤੂੰ ਇਹ ਤਕਲੀਫਾਂ ਝੱਲਣ ਨੂੰ?

***ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥***
***ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥***
***ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥***
***ਕਰਮੀ ਆਪੋ ਆਪਣੀ ਆਪੇ ਪਛੁਤਾਣੀ॥***
***ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥ ਪੰਨਾ - 315***

ਇਉਂ ਅਸੀਂ ਮਨ ਨੂੰ ਫਿਰ ਸਮਝਾਉਂਦੇ ਹਾਂ। ਇਹ ਪ੍ਰਤਿਹਾਰ ਹੈ ਸਾਡਾ, ਰੋਕ ਰੋਕ ਗੁਰ ਸ਼ਬਦ ਨਾਲ ਲਾਉਂਦੇ ਹਾਂ। ਮਨ ਨੂੰ ਵਿਸ਼ੇ ਭਾਵਨਾ ਦੇ ਅੰਦਰ ਨਹੀਂ ਜਾਣ ਦਿੰਦੇ ਤੇ ਸਾਰੇ ਸਰੀਰਾਂ ਦੇ ਵਿਚ ਅਸੀਂ ਪੰਜ ਤੱਤ ਦਾ ਪੁਤਲਾ ਨਹੀਂ ਦੇਖਦੇ, ਕਿਸੇ ਨੂੰ ਅਸੀਂ ਬੁਰਾ ਨਹੀਂ ਕਹਿੰਦੇ, ਅਸੀਂ ਆਪਣੇ ਆਪ ਨੂੰ ਹੀ ਬੁਰਾ ਕਹਿੰਦੇ ਹਾਂ। ਰਾਜੇ ਸ਼ਿਵਨਾਭ ਨੇ ਕਿਹਾ, "ਤੁਸੀਂ ਆਪਣੇ ਆਪ ਨੂੰ ਕਿਉਂ ਬੁਰਾ ਕਹਿ ਦਿੰਨੇ ਓਂ - ਐਨੇ ਚੰਗੇ ਬੰਦੇ ਹੋ ਕੇ?" ਕਹਿਣ ਲੱਗਾ, ਅਸੀਂ ਕਿਸੇ ਨੂੰ ਬੁਰਾ ਨਹੀਂ ਕਹਿੰਦੇ, ਸਾਡੇ ਸਤਿਗੁਰੂ ਨੇ ਸਾਨੂੰ ਸਿਖਾਇਆ ਹੈ ਕਿ ਜੇ ਬੁਰਾ ਕਹਿਣਾ ਹੈ ਤਾਂ ਆਪ ਨੂੰ ਬੁਰਾ ਕਹੋ -

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥ ਪੰਨਾ - 1364***

ਸਾਰਿਆਂ ਨਾਲੋਂ ਮੈਂ ਬੁਰਾ ਹਾਂ, ਮੈਨੂੰ ਛੱਡ ਦਿਓ, ਬਾਕੀ ਸਾਰੇ ਭਲੇ ਹੀ ਭਲੇ ਨੇ। –

*ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥ ਪੰਨਾ – 1364*

*ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪੰਨਾ – 728*

ਸੋ ਨਿੰਦਿਆ ਕਿਸਦੀ ਕਰ ਲਵਾਂਗੇ ਜਦ ਅਸੀਂ ਛੱਡ ਹੀ ਦਿਤੀ। ਨਿੰਦਿਆ ਤਾਂ ਕਰਾਂਗੇ ਜੇ ਪਹਿਲਾਂ ਸਾਡੇ ਮਨ 'ਚ ਗੁਮਾਨ ਆਏਗਾ ਕਿ ਮੈਂ ਚੰਗਾ ਹਾਂ, ਫੇਰ ਅਸੀਂ ਕਹਾਂਗੇ। ਜਿੰਨਾ ਚਿਰ ਬੰਦਾ ਨਿੰਦਿਆ ਕਰਦਾ ਹੈ ਓਨਾਂ ਚਿਰ ਦੋ ਵਿਚ ਹੈ। ਸੋ ਅਸੀਂ ਹਰੀ ਦਾ ਜਸ ਕਰਦੇ ਹਾਂ। ਹਰੀ ਦਾ ਜਸ ਜਿਹੜਾ ਹੈ –

*ਕਲਜੁਗ ਮਹਿ ਕੀਰਤਨੁ ਪਰਧਾਨਾ॥*
*ਗੁਰਮੁਖਿ ਜਪੀਐ ਲਾਇ ਧਿਆਨਾ॥*
*ਆਪਿ ਤਰੈ ਸਗਲੇ ਕੁਲ ਤਾਰੇ*
*ਹਰਿ ਦਰਗਹ ਪਤਿ ਸਿਉ ਜਾਇਦਾ॥ ਪੰਨਾ – 1076*

ਇਹ ਸਾਡਾ ਇਕਾਦਸ਼ੀ ਦਾ ਵਰਤ ਹੈ –

*ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ॥ ਪੰਨਾ – 299*

ਸਾਰਿਆਂ ਘਟਾਂ ਦੇ ਵਿਚ ਅਸੀਂ ਪ੍ਰਮੇਸ਼ਰ ਨੂੰ ਦੇਖਦੇ ਹਾਂ –

*ਧਾਰਨਾ – ਸਭਨਾਂ ਅੰਦਰ ਓ ਰਾਮ ਦੇਖਣਾ – 2, 2*
*ਇਹੋ ਵਰਤ ਗੁਰਾਂ ਨੇ ਦੱਸਿਆ – 2, 2*
*ਸਭਨਾਂ ਅੰਦਰ ਓ ਰਾਮ ਦੇਖਣਾ,.......2*

ਸਭਨੀ ਘਟੀਂ ਰਾਮ ਦੇਖਣਾ, ਪਰ ਦੇਖਦਾ ਨਹੀਂ ਹੈ ਕੋਈ। ਗੁਰੂ ਨੇ ਇਹ ਗੱਲ ਦੱਸੀ ਹੈ ਕਿ ਸਾਰਿਆਂ ਘਟਾਂ ਦੇ ਵਿਚ ਰੱਬ ਦੇਖਣਾ ਹੈ। ਇਹ ਵਰਤ ਸਾਨੂੰ ਗੁਰੂ ਨਾਨਕ ਪਾਤਸ਼ਾਹ ਨੇ ਦੱਸਿਆ ਹੈ। ਰਾਜਨ! ਅਸੀਂ ਇਕਾਦਸ਼ੀ ਦਾ ਵਰਤ ਰਖਦੇ ਹਾਂ ਕਿ ਹਰੇਕ ਦੇ ਅੰਦਰ ਵਾਹਿਗੁਰੂ ਨੂੰ ਦੇਖੋ –

*ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ॥ ਪੰਨਾ – 299*

ਸਾਰੀਆਂ ਇੰਦ੍ਰੀਆਂ ਨੂੰ ਵਸ ਕਰਕੇ ਮਨ ਨੂੰ ਇਕਾਗਰਤਾ ਦੇ ਘਰ ਵਿਚ ਲਿਜਾ ਕੇ ਪ੍ਰਮੇਸ਼ਰ ਦਾ ਨਾਮ ਸੁਣੋ। ਨਾਮ ਅੰਦਰ ਵੀ ਹੈ, ਨਾਮ ਬਾਹਰ ਵੀ ਹੈ। ਜਦ ਸੰਗਤ ਨਾਮ ਜਪਦੀ ਹੈ, ਬਾਹਰ ਨਾਮ ਹੈ, ਚਾਹੇ ਹਰੀ ਦਾ ਜਸ ਹੈ, ਚਾਹੇ ਕੀਰਤਨ ਹੈ, ਚਾਹੇ ਬਾਣੀ ਪੜ੍ਹਦੇ ਹਾਂ, ਚਾਹੇ ਸੁਣਦੇ ਹਾਂ; ਇਹ ਸਭ ਨਾਮ ਕਹਾਉਂਦਾ ਹੈ। ਜਦੋਂ ਅਸੀਂ ਅੰਦਰ ਬਿਰਤੀ ਇਕਾਗਰ ਕਰਦੇ ਹਾਂ ਤਾਂ ਨਾਮ ਦੀ ਧੁਨ ਵਿਚ ਜਾਂਦੇ ਹਾਂ –

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥*

*ਪੰਨਾ – 879*

ਉਸ ਵੇਲੇ ਅਸੀਂ ਅੰਦਰ ਨਾਮ ਸਰਵਣ ਕਰਦੇ ਹਾਂ ਤੇ ਸਾਡਾ ਅਨੁਭਵ ਇਹ ਹੁੰਦਾ ਹੈ ਕਿ ਚਾਰੇ ਪਾਸੇ ਅੰਦਰ ਬਾਹਰ ਵਾਹਿਗੁਰੂ ਹੀ ਲਹਿਰਾਂ ਮਾਰ ਰਿਹਾ ਹੈ।

*ਮਨਿ ਸੰਤੋਖੁ ਸਰਬ ਜੀਅ ਦਇਆ॥ ਪੰਨਾ – 299*

ਮਨ ਦੇ ਵਿਚ ਸੰਤੋਖ ਕਰਦੇ ਹਾਂ ਤੇ ਸਾਰਿਆਂ ਜੀਆਂ ਤੇ ਅਸੀਂ ਦਇਆ ਕਰਦੇ ਹਾਂ।

*ਇਨ ਬਿਧਿ ਬਰਤੁ ਸੰਪੂਰਨ ਭਇਆ॥ ਪੰਨਾ – 299*

ਅਸੀਂ ਇਹ ਨਿਰਾਰਥਕ ਵਰਤ ਨਹੀਂ ਰਖਦੇ ਕਿ ਰੋਟੀ ਨਾ ਖਾਓ, ਭੁੱਖੇ ਮਰੀ ਜਾਓ। ਪਹਿਲਾਂ ਹੀ ਦੋ ਦਿਨ ਦੀਆਂ ਰੋਟੀਆਂ ਰੱਜ ਕੇ ਖਾ ਲਓ ਕਿ ਕਲ੍ਹ ਨੂੰ ਰੋਟੀ ਨਹੀਂ ਖਾਣੀ, ਹੁਣੇ ਹੀ ਰੱਜ ਕੇ ਖਾ ਲਓ ਚਾਹੇ ਸਾਰੀ ਰਾਤ ਔਖਾ ਹੀ ਰਹੇ, ਫੇਰ ਚੂਰਣ ਲੈਂਦੇ ਫਿਰੋ। ਰਾਜਨ! ਅਸੀਂ ਐਹੋ ਜਿਹੇ ਵਰਤ ਨਹੀਂ ਰੱਖਦੇ। ਅਸੀਂ

ਵਰਤ ਇਹ ਰਖਦੇ ਹਾਂ ਕਿ ਮਨ ਵਿਚ ਸੰਤੋਖ, ਸਾਰਿਆਂ ਜੀਆਂ ਤੇ ਦਇਆ, ਵਾਹਿਗੁਰੂ ਨੂੰ ਹਰ ਥਾਂ ਦੇਖਣਾ ਤੇ ਨੌਆਂ ਇੰਦ੍ਰਿਆਂ ਨੂੰ, ਕਰਮ ਇੰਦ੍ਰਿਆਂ ਨੂੰ, ਗਿਆਨ ਇੰਦ੍ਰਿਆਂ ਨੂੰ ਅਸੀਂ ਵਸ ਵਿਚ ਕਰਕੇ ਰਖਦੇ ਹਾਂ।

***ਧਾਵਤ ਮਨੁ ਰਾਖੈ ਇਕ ਠਾਇ॥ ਪੰਨਾ - 299***

ਇਸ ਦੌੜਦੇ ਮਨ ਨੂੰ ਅਸੀਂ ਪ੍ਰਭੂ ਦੇ ਚਰਨਾਂ ਵਿਚ ਰਖਦੇ ਹਾਂ, ਇਕ ਸਕਿੰਟ ਵਾਸਤੇ ਵੀ ਭੁਲਣ ਨਹੀਂ ਦਿੰਦੇ ਕਿ ਵਾਹਿਗੁਰੂ ਹਾਜ਼ਰ ਨਾਜ਼ਰ ਨਹੀਂ ਹੈ। ਐਸ ਤਰ੍ਹਾਂ ਰਹਿੰਦੇ ਹਾਂ ਜਿਵੇਂ ਸਮੁੰਦਰ ਵਿਚ ਮੱਛੀ ਨੂੰ ਗਿਆਨ ਹੋਵੇ ਕਿ ਮੈਂ ਪਾਣੀ ਵਿਚ ਹਾਂ।

***ਮਨੁ ਤਨੁ ਸੁਧੁ ਜਪਤ ਹਰਿ ਨਾਇ॥ ਪੰਨਾ - 299***

ਇਸ ਦਾ ਫਲ ਕੀ ਹੋਏਗਾ? ਮਨ ਵੀ ਤੇ ਤਨ ਵੀ ਸ਼ੁਧ ਹੋ ਜਾਣਗੇ ਜਦ ਨਾਮ ਦਾ ਜਾਪ ਕਰਾਂਗੇ।

***ਸਭ ਮਹਿ ਪੂਰਿ ਰਹੇ ਪਾਰਬ੍ਰਹਮ।। ਪੰਨਾ - 299***

ਸਾਰਿਆਂ ਦੇ ਅੰਦਰ ਵਾਹਿਗੁਰੂ ਪਰੀਪੂਰਨ ਹੋਇਆ ਹੋਇਆ ਹੈ। ਰਾਜਨ! ਗੁਰੂ ਮਹਾਰਾਜ ਜੀ ਸ਼ੁਭ ਸਿੱਖਿਆ ਦਿੰਦੇ ਫੁਰਮਾਉਂਦੇ ਹਨ ਕਿ ਨਾਮ ਰਸਨਾ ਨਾਲ ਜਪਣਾ, ਬਾਣੀ ਪੜ੍ਹਨ ਤੋਂ ਲੈ ਕੇ ਸ੍ਵਾਸ ਸ੍ਵਾਸ ਅਨਹਦ ਸ਼ਬਦ ਦੇ ਨਾਲ ਰਲਾ ਕੇ, ਵੀਚਾਰ ਰਾਹੀਂ ਵਾਹਿਗੁਰੂ ਜੀ ਨੂੰ ਅੰਦਰ ਬਾਹਰ ਪਰੀਪੂਰਨ ਦੇਖ ਕੇ, ਆਪਣੇ ਅਹੰ (ਹਉਮੈ) ਨੂੰ ਮਿਟਾ ਕੇ ਇਹ ਜਾਣਨਾ ਕਿ ਕੇਵਲ ਵਾਹਿਗੁਰੂ ਹੀ ਇਸ ਪਰਪੰਚ ਵਿਚ ਇਕ ਤੋਂ ਅਨੇਕ ਹੋਇਆ ਖੇਡ ਰਿਹਾ ਹੈ।

***ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ॥ ਪੰਨਾ - 299***

ਅਸੀਂ ਹਰੀ ਦਾ ਕੀਰਤਨ ਕਰਦੇ ਹਾਂ ਤੇ ਸਾਡਾ ਇਹ ਅਟੱਲ ਧਰਮ ਹੈ ਜਿਹੜਾ ਨਾ ਕਦੇ ਟਾਲਿਆ ਜਾਵੇ।

ਸੋ ਇਸ ਤਰ੍ਹਾਂ ਦੇ ਨਾਲ ਐਨੇ ਬਚਨ ਜਦ ਰਾਜਾ ਸ਼ਿਵਨਾਭ ਨੇ ਸਰਵਣ ਕੀਤੇ ਤਾਂ ਉਸ ਨੇ ਕਿਹਾ ਕਿ ਤੁਸੀਂ ਦੁਆਦਸ਼ੀ ਵਿਚ ਭੀ ਵਰਤ ਰਖਦੇ ਹੋਂ?

ਭਾਈ ਮਨਸੁਖ ਨੇ ਕਿਹਾ ਕਿ ਹਾਂ, ਦੁਆਦਸ਼ੀ ਦਾ ਵਰਤ ਅਸੀਂ ਇਸ ਤਰ੍ਹਾਂ ਨਹੀਂ ਰਖਦੇ ਕਿ ਹੁਣ ਰੋਟੀ ਰੱਜ ਕੇ ਖਾ ਲਓ, ਪੂਜਾ ਕਰ ਲਓ, ਕਿਉਂਕਿ ਅਸੀਂ ਤਾਂ ਪੂਜਾ ਰੋਜ਼ ਹੀ ਕਰਦੇ ਹਾਂ। ਦੁਆਦਸ਼ੀ ਦਾ ਵਰਤ ਸਾਨੂੰ ਗੁਰੂ ਨਾਨਕ ਪਾਤਸ਼ਾਹ ਨੇ ਇਸ ਤਰ੍ਹਾਂ ਨਾਲ ਦੱਸਿਆ ਹੈ -

***ਧਾਰਨਾ - ਗੁਰਮੁਖ ਨਾਮ ਦਾਨ ਇਸ਼ਨਾਨ - 2, 2***
***ਨਾਮ ਦਾਨ ਇਸ਼ਨਾਨ ਗੁਰਮੁਖ - 2, 2.***
***ਗੁਰਮੁਖ ਨਾਮ ਦਾਨ ਇਸ਼ਨਾਨ - 2***

ਰਾਜਨ! ਤੁਸੀਂ ਦੁਆਦਸ਼ੀ ਦਾ ਵਰਤ ਉਪਾਰਨ ਕਰਕੇ ਉਸ ਦਿਨ ਮੰਦਰ ਜਾਂਦੇ ਹੋ, ਓਥੇ ਫੇਰ ਸਾਲਗ੍ਰਾਮ ਦੀ ਪੂਜਾ ਕਰਕੇ ਚਰਨਾਮ੍ਰਿਤ ਲੈਂਦੇ ਹੋ; ਤੁਲਸੀ ਦੀ ਪੂਜਾ ਕਰਦੇ ਹੋ, ਫੇਰ ਆ ਕੇ ਘਰ ਪ੍ਰਸ਼ਾਦਾ ਛਕਦੇ ਹੋ। ਇਸ ਦੇ ਨਾਲ ਤੁਹਾਡਾ ਵਰਤ ਉਪਾਰਨ ਹੋ ਗਿਆ, ਪ੍ਰੰਤੂ ਸਾਡਾ ਜੋ ਵਰਤ ਹੈ, ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਦੁਆਦਸੀ ਦਾਨੁ ਨਾਮੁ ਇਸਨਾਨੁ॥ ਪੰਨਾ - 299***

ਦਾਨ ਕਰਨਾ, ਨਾਮ ਜਪਣਾ ਤੇ ਇਸ਼ਨਾਨ ਕਰਨਾ। ਕਿੰਨਾ ਕਿੰਨਾ ਫਲ ਹੈ? ਇਥੇ ਮੈਂ ਦੇਖਿਆ ਹੈ ਕਿ ਤੁਹਾਡੇ ਦੇਸ਼ ਦੇ ਅੰਦਰ ਅੰਮ੍ਰਿਤ ਵੇਲੇ ਨਹੀਂ ਉਠਦੇ। ਦਿਨ ਚੜ੍ਹੇ ਸਮੁੰਦਰ ਦੇ ਕਿਨਾਰੇ ਜਾਂ ਨਦੀ ਦੇ ਵਿਚ ਇਸ਼ਨਾਨ ਕਰਦੇ ਦੇਖੀਦੇ ਨੇ। ਸਾਡੇ ਸਤਿਗੁਰੂ ਤਾਂ ਕਹਿੰਦੇ ਨੇ -

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।।***
***ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥***

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥*

*ਪੰਨਾ - 305*

ਕਿੰਨਾ ਕੁ ਫਲ ਹੈ, ਪਾਤਸ਼ਾਹ ਦਸਦੇ ਨੇ ਕਿ ਜੇ ਕੋਈ ਪ੍ਰੇਮੀ ਪਹਿਰ ਰਾਤ ਰਹਿੰਦੀ ਉਠੇ - ਦਿਨ ਚੜ੍ਹਨ ਤੋਂ ਤਿੰਨ ਘੰਟੇ ਪਹਿਲਾਂ, ਸੂਰਜ ਚੜ੍ਹਨ ਤੋਂ ਪਹਿਲਾਂ ਤਾਂ ਉਸ ਦਾ ਫਲ ਹਜ਼ਾਰ ਗਊਆਂ ਪੁੰਨ ਕਰਨ ਜਿੰਨਾ ਜਾਂ ਸਵਾ ਮਣ ਸੋਨਾ ਪੁੰਨ ਕਰਨ ਜਿੰਨਾ ਹੁੰਦਾ ਹੈ। ਉਸ ਦੀ ਵਿਧੀ ਹੋਇਆ ਕਰਦੀ ਹੈ ਕਿ ਇਸ਼ਨਾਨ ਕਿਵੇਂ ਕਰਨਾ ਹੈ।

ਪਹਿਲੇ ਮਹਾਂਪੁਰਸ਼ ਦੱਸਿਆ ਕਰਦੇ ਸੀ ਕਿ ਇਸ਼ਨਾਨ ਕਰਨ ਦੀ ਇਹ ਵਿਧੀ ਹੋਇਆ ਕਰਦੀ ਹੈ -

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥ ਪੰਨਾ - 611*

ਮਨ ਵੀ ਅਰੋਗ ਹੋ ਜਾਏਗਾ ਤੇ ਤਨ ਵੀ ਅਰੋਗ ਹੋ ਜਾਏਗਾ ਕਿਉਂਕਿ ਐਨਾ ਪੁੰਨ ਉਸ ਦੇ ਹਿੱਸੇ ਆ ਜਾਂਦਾ ਹੈ। ਗੁਰਮੁਖ ਜਿਹੜੇ ਨੇ ਉਹ ਨਿਸ਼ਕਾਮ ਕਰਮ ਕਰਦੇ ਨੇ। ਜੇ ਸਾਕਾਮ ਕੰਮ ਕਰਨ ਤਾਂ ਇਹ ਲੱਖਾਂ ਗੁਣਾਂ ਥੱਲੇ ਆ ਜਾਂਦੇ ਨੇ, ਸਵਰਗਾਂ ਵਿਚ ਚਲੇ ਜਾਂਦੇ ਨੇ। ਗਿਆਰਾਂ ਬਾਰਾਂ ਸਵਰਗ ਨੇ। ਜਿਹੋ ਜਿਹਾ ਕੋਈ ਪੁੰਨ ਦਾਨ ਕਰਦਾ ਹੈ, ਵੈਸਾ ਹੀ ਉਨ੍ਹਾਂ ਨੂੰ ਫਲ ਭੋਗਣਾ ਪੈਣਾ ਹੈ।

*ਪੁੰਨ ਦਾਨੁ ਜੋ ਬੀਜਦੇ ਸਭ ਧਰਮਰਾਇ ਕੈ ਜਾਈ॥ ਪੰਨਾ - 1414*

ਫਲ ਜਦ ਭੋਗਦੇ ਭੋਗਦੇ ਤੋਂ ਮੁੱਕ ਜਾਏਗਾ, ਚਾਹੇ ਲੱਖ ਸਾਲ ਤੋਂ ਬਾਅਦ, ਚਾਹੇ ਕਰੋੜ ਸਾਲ ਤੋਂ ਬਾਅਦ, ਮੁੜ ਕੇ ਇਥੇ ਹੀ ਫੇਰ ਆਉਣਾ ਪੈਂਦਾ ਹੈ। ਫੇਰ ਮਾਂ ਦੇ ਪੇਟ ਵਿਚ ਪੁੱਠੇ ਲਟਕਣਾ ਪੈਂਦਾ ਹੈ। ਜਿਹੜਾ ਆਦਮੀ ਨਿਸ਼ਕਾਮ ਕਰਮ ਕਰਕੇ, ਗਿਆਨ ਦੀ ਪ੍ਰਾਪਤੀ ਕਰਕੇ ਆਪਣੀ ਆਤਮਕ ਸਥਿਤੀ ਵਿਚ ਆਤਮਕ ਸਰੂਪ ਨੂੰ ਜਾਣ ਕੇ ਪ੍ਰਭੂ ਦੇ ਨਾਲ ਇਕਮਿਕ ਹੋ ਗਿਆ, ਉਹ-

*ਸਚ ਖੰਡਿ ਵਸੈ ਨਿਰੰਕਾਰੁ॥ ਪੰਨਾ - 8*

ਸੱਚਖੰਡ ਦੇ ਅੰਦਰ ਉਸ ਦਾ ਵਾਸਾ ਹੋ ਜਾਂਦਾ ਹੈ।

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥ ਪੰਨਾ - 517*

ਜੋ ਨਿਰੰਕਾਰ ਦੀ ਦਰਗਾਹ ਹੈ ਓਥੇ ਵਾਸਾ ਹੋ ਜਾਂਦਾ ਹੈ। ਭਾਵੇਂ ਅਸੀਂ ਸਾਰੇ ਕਰਮ ਨਿਸ਼ਕਾਮ ਕਰਦੇ ਹਾਂ ਪਰ ਫੇਰ ਵੀ ਜੇ ਕਿਸੇ ਨੇ ਪੁੰਨ ਲੈਣੇ ਨੇ, ਕਿਸੇ ਦੇ ਮਨ ਵਿਚ ਚਾਓ ਹੈ ਕਿ ਮੈਂ ਸਕਾਮ ਕਰਮ ਕਰਨੇ ਹਨ ਅਤੇ ਸਵਾ ਮਣ ਸੋਨੇ ਦਾ ਪੁੰਨ ਲੈਣਾ ਹੈ ਤਾਂ ਜਿਹੜਾ ਪਹਿਰ ਰਾਤ ਰਹਿੰਦੀ ਇਕ ਚਿੱਤ ਹੋ ਕੇ, ਮੂਲ ਮੰਤਰ ਦੇ ਪਾਠ ਕਰਦਾ ਹੋਇਆ ਇਸ਼ਨਾਨ ਕਰਦੈ, ਮਨ ਐਧਰ ਓਧਰ ਦੌੜਨ ਨਹੀਂ ਦਿੰਦਾ, ਉਸ ਨੂੰ ਐਨਾ ਫਲ ਪ੍ਰਾਪਤ ਹੋ ਜਾਂਦਾ ਹੈ। ਦੋ ਘੜੀਆਂ, 50 ਮਿੰਟ ਬਾਅਦ ਜਿਹੜਾ ਇਸ ਵਿਧੀ ਨਾਲ ਇਸ਼ਨਾਨ ਕਰਦਾ ਹੈ, ਉਸ ਨੂੰ ਸਵਾ ਮਣ ਚਾਂਦੀ ਦੇ ਦਾਨ ਦਾ ਪੁੰਨ ਪ੍ਰਾਪਤ ਹੋ ਜਾਂਦਾ ਹੈ। ਜੋ ਉਸ ਤੋਂ ਦੋ ਘੜੀਆਂ ਬਾਅਦ ਇਸ਼ਨਾਨ ਕਰਦਾ ਹੈ ਉਸ ਨੂੰ ਸਵਾ ਮਣ ਤਾਂਬੇ ਦਾ; ਜਿਹੜਾ ਦੋ ਘੜੀਆਂ ਸੂਰਜ ਚੜ੍ਹਨ ਤੋਂ ਪਹਿਲਾਂ, ਇਸ਼ਨਾਨ ਕਰਦਾ ਹੈ, ਉਸ ਨੂੰ ਪ੍ਰਾਤਹਕਾਲ ਕਹਿੰਦੇ ਨੇ। ਉਸ ਵੇਲੇ ਜਿਹੜਾ ਇਸ਼ਨਾਨ ਕਰਦਾ ਹੈ ਉਸ ਨੂੰ ਸਵਾ ਮਣ ਅੰਨ ਪੁੰਨ ਕਰਨ ਦਾ ਜਾਂ ਦੁੱਧ ਪੁੰਨ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

*ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥ ਪੰਨਾ - 625*

ਕੋਈ ਇਹ ਸ਼ਬਦ ਪੜ੍ਹਦਾ ਹੈ, ਕੋਈ ਮੂਲ ਮੰਤਰ ਦੇ ਪਾਠ ਕਰਦਾ ਹੈ। ਚਿੱਤ ਨੂੰ ਇਕਾਗਰ ਕਰਨਾ, ਮਨ ਨੂੰ ਦੌੜਨ ਨਾ ਦੇਣਾ, ਇਹ ਸ਼ਰਤ ਹੋਇਆ ਕਰਦੀ ਹੈ। ਇਹ ਸ਼ਰਤ ਪੂਰੀ ਕਰਨੀ ਔਖੀ ਹੈ ਕਿਉਂਕਿ ਮਨ ਨਹੀਂ ਟਿਕਿਆ ਕਰਦਾ, ਬਾਰ-ਬਾਰ ਦੌੜਦੈ। ਇਸ ਤਰ੍ਹਾਂ ਜਿਹੜਾ ਦਿਨ ਚੜ੍ਹੇ ਇਸ਼ਨਾਨ ਕਰਦਾ ਹੈ, ਉਸ ਨੂੰ ਨਾ ਪਾਪ ਹੈ, ਨਾ ਪੁੰਨ ਹੈ, ਸਰੀਰ ਦੀ ਸਫਾਈ ਕਰਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਇਸ਼ਨਾਨ ਬਾਰੇ ਸਾਨੂੰ ਗੁਰੂ ਮਹਾਰਾਜ ਦਸਦੇ ਨੇ -

***ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥ ਪੰਨਾ - 611***

ਅਸੀਂ ਫਲ ਨਹੀਂ ਚਾਹੁੰਦੇ, ਅਸੀਂ ਪ੍ਰਮੇਸ਼ਰ ਦੀ ਯਾਦ ਵਾਸਤੇ ਸਰੀਰ ਨੂੰ ਸਾਵਧਾਨ ਕਰਨ ਲਈ ਇਸ਼ਨਾਨ ਕਰਦੇ ਹਾਂ। ਉਸ ਤੋਂ ਬਾਅਦ ਪ੍ਰਭੂ ਦੀ ਯਾਦ ਵਿਚ ਬਹਿ ਜਾਂਦੇ ਹਾਂ। ਫੇਰ ਸਾਡੇ ਅੰਦਰ ਪ੍ਰਭੂ ਦੀ ਖਿੱਚ ਪੈਦਾ ਹੁੰਦੀ ਹੈ। ਦਿਨ ਦਾ ਥਕੇਵਾਂ ਖਤਮ ਹੁੰਦਾ ਹੈ। ਉਸ ਵੇਲੇ ਸਾਡੀ ਬਿਰਤੀ ਰੱਬ ਦੇ ਵਲ, ਪ੍ਰਮੇਸ਼ਰ ਵਲ ਨੂੰ ਜਾਂਦੀ ਹੈ ਜਿਵੇਂ ਚਮਕ ਪੱਥਰ ਨੂੰ ਲੋਹਾ ਧੂ ਧੂ ਕੇ, ਦੌੜ ਦੌੜ ਕੇ ਜਾਂਦਾ ਹੈ, ਇਸ ਤਰ੍ਹਾਂ ਅਸੀਂ ਵੀ ਜਾ ਕੇ ਨਾਮ ਦੀ ਧੁਨ ਦੇ ਨਾਲ ਲਗ ਜਾਂਦੇ ਹਾਂ, ਫੇਰ ਸਾਡਾ ਮਨ ਉਹਦੇ ਨਾਮ ਦੇ ਨਾਲ ਚਿਪਕ ਜਾਂਦਾ ਹਾਂ, ਫੇਰ ਅਸੀਂ ਬਾਹਰ ਨਹੀਂ ਜਾਂਦੇ, ਸਮਾਧੀ ਸਥਿਤ ਹੋ ਜਾਂਦੇ ਹਾਂ। ਨਿਰਬੀਜ ਸਮਾਧੀ ਜਾਂ ਸਹਿਜ ਸਮਾਧੀ ਦਾ ਪਰਮ ਆਨੰਦ ਮਾਣਦੇ ਹਾਂ।

ਦੂਸਰਾ ਹੈ ਦਾਨ। ਅਸੀਂ ਕਿਰਤ ਕਰਕੇ, ਸ਼ੁਧ ਕਿਰਤ ਦੇ ਵਿਚੋਂ ਦਸਵੰਧ ਅਸੀਂ ਗੁਰੂ ਦੇ ਲੇਖੇ ਲਾਉਂਦੇ ਹਾਂ। ਦੁਕਾਨ ਕਰਨ ਵਾਲਾ, ਖੇਤੀ ਕਰਨ ਵਾਲਾ ਬੰਦਾ ਸੌ ਰੁਪਏ ਵਿਚੋਂ ਇਕ ਰੁਪਈਆ ਕੱਢੇ; ਉਸ ਦਾ ਦਸਵੰਧ ਹੋ ਜਾਂਦਾ ਹੈ ਕਿਉਂਕਿ 10% ਤੋਂ ਵੱਧ ਖੇਤੀ ਵਿਚ ਬਚਿਆ ਨਹੀਂ ਕਰਦਾ। ਉਹ ਵੀ ਆਪਣੀ ਮਿਹਨਤ ਹੀ ਬਚੀ ਹੈ। ਉਸ ਦਾ ਕਾਰਨ ਇਹ ਹੈ ਕਿ ਚੀਜ਼ਾਂ ਖਾਣ ਵਾਲੇ ਭਾਅ ਬੰਨ੍ਹਦੇ ਹਨ, ਵੇਚਣ ਵਾਲਿਆਂ ਦੇ ਹੱਥ ਵਿਚ ਨਹੀਂ ਹੈ ਭਾਅ ਬੰਨ੍ਹਣਾ। ਬਾਕੀ ਜਿੰਨੀਆਂ ਚੀਜ਼ਾਂ ਨੇ, ਜਿੰਨੀਆਂ ਦੁਕਾਨਾਂ ਨੇ, ਜਿੰਨੀਆਂ ਇੰਡਸਟਰੀਜ਼ ਨੇ, ਮਾਲ ਪੈਦਾ ਕਰਨ ਵਾਲੇ ਭਾਅ ਬੰਨ੍ਹਦੇ ਹਨ। ਖਾਣ ਵਾਲਾ, ਵਰਤਣ ਵਾਲਾ ਨਹੀਂ ਕਹਿੰਦਾ ਕਿ ਮੈਂ ਗੱਡੀ ਐਨੇ ਦੀ ਲੈਣੀ ਹੈ। ਉਤੋਂ ਲਿਖਿਆ ਲਿਖਾਇਆ ਆਉਂਦਾ ਹੈ ਕਿ ਗੱਡੀ ਐਨੇ ਦੀ ਅਸੀਂ ਦੇਣੀ ਹੈ। ਉਹ ਸਿਆਣੇ ਨੇ, ਉਨ੍ਹਾਂ ਦੇ ਕੋਲ ਕੰਟਰੋਲ ਹੈ। ਉਨ੍ਹਾਂ ਦਾ ਜਿੰਨੇ ਪ੍ਰਤੀਸ਼ਤ ਲਾਭ ਲੈਂਦੇ ਨੇ, ਉਹਦੇ ਵਿਚੋਂ ਇਮਾਨਦਾਰੀ ਦੇ ਨਾਲ ਦਸਵਾਂ ਹਿੱਸਾ ਕੱਢਣਾ ਉਨ੍ਹਾਂ ਦਾ ਦਸਵੰਧ ਹੋਇਆ ਕਰਦਾ ਹੈ।

ਅਸੀਂ ਸਤੋ ਗੁਣੀ ਦਾਨ ਕਰਦੇ ਹਾਂ, ਤਮੋ ਗੁਣੀ ਤੇ ਰਜੋ ਗੁਣੀ ਦਾਨ ਨਹੀਂ ਕਰਦੇ। ਤਮੋ ਗੁਣੀ ਦਾਨ ਹੁੰਦਾ ਹੈ, ਮਜ਼ਬੂਰੀ ਨਾਲ ਕੱਢਿਆ ਹੋਇਆ ਪੈਸਾ ਕਿ 500 ਰੁਪਏ ਦੇਹ, ਨਹੀਂ ਤਾਂ ਮੈਂ ਤੁਹਾਨੂੰ ਸਰਾਪ ਦੇ ਦੇਵਾਂਗਾ, ਤੇਰਾ ਕੰਮ ਨਹੀਂ ਚੱਲਣਾ। ਪੈਸਾ ਡਰਾ ਕੇ ਕਢਾ ਲੈਣਾ, ਇਹ ਤਮੋ ਗੁਣੀ ਦਾਨ ਹੈ। ਇਹ ਦਾਨ ਲੈਣ ਵਾਲਾ ਵੀ ਦੋਸ਼ੀ ਹੈ ਤੇ ਦਾਨ ਦੇਣ ਵਾਲਾ ਵੀ ਦੋਸ਼ੀ ਹੈ। ਇਸ ਦਾ ਕੁਛ ਪੱਲੇ ਨਹੀਂ ਪਿਆ ਕਰਦਾ, ਖੇਚਲ ਪੱਲੇ ਪੈਂਦੀ ਹੈ। ਰਜੋਗੁਣੀ ਦਾਨ ਹੁੰਦਾ ਹੈ, ਆਪਣੀ ਪ੍ਰਸਿੱਧੀ ਵਾਸਤੇ ਪੱਥਰ ਲਵਾਉਣਾ, ਅਰਦਾਸਾਂ ਕਰਾਉਣੀਆਂ, ਪਤਾ ਲਗ ਜਾਵੇ ਕਿ ਮੈਂ ਐਨੇ ਪੈਸੇ ਦਿਤੇ ਨੇ। ਸੋ ਇਸ ਦਾ ਫਲ ਜਿਹੜਾ ਹੈ ਇਸਦੀ ਐਨੀ ਕੁ ਖੁਸ਼ੀ ਹੁੰਦੀ ਹੈ ਕਿ ਪਤਾ ਲਗ ਗਿਆ ਕਿ ਮੈਂ ਦਸ ਹਜ਼ਾਰ ਰੁਪਿਆ ਦਿਤਾ ਹੈ, ਲੋਕਾਂ ਨੇ ਵਾਹਵਾ-ਵਾਹਵਾ ਕਰ ਦਿਤੀ। ਸਤੋ ਗੁਣੀ ਦਾਨ ਉਹ ਹੁੰਦਾ ਹੈ ਕਿ ਖੱਬੇ ਹੱਥ ਨੂੰ ਨਾ ਪਤਾ ਲੱਗੇ ਕਿ ਸੱਜੇ ਹੱਥ ਨੇ ਕੀ ਦਿਤਾ ਹੈ। ਇਸ ਨੂੰ ਇਹ ਨਾ ਪਤਾ ਲੱਗੇ ਕਿ ਮੈਂ ਕਿੰਨੇ ਰੁਪਏ ਦੇ ਦਿਤੇ। ਇਹ ਸਹਿਜ ਦਾਨ ਹੋਇਆ ਕਰਦਾ ਹੈ ਜੋ ਅਸੀਂ ਆਪਣੀ ਕਮਾਈ 'ਚੋਂ ਦਾਨ ਕਰਦੇ ਹਾਂ।

ਦੂਸਰਾ ਦਾਨ ਹੁੰਦਾ ਹੈ ਸਾਡਾ ਸ਼ੁਭ ਬਚਨਾਂ ਦਾ। ਵਾਹਿਗੁਰੂ ਨੇ ਕਿਸੇ ਨੂੰ ਮੱਤ ਦਿਤੀ ਹੈ ਉਹ ਬਚਨਾਂ ਦੇ ਨਾਲ ਦੂਸਰਿਆਂ ਦਾ ਅੰਧਕਾਰ ਦੂਰ ਕਰੇਗਾ। ਸ਼ੁੱਧ ਰਸਤੇ ਤੇ ਪਾਵੇ, ਦੱਸੇ ਕਿ ਇਹ ਗੱਲ ਠੀਕ ਹੈ।

ਤੀਸਰਾ ਦਾਨ ਹੁੰਦਾ ਹੈ ਮਾਨਸਕ ਦਾਨ। ਮਨ ਦੇ ਨਾਲ ਅਸੀਂ ਚਾਹੁੰਦੇ ਹਾਂ ਕਿ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ'। ਭਲਾ ਮੰਗਦੇ ਹਾਂ ਸੰਸਾਰ ਦਾ, ਬੁਰਾ ਨਹੀਂ ਮੰਗਦੇ। ਫੁਰਨਾ ਕਰਦੇ ਹਾਂ ਕਿ ਹੇ ਵਾਹਿਗੁਰੂ! ਇਸਦਾ ਭਲਾ ਕਰ, ਇਹ ਦੁਖੀ ਹੈ। ਬੁੱਧੀ ਦੇ ਨਾਲ ਵੀ ਭਲਾ ਕਰਦੇ ਹਾਂ। ਬੁੱਧੀ ਦਿਤੀ ਹੈ ਪ੍ਰਮੇਸ਼ਰ ਨੇ; ਬੇਅੰਤ ਕੰਮ ਨੇ, ਕੋਈ ਇੰਜਨੀਅਰ ਹੈ, ਕੋਈ ਡਾਕਟਰ ਹੈ, ਕੋਈ ਮਾਸਟਰ ਹੈ, ਕੋਈ ਹੋਰ ਕੁਝ ਹੈ। ਜਿਹੋ ਜਿਹੀ ਬੁੱਧੀ ਵਾਹਿਗੁਰੂ ਨੇ ਦਿਤੀ ਹੈ, ਉਹੋ ਜਿਹੀ ਬੁੱਧੀ ਦੇ ਨਾਲ ਸੇਵਾ ਕਰਨੀ, ਉਹ ਬੁੱਧੀ ਦਾ ਦਾਨ ਹੋਇਆ ਕਰਦਾ ਹੈ।

ਇਸ ਤੋਂ ਉਤੇ ਹੁੰਦਾ ਹੈ ਜਿਸ ਨੂੰ ਆਤਮਕ ਦਾਨ ਕਹਿੰਦੇ ਨੇ, ਜੀਅ ਦਾਨ ਕਹਿੰਦੇ ਨੇ, ਉਹ ਸਾਧੂ ਸੰਤ ਕਰਦੇ ਹੁੰਦੇ ਨੇ –

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ ਪੰਨਾ – 749***

ਮੁਰਦੇ ਦੇ ਅੰਦਰ ਆਤਮਕ ਰੌ ਚਲਦੀ ਹੋਵੇ ਤਾਂ ਉਹ ਜਿਉਂਦਾ ਕਿਹਾ ਜਾਂਦਾ ਹੈ। ਜੇ ਆਤਮ ਜੋਤ ਬੁਝੀ ਹੋਵੇ, ਅਗਿਆਨ ਦਾ ਘੁੱਪ ਹਨ੍ਹੇਰਾ ਹੋਵੇ ਤਾਂ ਉਹ ਮੁਰਦਾ ਹੈ। ਮੁਰਦੇ ਦੋ ਤਰ੍ਹਾਂ ਦੇ ਹੁੰਦੇ ਹਨ – ਇਕ ਮੁਰਦੇ ਉਹ ਹਨ ਜਿਨ੍ਹਾਂ ਨੂੰ ਸਭ ਕੋਈ ਜਾਣਦਾ ਹੈ। ਜਦੋਂ ਜੀਵਨ ਕਲਾ ਸਰੀਰ ਵਿਚੋਂ ਨਿਕਲ ਜਾਵੇ, ਪ੍ਰਾਣ ਨਿਕਲ ਜਾਣ ਤਾਂ ਉਹ ਮੁਰਦਾ ਕਿਹਾ ਜਾਂਦਾ ਹੈ। ਦੂਜਾ ਮੁਰਦਾ ਉਹ ਹੈ ਜਿਸਦੇ ਅੰਦਰ ਨਾਮ ਦੀ **current** (ਰੌ) ਨਾ ਚਲ ਰਹੀ ਹੋਵੇ। ਮੇਰੇ ਸਤਿਗੁਰੂ ਜੀ ਨਾਮ ਤੋਂ ਹੀਣੇ ਨੂੰ ਮੁਰਦਾ ਕਹਿੰਦੇ ਹਨ। ਆਤਮਕ ਜੀਵਨ ਇਕ ਉਚੇਰੀ ਅਵਸਥਾ ਹੈ ਜੋ ਨਾਮ ਜਪਣ ਨਾਲ ਪ੍ਰਾਪਤ ਹੁੰਦੀ ਹੈ। ਜੀਵਨ ਆਤਮਕ ਸੰਗੀਤ ਨਾਲ, ਅਨਹਦ ਨਾਦ ਦੀ ਗੁੰਜਾਰ ਨਾਲ ਸੁਹਾਵਣਾ ਹੋ ਉਠਦਾ ਹੈ। ਮਹਾਨ ਝਰਨ੍ਹਾਟਾਂ ਦਿੰਦੇ ਰਸ ਦਾ ਅਨੁਭਵ ਸਦੀਵੀ ਖੀਵਾ ਰਖਦਾ ਹੈ, ਅੰਤਸ਼ਕਰਣ ਵਿਚ ਠੰਢਾਂ ਪਾਉਂਦਾ ਹੈ, ਜੋਤਿ ਪ੍ਰਕਾਸ਼ ਹੋ ਜਾਂਦੀ ਹੈ। ਰਾਜਨ! ਮੇਰੇ ਗੁਰਦੇਵ ਅਜਿਹੇ ਜੀਵਨ ਦੀ ਪ੍ਰਾਪਤੀ ਨੂੰ ਧੰਨ ਧੰਨ ਆਖਦੇ ਹਨ। ਜਦੋਂ ਅੰਦਰਲੇ ਪ੍ਰਕਾਸ਼ ਨੇ ਅੰਦਰ ਨੂਰੋ ਨੂਰ ਕਰ ਦਿਤਾ ਤਾਂ ਵਾਹਿਗੁਰੂ ਜੀ, ਜੋ ਸਭ ਦੇ ਨਾਲ ਰਹਿੰਦੇ ਹਨ, ਉਹ ਅੰਗ-ਸੰਗ ਹਰ ਥਾਂ ਜਗ ਮਗਾਉਂਦੀ ਜੋਤ ਦੇ ਰੂਪ ਵਿਚ, ਆਤਮਕ ਜੀਵਨ ਦੀ ਮੌਜ ਵਿਚ ਰਖਦੇ ਹਨ। ਉਹ ਪ੍ਰਾਣਾਂ ਦੇ ਅਧਾਰ ਹਨ। ਆਪਣੇ ਨਿਜ ਆਪੇ ਦਾ ਮਹਾਨ ਆਪਾ ਹਨ। ਰਾਜਨ! ਅਜਿਹੀ ਅਵਸਥਾ ਵਿਚ ਇਕ ਨੂਰ ਤੋਂ ਉਪਜੀ ਸਾਰੀ ਕੁਦਰਤ ਮਹਾਨ ਚੇਤਨ ਸਤਾ ਨਾਲ ਸਾਂਗੋ ਪਾਂਗ ਦ੍ਰਿਸ਼ਟੀਗੋਚਰੇ ਹੁੰਦੀ ਹੈ, ਨਿਜ ਅਹੰਭਾਵ (ਹਉਮੈ) ਦਾ ਨਾਸ਼ ਹੋ ਕੇ ਇਹ ਨਿੱਕਾ ਆਪਾ, ਮਹਾਨ ਆਪਾ ਬਣ ਕੇ ਮਾਲਕੇ-ਕੁਲ ਪ੍ਰਤੱਖ ਭਾਸਣ ਲਗ ਪੈਂਦਾ ਹੈ। ਇਸ ਅਵਸਥਾ ਨੂੰ ਅਸੀਂ ਜੀਵਨ ਆਖਦੇ ਹਾਂ। ਫੁਰਮਾਨ ਹੈ–

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥***
***ਪੰਨਾ – 142***

ਸੋ ਸਮਰੱਥ ਮਹਾਂਪੁਰਸ਼ ਜੀਅ ਦਾਨ ਦੇ ਕੇ ਆਤਮ ਸੂਝ ਬਖਸ਼ਦੇ ਹਨ। ਇਸ ਭੁਆਟਣੀਆਂ ਖਾਂਦੇ ਜੀਵ ਨੂੰ ਭਵਜਲ ਪਾਰ ਕਰਾ ਕੇ ਆਤਮਕ ਸੂਝ ਬਖਸ਼ ਕੇ, ਸਦੀਵੀ ਜੀਵਨ ਬਖਸ਼ ਦਿੰਦੇ ਹਨ। ਜੀਅ ਦਾਨ ਸਭ ਕਿਸਮ ਦੇ ਹੋਰ ਦਾਨਾਂ ਤੋਂ ਪਰਮ ਸ੍ਰੇਸ਼ਟ ਹੈ। ਇਹ ਦਾਨ ਕੇਵਲ ਓਹੋ ਮਹਾਂਪੁਰਸ਼ ਹੀ ਦੇ ਸਕਦੇ ਹਨ ਜਿਨ੍ਹਾਂ ਨੂੰ ਦਰਗਾਹੀ ਹੁਕਮ ਅਨੁਸਾਰ ਸੰਸਾਰ ਦੇ ਭਲੇ ਲਈ ਇਹ ਮਿਸ਼ਨ ਦੇ ਕੇ ਭੇਜਿਆ ਜਾਂਦਾ ਹੈ, ਉਹ ਪ੍ਰਮੇਸ਼ਰ ਦੇ ਨਾਲ ਮਿਲਾ ਦਿੰਦੇ ਨੇ।

ਸੋ ਇਸ ਤਰ੍ਹਾਂ ਦੇ ਨਾਲ ਨਾਮ ਦੀ ਜੁਗਤਿ ਹੈ। ਨਾਮ ਦੀ ਜੁਗਤ ਸਾਨੂੰ ਸਤਿਗੁਰੂ ਦਸਦੇ ਨੇ ਕਿ ਪਹਿਲਾਂ ਵਿਸ਼ਵਾਸ਼ ਕਰੋ ਕਿ ਵਾਹਿਗੁਰੂ ਹਾਜ਼ਰ ਨਾਜ਼ਰ ਹੈ, ਉਹ ਦੇਖਦਾ ਹੈ। ਜਦ ਤੁਸੀਂ ਇਸ ਵਿਸ਼ਵਾਸ਼ ਵਿਚ

ਆਓਂਗੇ, ਤੁਹਾਡਾ ਮਨ ਨਹੀਂ ਨੱਠੇਗਾ, ਨਾ ਹੀ ਡਰ ਲੱਗੇਗਾ। ਇਕ ਮਹਾਤਮਾ ਦੇ ਸਾਮ੍ਹਣੇ ਬੈਠੇ ਤੁਸੀਂ ਐਧਰ ਓਧਰ ਝਾਕੀ ਜਾਂਦੇ ਹੋ, ਡਰ ਲਗਦਾ ਹੈ ਕਿ ਸੰਤ ਕੀ ਕਹਿਣਗੇ। ਜਦੋਂ ਕਰੋੜਾਂ ਬ੍ਰਹਿਮੰਡਾਂ ਦੇ ਮਾਲਕ ਵਾਹਿਗੁਰੂ ਦੀ ਹਜ਼ੂਰੀ ਵਿਚ ਬੈਠ ਕੇ ਫੇਰ ਮਨ ਦੌੜਦਾ ਹੈ, ਫੇਰ ਤਾਂ ਬੇਅਦਬੀ ਕਰ ਰਹੇ ਹਾਂ। ਉਸ ਦੀ ਕਚਹਿਰੀ ਵਿਚ ਬੈਠ ਕੇ ਅਸੀਂ **contempt of court** (ਰੱਬ ਦੀ ਕਚਹਿਰੀ ਦੀ ਤੌਹੀਨ) ਕਰ ਰਹੇ ਹਾਂ ਕਿਉਂਕਿ ਇਹ ਇਸ ਕਰਕੇ ਕਰ ਰਹੇ ਹਾਂ ਕਿ ਅਸੀਂ ਮੰਨਿਆਂ ਨਹੀਂ ਕਿ ਸਾਨੂੰ ਵਾਹਿਗੁਰੂ ਦੇਖ ਰਿਹਾ ਹੈ।

***ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥ ਪੰਨਾ - 612***

ਪਹਿਲਾਂ ਸਾਨੂੰ ਵਿਸ਼ਵਾਸ਼ ਕਰਾਉਂਦੇ ਨੇ ਕਿ ਭਾਈ ਬੰਦਗੀ ਕਰਨੀ ਹੈ। ਤੂੰ ਪਹਿਲਾਂ ਵਿਸ਼ਵਾਸ਼ ਵਿਚ ਆ ਕਿ ਵਾਹਿਗੁਰੂ ਮੇਰੇ ਨਾਲ ਹੈ, ਇਹ ਉਸਦਾ ਨਾਮ ਹੈ, ਇਸ ਨਾਮ ਦੇ ਰਾਹੀਂ ਮੈਂ ਉਸ ਦੇ ਕੋਲ ਪਹੁੰਚਣਾ ਹੈ। ਇਹ ਪਉੜੀ ਹੈ। ਸੋ ਇਸ ਕਰਕੇ ਅਸੀਂ ਸ਼ੌਕ ਦੇ ਨਾਲ ਫੇਰ ਨਾਮ ਜਪਦੇ ਹਾਂ। ਆਪ ਜਪਦੇ ਹਾਂ ਤੇ ਦੂਸਰਿਆਂ ਨੂੰ ਵੀ ਜਪਾਉਂਦੇ ਹਾਂ।

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ - 306***

ਸੋ ਇਸ ਤਰ੍ਹਾਂ ਦੇ ਨਾਲ -

***ਦੁਆਦਸੀ ਦਾਨੁ ਨਾਮੁ ਇਸਨਾਨੁ॥***
***ਹਰਿ ਕੀ ਭਗਤਿ ਕਰਹੁ ਤਜਿ ਮਾਨੁ॥ ਪੰਨਾ - 299***

ਅਭਿਮਾਨ ਤਜ ਕੇ ਭਗਤੀ ਕਰਨੀ ਹੈ। ਨਿਮ੍ਰਿਤ ਭਾਵ ਵਿਚ ਪ੍ਰਵੇਸ਼ ਕਰਨਾ ਹੈ।

***ਹਰਿ ਅੰਮ੍ਰਿਤ ਪਾਨ ਕਰਹੁ ਸਾਧਸੰਗਿ।। ਪੰਨਾ - 299***

ਸੰਗਤ ਵਿਚ ਆ ਕੇ, ਗੁਰੂ ਦੀ ਸੰਗਤ ਵਿਚ ਆ ਕੇ ਅਸੀਂ ਨਾਮ ਦਾ ਅੰਮ੍ਰਿਤ ਪੀਂਦੇ ਹਾਂ -

***ਮਨ ਤ੍ਰਿਪਤਾਸੈ ਕੀਰਤਨ ਪ੍ਰਭ ਰੰਗਿ॥ ਪੰਨਾ - 299***

ਜਦੋਂ ਪਿਆਰ ਨਾਲ, ਪ੍ਰਭੂ ਦੇ ਪਿਆਰ ਵਿਚ ਅਸੀਂ ਕੀਰਤਨ ਕਰਦੇ ਹਾਂ ਫੇਰ ਸਾਡੇ ਮਨ ਦੀ ਪਿਆਸ ਮਿਟ ਜਾਂਦੀ ਹੈ।

***ਕੋਮਲ ਬਾਣੀ ਸਭ ਕਉ ਸੰਤੋਖੈ॥ ਪੰਨਾ - 299***

ਅਸੀਂ ਕੋਮਲ ਬਾਣੀ ਬੋਲਦੇ ਹਾਂ। ਸਾਡੇ ਪਾਸ ਕ੍ਰੋਧ ਵਿਚ ਵੀ ਕੋਈ ਆਇਆ ਹੋਵੇ, ਉਸਦੇ ਮਨ ਵਿਚ ਵੀ ਸੰਤੋਖ ਆ ਜਾਏਗਾ -

***ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ॥***
***ਗੁਰ ਪੂਰੇ ਤੇ ਏਹੁ ਨਿਹਚਉ ਪਾਈਐ॥***
***ਨਾਨਕ ਰਾਮ ਰਮਤ ਫਿਰਿ ਜੋਨਿ ਨ ਆਈਐ॥ ਪੰਨਾ - 299***

ਸੋ ਤੁਸੀਂ ਜਿਹੜਾ ਵਰਤ ਉਪਾਰਨ ਕਰਦੇ ਹੋ - ਚਰਨਾਮ੍ਰਿਤ ਲੈ ਕੇ, ਅਸੀਂ ਇਹ ਵਰਤ ਇਸ ਤਰ੍ਹਾਂ ਦੇ ਨਾਲ ਉਪਾਰਨ ਕਰਦੇ ਹਾਂ। ***'ਗੁਰਮੁਖਿ ਨਾਮ ਦਾਨ ਇਸਨਾਨ'*** ਇਸ ਨੂੰ ਅਸੀਂ ਦ੍ਰਿੜ੍ਹ ਕਰਦੇ ਹਾਂ। ਮਾਣ ਤੋਂ ਰਹਿਤ ਹੋ ਕੇ ਭਗਤੀ ਕਰਦੇ ਹਾਂ, ਸੰਗਤ ਵਿਚ ਆ ਕੇ ਬਾਣੀ ਦਾ ਅੰਮ੍ਰਿਤ ਹਿਰਦੇ ਵਿਚ ਪਾਨ ਕਰਦੇ ਹਾਂ, ਹਰੀ ਦਾ ਜਸ ਕਰਕੇ ਮਨ ਨੂੰ ਤ੍ਰਿਪਤ ਕਰਦੇ ਹਾਂ। ਜੀਵ ਆਤਮਾ ਹਰਿ ਨਾਮ ਰਸ ਵਿਚ ਮਸਤ ਹੋ ਜਾਂਦੀ ਹੈ। ਸੰਤੋਖ ਧਾਰਨ ਕਰਕੇ ਕੋਮਲ ਬਾਣੀ ਬੋਲਦੇ ਹਾਂ। ਸੋ ਇਹ ਫਲ ਕਿ ਸਾਰੇ ਹੀ ਵਾਹਿਗੁਰੂ ਹੈ, ਇਹ ਸਾਨੂੰ ਗੁਰੂ ਤੋਂ ਪ੍ਰਾਪਤ ਹੁੰਦਾ ਹੈ ਤੇ ਇਸ ਦਾ ਨਤੀਜਾ ਇਹ ਹੁੰਦਾ ਹੈ ਰਾਜਨ! ਫੇਰ ਅਸੀਂ ਜਨਮ ਮਰਨ ਵਿਚ ਨਹੀਂ ਆਉਂਦੇ।

ਸੋ ਇਸ ਤਰ੍ਹਾਂ ਦਾ ਜਦੋਂ ਉਪਦੇਸ਼ ਦਿਤਾ ਤਾਂ ਰਾਜਾ ਕਹਿਣ ਲੱਗਿਆ ਕਿ ਤੁਹਾਡੇ ਜੋ ਬਚਨ ਹਨ, ਇਕ ਇਕ ਬਚਨ ਮੇਰੇ ਹਿਰਦੇ ਵਿਚ ਬਹਿੰਦਾ ਤੁਰਿਆ ਜਾਂਦਾ ਹੈ। ਕ੍ਰਿਪਾ ਕਰਕੇ ਮਨਸੁਖ ਜੀ! ਤੁਸੀਂ ਇਹ ਦਸ ਸਕਦੇ ਹੋ ਕਿ ਇਹ ਜਿਹੜੇ ਠਾਕੁਰ ਜੀ ਦਾ ਤੁਸੀਂ ਜ਼ਿਕਰ ਕਰਦੇ ਹੋ, ਜਿਸ ਸਾਲਗ੍ਰਾਮ ਦਾ ਤੁਸੀਂ ਜ਼ਿਕਰ ਕਰਦੇ ਹੋ, ਉਹ ਰਹਿੰਦਾ ਕਿਥੇ ਹੈ? ਥਾਂ ਟਿਕਾਣਾ ਤਾਂ ਉਸ ਦਾ ਕੋਈ ਹੋਣਾ ਹੀ ਹੈ? ਭਾਈ ਮਨਸੁਖ ਜੀ ਇਸ ਦਾ ਜਵਾਬ ਇਸ ਤਰ੍ਹਾਂ ਦੇ ਨਾਲ ਦਿੰਦੇ ਹਨ ਕਿ ਰਾਜਨ! ਸਤਿਗੁਰ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ ਕਿ ਇਸ ਠਾਕੁਰ ਦਾ ਕੋਈ ਰੂਪ ਰੰਗ ਰੇਖ ਭੇਖ ਨਹੀਂ ਹੈ, ਉਹ ਪਰਮ ਚੇਤਨ ਜੋਤੀ ਹੈ, ਇਕੋ ਚੇਤਨ ਸ਼ਬਦ ਸ਼ਕਤੀ ਜਿਸ ਨੂੰ ਨਾਮ ਕਹਿ ਲਵੋ, ਜਿਸ ਤੋਂ ਸਾਰੀਆਂ ਸ੍ਰਿਸ਼ਟੀਆਂ ਅਨੇਕ ਭਾਂਤ ਦੀਆਂ ਵਜੂਦ ਵਿਚ ਆਈਆਂ ਹਨ, ਮੂਲ ਪ੍ਰਕ੍ਰਿਤੀ, ਤਿੰਨੇ ਪ੍ਰਕ੍ਰਿਤੀ ਦੇ ਰਜੋ ਤਮੋ ਤੇ ਸਤੋ ਗੁਣ ਪ੍ਰਭੂ ਤੋਂ ਹੋਏ ਹਨ, ਇਹ ਅਨਾਦੀ ਨਹੀਂ ਹਨ। ਜੀਵਨ ਦੀ ਹੋਂਦ ਪ੍ਰਭੂ ਹੁਕਮ ਅਨੁਸਾਰ ਹੋਈ ਹੈ। ਇਸ ਦਾ ਕੋਈ ਅਸਤਿਤ੍ਵ ਨਹੀਂ ਹੈ, ਇਹ ਇਕ ਕ੍ਰਿਆ ਹੈ ਜੋ ਸਹਿਜੇ ਹੀ ਪ੍ਰਕ੍ਰਿਤੀ ਉਪਰ ਚੇਤਨ ਪ੍ਰਭੂ ਦਾ ਪ੍ਰਤੀਬਿੰਬ ਪੈਣ ਤੇ ਉਹੋ ਚੇਤਨ ਅੰਸ ਜੀਵ ਦੀ ਉਪਾਧੀ ਧਾਰਨ ਕਰਦਾ ਹੈ। ਬਾਰ-ਬਾਰ ਦੇ ਅਧਿਆਸ ਪੱਕ ਜਾਣ ਕਰਕੇ ਇਹ ਰਾਮ ਅੰਸ, ਜੀਵ ਕਹੀ ਜਾਂਦੀ ਹੈ। ਐਉਂ ਸਮਝ ਲਵੋ ਕਿ ਅਵਿਅਕਤ ਮੂਲ ਪ੍ਰਕ੍ਰਿਤੀ ਵਿਚ ਪ੍ਰਭੂ ਤੋਂ ਪ੍ਰਤੀਬਿੰਬਤ ਹੋਣ ਕਰਕੇ, ਸਭ ਤੋਂ ਪਹਿਲਾਂ ਹੋਸ਼ (ਗਿਆਨ) ਜਾਂ ਪ੍ਰਕਾਸ਼ ਉਤਪੰਨ ਹੁੰਦਾ ਹੈ ਅਤੇ ਪ੍ਰਕ੍ਰਿਤਕ ਚਿੱਤ, ਅਹੰਭਾਵ ਨੂੰ ਪ੍ਰਾਪਤ ਹੋ ਕੇ ਸਮਸ਼ਟਤਾ ਤੋਂ ਵਿਅਸ਼ਟਤਾ ਅਡੋ ਅੱਡ ਹੋ ਕੇ ਅਨੇਕਤਾ ਧਾਰਨ ਕਰਦੇ ਹਨ। ਏਕ ਮੂਰਤ ਹੀ ਅਨੇਕ ਮੂਰਤ ਵਿਚ ਰੂਪਮਾਨ ਹੋ ਜਾਂਦੀ ਹੈ। ਇਹੋ ਚੇਤਨ ਸਤਾ ਦੇ ਪ੍ਰਭਾਵ ਕਰਕੇ ਪ੍ਰਕ੍ਰਿਤੀ ਤਿੰਨਾਂ ਗੁਣਾਂ ਵਿਚ ਕ੍ਰਿਆਸ਼ੀਲ ਹੋ ਕੇ ਕਰਮ ਕਰਦੀ ਹੈ ਅਤੇ ਅਹੰਭਾਵ (ਹਉਮੈ) ਧਾਰਨ ਕਰਕੇ ਕਰਮ ਫਲ ਨਾਲ ਬੱਝ ਜਾਂਦੀ ਹੈ ਅਤੇ ਜਨਮ ਮਰਨ ਦੇ ਚੱਕਰ ਵਿਚ ਘੁਮੇਟਣੀਆਂ ਖਾਂਦੀ, ਦੁਖ-ਸੁਖ ਦੇ ਫਲ ਭੋਗਦੀ ਹੈ। ਤੀਸਰਾ ਪ੍ਰਕ੍ਰਿਤੀ ਵਿਚ ਨਿਯਮਬਧ ਹੋ ਕੇ ਕ੍ਰਿਆ ਕਰਨ ਦੀ ਸਮਰਥਾ ਹੈ। ਆਤਮ ਜੋਤ ਕਣ-ਕਣ ਵਿਚ ਪਰੀਪੂਰਨ ਹੈ, ਕੋਈ ਥਾਂ ਦ੍ਰਿਸ਼ਟਮਾਨ, ਅਦ੍ਰਿਸ਼ ਵਿਚ ਅਜਿਹਾ ਨਹੀਂ ਹੈ ਜਿਥੇ ਇਸ ਚੇਤਨ ਸੱਤਾ ਦੀ ਅਣਹੋਂਦ ਹੋਵੇ, ਅਸਾਡੇ ਅੰਦਰ ਬਾਹਰ, ਹਰ ਘਟ ਵਿਚ, ਧਰਤੀ ਅਕਾਸ਼ ਤੇ ਇਸ ਦੇ ਵਿਚਾਲੇ ਖਾਲੀ ਥਾਂ ਵਿਚ, ਵਣਾਂ ਦੇ ਬ੍ਰਿਛ, ਘਾਹ, ਪਰਬਤਾਂ ਵਿਚ ਜੋ ਭੀ ਹਰਕਤ ਹੋ ਰਹੀ ਹੈ ਉਹ ਨਿਯਮਕ ਪ੍ਰਕ੍ਰਿਤੀ ਪਾਰਬ੍ਰਹਮ ਦੀ ਸੱਤਾ ਪਾ ਕੇ ਕ੍ਰਿਆ ਕਰ ਰਹੀ ਹੈ। ਹਵਾ, ਪਾਣੀ, ਬੈਸੰਤਰ, ਚਾਰੇ ਕੁੰਟਾਂ ਵਿਚ ਪ੍ਰਭੂ ਸੱਤਾ ਹੈ, ਕੋਈ ਥਾਂ ਨਹੀਂ ਜਿਥੇ ਉਹ ਸਰਬ ਸ਼ਕਤੀਮਾਨ ਨਹੀਂ ਹੈ। ਉਹ ਪਿਆਰ ਕਰਦਾ ਹੈ, ਦਇਆਲੂ ਹੈ। ਬਾਣੀ ਵਿਚ ਫੁਰਮਾਨ ਹੈ -

***ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥ ਸਰਬ ਲੋਕ ਪੂਰਨ ਪ੍ਰਤਿਪਾਲ।।***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਜੈਸੀ ਆਗਿਆ ਤੈਸਾ ਕਰਮੁ।।***
***ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥***
***ਤਿਸ ਤੇ ਭਿੰਨ ਨਹੀ ਕੋ ਠਾਉ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥***
***ਪੰਨਾ - 294***

ਰਾਜਨ! ਕਿਥੇ ਦੱਸੀਏ ਕਿ ਫਲਾਣੇ ਥਾਂ ਵਾਹਿਗੁਰੂ ਨਹੀਂ ਹੈ। ਉਹ ਤਾਂ ਹਰ ਥਾਂ ਦੇ ਉਤੇ ਹੈ।

***ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ॥***
***ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ॥ ਪੰਨਾ - 299***

ਜੇ ਅਸੀਂ ਕਹਿ ਦਿਤਾ ਕਿ ਸਾਰਿਆਂ ਮਨੁੱਖਾਂ ਵਿਚ ਉਹ ਹੀ ਹੈ, ਫੇਰ ਬਾਕੀਆਂ ਵਿਚ ਤਾਂ ਨਾ ਹੋਇਆ। ਉਹ ਤਾਂ ਸਾਰੇ ਹੀ ਹੈ।

***ਚਉਦਹਿ ਚਾਰਿ ਕੁੰਟ ਪ੍ਰਭ ਆਪ॥ ਸਗਲ ਭਵਨ ਪੂਰਨ ਪਰਤਾਪ॥***
***ਪੰਨਾ - 299***

ਏਸ ਤੋਂ ਅੱਗੇ ਮਹਾਰਾਜ ਜੀ ਸਾਨੂੰ ਕੀ ਦੱਸਣ! ਇਸ ਨੂੰ ਕਹਿੰਦੇ ਨੇ ਗੁਰੂ ਦਾ ਸ਼ਬਦ। ਜਿਸ ਨੇ ਗੁਰੂ ਦਾ ਸ਼ਬਦ ਕਮਾ ਲਿਆ, ਉਸ ਦੇ ਅਗਿਆਨ ਦੇ ਛੌੜ ਕੱਟੇ ਗਏ। ਇਸ ਸ਼ਬਦ ਨੂੰ ਕਮਾਉਣ ਵਾਸਤੇ ਅਸੀਂ ਭਜਨ ਬੰਦਗੀ, ਦਾਨ, ਪੁੰਨ, ਜਾਗਣਾ, ਸੇਵਾ, ਸਾਰਾ ਕੁਝ ਕਰਦੇ ਹਾਂ। ਸਾਧਨ ਸੰਪੰਨ ਹੋ ਕੇ ਹੀ ਅੰਦਰਲੀ ਖੋਜ ਕੀਤੀ ਜਾਂਦੀ ਹੈ ਅਤੇ ਗੁਰੂ ਕ੍ਰਿਪਾ ਨਾਲ ਦਸਵੇਂ ਦੁਆਰ ਦਾ ਵਾਸਾ ਪ੍ਰਾਪਤ ਹੁੰਦਾ ਹੈ। ਜਿਥੇ ਦੁਖ ਸੁਖ ਦੀ ਪਰਿਭਾਸ਼ਾ ਖਤਮ ਹੋ ਜਾਂਦੀ ਹੈ, ਉਥੇ ਨਾ ਮਾਇਕ ਊਂਘ ਹੈ, ਨਾ ਪਦਾਰਥਾਂ ਦੀ ਭੁੱਖ ਰਹਿ ਜਾਂਦੀ ਹੈ।

***ਦਸੇ ਦਿਸਾ ਰਵਿਆ ਪ੍ਰਭੁ ਏਕੁ॥***
***ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ॥***
***ਜਲ ਥਲ ਬਨ ਪਰਬਤ ਪਾਤਾਲ॥ ਪਰਮੇਸ੍ਵਰ ਤਹ ਬਸਹਿ ਦਇਆਲ॥***
***ਪੰਨਾ - 299***

ਹਰ ਥਾਂ ਦੇ ਉਤੇ ਪ੍ਰਭੂ ਵਸਦੈ।

***ਸੂਖਮ ਅਸਥੂਲ ਸਗਲ ਭਗਵਾਨ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ॥***
***ਪੰਨਾ - 299***

ਕੋਈ ਐਸੀ ਜਗ੍ਹਾ ਨਹੀਂ ਹੈ ਜਿਥੇ ਉਹ ਨਹੀਂ ਹੈ, ਉਹ ਤਾਂ ਸਾਰੇ ਹੀ ਹੈ। ਇਹ ਪੂਰੇ ਗੁਰੂ ਤੋਂ ਬਗੈਰ ਨਹੀਂ ਮਿਲਿਆ ਕਰਦਾ। ਇਸ ਅਨੁਭਵ ਨੂੰ ਪ੍ਰਾਪਤ ਕਰਨ ਵਾਲੇ ਨੂੰ ਨਾਮ ਪ੍ਰਾਪਤ ਹੋ ਜਾਂਦਾ ਹੈ। ਜਿਸ ਨੂੰ ਇਹ ਅਨੁਭਵ ਪ੍ਰਾਪਤ ਹੋ ਕੇ ਪੱਕਾ ਹੋ ਗਿਆ -

***ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾਪਤਿ ਪਾਏ।***
***ਤ੍ਵਪ੍ਰਸਾਦਿ ਸਵੱਯੇ ਪਾਤਸ਼ਾਹੀ ੧੦***

ਉਸ ਨੂੰ ਸਮਝ ਲਓ ਕਿ ਨਾਮ ਪ੍ਰਾਪਤ ਹੋ ਗਿਆ। ਜਿਸ ਨੂੰ ਨਾਮ ਪ੍ਰਾਪਤ ਹੋ ਗਿਆ, ਉਸਦਾ ਅਗਿਆਨ ਦਾ ਅੰਧੇਰਾ ਨਾਸ਼ ਹੋ ਗਿਆ, ਦੂਰ ਹੋ ਗਿਆ। ਜਦੋਂ ਅਗਿਆਨ ਦੂਰ ਹੋ ਗਿਆ ਫੇਰ ਸਾਰਿਆਂ ਘਟਾਂ ਦੇ ਵਿਚ ਉਸ ਨੂੰ ਦਰਸ਼ਨ ਹੋਣੇ ਸ਼ੁਰੂ ਹੋ ਗਏ, ਫੇਰ ਬਜਰ ਕਪਾਟ ਖੁਲ੍ਹ ਗਏ। ਕਈ ਇਸ ਭੁਲੇਖੇ ਵਿਚ ਹਨ ਕਿ ਅੰਦਰ ਸਾਡੇ ਪਤਾ ਨਹੀਂ ਪੱਥਰ ਦੇ ਦਰਵਾਜ਼ੇ ਲੱਗੇ ਹੋਏ ਹਨ। ਭਰਮ ਦੇ ਦਰਵਾਜ਼ੇ ਨੇ ਸਾਧ ਸੰਗਤ ਜੀ, ਜੀਵ ਨੂੰ ਭਰਮ ਪਿਆ ਹੋਇਆ ਹੈ, ਇਸ ਭਰਮ ਦਾ ਨਾਸ਼ ਹੋਣਾ ਹੈ। ਗੁਰੂ ਦੀ ਕ੍ਰਿਪਾ ਹੋਵੇ ਤਾਂ ਭਰਮ ਦਾ ਨਾਸ਼ ਹੁੰਦਾ ਹੈ। ਗੁਰੂ ਤੋਂ ਬਗੈਰ ਇਹ ਚੀਜ਼ ਮਿਲਿਆ ਨਹੀਂ ਕਰਦੀ। ਪੂਰੇ ਗੁਰੂ ਨੂੰ ਮਿਲ ਕੇ ਜਿਸ ਦਾ ਭਰਮ ਨਾਸ਼ ਹੋ ਗਿਆ ਫਿਰ ਉਸ ਨੂੰ ਦਰਗਾਹ ਦੇ ਵਿਚ ਬਿਸਰਾਮ ਮਿਲ ਜਾਂਦਾ ਹੈ। ਇਥੇ ਵੀ ਮਿਲ ਗਿਆ ਤੇ ਦਰਗਾਹ ਵਿਚ ਵੀ ਮਿਲ ਗਿਆ। ਨਿਗੁਰੇ ਪੁਰਸ਼ ਨੂੰ ਨਹੀਂ ਮਿਲਿਆ ਕਰਦਾ। ਇਸੇ ਕਰਕੇ -

***...........ਨਿਗੁਰੇ ਕਾ ਹੈ ਨਾਉ ਬੁਰਾ॥*** ***ਪੰਨਾ - 435***

ਮਨੁੱਖ ਦਾ ਜਾਮਾ ਵੀ ਧਾਰਨ ਕੀਤਾ ਹੈ। ਕਹਿੰਦੇ, "ਰਾਜਨ! ਕੀ ਤੁਸੀਂ ਕੋਈ ਗੁਰੂ ਧਾਰਨ ਕੀਤਾ ਹੈ?"

"ਮਨਸੁਖ ਜੀ, ਇਹ ਤਾਂ ਮੈਂ ਪਹਿਲੀ ਵਾਰੀ ਸੁਣਿਆ ਹੈ। ਅਸੀਂ ਤਾਂ ਵਰਤ ਰਖ ਲੈਂਦੇ ਹਾਂ। ਜਿਹੜਾ ਸਾਡਾ ਤਰੀਕਾ ਹੈ, ਉਹ ਤੁਹਾਡੀਆਂ ਗੱਲਾਂ ਦੇ ਅਗੇ ਤਾਂ ਕੁਛ ਵੀ ਨਾ ਰਿਹਾ। ਸਚਮੁੱਚ ਹੀ ਇਹ ਸਭ ਫੋਕਟ ਕਰਮ ਹੋ ਗਏ। ਅਸੀਂ ਤਾਂ ਜਿਵੇਂ ਰੀਤ ਚਲੀ ਆਉਂਦੀ ਹੈ, ਦੇਵਤਿਆਂ ਦੀ ਪੂਜਾ ਕਰਦੇ ਹਾਂ। ਇਹ ਕਹਿੰਦੇ ਹਾਂ ਕਿ ਦੇਵ ਪੂਜਾ ਕਰਕੇ ਪੂਜਾ ਦੇ ਨਾਲ ਧਨ ਆਏਗਾ, ਸੁਖ ਆਏਗਾ। ਇਸ ਤੋਂ ਅੱਗੇ ਤਾਂ ਅਸੀਂ ਕਦੇ ਪ੍ਰਮਾਰਥ ਤਾਂ ਸੋਚਿਆ ਹੀ ਨਹੀਂ ਹੈ, ਬਿਸਰਾਮ ਦੀ ਗੱਲ ਸੋਚੀ ਹੀ ਨਹੀਂ ਹੈ।"

ਮਨਸੁਖ ਨੇ ਕਿਹਾ ਕਿ ਰਾਜਨ! ਦਰਗਾਹ ਵਿਚ ਬਿਸਰਾਮ, ਤਾਂ ਹੀ ਮਿਲਿਆ ਕਰਦਾ ਹੈ ਜੇ ਪੂਰੇ ਗੁਰੂ ਦੀ ਪ੍ਰਾਪਤੀ ਹੋ ਜਾਵੇ। ਪੂਰੇ ਗੁਰੂ ਕੋਲ ਨਾਮ ਹੁੰਦਾ ਹੈ। ਜਦ ਨਾਮ ਦਾ ਅਨੁਭਵ ਅੰਦਰ ਖੁਲ੍ਹ ਜਾਵੇ ਤਾਂ ਉਸ ਵੇਲੇ ਸੱਚਖੰਡ ਦਾ ਵਾਸਾ ਹੁੰਦਾ ਹੈ - ਇਥੇ ਵੀ ਤੇ ਦਰਗਾਹ ਵਿਚ ਜਾ ਕੇ ਵੀ -

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥*
*ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ।।*
*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥*
*ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥ ਪੰਨਾ - 275*

ਸੋ, ਐਵੇਂ ਗੱਲਾਂ ਨਾਲ ਨਹੀਂ ਜੀਵਨ ਮੁਕਤ ਹੋਇਆ ਕਰਦਾ। ਅਵਸਥਾ ਪ੍ਰਾਪਤ ਹੋ ਕੇ ਹੀ ਅਸਥਿਰ ਬੁੱਧੀ ਪ੍ਰਾਪਤ ਹੁੰਦੀ ਹੈ। ਉਸ ਜੀਵਨ ਮੁਕਤ ਪੁਰਸ਼ ਦਾ ਜੋ ਰਹਿਣ ਸਹਿਣ, ਵਰਤ ਵਰਤਾਵਾ, ਕਰਤੱਵ ਹੈ ਉਹ ਕੁਝ ਇਸ ਤਰ੍ਹਾਂ ਦਾ ਹੈ ਕਿ ਮਾਨਸਿਕ ਵਿਕਾਰਾਂ ਤੋਂ ਅਛੋਹ ਹੋ ਜਾਂਦਾ ਹੈ, ਸਮਾਨ ਭਾਵ ਤੇ ਸਹਿਜ ਉਸ ਦੇ ਜੀਵਨ ਵਿਚ ਪ੍ਰਵੇਸ਼ ਕਰ ਜਾਂਦਾ ਹੈ, ਮਾਨ-ਅਪਮਾਨ, ਨਿੰਦਾ-ਉਸਤਤਿ, ਹਾਣ-ਲਾਭ, ਸੁਖ-ਦੁਖ ਵਿਚ ਸਮਾਨ ਵਰਤਦਾ ਹੈ। ਹਰਖ-ਸੋਗ, ਖੁਸ਼ੀ-ਗਮੀ ਤੋਂ ਅਛੋਹ ਰਹਿੰਦਾ ਹੈ, ਵਾਸ਼ਨਾਵਾਂ ਖਤਮ ਹੋ ਜਾਂਦੀਆਂ ਹਨ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਪਣੇ ਸੋਮੇ ਮਨ ਸਮੇਤ ਅ-ਮਨ ਹੋ ਜਾਂਦੇ ਹਨ।

*ਜੋ ਨਰੁ ਦੁਖ ਮਹਿ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨੁ ਅਪਮਾਨਾ॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮੁ ਨਿਵਾਸਾ॥ ਪੰਨਾ - 633-34*

ਉਸ ਘਟ ਦੇ ਵਿਚ ਬ੍ਰਹਮ ਦਾ ਨਿਵਾਸ ਹੁੰਦਾ ਹੈ ਜਿਸ ਦੀ ਬਾਹਰਲੀ ਕਿਰਿਆ ਇਹ ਹੁੰਦੀ ਹੈ। ਭੇਖ ਨਾਲ ਨਹੀਂ ਕੋਈ ਵੀ ਗੱਲ ਬਣਦੀ। ਸੰਤ ਕਹਾਉਣ ਨਾਲ ਕੁਛ ਨਹੀਂ ਬਣਦਾ, ਐਵੇਂ ਆਪਣੇ ਆਪ ਨਾਲ ਵੀ ਧੋਖਾ, ਲੋਕਾਂ ਨਾਲ ਵੀ ਧੋਖਾ। ਨਾ ਕਹਾਓ ਸੰਤ, ਨਾ ਕਿਸੇ ਨੂੰ ਸੰਤ ਕਹੋ। ਸੰਤ ਤਾਂ ਕੋਈ ਵਿਰਲਾ ਹੀ ਹੁੰਦਾ ਹੈ। ਸੰਤ ਬਣਨਾ ਬਹੁਤ ਔਖਾ ਹੈ। ਜਿਹੜਾ ਕਹਾਉਂਦਾ ਹੈ ਉਹਦੇ ਉਤੇ ਵੀ ਬੋਝ ਪੈਂਦਾ ਹੈ, ਜਿਹੜੇ ਕਹਿੰਦੇ ਨੇ ਉਹ ਵੀ ਗਲਤ ਧਾਰਨਾ ਵਿਚ ਕਹਿੰਦੇ ਨੇ ਕਿਉਂਕਿ ਸੰਤ ਕੋਈ ਨੇੜੇ ਦੀ ਚੀਜ਼ ਨਹੀਂ -

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥ ਪੰਨਾ - 319*

ਪੂਰਨ ਰੂਪ ਵਿਚ ਆਪਣਾ ਨਿਜ ਆਪਾ, ਪਰਮ ਆਪੇ ਵਿਚ ਪੂਰੀ ਤਰ੍ਹਾਂ ਲੀਨ ਹੋ ਜਾਵੇ। ਜਿਸਨੂੰ ਕਦੇ ਸੁਪਨੇ ਵਿਚ ਵੀ ਅਗਿਆਨ ਨਾ ਹੋਵੇ, ਹਰ ਵਕਤ ਵਾਹਿਗੁਰੂ ਦ੍ਰਿਸ਼ਟੀ ਵਿਚ ਆਉਂਦਾ ਰਹੇ, ਭਰਮ ਦਾ ਨਾਸ਼ ਹੋ ਜਾਵੇ, ਉਸ ਨੂੰ ਸੰਤ ਕਹਿੰਦੇ ਨੇ। ਬਾਕੀ ਕੋਈ ਭੇਖ ਦਾ, ਲਿਬਾਸ ਦਾ ਨਾਉਂ ਤਾਂ ਸੰਤ ਹੈ ਨਹੀਂ। ਸੋ ਇਸ ਕਰਕੇ ਪੂਰਾ ਗੁਰੂ, ਸਮਰੱਥ ਗੁਰੂ ਜਦ ਪ੍ਰਾਪਤ ਹੋ ਗਿਆ, ਫੇਰ ਦਰਗਾਹ ਦੇ ਵਿਚ ਬਿਸਰਾਮ ਮਿਲਦਾ ਹੈ -

*ਧਾਰਨਾ - ਦਰਗਾਹ ਵਿਚ ਬਿਸਰਾਮ,*

*ਮਿਲਦੈ ਪੂਰਿਆਂ ਗੁਰਾਂ ਤੋਂ - 2*
*ਮਿਲਦੈ ਪੂਰਿਆਂ ਗੁਰਾਂ ਤੋਂ - 2, 2.*
*ਦਰਗਾਹ ਵਿਚ ਬਿਸਰਾਮ, ਮਿਲਦੈ,.........2*

***ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥ ਪੰਨਾ - 300***

ਹਰੀ ਦੀ ਟਹਿਲ ਕੀ ਹੁੰਦੀ ਹੈ? ਕਹਿੰਦੇ - ***'ਜਪੀਐ ਪ੍ਰਭ ਕਾ ਨਾਮ'*** ਜਿੰਨਾਂ ਪ੍ਰਮੇਸ਼ਰ ਦਾ ਨਾਮ ਜਪਾਂਗੇ, ਉਹ ਵਾਹਿਗੁਰੂ ਦੀ ਟਹਿਲ ਹੋਇਆ ਕਰਦੀ ਹੈ।

***ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ॥ ਪੰਨਾ - 300***

ਇਹ ਮਿਲਦਾ ਕਿਥੋਂ ਹੈ - ਪੂਰੇ ਗੁਰੂ ਤੋਂ। ਫੇਰ ਪੂਰਨ ਸੁਖ ਹੋ ਜਾਏਗਾ, ਫੇਰ ਬਿਸਰਾਮ ਮਿਲ ਜਾਏਗਾ।

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਅਨੰਦਪੁਰ ਸਾਹਿਬ ਨੂੰ ਛੱਡ ਕੇ ਮੁਕਤਸਰ ਤੋਂ ਹੁੰਦੇ ਹੋਏ, ਜਦੋਂ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਚੁੱਕੇ ਸਨ, ਆਪ ਤਲਵੰਡੀ ਪਹੁੰਚੇ, ਉਸ ਸਮੇਂ ਇਸ ਅਸਥਾਨ ਨੂੰ ਸਾਬੋ ਕੀ ਤਲਵੰਡੀ ਆਖਦੇ ਸੀ। ਓਥੇ ਇਕ ਸਰਦਾਰ ਡੱਲਾ ਨਾਮ ਦਾ, ਹਜ਼ਾਰਾਂ ਏਕੜਾਂ ਦਾ ਮਾਲਕ, 300 ਜੁਆਨ ਬੰਦੇ ਦੀ ਫੌਜ ਰੱਖਿਆ ਕਰਦਾ ਸੀ। ਸੋ ਗੁਰੂ ਮਹਾਰਾਜ ਦੀ ਉਸ ਨੇ ਬੜੀ ਸੇਵਾ ਕੀਤੀ ਲੇਕਿਨ ਕਦੇ ਕਦੇ ਮਾਣ 'ਚ ਆ ਕੇ ਕਹਿ ਦਿੰਦਾ ਸੀ, "ਮਹਾਰਾਜ! ਤੁਸੀਂ ਮੈਨੂੰ ਯੁੱਧ ਸਮੇਂ ਯਾਦ ਕਰਨਾ ਸੀ। ਦੇਖੋ ਮੇਰੇ ਬੰਦੇ ਸਾਢੇ ਛੇ ਛੇ ਫੁੱਟ ਦੇ ਨੇ, 45, 45 ਇੰਚ ਇਨ੍ਹਾਂ ਦੀ ਛਾਤੀ ਹੈ, ਡੌਲੇ ਦੇਖੋ ਕਿੰਨੇ ਮਜ਼ਬੂਤ ਨੇ, ਮਾੜੇ ਆਦਮੀ ਦੇ ਪੱਟਾਂ ਵਰਗੇ ਨੇ। ਇਹ ਸਾਰੇ ਦਸ ਦਸ ਉਤੇ ਭਾਰੂ ਨੇ, ਜੇ ਤਲਵਾਰ ਮਾਰ ਦੇਣ ਤਾਂ ਜ਼ਰ੍ਹਾ ਬਖਤਰ, ਘੋੜੇ ਸਣੇ ਕਾਠੀ ਨੂੰ ਕੱਟ ਕੇ ਤਲਵਾਰ ਧਰਤੀ ਵਿਚ ਖੁੱਭ ਜਾਵੇ।" ਐਹੋ ਜਿਹੀਆਂ ਗੱਲਾਂ ਮਹਾਰਾਜ ਸੁਣਦੇ ਨੇ। ਖੈਰ ਮਹਾਰਾਜ ਨੇ ਉਸਦਾ ਅਭਿਮਾਨ ਤੋੜਿਆ, ਇਕ ਰਾਇਫਲ ਰਾਹੀਂ ਉਸ ਦੇ ਜਵਾਨਾਂ ਦੀ ਪ੍ਰੀਖਿਆ ਲਈ ਗਈ। ਗੋਲੀ ਦਾ ਨਿਸ਼ਾਨਾ ਬਣਨ ਲਈ ਕੋਈ ਸੂਰਮਾ ਭੀ ਤਿਆਰ ਨਾ ਹੋਇਆ।

ਉਹ ਸੇਵਾ ਬਹੁਤ ਕਰਿਆ ਕਰਦਾ ਸੀ। ਇਕ ਦਿਨ ਮਹਾਰਾਜ ਜੀ ਨੇ ਦੋ ਤਿੰਨ ਵਾਰੀ ਰਾਤ ਨੂੰ ਅਵਾਜ਼ ਦਿਤੀ ਕਿ ਪਹਿਰੇ ਤੇ ਕੌਣ ਹੈ? ਤਾਂ ਜਵਾਬ ਆਇਆ ਕਰੇ ਕਿ 'ਮੈਂ ਹਾਂ ਜੀ, ਡੱਲਾ।' ਫੇਰ ਪੁਛਿਆ, ਫੇਰ ਆਵਾਜ਼ ਆਵੇ, 'ਜੀ ਮੈਂ ਹਾਂ ਡੱਲਾ।' ਇਸੇ ਤਰ੍ਹਾਂ ਦੋ ਤਿੰਨ ਵਾਰ ਹੋਇਆ। ਗੁਰੂ ਮਹਾਰਾਜ ਜੀ ਨੇ ਕਿਹਾ, "ਡੱਲਿਆ! ਤੂੰ ਅੱਜ ਸਾਨੂੰ ਸੇਵਾ ਕਰਕੇ ਪ੍ਰਸੰਨ ਕਰ ਲਿਆ ਹੈ ਤੇ ਜੋ ਕੁਛ ਤੂੰ ਦੁਨੀਆਂ ਦਾ ਮੰਗਣਾ ਹੈ, ਤੈਨੂੰ ਗੁਰੂ ਨਾਨਕ ਪਾਤਸ਼ਾਹ ਤੋਂ ਦਿਵਾ ਦੇਵਾਂਗੇ।" ਡੱਲਾ ਕਹਿਣ ਲੱਗਿਆ, "ਮਹਾਰਾਜ! ਦੁਨੀਆਂ ਤਾਂ ਮੇਰੇ ਕੋਲ ਬਹੁਤ ਹੈ, ਤੁਸੀਂ ਮੈਨੂੰ ਦਰਗਾਹ ਵਿਚ ਇਕ ਪੀੜ੍ਹੀ ਜੋਗਾ ਥਾਂ ਦੇ ਦਿਓ।" ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਡੱਲਿਆ! ਇਹ ਤਾਂ ਅਸੀਂ ਤੈਨੂੰ ਨਹੀਂ ਦੇ ਸਕਦੇ। ਤੂੰ ਸੇਵਾਦਾਰ ਤੋਂ ਪੁਛ ਕੇ ਦੇਖ ਲੈ। ਸੇਵਾਦਾਰ ਨੂੰ ਜਾ ਕੇ ਕਹਿਣ ਲੱਗਿਆ ਕਿ ਮੈਂ ਇਹ ਗੱਲ ਕਹੀ ਸੀ, ਮਹਾਰਾਜ ਨੇ ਇਹ ਉਤਰ ਦਿਤਾ ਹੈ ਮੈਨੂੰ।

ਸੇਵਾਦਾਰ ਕਹਿਣ ਲੱਗਿਆ, "ਡੱਲਿਆ! ਤੂੰ ਤਾਂ ਅਜੇ ਗੁਰੂ ਹੀ ਨਹੀਂ ਧਾਰਿਆ ਇਨ੍ਹਾਂ ਨੂੰ।"

"ਫੇਰ ਮੈਂ ਐਵੇਂ ਹੀ ਸੇਵਾ ਕਰਦਾ ਹਾਂ?"

"ਹਾਂ, ਬਈ ਸੇਵਾ ਤਾਂ ਤੂੰ ਕਰਦਾ ਹੈਂ ਪਰ ਤੂੰ ਨਾਮ ਨਹੀਂ ਲਿਆ ਇਨ੍ਹਾਂ ਤੋਂ?"

"ਨਾਮ ਤਾਂ ਮੈਨੂੰ ਆਉਂਦਾ ਹੀ ਹੈ - ਵਾਹਿਗੁਰੂ ਵਾਹਿਗੁਰੂ।"

"ਡੱਲਿਆ! ਆਪੇ ਜਪਿਆ ਹੋਇਆ ਨਾਮ ਫਲੀਭੂਤ ਨਹੀਂ ਹੁੰਦਾ।"

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥***

***ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ।। ਪੰਨਾ - 491***

ਜਿਸ ਤਰ੍ਹਾਂ ਸਖਤ ਬੀਜ ਹੁੰਦੇ ਨੇ, ਉਹ ਜਾਨਵਰਾਂ ਦੇ ਪੇਟ 'ਚ ਜਾ ਕੇ ਗਲਦੇ ਨੇ। ਬੋਹੜ ਦਾ, ਪਿੱਪਲ ਦਾ, ਗੁਲਰ ਦਾ ਬੀਜ ਐਨੀ ਡਿਗਰੀ ਤੇ ਜਾ ਕੇ ਗਲਦਾ ਹੈ ਕਿ ਜਦ ਵਿੱਠ 'ਚੋਂ ਨਿਕਲ ਕੇ ਗਿਰਦਾ ਹੈ ਤਾਂ ਧਰਤੀ ਤੇ ਗਿਰ ਕੇ ਬੀਜ ਹਰਾ ਹੋ ਜਾਂਦਾ ਹੈ। ਇਸੇ ਤਰ੍ਹਾਂ ਗੁਰਮੁਖ ਦੇ ਮੁਖ ਤੋਂ ਕਮਾਏ ਹੋਏ ਨਾਮ ਦੀ ਜੇ ਪ੍ਰਾਪਤੀ ਹੋਵੇ ਤਾਂ ਡੱਲਿਆ, ਨਾਮ ਚਲਦਾ ਹੁੰਦਾ ਹੈ। ਐਵੇਂ ਤਾਂ ਸਭ ਦੁਨੀਆਂ ਰਾਮ-ਰਾਮ, ਵਾਹਿਗੁਰੂ-ਵਾਹਿਗੁਰੂ, ਅੱਲਾਹ-ਅੱਲਾਹ ਕਰੀ ਜਾਂਦੀ ਹੈ। ਇਸ ਤਰ੍ਹਾਂ ਨਹੀਂ ਨਾਮ ਚਲਿਆ ਕਰਦਾ, ਨਾਮ ਤਕ ਨਹੀਂ ਕੋਈ ਪਹੁੰਚਦਾ। ਜਦੋਂ ਉਨ੍ਹਾਂ ਤੋਂ ਤੂੰ ਨਾਮ ਲੈ ਲਏਂਗਾ ਤਾਂ ਉਸ ਵੇਲੇ ਤੂੰ ਪੀੜ੍ਹੀ ਜੋਗਾ ਥਾਂ ਕੀ, ਭਾਵੇਂ ਮਰੱਬੇ ਮੰਗ ਲਈਂ, ਸਾਰੀ ਦਰਗਾਹ ਦਾ ਹੀ ਭਾਗੀਦਾਰ ਬਣ ਜਾਈਦਾ ਹੈ। ਬਾਣੀ ਸੁਣ, ਕੀ ਕਹਿੰਦੀ ਹੈ -

***ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥ ਪੰਨਾ - 517***

ਉਸ ਨੂੰ ਕੀ ਘਾਟਾ ਹੈ ਜਗ੍ਹਾ ਦਾ?

ਸੋ ਇਸ ਤਰ੍ਹਾਂ ਦੇ ਨਾਲ ਮਨਸੁਖ ਜੀ ਕਹਿਣ ਲੱਗੇ, "ਰਾਜਨ! ਇਹ ਚੀਜ਼ਾਂ ਜਿੰਨੀਆਂ ਮੈਂ ਤੁਹਾਨੂੰ ਬੇਨਤੀ ਕੀਤੀ ਹੈ, ਜਦ ਤਕ ਤੁਸੀਂ ਪੂਰਨ ਗੁਰੂ ਧਾਰਨ ਨਹੀਂ ਕਰਦੇ, ਸਮਰੱਥ ਗੁਰੂ ਤੁਹਾਡੇ ਸੰਪਰਕ 'ਚ ਨਹੀਂ ਆਉਂਦਾ, ਓਨੀ ਦੇਰ ਤਕ ਤੁਹਾਨੂੰ ਆਤਮਕ ਬਖਸ਼ਿਸ਼ਾਂ ਪ੍ਰਾਪਤ ਨਹੀਂ ਹੋਣੀਆਂ, ਚਾਹੇ ਫੋਕਟ ਕਰਮ ਜਿੰਨੇ ਜੀਅ ਕਰਦਾ ਹੈ ਕਰ ਲਓ। ਦੁਨੀਆਂ ਦੀਆਂ ਵਸਤਾਂ ਤਾਂ ਪ੍ਰਾਪਤ ਹੋ ਜਾਂਦੀਆਂ ਹਨ, ਮਾਇਆ ਮਿਲ ਜਾਂਦੀ ਹੈ ਲੇਕਿਨ ਦਰਗਾਹ ਦਾ ਥਾਂ, ਅਤੇ ਮੁਕਤੀ ਨਹੀਂ ਮਿਲਦੀ, ਜੰਮਣ ਮਰਨ ਨਹੀਂ ਇਹ ਚੀਜ਼ਾਂ ਕੱਟ ਸਕਦੀਆਂ। ਜੰਮਣਾ ਮਰਨਾ ਨਾਮ ਹੀ ਕਟਦਾ ਹੈ। ਹਰ ਬੰਦੇ ਦੇ ਅੰਦਰ ਅਹੰਭਾਵ ਹੈ ਜਿਸ ਨੂੰ ਗੁਰੂ ਮਹਾਰਾਜ ਹਉਮੈ ਕਹਿੰਦੇ ਹਨ। ਇਹ ਹਉਮੈ ਨਾਮ ਦੀ ਵਿਰੋਧੀ ਹੈ ਅਤੇ ਅੰਧਕਾਰ ਦਾ, ਅਵਿਦਿਆ ਦਾ ਪਸਾਰਾ ਕਰੀ ਰਖਦੀ ਹੈ। ਜਦੋਂ ਨਾਮ ਦਾ ਪ੍ਰਕਾਸ਼ ਗੁਰੂ ਕ੍ਰਿਪਾ ਨਾਲ ਅੰਤਸ਼ਕਰਣ ਵਿਚ ਜਗਮਗਾ ਉਠਦਾ ਹੈ, ਉਸ ਸਮੇਂ ਹਉਮੈ ਦਾ ਪਾਇਆ ਹੋਇਆ ਅਨ੍ਹੇਰਾ ਖਤਮ ਹੋ ਜਾਂਦਾ ਹੈ। ਫਿਰ ਪ੍ਰਕਾਸ਼ਿਤ ਜੀਵ ਆਤਮਾ ਆਪਣੇ ਆਤਮ ਸਰੂਪ ਨੂੰ ਤੱਕ ਕੇ ਅਸਲੀਅਤ ਦੀ ਪਛਾਣ ਕਰ ਲੈਂਦੀ ਹੈ। ਇਸ ਤਰ੍ਹਾਂ ਆਤਮ ਸਾਖਸ਼ਾਤ ਹੋ ਕੇ ਜਨਮ ਮਰਣ ਦੇ ਚੱਕਰ ਖਤਮ ਹੋ ਜਾਂਦੇ ਹਨ।

ਰਾਜਾ ਸ਼ਿਵਨਾਭ ਕਹਿਣ ਲੱਗਿਆ, "ਐਸਾ ਕੋਈ ਗੁਰੂ ਹੈ, ਤਾਂ ਮੈਨੂੰ ਦੱਸ ਪਾਓ।"

ਮਨਸੁਖ ਜੀ ਨੇ ਕਿਹਾ, "ਮੈਂ ਕੀ ਦੱਸਾਂ?" ਇਹ ਉਤਰ ਦਿੰਦਿਆਂ ਭਾਈ ਮਨਸੁਖ ਦੇ ਨੇਤਰਾਂ 'ਚੋਂ ਜਲ ਜਾਣ ਲਗ ਗਿਆ, ਪਿਆਰ 'ਚ ਆ ਗਿਆ, ਵੈਰਾਗ 'ਚ ਆ ਗਿਆ। ਬੈਰਾਗ ਵਿਚ ਆ ਕੇ ਉਸ ਨੇ ਇਸ ਤਰ੍ਹਾਂ ਉਚਾਰਨ ਕੀਤਾ-

***ਧਾਰਨਾ - ਆਪ ਮੁਕਤ ਮੋਹੇ ਤਾਰੇ ਜੀ,***
***ਐਸੇ ਗੁਰਾਂ ਤੋਂ ਬਲਿ ਬਲਿ ਜਾਈਐ - 2, 2***
***ਐਸੇ ਗੁਰਾਂ ਤੋਂ ਬਲਿ ਬਲਿ ਜਾਈਐ - 2, 2.***
***ਆਪ ਮੁਕਤ ਮੋਹੇ ਤਾਰੇ ਜੀ,........2***

***ਨਾਰਾਇਨ ਨਰਪਤਿ ਨਮਸਕਾਰੈ॥***
***ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥***
***ਕਵਨ ਕਵਨ ਕਵਨ ਗੁਨ ਕਹੀਐ ਅੰਤੁ ਨਹੀ ਕਿਛੁ ਪਾਰੈ।। ਪੰਨਾ - 1301***

ਰਾਜਨ! ਕੀ ਗੁਣ ਦੱਸਾਂ ਮੈਂ ਉਸ ਸਤਿਗੁਰੂ ਦੇ, ਮੇਰੀ ਜ਼ੁਬਾਨ ਕਹਿ ਨਹੀਂ ਸਕਦੀ।

***ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ।। ਪੰਨਾ - 1302***

ਕ੍ਰੋੜਾਂ ਨੂੰ ਲੱਖ ਨਾਲ ਗੁਣਾਂ ਕਰ ਲਓ, ਫੇਰ ਲੱਖ ਨਾਲ ਦੇ ਲਓ, ਫੇਰ ਲੱਖ ਨਾਲ ਗੁਣਾਂ ਦੇ

ਲਓ, ਕਹਿੰਦੇ ਐਨੇ ਵੀ ਬੰਦੇ ਹੋਣ, ਹਜ਼ਾਰ ਖਰਬ 'ਚੋਂ ਜੇ ਕੋਈ ਸ੍ਰੇਸ਼ਟ ਹੈ ਤਾਂ ਉਹ ਗੁਰੂ ਹੋ ਸਕਦਾ ਹੈ। ਇਸ ਦੇ ਮੁਕਾਬਲੇ ਤੇ ਕੋਈ ਨਹੀਂ ਹੁੰਦਾ।

***ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥ ਪੰਨਾ - 1302***

ਪਿਆਰ ਦੇ ਵਿਚ ਲਾਲ ਗੁਲਾਲ ਰੰਗ ਹੋ ਜਾਂਦਾ ਹੈ ਤੇ ਬਿਸਮਾਦ-ਬਿਸਮਾਦ-ਬਿਸਮਾਦ ਹੋ ਜਾਂਦਾ ਹੈ।

***ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥***
***ਪੰਨਾ - 1302***

ਕਹਿੰਦੇ ਰਾਜਨ! ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਸੰਸਾਰ ਦੇ ਉਧਾਰ ਕਰਨ ਵਾਸਤੇ ਪ੍ਰਗਟ ਹੋਏ ਹਨ -

***ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥ ਪੰਨਾ - 1395***

ਭਾਰਤਵਰਸ਼ ਵਿਚ, ਦੂਰ ਦਰਾਜ਼ ਤਕ ਜਿਥੇ ਤਕ ਦੁਨੀਆਂ ਹੈ, ਜਿਥੇ ਕੋਈ ਜਗਿਆਸੂ ਬੈਠਾ ਹੈ, ਆਪ ਜਾ ਕੇ ਉਨ੍ਹਾਂ ਨੂੰ ਰਾਹ ਦਸਦੇ ਨੇ ਤੇ ਐਸਾ ਸਤਿਗੁਰੂ ਜੋ ਹੈ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ।।***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ ਪੰਨਾ - 442***

ਜੇ ਮਿਲ ਜਾਵੇ ਤਾਂ ਫੇਰ ਅੰਦਰ 'ਵਾਹੁ ਵਾਹੁ' ਦੀ ਅੰਮ੍ਰਿਤ ਧਾਰ ਸ਼ੁਰੂ ਹੋ ਜਾਂਦੀ ਹੈ, ਵਿਸਮਾਦ ਆ ਜਾਂਦਾ ਹੈ ਤੇ ਉਹ ਫੇਰ ਆਪਣਾ ਹੀ ਰੂਪ ਬਣਾ ਲੈਂਦੇ ਨੇ। ਸੋ ਐਸੇ ਗੁਰੂ, ਗੁਰੂ ਨਾਨਕ ਪਾਤਸ਼ਾਹ ਸੰਸਾਰ ਦੇ ਅੰਦਰ ਨੇ ਜਿਨ੍ਹਾਂ ਦੀ ਕ੍ਰਿਪਾ ਦਾਸ ਤੇ ਹੋਈ ਹੈ। ਸੋ ਇਸ ਤਰ੍ਹਾਂ ਦੇ ਬਚਨ ਜਦੋਂ ਕਹੇ ਤਾਂ ਰਾਜਾ ਸ਼ਿਵਨਾਭ ਨੇ ਕਿਹਾ, "ਭਾਈ ਮਨਸੁਖ! ਅਸੀਂ ਤਾਂ ਦੇਖੋ ਤੁਹਾਨੂੰ ਦੋਸ਼ੀ ਬਣਾ ਕੇ ਲਿਆਂਦਾ ਸੀ, ਪਰ ਪਤਾ ਹੀ ਨਹੀਂ ਹੈ ਸਾਡੇ ਵਿਚ ਕਿੰਨੇ ਦੋਸ਼ ਨੇ। ਰਾਜੇ ਤੋਂ ਹਜ਼ਾਰਾਂ ਗਲਤੀਆਂ ਹੋ ਜਾਂਦੀਆਂ ਨੇ, ਅਨਿਆਂ ਹੋ ਜਾਂਦੇ ਨੇ, ਕੀ ਸਤਿਗੁਰੂ ਬਖਸ਼ ਦੇਣਗੇ?"

ਭਾਈ ਮਨਸੁਖ ਨੇ ਕਿਹਾ, ਸਤਿਗੁਰੂ ਦਾ ਸੁਭਾਓ ਹੀ ਐਸਾ ਹੁੰਦਾ ਹੈ -

***ਧਾਰਨਾ - ਸਾਰੇ ਗੁਣਾਂ ਦਾ ਖਜ਼ਾਨਾ ਸਤਿਗੁਰੂ ਮੇਰਾ,***
***ਬਖਸ਼ੇ ਔਗੁਣਹਾਰਿਆਂ ਨੂੰ - 2, 2***
***ਮੇਰੇ ਪਿਆਰੇ, ਬਖਸ਼ੇ ਔਗੁਣਹਾਰਿਆਂ ਨੂੰ -2, 2***
***ਸਾਰੇ ਗੁਣਾਂ ਦਾ ਖਜ਼ਾਨਾ ਸਤਿਗੁਰੂ ਮੇਰਾ,..2***

***ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰ ਬਖਸੈ ਅਵਗੁਣਿਆਰੇ॥ ਭਾਈ ਗੁਰਦਾਸ ਜੀ***

ਗੁਣ ਦੇ ਦਿੰਦਾ ਹੈ ਤੇ ਔਗੁਣਾਂ ਦਾ ਨਾਸ਼ ਕਰ ਦਿੰਦਾ ਹੈ। ਸੋ ਇਸ ਤਰ੍ਹਾਂ ਦੇ ਬਚਨ ਹੋ ਰਹੇ ਨੇ।

ਹੋਰ ਵਿਆਖਿਆ ਲਈ ਸਮਾਂ ਇਜਾਜ਼ਤ ਨਹੀਂ ਦਿੰਦਾ, ਮੈਂ ਇਥੇ ਹੀ ਸਮਾਪਤ ਕਰਦਾ ਹਾਂ। ਮਹਾਰਾਜ ਜੀ ਨੇ ਚਾਹਿਆ ਤਾਂ ਅਗਲੀ ਵਾਰੀ ਸਾਧਸੰਗਤ ਜੀ, ਇਸ ਤੋਂ ਅੱਗੇ ਵਿਚਾਰ ਕਰਾਂਗੇ। ਸਾਰੇ ਪ੍ਰੇਮੀ ਅਨੰਦ ਸਾਹਿਬ, ਗੁਰ ਸਤੋਤਰ ਤੇ ਅਰਦਾਸ ਵਿਚ ਸ਼ਾਮਲ ਹੋਵੋ।

ਅਨੰਦ ਸਾਹਿਬ

ਗੁਰ ਸਤੋਤਰ

# 4

ਸ਼ਾਨ.........................................।

ਸਤਿਨਾਮ ਸ੍ਰੀ ਵਾਹਿਗੁਰੂ।
ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਪੰਨਾ - 256

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ।।
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਪੰਨਾ - 289

ਧਾਰਨਾ - ਪੰਚ ਬਿਖਾਦੀ ਏਕ ਗਰੀਬਾ,
ਰਾਖਹੁ ਰਾਖਨਹਾਰੇ ਜੀ - 2, 2
ਰਾਖਹੁ ਰਾਖਨਹਾਰੇ ਜੀ, - 4, 2
ਪੰਚ ਬਿਖਾਦੀ ਏਕ ਗਰੀਬਾ,.........2

ਰਾਖੁ ਪਿਤਾ ਪ੍ਰਭ ਮੇਰੇ॥
ਮੋਹਿ ਨਿਰਗੁਨੁ ਸਭ ਗੁਨ ਤੇਰੇ॥
ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ
ਆਇਓ ਸਰਨਿ ਤੁਹਾਰੇ॥ ਪੰਨਾ - 205

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ
ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ।।
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ
ਕੋਇ ਨ ਸੁਣੈ ਪੂਕਾਰਾ॥ ਪੰਨਾ - 600

ਸਗਲ ਸਹੇਲੀ ਅਪਨੈ ਰਸ ਮਾਤੀ॥
ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥
ਮੁਸਨਹਾਰ ਪੰਚ ਬਟਵਾਰੇ॥
ਸੂਨੇ ਨਗਰਿ ਪਰੇ ਠਗਹਾਰੇ॥ ਪੰਨਾ - 182

ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ॥
ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ।। ਪੰਨਾ - 206

ਧਾਰਨਾ - ਪੰਚ ਬਿਖਾਦੀ ਏਕ ਗਰੀਬਾ,
ਰਾਖਹੁ ਰਾਖਨਹਾਰੇ ਜੀ - 2, 2
ਰਾਖਹੁ ਰਾਖਨਹਾਰੇ ਜੀ - 4, 2
ਪੰਚ ਬਿਖਾਦੀ ਏਕ ਗਰੀਬਾ........ - 2

ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ॥

***ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ॥***
***ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ॥***
***ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ॥***
***ਪੰਨਾ - 206***

***ਧਾਰਨਾ - ਪਿਆਰੇ ਜਿੱਤ ਲਏ ਮਹਾ ਬਿਖਾਦੀ,***
***ਸਰਣ ਤੁਮਾਰੀ ਸਤਿਗੁਰ ਆ ਕੇ - 2, 2***
***ਸਰਣਿ ਤੁਮਾਰੀ ਆ ਕੇ ਸਤਿਗੁਰ - 2, 2.***
***ਪਿਆਰੇ ਜਿੱਤ ਲਏ ਮਹਾ ਬਿਖਾਦੀ.....-2***

ਸਾਧਸੰਗਤ ਜੀ! ਗੱਜ ਕੇ ਬੋਲਣਾ, 'ਸਤਿਨਾਮੁ ਸ੍ਰੀ ਵਾਹਿਗੁਰੂ'।

ਗੁਰੂ ਮਹਾਰਾਜ ਜੀ ਦੀ ਅਪਾਰ ਕ੍ਰਿਪਾ ਦੇ ਸਦਕੇ ਆਪ ਸਾਰੇ ਗੁਰੂ ਦਰਬਾਰ ਵਿਚ ਸਸ਼ੋਭਤ ਹੋ। ਸਾਰਾ ਸੰਸਾਰ, ਚਾਹੇ ਪੜ੍ਹਿਆ ਹੋਇਆ ਹੈ, ਚਾਹੇ ਪੈਸੇ ਵਾਲਾ ਹੈ, ਚਾਹੇ ਕੋਈ ਸੁਖੀ ਹੈ, ਚਾਹੇ ਕੋਈ ਦੁਖੀ ਹੈ, ਇਹ ਪੰਜ ਚੋਰਾਂ ਦੇ ਨਾਲ ਪੀੜਤ ਹੈ, ਸਾਰੇ ਬੇਹੋਸ਼ੀ ਵਿਚ ਨੇ, ਇਨ੍ਹਾਂ ਨੂੰ ਪਤਾ ਨਹੀਂ ਲਗਦਾ। ਇਕ ਹੋਸ਼ ਵਾਲੇ ਨੇ ਜਿਹੜੇ ਆਤਮਕ ਚੜ੍ਹਾਈ ਕਰਨਾ ਚਾਹੁੰਦੇ ਨੇ, ਉਪਰ ਜਾਣਾ ਚਾਹੁੰਦੇ ਨੇ ਪਰ ਰਸਤਾ ਨਹੀਂ ਕਿਸੇ ਨੂੰ ਮਿਲ ਰਿਹਾ। ਮਹਾਰਾਜ ਕਹਿੰਦੇ ਨੇ ਸਾਰਿਆਂ ਤੋਂ ਖਤਰਨਾਕ ਜੇ ਕੋਈ ਚੀਜ਼ ਹੈ - ਆਦਮੀ ਦੇ ਜੁੱਸੇ ਦੇ ਅੰਦਰ, ਤਾਂ ਇਹ ਪੰਜ ਚੋਰ ਨੇ ਕਿਉਂਕਿ ਜੋ ਇਸ ਦੇ ਅੰਦਰ ਨਾਮ ਅੰਮ੍ਰਿਤ ਰੱਖਿਆ ਹੋਇਆ ਹੈ, ਇਹ ਉਸ ਪਿਆਲੇ ਦੇ ਨਾਲ ਇਸ ਦੇ ਬੁਲ੍ਹ ਨਹੀਂ ਲੱਗਣ ਦਿੰਦੇ। ਜੇ ਇਕ ਵਾਰੀ ਲਗ ਜਾਵੇ ਤਾਂ ਝੂੰਮਾਂ ਆਉਣ ਲਗ ਜਾਂਦੀਆਂ ਨੇ, ਖੇੜਾ ਆ ਜਾਂਦਾ ਹੈ, ਦੁਖ ਦੂਰ ਹੋ ਜਾਂਦੇ ਨੇ -

***ਊਠਤ ਸੁਖੀਆ ਬੈਠਤ ਸੁਖੀਆ॥***
***ਭਉ ਨਹੀ ਲਾਗੈ ਜਾਂ ਐਸੇ ਬੁਝੀਆ॥*** ***ਪੰਨਾ - 1136***

ਉਠਦੇ-ਬਹਿੰਦੇ, ਸੌਂਦੇ-ਜਾਗਦੇ, ਕਿਰਤ ਕਰਦੇ ਸੁਖਾਂ ਦੇ ਵਿਚ ਰਹਿੰਦਾ ਹੈ। ਸੁਖ ਦਾ ਵੀ ਕੋਈ ਹਿਸਾਬ-ਕਿਤਾਬ ਨਹੀਂ, ਕਿੰਨੇ ਸੁਖ ਵਿਚ ਰਹਿੰਦਾ ਹੈ। ਪਰ ਇਸ ਸਰੀਰ ਦੇ ਜੋ ਪਹਿਰੂਏ ਨੇ, ਇਨ੍ਹਾਂ ਨੇ ਨਸ਼ਾ ਚੜ੍ਹਾ ਦਿੱਤਾ - ਪੰਜਾਂ ਚੋਰਾਂ ਨੇ। ਕੰਨ ਰਾਖੇ ਸਨ, ਅੱਖਾਂ ਰਾਖੀਆਂ ਸੀ, ਨੱਕ ਰਾਖਾ ਸੀ, ਜ਼ੁਬਾਨ ਰਾਖੀ ਸੀ, ਸਪਰਸ਼ ਇੰਦ੍ਰੀਆਂ ਰਾਖੀਆਂ ਸਨ ਪਰ ਇਨ੍ਹਾਂ ਨੂੰ ਨਸ਼ਾ ਚੜ੍ਹਾ ਦਿਤਾ। ਇਨ੍ਹਾਂ ਦਾ ਜਿਹੜਾ ਸਭ ਤੋਂ ਵੱਡਾ ਮਾਲਕ ਮਨ ਸੀ ਉਸ ਨੂੰ ਨਸ਼ਾ ਚੜ੍ਹਾ ਦਿਤਾ। ਨਸ਼ਾ ਵੀ ਐਨਾ ਪਿਲਾਇਆ ਕਿ ਅਰਬਾਂ ਖਰਬਾਂ ਸਾਲ ਤਕ ਉਤਰਨ 'ਚ ਨਹੀਂ ਆਉਂਦਾ, ਲਹਿੰਦਾ ਹੀ ਨਹੀਂ ਹੈ।

ਅੰਮ੍ਰਿਤ ਕੋਲ ਪਿਆ ਹੈ, ਜੇ ਇਸ ਨੂੰ ਪੀ ਲਵੇ ਤਾਂ ਸਦਾ ਵਾਸਤੇ ਅਮਰ ਹੋ ਜਾਵੇ। ***'ਅੰਮ੍ਰਿਤੁ ਪੀਵੈ ਅਮਰ ਸੋ ਹੋਇ।'*** ਅਮਰ ਹੋ ਜਾਂਦਾ ਹੈ ਜਿਹੜਾ ਅੰਮ੍ਰਿਤ ਦੇ ਨਾਲ ਬੁਲ੍ਹ ਲਾ ਲਵੇ। ਪਰ ਇਹ ਚੋਰ ਅੰਮ੍ਰਿਤ ਦੇ ਨੇੜੇ ਨਹੀਂ ਆਉਣ ਦਿੰਦੇ ਕਿਉਂਕਿ ਆਲੇ-ਦੁਆਲੇ ਘੇਰਾ ਘੱਤਿਆ ਹੋਇਆ ਹੈ। ਐਨਾ ਫਿਸਲਾਉਂਦੇ ਨੇ ਬੰਦੇ ਨੂੰ, ਐਨੀਆਂ ਚੀਜ਼ਾਂ ਲਿਆ ਕੇ ਦਿੰਦੇ ਨੇ ਕਿ ਮਨ ਅੰਮ੍ਰਿਤ ਛੱਡ ਕੇ ਹੋਛੇ ਨਸ਼ਿਆਂ ਦੇ ਵਿਚ ਚਲਿਆ ਜਾਂਦਾ ਹੈ।

***ਨੈਨਹੁ ਨੀਦ ਪਰਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥***
***ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥***
***ਪੰਨਾ - 182***

ਰਸਨਾ ਸੁਆਦਾਂ ਵਿਚ ਪੈ ਗਈ, ਗੱਲਾਂ ਬਾਤਾਂ ਦੀ ਚੇਟਕ ਵਿਚ ਲਗ ਗਈ, ਬੋਲੀ ਜਾਂਦੀ ਹੈ ਸਾਰਾ ਦਿਨ। ***'ਮਨ ਸੋਇਆ ਮਾਇਆ ਬਿਸਮਾਦਿ॥'*** ਮਨ ਨੂੰ ਮਾਇਆ ਦਾ ਨਸ਼ਾ ਚੜ੍ਹ ਗਿਆ। ਮਾਇਆ ਬਹੁਤ ਹੀ ਸ਼ਕਤੀਸ਼ਾਲੀ ਹੈ। ਇਸ ਦੇ ਅਨੇਕ ਅਤੇ ਅਨੰਤ ਰੂਪ ਹਨ। ਇਸ ਨੂੰ ਨਾਗਣੀ ਕਿਹਾ ਹੈ। ਇਹ

ਸਭ ਦੇਵਤੇ, ਦਾਨਵ, ਦੈਂਤ, ਮਨੁੱਖ, ਪਸ਼ੂ, ਪੰਛੀਆਂ ਤੇ ਕਾਬੂ ਪਾ ਕੇ ਰਖਦੀ ਹੈ, ਇਸ ਨਾਗਣੀ ਨੂੰ ਕੋਈ ਪਹਿਚਾਣ ਨਹੀਂ ਸਕਦਾ। ਰੂਪ ਇਸ ਦਾ ਅਤਿ ਮਨਮੋਹਣਾ ਹੈ, ਧੂਹਾਂ ਪਾਉਂਦੀ ਹੈ। ਆਪਣੀ ਖਿੱਚ ਭਰੀ ਵਲਗਣ ਵਿਚੋਂ ਨਿਕਲਣ ਨਹੀਂ ਦਿੰਦੀ। ਮਨੁੱਖ ਭਾਵੇਂ ਕਿੰਨੀ ਹੀ ਵਿਦਿਆ ਪੜ੍ਹ ਲਵੇ, ਸਾਧਨ ਕਰ ਲਵੇ, ਘਰ-ਬਾਰ ਛੱਡ ਕੇ ਨਿਰਜਨ ਵਣਾਂ, ਗੁਫਾਵਾਂ, ਬਰਫਾਨੀ ਪਹਾੜਾਂ, ਤੀਰਥਾਂ ਤੇ ਕਿਤੇ ਭੀ ਇਹ ਮਨੁੱਖ ਚਲਿਆ ਜਾਵੇ ਉਥੇ ਹੀ ਆਪਣਾ ਰੂਪ ਵਿਖਾ ਕੇ ਮੋਹਿਤ ਕਰਦੀ ਹੈ। ਇਸ ਨਾਗਣੀ ਦੀ ਜ਼ਹਿਰ ਜੁਗਾਂ ਜੁਗਾਂਤਰਾਂ ਤਕ ਕਰੋੜਾਂ ਅਰਬਾਂ ਸਾਲਾਂ ਤਕ ਮੂਰਛਤ ਰਖਦੀ ਹੈ। ਵਾਹਿਗੁਰੂ ਜੀ ਪਰਮ ਚੇਤਨ ਪਰਮ-ਆਤਮਾ ਹਨ, ਉਹ ਆਪਣੀ ਰਚਨਾ ਦੇ ਕਣ-ਕਣ ਵਿਚ ਮਹਾਨ ਸੁੰਦਰ, ਦਇਆਲੂ ਰੂਪ ਵਿਚ ਰਮੇਂ ਹੋਏ ਗਗਨ ਮੰਡਲ ਦੇ ਮਹਾਂ ਪਵਿੱਤਰ, ਨਿਰਮਲ, ਅਸਥਿਰ ਆਸਣ ਤੇ ਬਿਰਾਜਮਾਨ ਸਰਬ ਕਲਾ ਸਮਰੱਥ ਹਨ। ਚੇਤਨ ਦਾ ਪ੍ਰਤੀਬਿੰਬ ਜਦੋਂ ਪ੍ਰਕ੍ਰਿਤੀ ਤੇ ਪੈਂਦਾ ਹੈ ਤਾਂ ਮਾਇਆ, ਅਹੰ (ਹਉਮੈ) ਦੇ ਰੂਪ ਵਿਚ ਪਸਰੀ ਜੀਵਨ ਕਿਰਨ (ਜੀਵਨ ਚੇਤਨ) ਦੇ ਦੁਆਲੇ ਸਰਕਲ ਪਾ ਕੇ ਉਸ ਨੂੰ ਸਮੁੱਚਤਾ, ਏਕਤਾ ਤੋਂ ਬਹੁਤਵ (ਵਿਅਸ਼ਟ) ਵਿਚ ਬਦਲ ਦਿੰਦੀ ਹੈ ਅਤੇ **totality** (ਸਮਸ਼ਟ) ਤੋਂ ਇਕੱਲੀ ਇਕਾਈ (ਵਿਅਸ਼ਟ) ਵਿਚ ਬਦਲ ਕੇ ਜੀਵ ਅੰਸ ਨੂੰ ਪ੍ਰਭੂ ਨਾਲੋਂ ਤੋੜ ਦਿੰਦੀ ਹੈ, ਫਿਰ ਭਾਵੇਂ ਲੱਖ ਜਤਨ ਭੀ ਕਰ ਲਵੋ, ਇਸ ਦੇ ਸੈਨਾਪਤੀ, ਮੋਹ ਰਾਜਾ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ - ਆਸਾ, ਤ੍ਰਿਸ਼ਨਾ, ਮਨਸਾ, ਈਰਖਾ, ਵੈਰ, ਬਦਲੇ ਲੈਣ ਦੀ ਭਾਵਨਾਂ ਆਪਣੇ ਘੇਰੇ **(circle)** ਵਿਚੋਂ ਨਿਕਲਣ ਨਹੀਂ ਦਿੰਦੇ। ਇਸ ਦੁਨੀਆਂ ਵਿਚ ਕਿਸੇ ਜੀਵ ਜੰਤੂ ਦੇ ਵਿਚ ਇਹ ਤਾਕਤ ਨਹੀਂ ਜੋ ਇਸ ਜੀਵ ਕਿਰਣ ਨੂੰ ਮਾਇਆ ਦੇ ਘੇਰੇ ਵਿਚੋਂ ਕੱਢ ਸਕੇ। ਸਿਰਫ ਇਕੋ ਇਕ ਸਾਧਨ ਹੈ ਕਿ ਇਸ ਜੀਵ ਨੂੰ ਅਨਿਕ ਪ੍ਰਕਾਰ ਦੀਆਂ ਘੁਮੇਟਣੀਆਂ ਖਾਂਦੇ, ਕੁੱਤਾ, ਬਿੱਲਾ, ਸੱਪ, ਪਸ਼ੂ ਪੰਛੀ ਬਣਦੇ ਨੂੰ ਮਨੁੱਖਾ ਜਨਮ ਵਿਚ ਪੂਰਨ ਸੰਤ ਸਤਿਗੁਰੂ ਮਿਲ ਜਾਵੇ ਅਤੇ ਆਪਣੀ ਦ੍ਰਿਸ਼ਟੀ ਕਰਕੇ ਇਸ ਜੀਵ ਨੂੰ ਨਾਮ ਮੰਡਲ ਵਿਚ ਪ੍ਰਵੇਸ਼ ਕਰਾ ਦੇਵੇ ਤਾਂ ਮਾਇਆ ਦੀ ਜ਼ਹਿਰ ਉਤਰ ਕੇ ਆਪਣੇ ਸਰੂਪ ਨੂੰ ਪਹਿਚਾਣ ਲੈਂਦਾ ਹੈ। ਹੋਰ ਸਮਝਣ ਲਈ ਇਸ ਤਰ੍ਹਾਂ ਹੈ ਕਿ ਵਾਹਿਗੁਰੂ ਚੇਤਨ ਸਰੂਪ ਰੂਪ, ਰੰਗ, ਰੇਖ, ਭੇਖ ਤੋਂ ਨਿਆਰੇ, ਨਿਰਾ ਪਿਆਰ, ਗਿਆਨ ਅਤੇ ਦਇਆਲੂ ਹਨ। ਉਹ ਹਰ ਜੀਵ ਨਾਲ ਹਰ ਸਮੇਂ ਰਹਿੰਦੇ ਹਨ ਕਿਉਂਕਿ ਉਹ ਅਖੰਡ ਜੋਤੀ ਹਨ, ਹਰ ਥਾਂ ਪਰੀਪੂਰਨ ਹਨ। ਮਾਇਆ ਕਾਰਨ ਜੀਵ ਪਾਰਬ੍ਰਹਮ ਪ੍ਰਮੇਸ਼ਰ ਨੂੰ ਐਉਂ ਭੁੱਲ ਜਾਂਦਾ ਹੈ ਜਿਵੇਂ ਉਹ ਹੁੰਦੇ ਹੀ ਨਹੀਂ। ਇਸ ਮਾਇਆ ਦੇ ਨਸ਼ੇ ਵਿਚ ਮਨ ਨਸ਼ਈ ਹੋ ਕੇ ਭੁੱਲ ਕੇ ਇਸ ਸਰੀਰ ਦੇ ਪਹਿਰੇਦਾਰਾਂ ਨੂੰ ਭੁਲਾ ਦਿੰਦਾ ਹੈ। ਇਹ ਸਾਰੇ ਮਾਇਆ ਨੇ ਸੁਲਾ ਦਿਤੇ, ਹੁਣ ਭੁਲਿਆ ਹੋਇਆ ਮਦਹੋਸ਼ ਮਨ ਆਪ ਪਹਿਰੇਦਾਰ ਬਣ ਗਿਆ। ਮਹਾਰਾਜ ਫੁਰਮਾਨ ਕਰਦੇ ਨੇ -

***ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ।। ਪੰਨਾ - 339***

ਤੇ ਹੁਣ ਇਨ੍ਹਾਂ ਦਾ ਇਤਬਾਰ ਕੋਈ ਨਹੀਂ, ਇਹ ਬਾਹਰ ਹੀ ਬਾਹਰ ਦੇਖਦੇ ਨੇ, ਅੰਦਰ ਨੂੰ ਨਹੀਂ ਜਾਂਦੇ, ਅੰਮ੍ਰਿਤ ਤਕ ਨਹੀਂ ਪਹੁੰਚਦੇ। ਸੋ ਅੰਮ੍ਰਿਤ ਆਦਮੀ ਦੇ ਅੰਦਰ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ।।***
***ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥***

***ਪੰਨਾ - 293***

ਐਨਾ ਅਨੰਦ ਹੈ, ਮਹਾਰਾਜ ਕਹਿੰਦੇ, ਦੱਸਿਆ ਨਹੀਂ ਜਾ ਸਕਦਾ।

***ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥ ਪੰਨਾ - 334***

ਕੀ ਦੱਸ ਦੇਵੇਗਾ ਗੂੰਗਾ! ਕਿਉਂਕਿ ਉਹਦੇ ਕੋਲ ਬੋਲੀ ਬੋਲਣ ਲਈ ਨਾ ਹੀ ਸ਼ਬਦ ਹਨ, ਨਾ ਹੀ ਸਮਰੱਥਾ ਹੈ, ਇਸ ਕਰਕੇ ਦਸ ਨਹੀਂ ਸਕਦਾ, **express** (ਪ੍ਰਗਟਾਵਾ) ਨਹੀਂ ਕਰ ਸਕਦਾ।

ਇਸ ਤਰ੍ਹਾਂ ਦੇ ਨਾਲ ਉਹ ਅੰਮ੍ਰਿਤ ਜੋ ਅੰਦਰ ਹੈ, ਉਹਦੇ ਤਕ ਇਹ ਪੰਜ ਚੋਰ, ਪੰਜ ਵਿਸ਼ੇ, ਪੰਜ ਹੰਕਾਰ ਪਹੁੰਚਣ ਨਹੀਂ ਦਿੰਦੇ ਅਤੇ ਵੱਡੇ ਕਿੰਨੇ ਨੇ, ਸਖਤ ਕਿੰਨੇ ਨੇ; ਕੋਈ ਬੰਦਾ ਇਨ੍ਹਾਂ ਦਾ ਮੁਕਾਬਲਾ ਕਰਨ ਵਾਲਾ ਸੰਸਾਰ ਵਿਚ ਘਟ ਹੀ ਹੈ, ਕ੍ਰੋੜਾਂ 'ਚ ਇਕ ਹੈ ਜਿਹੜਾ ਇਨ੍ਹਾਂ ਨਾਲ ਮੁਕਾਬਲਾ ਕਰਕੇ ਫਤਹਿ ਕਰ ਲੈਂਦਾ ਹੈ, ਬਾਕੀਆਂ ਨੂੰ ਤਾਂ ਇਹ ਸੁੱਟਦੇ ਹੀ ਚਲੇ ਜਾਂਦੇ ਨੇ। ਕਿਸੇ ਨੂੰ ਮਾਣ ਸੁੱਟ ਦਿੰਦਾ ਹੈ, ਕਿਸੇ ਨੂੰ ਲੋਭ ਸੁੱਟ ਦਿੰਦਾ ਹੈ, ਕਿਸੇ ਨੂੰ ਕ੍ਰੋਧ ਸੁੱਟ ਦਿੰਦਾ ਹੈ, ਕਿਸੇ ਨੂੰ ਕਾਮ ਸੁਟਦਾ ਹੈ, ਕਿਸੇ ਨੂੰ ਮੋਹ ਸੁੱਟਦਾ ਹੈ, ਕਿਸੇ ਤੇ ਪੰਜੇ ਇਕੱਠੇ ਹੋ ਕੇ ਹਮਲਾ ਕਰਦੇ ਨੇ। ਮਨ ਦੀ ਇਨ੍ਹਾਂ ਨਾਲ ਸੰਮਤੀ ਹੋ ਗਈ। ਕਿੰਨਿਆਂ ਦੀ ਸੰਮਤੀ ਹੋ ਗਈ – ਜਿਹੜੇ ਪਹਿਰੇਦਾਰ (ਗਿਆਨ ਇੰਦ੍ਰੇ) ਸਨ ਉਹ ਇਹਦੇ ਨਾਲ ਮਿਲ ਗਏ। ਹੁਣ ਦੱਸੋ, ਰਾਖਾ ਕੌਣ ਹੋਊ? ਮਹਾਰਾਜ ਅਰਦਾਸ ਕਰਦੇ ਨੇ ਕਿ ਹੇ ਪ੍ਰਭੂ! ਤੂੰ ਮੇਰਾ ਪਿਤਾ ਹੈਂ, ਤੂੰ ਮੇਰੀ ਰਾਖੀ ਕਰ। ***'ਰਾਖੁ ਪਿਤਾ ਪ੍ਰਭ ਮੇਰੇ॥ ਮੋਹਿ ਨਿਰਗੁਨੁ ਸਭ ਗੁਨ ਤੇਰੇ॥' (ਪੰਨਾ – 205)*** ਮੈਂ ਤਾਂ ਬਿਲਕੁਲ ਖਾਲੀ ਹਾਂ, ਮੇਰੇ ਵਿਚ ਕੋਈ ਗੁਣ ਨਹੀਂ, ਸਾਰੇ ਗੁਣ ਤੇਰੇ ਨੇ – ਮੈਨੂੰ ਬਚਾਅ ਇਨ੍ਹਾਂ ਤੋਂ – ***'ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ।।' (ਪੰਨਾ – 205)*** ਮੈਂ ਇਕ ਗਰੀਬ ਹਾਂ, ਪਾਤਸ਼ਾਹ! ਮੇਰਾ ਹੱਥ ਨਹੀਂ ਕਿਤੇ ਪੈਂਦਾ; ਮੈਨੂੰ ਕੋਈ ਰੱਖਣਵਾਲਾ ਨਹੀਂ ਹੈ। ਤੁਸੀਂ ਦੱਸ ਦਿਓ ਕਿਉਂਕਿ ਇਹ ਮੈਨੂੰ ਬਹੁਤ ਸਤਾਉਂਦੇ ਨੇ, ਬਹੁਤ ਦੁਖੀ ਕਰਦੇ ਨੇ, **torture** ਕਰਦੇ ਨੇ ***'ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ।'*** ਮੈਨੂੰ ਹੁਣ ਕੋਈ ਰਸਤਾ ਨਹੀਂ ਲੱਭ ਰਿਹਾ, ਮੈਂ ਹੁਣ ਤੇਰੀ ਸ਼ਰਣ ਵਿਚ ਆ ਗਿਆ। ਬੜਾ ਕੁਝ ਕਰਿਆ ਹੈ ਮੈਂ।

"ਕੀ ਕਰਿਐ?"

"ਮਹਾਰਾਜ! ਤੀਰਥ ਯਾਤਰਾ ਵੀ ਕਰੀ, ਵੇਦ ਪਾਠ ਵੀ ਸੁਣੇ, ਨਿਤਨੇਮ ਵੀ ਕਰੇ, ਇਸ਼ਨਾਨ ਵੀ ਕਰੇ, ਦਾਨ ਵੀ ਕਰੇ, ਤਪ ਵੀ ਕਰੇ; ਹੋਰ ਵੀ ਜਿੰਨੇ ਨੇਕ ਕੰਮ ਸੀ ਸਭ ਕੀਤੇ ਤੇ ਮੈਂ ਹੁਣ ਹਾਰ ਗਿਆ। ਉਨ੍ਹਾਂ ਦੇ ਕਰਨ ਨਾਲ ਇਹ ਦੋਖੀ ਨੱਠਦੇ ਨਹੀਂ, ਵਧਦੇ ਨੇ। ਉਨ੍ਹਾਂ ਦੇ ਨਾਲ 'ਮੈਂ' ਚਲਦੀ ਹੈ – ਮੈਂ ਪ੍ਰਚਾਰਕ ਹਾਂ, ਮੈਂ ਦਾਨ ਕਰਦਾ ਹਾਂ, ਮੈਂ ਸੇਵਾ ਕਰਦਾ ਹਾਂ। ਮੈਂ ਵੱਡੇ-ਵੱਡੇ ਕੰਮ ਕਰੇ ਨੇ – ਇਨ੍ਹਾਂ ਤੋਂ ਬਚਣ ਵਾਸਤੇ। ਮਹਾਰਾਜ! ਉਨ੍ਹਾਂ ਨੇ ਤਾਂ ਮੈਨੂੰ ਹੋਰ ਉਲਝਾ ਦਿਤਾ। ***'ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ' (ਪੰਨਾ – 206)*** ਕਿਸੇ ਤਰੀਕੇ ਨਾਲ ਨਹੀਂ ਛੱਡਦੇ।"

ਮਹਾਰਾਜ ਕਹਿੰਦੇ, "ਫੇਰ।"

"ਸੱਚੇ ਪਾਤਸ਼ਾਹ! ਮੈਂ ਸਤਿਸੰਗ ਵਿਚ ਜਾ ਕੇ ਇਕ ਗੱਲ ਸੁਣੀ ਹੈ ਕਿ ਪੂਰਾ ਸਤਿਗੁਰੂ, ਪੂਰਾ ਮਹਾਤਮਾ ਮਿਲ ਜਾਵੇ, ਉਨ੍ਹਾਂ ਦੇ ਕੋਲ ਮੰਤਰ ਹੁੰਦਾ ਹੈ। ਜੇ ਉਹ ਮੰਤਰ ਦੇ ਦੇਣ, ਫੇਰ ਇਹ ਨੱਠ ਜਾਂਦੇ ਨੇ, ਡਰਦੇ ਨੇੜੇ ਨਹੀਂ ਆਉਂਦੇ। ***'ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ॥' (ਪੰਨਾ – 206)।"***

ਮੈਂ ਸੁਣਿਆ ਹੈ ਕਿ ਜੇ ਸਾਧੂ ਦੀ ਸੰਗਤ ਪ੍ਰਾਪਤ ਹੋ ਜਾਵੇ ਤੇ ਉਨ੍ਹਾਂ ਦੀ ਓਟ ਲੈ ਲਵੇ ਤਾਂ ਫੇਰ ਇਹ ਤਾਣ ਹੀਣੇ ਹੋ ਜਾਂਦੇ ਨੇ, ਇਨ੍ਹਾਂ ਦਾ ਫੇਰ ਦਾਓ ਨਹੀਂ ਲਗਦਾ ਤੇ ਮੈਂ ਅਰਦਾਸਾਂ ਕਰ ਰਿਹਾ ਹਾਂ ਕਿ ਹੇ ਪ੍ਰਭੂ! ਜੇ ਤੂੰ ਮੇਰੇ ਕਿਸੇ ਵੀ ਕਰਮ ਦੇ ਉਤੇ ਪ੍ਰਸੰਨ ਹੁੰਦਾ ਹੈਂ, ਕੋਈ ਸੇਵਾ, ਗਰੀਬ ਦੀ ਮਦਦ ਕੀਤੀ ਹੋਈ, ਕੋਈ ਦਾਨ ਕੀਤਾ ਹੋਇਆ, ਕੋਈ ਹੋਰ ਨੇਕੀਆਂ ਕੀਤੀਆਂ ਹੋਈਆਂ, ਕੋਈ ਦਇਆ ਕੀਤੀ ਹੋਈ, ਕੋਈ ਖਿਮਾ ਕੀਤੀ ਹੋਈ; ਪਾਤਸ਼ਾਹ! ਜੇ ਤੈਨੂੰ ਕੋਈ ਚੀਜ਼ ਰਿਝਾਉਂਦੀ ਹੈ, ਮੈਂ ਸੁਣਿਆ ਹੈ ਕਿ ਤੈਨੂੰ ਦਇਆ ਰਿਝਾਉਂਦੀ ਹੈ। ਸੱਚੇ ਪਾਤਸ਼ਾਹ! ਮੇਰੇ ਤੇ ਕ੍ਰਿਪਾ ਕਰੋ। ਉਹ ਕ੍ਰਿਪਾ ਇਹ ਕਰੋ ਕਿ ਮੈਨੂੰ ਮਹਾਂਪੁਰਸ਼ਾਂ ਦੀ ਸੰਗਤ ਦੇ ਦਿਉ, ਮੈਂ ਦੁਨੀਆਂ ਨਹੀਂ ਮੰਗਦਾ, ਮੈਂ ਬਿਮਾਰੀਆਂ ਨਹੀਂ ਮਿਟਵਾਉਂਦਾ, ਮੁਕੱਦਮੇ ਜਿੱਤਣ ਦੀ ਬਾਤ ਨਹੀਂ ਕਰਦਾ, ਨੌਕਰੀਆਂ ਨਹੀਂ ਭਾਲਦਾ; ਪਾਤਸ਼ਾਹ! ਇਕ ਕ੍ਰਿਪਾ ਕਰ, ਮੈਨੂੰ ਮਹਾਂਪੁਰਸ਼ਾਂ ਦੀ ਸੰਗਤ ਬਖਸ਼ ਦੇ। ਤੇ ਆਪ ਨੇ ਕ੍ਰਿਪਾ ਕਰ ਦਿਤੀ ਤੇ ਫੇਰ ਮੈਨੂੰ ਧੀਰਜ ਹੋਇਆ ਕਿ ਹੁਣ ਮੈਂ ਬਚ ਜਾਵਾਂਗਾ।

ਹੁਣ ਨਹੀਂ ਮੈਨੂੰ ਇਹ ਪੰਜ ਚੋਰ ਕੁਝ ਕਹਿ ਸਕਣਗੇ ਕਿਉਂਕਿ ਮੈਂ ਵੱਡੇ ਦੀ ਸ਼ਰਨ ਵਿਚ ਆ ਗਿਆ ਹਾਂ ਜਿਥੇ ਇਨ੍ਹਾਂ ਦੀ ਪਹੁੰਚ ਨਹੀਂ ਹੈ, ਇਹ ਨੇੜੇ ਨਹੀਂ ਆ ਸਕਦੇ।

***ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ॥ ਪੰਨਾ - 206***

ਮਹਾਂਪੁਰਸ਼ਾਂ ਨੂੰ ਅਰਜ਼ ਕੀਤੀ ਤੇ ਉਨਾਂ ਨੇ ਮੈਨੂੰ ਇਕ ਮੰਤਰ ਦੇ ਦਿਤਾ, ਉਹ ਵੀ ਬੜੀ ਦੇਰ ਬਾਅਦ ਦਿਤਾ। ਪਹਿਲਾਂ ਮੇਰੇ ਤੋਂ ਕਿਰਿਆ ਕਰਾਈ, ਨਾਮ ਮੰਤਰ, ਗੁਰਮੰਤਰ ਦਾ ਜਾਪ ਕਰਾਇਆ, ਮੇਰੀ ਹਉਮੈ ਨੂੰ ਤੋੜਨ ਦੇ ਹੋਰ ਯਤਨ ਕੀਤੇ। ਲੋਭ ਨੂੰ ਦੂਰ ਕਰਨ ਦੇ ਯਤਨ ਕੀਤੇ, ਕ੍ਰੋਧ ਨੂੰ ਦੂਰ ਕਰਨ ਦੇ ਯਤਨ ਕੀਤੇ। ਪਾਤਸ਼ਾਹ! ਉਨ੍ਹਾਂ ਨੇ ਮੈਨੂੰ ਦੇਖ ਕੇ ਕਿ ਇਹ ਪੂਰਾ ਹੈ ਤੇ ਮੰਤਰ ਸਾਂਭ ਲਏਗਾ; ਸ਼ੇਰਨੀ ਦਾ ਦੁੱਧ ਜਿਸ ਤਰ੍ਹਾਂ ਸੋਨੇ ਦੇ ਬਰਤਨ 'ਚ ਰਹਿ ਸਕਦਾ ਹੈ, ਬਾਕੀ ਸਾਰੇ ਬਰਤਨਾਂ 'ਚ ਗਲੀਆਂ ਕਰ ਦਿੰਦਾ ਹੈ, ਚਾਹੇ ਫੌਲਾਦ 'ਚ ਪਾ ਲਓ, ਸਟੀਲ 'ਚ ਪਾ ਲਓ, ਹਰ ਬਰਤਨ 'ਚ ਗਲੀਆਂ ਕਰ ਦੇਵੇਗਾ ਕਿਉਂਕਿ ਉਹਦੇ ਵਿਚ ਬਹੁਤ ਤੇਜ਼ ਤੇਜ਼ਾਬ ਹੁੰਦਾ ਹੈ। ਇਸੇ ਤਰ੍ਹਾਂ ਪਰਖੇ ਹੋਏ ਤੋਂ ਬਿਨਾਂ ਜਿਹੜਾ ਗੁਰੂ ਦਾ ਮੰਤਰ ਹੈ ਉਹ ਰਿਹਾ ਨਹੀਂ ਕਰਦਾ, ਗੁਰੂ ਦਾ ਸ਼ਬਦ ਟਿਕਿਆ ਨਹੀਂ ਕਰਦਾ। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਬੜਾ ਜ਼ਿਕਰ ਆਉਂਦਾ ਹੈ ਲੇਕਿਨ ਬਹੁਤ ਵਿਰਲੇ ਬੰਦੇ ਨੇ ਜਿਨ੍ਹਾਂ ਨੂੰ ਇਹ ਸਮਝ ਪਈ ਹੈ ਕਿ ਇਹ ਗੁਰੂ ਦਾ ਸ਼ਬਦ ਕੀ ਹੋਇਆ। ਬੜਾ ਭੁਲੇਖਾ **(confusion)** ਪਿਆ ਹੋਇਆ ਹੈ। ਕੋਈ ਸ਼ਬਦ ਕਿਸੇ ਚੀਜ਼ ਨੂੰ ਕਹਿੰਦਾ ਹੈ, ਕੋਈ ਕਿਸੇ ਨੂੰ; ਇਹ ਗੁਰੂ ਦਾ ਸ਼ਬਦ ਕੀ ਹੋਇਆ? ਉਹ ਮੰਤਰ ਕਿਹੜਾ ਹੋਇਆ ਜਿਹੜਾ ਗੁਪਤ ਰੱਖਿਆ ਹੋਇਆ ਹੈ? ਦਸਵੇਂ ਦੁਆਰ ਦਾ ਇਹ ਮੰਤਰ ਬੜੀ ਮੁਸ਼ਕਲ ਨਾਲ ਮਹਾਤਮਾ ਕਿਸੇ ਕਿਸੇ ਨੂੰ ਕ੍ਰਿਪਾ ਕਰਨ, ਕਿਸੇ ਕਿਸੇ ਨੂੰ ਤਰੁੱਠ ਕੇ ਦੱਸ ਦੇਣ ਤਾਂ ਦਸ ਦੇਣ, ਨਹੀਂ ਤਾਂ ਨਾਲ ਹੀ ਲੈ ਜਾਂਦੇ ਨੇ। ਜੇ ਪੁਛੋ ਕਿ ਮਹਾਰਾਜ! ਮੰਤਰ ਦੱਸਿਆ ਕਿਸੇ ਨੂੰ? ਕਹਿੰਦੇ ਅਧਿਕਾਰੀ ਨਹੀਂ ਕੋਈ ਮਿਲਿਆ। ਸੋ ਉਹ ਮੰਤਰ ਮੈਨੂੰ ਸੰਤਾਂ ਨੇ ਦੇ ਦਿਤਾ -

***ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ॥ ਪੰਨਾ - 206***

ਜਿਹੜਾ ਕਿਸੇ ਤੋਂ ਡਰਦਾ ਨਹੀਂ, ਉਸ ਨਿਰਭਉ ਪ੍ਰਮੇਸ਼ਰ ਦਾ ਮੰਤਰ ਮੈਨੂੰ ਦੇ ਦਿਤਾ। ਫੇਰ ਜਿਹੜਾ ਗੁਰੂ ਦਾ ਸ਼ਬਦ ਮੈਨੂੰ ਦਿਤਾ ਸੀ, ਪਹਿਲਾਂ ਤਾਂ ਮੈਂ ਸੁਣਿਆ, ਫੇਰ ਮੰਨਿਆ, ਫੇਰ ਮੈਂ ਉਸ ਦੀ ਕਮਾਈ ਕੀਤੀ। ਜਦ ਮੈਂ ਉਸ ਨੂੰ ਪ੍ਰਤੱਖ ਦੇਖ ਲਿਆ, ਫੇਰ ਮੇਰੇ ਭਰਮਾਂ ਦਾ ਨਾਸ਼ ਹੋ ਗਿਆ। ਪ੍ਰਤੱਖ ਦੇਖੇ ਹੋਏ ਦੀ ਫੇਰ ਮੈਂ ਕਮਾਈ ਕਰੀ। ਮਹਾਰਾਜ! ਕਮਾਈ ਕਰਨ ਨਾਲ ਕੀ ਹੋਇਆ-

***ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ॥ ਪੰਨਾ - 206***

ਹੁਣ ਸਹਿਜ ਵਿਚ ਆ ਗਿਆ ਤੇ ਬਾਣੀ ਸੁਹੇਲੀ ਹੋ ਗਈ, ਹੁਣ 'ਹਾਇ ਪੁਕਾਰ' ਨਹੀਂ ਅਸੀਂ ਕਰਦੇ-

***ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ॥ ਪੰਨਾ - 206***

ਸਾਡੇ ਬੁਲ੍ਹ ਅੰਮ੍ਰਿਤ ਦੇ ਪਿਆਲੇ ਨਾਲ ਲਗ ਗਏ; ਲਗਦੇ ਸਾਰ ਸਾਡੇ ਬਜਰ ਕਪਾਟ ਖੁਲ੍ਹ ਗਏ, ਅਗਿਆਨ ਦਾ ਨਾਸ਼ ਹੋ ਗਿਆ, ਅੰਦਰ ਪ੍ਰਕਾਸ਼ ਹੋ ਗਿਆ।

***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥ ਪੰਨਾ - 954***

ਨਜ਼ਰ ਆ ਗਿਆ -

***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ।। ਪੰਨਾ - 954***
***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥ ਪੰਨਾ - 947***

ਇਹ ਕੇਵਲ ਬੁੱਧੀ ਨਾਲ ਨਹੀਂ ਮੰਨਿਆ, ਪ੍ਰਤੱਖ ਨੇਤਰਾਂ ਦੇ ਵਿਚ ਨਜ਼ਰ ਆ ਗਿਆ। ਹੁਣ ਬੋਲਦਾ ਨਹੀਂ ਹੈ, ਕਿਉਂਕਿ ਪੜਦਾ ਲਹਿ ਗਿਆ। ਸੱਪ ਦਾ ਭਰਮ ਓਨਾਂ ਚਿਰ ਸੀ ਜਿੰਨਾਂ ਚਿਰ ਹਨ੍ਹੇਰਾ ਸੀ; ਜਦੋਂ ਹਨ੍ਹੇਰਾ ਜਾਂਦਾ ਰਿਹਾ ਤੇ ਭਰਮ ਟੁੱਟ ਗਿਆ, ਪਤਾ ਲਗ ਗਿਆ ਕਿ ਇਹ ਤਾਂ ਰੱਸੀ ਪਈ ਸੀ ਜਾਂ ਰਬੜ ਦਾ ਸੱਪ ਬਣਾ ਕੇ ਕਿਸੇ ਨੇ ਰੱਖਿਆ ਹੋਇਆ ਸੀ। ਬੜਾ ਫਰਕ ਪੈਂਦੈ, ਚੰਗਾ ਭਲਾ ਬੰਦਾ ਡਰ ਜਾਂਦਾ ਹੈ। ਦਿਨੇ ਵੀ ਡਰ ਜਾਂਦਾ ਹੈ, ਮਾੜੀ-ਮਾੜੀ ਗੱਲ ਤੋਂ ਡਰੀ ਜਾਏਗਾ। ਅਮਰੀਕਾ ਜਾਓ, ਚਾਬੀਆਂ ਲਾ ਕੇ ਸੱਪ, ਜਾਨਵਰ ਤੋਰ ਦਿੰਦੇ ਨੇ, ਸਚਮੁੱਚ ਬੰਦਾ ਡਰ ਜਾਂਦਾ ਹੈ ਕਿਉਂਕਿ ਭੋਰਾ ਜਿੰਨਾ ਵੀ ਫਰਕ ਨਹੀਂ ਰੱਖਿਆ ਹੋਇਆ ਹੁੰਦਾ। ਬਾਅਦ ਵਿਚ ਪਤਾ ਲਗਦੈ ਕਿ ਇਹ ਤਾਂ ਚਾਬੀ ਨਾਲ ਚਲਦਾ ਹੈ, ਵਿਚ ਸੈਲ ਪਾਏ ਹੋਏ ਨੇ, ਅਸਲੀ ਨਹੀਂ ਹੈ, ਨਕਲੀ ਹੈ। ਇਹ ਜਿਹੜੀ ਦੁਨੀਆਂ ਹੈ ਇਹਦੇ ਵਿਚੀਂ ਦੇਖਣਾ ਐਨਾ ਸੁਖਾਲਾ ਨਹੀਂ ਹੈ, ਸਾਧਸੰਗਤ ਜੀ! ਬਹੁਤ ਔਖਾ ਹੈ, ਬਹੁਤ ਔਖਾ। ਦੇਖਦਾ ਤਾਂ ਸਾਰਾ ਹੀ ਸੰਸਾਰ ਹੈ ਪਰ ਕਿੰਨਾ ਕੁ ਸਮਾਂ ਲਗਦਾ ਹੈ। ਕਹਿੰਦੇ ਇਹਦਾ ਕੋਈ ਨੇਮ ਨਹੀਂ ਹੈ, ਚਾਹੇ ਹਜ਼ਾਰਾਂ ਜਨਮ ਲਗ ਜਾਣ, ਚਾਹੇ ਲੱਖ ਲਗ ਜਾਵੇ, ਚਾਹੇ ਕਿਸੇ ਭਾਗਾਂ ਵਾਲੇ ਨੂੰ ਇਕ ਜਨਮ 'ਚ ਹੀ ਦਿਖਾ ਦੇਵੇ। ਫੇਰ ਸਾਰੇ ਪ੍ਰਕਾਸ਼ ਹੋ ਜਾਂਦਾ ਹੈ, ਹਨ੍ਹੇਰਾ ਮਿਟ ਜਾਂਦਾ ਹੈ ਤੇ ਉਹ ਅਵਸਥਾ ਕੀ ਹੁੰਦੀ ਹੈ - ***'ਪਾਇਆ ਪਦੁ ਨਿਰਬਾਣੀ' (ਪੰਨਾ 206)।*** ਨਿਰਬਾਣ ਪਦ - ਜਿਹੜਾ ਨਿਰੰਕਾਰ ਦੀ ਹਜ਼ੂਰੀ ਦੇ ਅੰਦਰ ਹਰ ਵਕਤ ਰਹਿਣਾ, ਉਹ ਅਵਸਥਾ ਪ੍ਰਾਪਤ ਹੋ ਗਈ। ਸੋ ਉਹ ਭਾਗਾਂ ਵਾਲੇ ਨੂੰ ਹੁੰਦੀ ਹੈ ਜਿਸ ਨੂੰ ਪੂਰਾ ਗੁਰੂ ਮਿਲ ਜਾਵੇ ਤੇ ਉਹਦੇ ਸ਼ਬਦ ਦੇ ਉਤੇ ਨਿਸ਼ਚਾ ਹੋ ਜਾਵੇ; ਫੇਰ ਉਹ ਸ਼ਬਦ ਨੂੰ ਸੁਣ ਲਵੇ, ਫੇਰ ਉਸ ਨੂੰ ਕਮਾ ਲਵੇ। ਪਹਿਲਾਂ ਮੰਨੇ, ਫੇਰ ਕਮਾਵੇ, ਫੇਰ ਉਹ ਸ਼ਬਦ ਪ੍ਰਗਟ ਹੋਇਆ ਕਰਦਾ ਹੈ। ਸੋ ਫੇਰ ਇਨ੍ਹਾਂ ਪੰਜਾਂ ਚੋਰਾਂ ਦਾ ਵਸ ਨਹੀਂ ਚਲਦਾ, ਇਹ ਡਰ ਕੇ ਬਹਿ ਜਾਂਦੇ ਨੇ। ਮਰਦੇ ਤਾਂ ਨਹੀਂ ਹਨ, ਰਹਿੰਦੇ ਤਾਂ ਜਿਉਂਦੇ ਹੀ ਨੇ ਪਰ ਆਗਿਆ ਵਿਚ ਹੋ ਜਾਂਦੇ ਨੇ। ਕੋਈ ਗਲਤ ਕੰਮ ਕਰਦਾ ਹੈ ਉਹਨੂੰ ਤਾੜਨਾ ਕਰਨੀ, ਉਥੇ ਕ੍ਰੋਧ ਆ ਕੇ ਦਰਸ਼ਨ ਦਿੰਦਾ ਹੈ ਕਿ ਮਹਾਰਾਜ! ਮੈਂ ਹੁਣ ਤਮੋ ਗੁਣੀ ਨਹੀਂ ਹਾਂ, ਮੇਰਾ ਸੁਭਾਉ ਬਦਲ ਗਿਆ। ਤੁਸੀਂ ਨਾ ਤਾੜਿਆ ਤਾਂ ਗੱਲ ਨਹੀਂ ਬਣਨੀ। ਬੰਦਗੀ ਕਰਨੀ ਹੈ, ਨਾਮ ਜਪਣਾ ਹੈ, ਲੋਭ ਆ ਜਾਂਦਾ ਹੈ ਕਿ ਨਾਮ ਦਾ ਧਨ ਇਕੱਠਾ ਕਰ ਲਓ, ਮੇਰਾ ਫਾਇਦਾ ਉਠਾਓ। ਨਾਮ ਦਾ ਧਨ ਐਨਾ ਇਕੱਠਾ ਕਰ ਲਓ ਕਿ ਕੋਈ ਸੁਆਸ ਖਾਲੀ ਨਾ ਜਾਵੇ। ਫੇਰ ਇਹ ਕੰਮ ਕਰਨੇ ਸ਼ੁਰੂ ਕਰ ਦਿੰਦਾ ਹੈ। ਮੋਹ ਦੀ ਥਾਂ ਤੇ ਪਿਆਰ ਆ ਜਾਂਦਾ ਹੈ। ਸਾਰੇ ਸੰਸਾਰ ਨੂੰ ਪਿਆਰ ਕਰੋ, ਵਾਹਿਗੁਰੂ ਨੂੰ ਪਿਆਰ ਕਰੋ। ਵਾਹਿਗੁਰੂ ਨਾਲ ਪਿਆਰ ਕਰੋਗੇ, ਸੰਸਾਰ ਨਾਲ ਆਪੇ ਹੀ ਪਿਆਰ ਹੋ ਜਾਂਦਾ ਹੈ। ਅਭਿਮਾਨ ਦੀ ਥਾਂ ਉਹ ਨਿਰਮਲ ਪਵਿਤਰਤਾ ਆ ਜਾਂਦੀ ਹੈ ਕਿ ਫੇਰ ਉਹ ਕਿਸੇ ਦੀ ਮੁਹਥਾਜੀ ਨਹੀਂ ਝੱਲਦਾ।

***ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ।। ਪੰਨਾ - 1373***

ਹਉਮੈ ਤੋਂ ਰਹਿਤ ਸ੍ਵੈ-ਮਾਨ ਆ ਜਾਂਦਾ ਹੈ। ਇਸੇ ਤਰ੍ਹਾਂ ਦੇ ਨਾਲ ਕਾਮ ਦੀ ਥਾਂ ਤੇ ਪਿਆਰ ਆ ਜਾਂਦਾ ਹੈ। ਪ੍ਰਮੇਸ਼ਰ ਦੇ ਨਾਲ ਪਿਆਰ ਆ ਜਾਂਦਾ ਹੈ, ਝੁਣਝੁਣੀਆਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਨੇ, ਚੀਜ਼ ਬਦਲ ਜਾਂਦੀ ਹੈ, ਦਿਬਜ ਰੂਪ ਦਿਖਾ ਦਿੰਦੇ ਨੇ। ਸੋ ਇਸ ਤਰ੍ਹਾਂ ਦੇ ਨਾਲ ਇਹ ਸਾਰੀ ਚੀਜ਼ ਹੈ ਜੇ ਪੂਰੇ ਸਤਿਗੁਰੂ ਦਾ ਮਿਲਾਪ ਹੋ ਜਾਵੇ।

ਪਿਛਲੀ ਵਾਰੀ ਆਪਾਂ ਵਿਚਾਰ ਕਰਦੇ ਸੀ ਕਿ ਭਾਈ ਮਨਸੁਖ ਜੀ ਲੰਕਾ (ਸੰਗਲਾਦੀਪ) ਦੇ ਅੰਦਰ ਗਏ ਹੋਏ ਨੇ ਤੇ ਉਨ੍ਹਾਂ ਨੇ ਇਕਾਦਸ਼ੀ ਦਾ ਵਰਤ ਨਾ ਰੱਖਿਆ। ਬੜਾ ਸਖਤ ਹੁਕਮ ਸੀ ਰਾਜੇ ਸ਼ਿਵਨਾਭ ਦਾ। ਹਰ ਕਿਸੇ ਨੂੰ ਖਾਸ ਦੱਸੀ ਹੋਈ ਵਿਧੀ ਦੇ ਮੁਤਾਬਿਕ ਵਰਤ ਰਖਣਾ ਪੈਂਦਾ ਸੀ ਪਰ ਮਨਸੁਖ ਜੀ ਨੂੰ ਵਰਤ ਨਾ ਰੱਖਣ ਕਰਕੇ, ਕਾਰਣ ਪੁੱਛਣ ਲਈ ਕਿ ਵਰਤ ਕਿਉਂ ਨਹੀਂ ਰੱਖਿਆ, ਕਿਉਂ ਅੱਗ ਜਲਾਈ ਗਈ, ਰਾਜ ਦਰਬਾਰ ਵਿਚ ਬੁਲਾਇਆ ਗਿਆ ਕਿ ਤੁਸੀਂ ਹੁਕਮ ਦੀ ਉਲੰਘਣਾ ਕਿਉਂ ਕੀਤੀ? ਆਪ ਨੇ ਕਿਹਾ, "ਰਾਜਨ! ਮੈਨੂੰ ਪੂਰਾ ਗੁਰੂ ਮਿਲ ਗਿਆ, ਉਸ ਨੇ ਮੇਰੇ ਨੇਤਰ ਖੋਲ੍ਹ ਦਿਤੇ ਤੇ ਮੈਂ ਉਹ ਪਦ ਪ੍ਰਾਪਤ ਕਰ ਲਿਆ ਜਿਥੇ ਜਾ ਕੇ ਇਹ ਚੀਜ਼ਾਂ **valueless, worthless** (ਫਜ਼ੂਲ) ਹੋ ਜਾਂਦੀਆਂ ਹਨ ਤੇ ਇਨ੍ਹਾਂ ਦਾ ਕੋਈ ਮੁੱਲ ਨਹੀਂ ਹੈ। ਮੇਰੇ

ਨੇਤਰ ਖੋਲ੍ਹ ਦਿਤੇ; ਹੁਣ ਮੈਨੂੰ ਹਰ ਘਟ ਦੇ ਅੰਦਰ ਉਸ ਤੋਂ ਬਗੈਰ ਕੋਈ ਹੋਰ ਨਜ਼ਰ ਨਹੀਂ ਆਉਂਦਾ। ਕੋਈ ਬੰਦਾ ਪਹਿਲਾਂ ਕਿਸੇ ਗੱਡੇ ਤੇ ਬਹਿ ਗਿਆ, ਫੇਰ ਸਾਈਕਲ ਜੋ ਉਸ ਤੋਂ ਤੇਜ਼ ਚਲਦਾ ਹੈ ਉਸ ਤੇ ਬਹਿ ਗਿਆ। ਉਸ ਤੋਂ ਅੱਗੇ ਫੇਰ ਬਸ ਤੇਜ਼ ਚਲਦੀ ਹੈ, ਇਸ ਤਰ੍ਹਾਂ ਫੇਰ ਕਾਰ ਤੇ ਬਹਿ ਗਿਆ, ਫੇਰ ਹਵਾਈ ਜਹਾਜ਼ ਤੇ ਬਹਿ ਗਿਆ, ਫੇਰ ਮੰਜ਼ਲ-ਏ-ਮਕਸੂਦ ਤੇ ਪਹੁੰਚ ਗਿਆ। ਫੇਰ ਦੱਸੋ ਉਹਨੂੰ ਗੱਡੇ ਤੇ ਬੈਠਣ ਦੀ ਲੋੜ ਹੈ ਜਿਹੜਾ ਤੇਜ਼ ਸਵਾਰੀ ਨਾਲ ਜਲਦੀ ਪਹੁੰਚ ਗਿਆ? ਬੜੇ ਵਿਸਥਾਰ ਦੇ ਨਾਲ ਆਪ ਨੇ ਸਮਝਾਉਣਾ ਕੀਤਾ ਤੇ ਕਹਿਣ ਲੱਗੇ ਰਾਜਨ! ਜਦ ਤਕ ਪੂਰਾ ਸਤਿਗੁਰੂ ਨਹੀਂ ਮਿਲਦਾ, ਓਨੀ ਦੇਰ ਤਕ ਇਹ ਰਸਤਾ ਪ੍ਰਾਪਤ ਨਹੀਂ ਹੋਇਆ ਕਰਦਾ ਤੇ ਉਹ ਜੋ ਗੁਰੂ ਹੈ ਉਹਦੇ ਉਤੇ ਪੂਰਾ ਨਿਸ਼ਚਾ ਕਰਨਾ ਪੈਂਦਾ ਹੈ।

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ।।***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ ਪੰਨਾ - 442***

ਐਸਾ ਪੁਰਖ ਆਮ ਨਹੀਂ ਹੁੰਦਾ। ਇਕ ਥਾਂ ਦੇ ਉਤੇ ਗੁਰੂ ਮਹਾਰਾਜ ਜੀ ਨੇ ਦੱਸਿਆ ਹੈ ਕਿ ਕਰੋੜਾਂ 'ਚੋਂ ਇਕ ਦੋ ਹੀ ਹੁੰਦੇ ਹਨ। ਵਿਚਾਰ ਨਾਲ ਸੁਣਿਓ - ਇਸ ਗੱਲ ਨੂੰ। ਖਰਬ, ਸਾਰੇ ਹੀ ਜਾਣਦੇ ਨੇ ਖਰਬ ਕੀ ਹੁੰਦਾ ਹੈ, ਇਕਾਈ, ਦਹਾਈ, ਸੈਂਕੜਾ, ਹਜ਼ਾਰ, ਦਹ ਹਜ਼ਾਰ, ਲੱਖ, ਦਸ ਲੱਖ, ਕ੍ਰੋੜ, ਦਸ ਕ੍ਰੋੜ, ਅਰਬ, ਦਸ ਅਰਬ, ਖਰਬ। ਹੁਣ ਇਸ ਨੂੰ ਫੇਰ ਖਰਬ ਨਾਲ ਜ਼ਰ੍ਹਬ ਦੇ ਲਓ। ਉਸ ਰਕਮ ਨੂੰ ਫੇਰ 10 ਹਜ਼ਾਰ ਨਾਲ ਜ਼ਰ੍ਹਬ ਦੇ ਲਓ। ਦਸ ਹਜ਼ਾਰ ਖਰਬ 'ਚੋਂ ਸ੍ਰੇਸ਼ਟ ਗੁਰੂ ਇਕ ਹੁੰਦੈ। ਮਹਾਰਾਜ ਜੀ ਨੇ ਲਿਖਿਐ –

***ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ॥ ਪੰਨਾ - 1302***

ਵਿਚਾਰ ਕਰੋ, ਕਿੰਨੀ ਦੇਰ ਬਾਅਦ। ਆਬਾਦੀ ਗਿਣ ਕੇ ਦੇਖ ਲਓ, ਅਰਬਾਂ ਦੇ ਵਿਚ ਪਏ ਨੇ। ਹੁਣ ਤਾਂਈ ਗਿਣ ਲਓ ਕਿ ਐਨੇ ਬੰਦੇ ਆਏ ਨੇ, ਐਨੇ ਅਜੇ ਬਣੇ ਨਹੀਂ। ਇਹ ਜਿਹੜੇ ਹਿਸਾਬ ਕੱਢਦੇ ਨੇ ਇਹ ਦੋਹਾਂ ਪਾਸਿਆਂ ਨੂੰ ਗਿਣੀ ਜਾਂਦੇ ਨੇ, ਫਾਰਮੂਲਾ ਹੈ ਆਬਾਦੀ ਦਾ। ਪਿਛੇ ਨੂੰ ਘਟਾ ਕੇ ਦੇਖ ਲਓ। ਵੱਡਾ ਯੁੱਧ ਨਾ ਹੋਇਆ ਹੋਵੇ, ਬਿਮਾਰੀ ਨਾ ਆਈ ਹੋਵੇ, ਦੱਸ ਦੇਣਗੇ ਕਿ ਫਲਾਣੇ ਵੇਲੇ ਐਨੀ ਆਬਾਦੀ ਸੀ। ਸੂਦ ਦਰ ਸੂਦ ਜਿਹੜਾ ਹੁੰਦਾ ਹੈ, ਉਹ ਹੀ ਆਬਾਦੀ ਦੇ ਹਿਸਾਬ ਲਾਉਣ ਵਿਚ ਕੰਮ ਕਰਦਾ ਹੈ। ਪੰਜ ਹਜ਼ਾਰ ਸਾਲ ਪਿਛੇ ਨੂੰ ਲਈ ਜਾਓ, ਪਤਾ ਲੱਗ ਜਾਏਗਾ ਕਿ ਕਿੰਨੇ ਲੰਘ ਗਏ ਹੁਣ ਤਕ। ਓਸ ਤੋਂ ਵੀ ਪਹਿਲਾਂ ਲੈ ਜਾਓ, ਜਦੋਂ ਤੋਂ ਸੰਸਾਰ ਬਣਿਆ ਹੈ, ਗੁਰੂ ਪ੍ਰਮੇਸ਼ਰ ਇਕੋ ਹੀ ਵਾਰੀ ਆਇਐ ਸਾਰੇ ਸੰਸਾਰ ਵਿਚ, ਬਾਰ-ਬਾਰ ਨਹੀਂ ਆਇਆ। ਗੁਰੂ ਬਹੁਤ ਆਏ ਨੇ, ਗੁਰੂਆਂ ਦਾ ਕੋਈ ਅੰਤ ਨਹੀਂ। ਸਤਿਗੁਰੂ ਬਹੁਤ ਆਏ ਨੇ, ਇਨ੍ਹਾਂ ਦਾ ਕੋਈ ਹਿਸਾਬ ਕਿਤਾਬ ਨਹੀਂ। ਵਾਦ-ਵਿਵਾਦ 'ਚ ਨਹੀਂ ਪੈਣਾ ਚਾਹੀਦਾ ਕਿਉਂਕਿ ਸੰਸਾਰ ਖਾਲੀ ਨਹੀਂ ਰਹਿੰਦਾ। ਸੰਸਾਰ ਦੇ ਉਧਾਰ ਵਾਸਤੇ ਆਉਂਦੇ ਹੀ ਰਹਿੰਦੇ ਨੇ। ਜਦ ਤਕ ਸੰਸਾਰ ਨੇ ਰਹਿਣਾ ਹੈ, ਤਦ ਤਕ ਆਉਣੇ ਨੇ। ਲੇਕਿਨ ਗੁਰੂ ਪ੍ਰਮੇਸ਼ਰ ਨਹੀਂ ਆਇਆ। ਸਤਿਜੁਗ ਤੋਂ ਲੈ ਕੇ ਪਤਾ ਨਹੀਂ ਕਿੰਨੇ ਕਲਪਾਂ ਤੋਂ ਬਾਅਦ ਗੁਰੂ ਪ੍ਰਮੇਸ਼ਰ ਆਇਆ ਹੈ। ਕਹਿੰਦੇ ਨੇ - ***'ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ॥ (ਪੰਨਾ - 1302)'*** ਸੋ ਗੁਰ-ਪ੍ਰਮੇਸ਼ਰ ਦੇ ਸ਼ਬਦ ਦੇ ਨਾਲ ਸਾਧਸੰਗਤ ਜੀ! ਐਸੀ ਗੁਰੂ ਮਹਾਰਾਜ ਨੇ ਕ੍ਰਿਪਾ ਕਰ ਦਿਤੀ ਸਾਡੇ ਉਤੇ ਕਿ ਪਿਛਲੇ ਜਨਮਾਂ ਦਾ ਕੋਈ ਨੇਕ ਕੰਮ ਕੀਤਾ ਹੋਇਆ ਹੈ, ਪੁੰਨ ਕਰਮ ਕੀਤਾ ਹੋਇਆ ਹੈ ਕਿ ਸਾਨੂੰ ਗੁਰੂ ਦੇ ਨਾਲ ਜੋੜ ਦਿਤਾ, ਗੁਰੂ ਦੀ ਬਾਣੀ ਦੇ ਨਾਲ ਜੋੜ ਦਿਤਾ। ਗੁਰੂ ਵੀ ਉਹ ਜਿਹੜਾ ਗੁਰੂ ਪ੍ਰਮੇਸ਼ਰ ਹੈ। ਉਹਦੇ ਵਿਚ ਇਹ ਖੂਬੀਆਂ ਨੇ ਜਿਹੜੀਆਂ ਮਹਾਰਾਜ ਜੀ ਨੇ ਦੱਸੀਆਂ ਨੇ -

***ਧਾਰਨਾ - ਨਿਰਵੈਰ ਨਿਰਾਲਾ ਜੀ - 2***
***ਸਤਿਗੁਰ ਪੁਰਖ ਅਗੰਮ ਹੈ - 2, 2***
***ਨਿਰਵੈਰ ਨਿਰਾਲਾ ਜੀ,............2***

*ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ॥*
*ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ॥*
*ਜੇਹਾ ਬੀਜੈ ਸੋ ਲੁਣੈ ਫਲ ਕਰਮ ਸਮ੍ਹਾਲਾ॥*
*ਜਿਉਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ॥*
*ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ॥*
*ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹਕਾਲਾ।। ਭਾਈ ਗੁਰਦਾਸ ਜੀ, ਵਾਰ 34/1*

ਬੜੇ ਚਿਰ ਤੋਂ ਖਿਆਲ ਚਲਦੇ ਨੇ, ਬੜੇ ਤਰ੍ਹਾਂ ਦੇ ਖਿਆਲ ਚਲਦੇ ਨੇ। ਕੋਈ ਕਹਿੰਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਦੇ ਕਬੀਰ ਸਾਹਿਬ ਗੁਰੂ ਸਨ। ਕਬੀਰ ਸਾਹਿਬ ਤਾਂ ਮਿਲੇ ਹੀ ਬਹੁਤ ਦੇਰ ਬਾਅਦ ਨੇ। ਅੱਜ ਦੇ ਜੋ ਲਿਖਾਰੀ ਨੇ ਉਹ ਕਹਿੰਦੇ ਨੇ ਦੋਹਾਂ ਦਾ ਮੇਲ ਹੋਇਆ ਹੀ ਨਹੀਂ। ਬਹੁਤ ਸਾਰੇ ਕਹਿੰਦੇ ਨੇ ਕਿ ਮੇਲ ਹੋਇਆ ਹੈ ਤੇ ਕਬੀਰ ਸਾਹਿਬ ਨੇ ਤਾਂ ਆਪ ਲਿਖਿਆ ਹੈ ਕਿ ਮੇਰਾ ਪੀਰ ਗੋਮਤੀ ਦੇ ਕਿਨਾਰੇ ਬੈਠਾ ਹੈ, ਮਹਾਰਾਜ ਦਾ ਓਥੇ ਆਸਣ ਸੀ, ਐਸੀ ਸੂਹ ਪੈਂਦੀ ਹੈ – ਗੋਮਤੀ ਦਰਿਆ ਤੇ। ਕਈ ਕਹਿੰਦੇ ਨੇ ਕਿ ਉਹ 'ਸੰਤ ਰੇਣ' ਸਨ ਕਿ ਜਦ ਸੱਚਾ ਸੌਦਾ ਕਰਨ ਗਏ ਉਹਨੇ ਨਾਮ ਦਿਤਾ। 'ਸੰਤ ਰੇਣ' ਨੂੰ ਪੁਛਿਆ ਕਿ ਤੁਸੀਂ ਐਨੀ ਛੇਤੀਂ ਇਸ ਬੱਚੇ ਨੂੰ ਕਿਉਂ ਤੋਰ ਦਿਤਾ? ਉਹ ਕਹਿਣ ਲੱਗੇ, ਸਾਧੂਓ! ਮੈਂ ਉਸ ਦਾ ਤੇਜ ਨਹੀਂ ਸਹਿ ਸਕਿਆ ਕਿਉਂਕਿ ਮੈਂ ਉਚੀ ਥਾਂ ਤੇ ਬੈਠਾ ਸੀ, ਉਹ ਸਾਮ੍ਹਣੇ ਖੜ੍ਹੇ ਸੀ ਤੇ ਜੇ ਮੈਂ ਉਠ ਕੇ ਹੇਠਾਂ ਬੈਠ ਜਾਂਦਾ, ਤੁਹਾਡੇ ਮਨ 'ਚ ਸ਼ੰਕਾ ਹੋ ਜਾਣੀ ਸੀ ਤੇ ਮੈਂ ਤਾਂ ਉਹਦੇ ਚਰਨੀਂ ਹੱਥ ਲਾਉਣਾ ਸੀ। ਮੈਂ ਉਸ ਬੱਚੇ ਦਾ ਤੇਜ ਨਾ ਸਹਿ ਸਕਿਆ। ਉਹ ਤਾਂ ਕੋਈ ਅਕਾਲ ਸ਼ਕਤੀ ਸੀ।

ਸੋ ਮਹਾਰਾਜ ਫੁਰਮਾਨ ਕਰਦੇ ਨੇ ਕਿ ਮੈਨੂੰ ਅਕਾਲ ਪੁਰਖ ਨੇ ਦਰ ਤੇ ਬੁਲਾਇਆ। ਓਥੇ ਬੁਲਾ ਕੇ ਪੁਛਿਆ, "ਹੇ ਨਾਨਕ! ਤੈਨੂੰ ਜਿਸ ਕੰਮ ਵਾਸਤੇ ਭੇਜਿਆ ਸੀ, ਉਹ ਸ਼ੁਰੂ ਨਹੀਂ ਕਰਿਆ?"

ਆਪ ਨੇ ਕਿਹਾ, "ਹੇ ਅਕਾਲਪੁਰਖ ਜੀ! ਹੇ ਪ੍ਰਭੂ! ਆਪ ਦਾ ਇਹ ਫੁਰਮਾਨ ਹੈ ਕਿ ਜਦ ਤਕ ਗੁਰੂ ਨਹੀਂ ਧਾਰਨ ਕਰਦਾ, ਓਨਾਂ ਚਿਰ ਆਦਮੀ ਨਿਗੁਰਾ ਰਹਿੰਦਾ ਹੈ। ਜਿਹੜਾ ਪੁਰਸ਼ ਨਿਗੁਰਾ ਹੈ ਉਹ ਉਪਦੇਸ਼ ਦੇਣ ਦਾ ਅਧਿਕਾਰੀ ਨਹੀਂ ਹੈ ਤੇ ਸੰਸਾਰ ਵਿਚ ਮੈਂ ਨਿਗ੍ਹਾ ਮਾਰ ਕੇ ਦੇਖੀ, ਕੋਈ ਐਸਾ ਨਹੀਂ ਹੈ –

*ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ॥ ਪੰਨਾ – 936*

ਪ੍ਰਭੂ! ਆਪ ਦੀ ਸ੍ਰਿਸ਼ਟੀ ਵਿਚ ਆਪ ਦੀ ਦਿਤੀ ਦ੍ਰਿਸ਼ਟੀ ਮੈਂ ਸਾਰੇ ਸੰਸਾਰ ਉਤੇ ਪਾ ਕੇ ਢੂੰਢ ਕੀਤੀ ਕਿ ਕੋਈ ਸਰਬ ਸਮਰੱਥ ਪੂਰਨ ਮਹਾਂਪੁਰਸ਼ ਮਿਲ ਜਾਵੇ। ਸਾਰੇ ਵਰਣਾਂ ਵਿਚ ਵੇਖਿਆ ਪਰ ਅਜਿਹਾ ਕੋਈ ਨਜ਼ਰ ਨਾ ਆਇਆ ਜੋ ਗੁਰੂ ਪ੍ਰਮੇਸ਼ਰ ਹੋਵੇ, ਇਸੇ ਕਰਕੇ ਮੈਂ ਆਪ ਦੀ ਦਰਗਾਹ ਹਾਜ਼ਰ ਹੋ ਕੇ ਆਪ ਨੂੰ ਹੀ ਗੁਰੂ ਧਾਰਨ ਕਰਦਾ ਹਾਂ। ਸੋ ਆਪ ਹੀ ਕ੍ਰਿਪਾ ਕਰੋ।"

ਉਸ ਵੇਲੇ ਅਕਾਲ ਪੁਰਖ ਨੇ ਆਪਣਾ ਸਰੂਪ ਦਸਿਆ। ਹੇ ਨਾਨਕ! ਮੇਰਾ ਸਰੂਪ ਸੰਸਾਰ ਨੂੰ ਨਿਰਗੁਨ ਸਰੂਪ ਦਸਣਾ ਹੈ। ਇਉਂ ਨਹੀਂ ਦਸਣਾ ਕਿ ਮੈਂ ਸਤਵੇਂ ਅਸਮਾਨ 'ਚ ਹਾਂ, ਤੇਰ੍ਹਵੇਂ 'ਚ ਹਾਂ, ਪੰਦਰਵੇਂ 'ਚ ਬੈਠਾ ਹਾਂ ਜਾਂ ਬੈਕੁੰਠ ਧਾਮ ਵਿਚ ਬੈਠਾ ਹਾਂ ਜਾਂ ਖੀਰ ਸਮੁੰਦਰ ਵਿਚ ਬੈਠਾ ਹਾਂ। ਸੰਸਾਰ ਨੂੰ ਦੱਸੀਂ ਕਿ ਮੈਂ ਪਹਿਲਾਂ ਇਕੱਲਾ ਹੀ ਸੀ, ਹੋਰ ਕੋਈ ਨਹੀਂ ਸੀ, ਮੈਂ ਆਪਣੇ ਆਪ ਆਪਣੀ ਮੌਜ ਵਿਚ ਸੀ ਤੇ ਮੈਂ ਸ਼ਬਦ ਰੂਪ ਹੋਇਆ 'ਓਅੰਕਾਰ'। ਉਹ ਅਵਸਥਾ ਮੇਰੀ ਸਤਿ ਸੀ, ਹੁਣ ਵੀ ਸਤਿ ਹੈ ਤੇ ਮੈਂ ਨਾਮ ਸਰੂਪ ਹੋਇਆ, ਆਤਮ ਸਰੂਪ ਹੋਇਆ, ਫੇਰ ਮੈਂ ਆਪੇ ਕਰਤਾ ਬਣਿਆ, ਮੈਨੂੰ ਕਿਤੋਂ ਮਿੱਟੀ ਲਿਆਉਣ ਦੀ ਲੋੜ ਨਹੀਂ ਪਈ, ਪੰਜੇ ਤੱਤ ਲਿਆਉਣ ਦੀ ਲੋੜ ਨਹੀਂ ਪਈ, ਨਾ ਮਾਇਆ, ਨਾ ਪ੍ਰਕ੍ਰਿਤੀ ਤੇ ਨਾ ਕੋਈ ਤੱਤ ਲਿਆਉਣ ਦੀ ਲੋੜ ਪਈ। ਇਨ੍ਹਾਂ ਚੀਜ਼ਾਂ ਦੀ ਮੈਨੂੰ ਲੋੜ ਨਹੀਂ –

*ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥*
*ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥ ਪੰਨਾ - 276*

ਮੈਂ ਖੁਦ ਹੀ ਕਰਨ ਹਾਂ, ਖੁਦ ਹੀ ਕਾਰਨ ਹਾਂ, ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ। ਕਈਆਂ ਨੇ ਗਲਤ ਗੱਲ ਦਸ ਦਿਤੀ ਕਿ ਪ੍ਰਕ੍ਰਿਤੀ ਭੀ ਅਨਾਦੀ ਹੈ, ਜੀਵ ਭੀ ਅਨਾਦੀ ਹੈ, ਤੀਸਰਾ ਤੱਤ ਚੇਤਨ ਭੀ ਅਨਾਦੀ ਹੈ। ਤਿੰਨ ਸੀ, ਤਿੰਨ ਅਨਾਦੀ ਨੇ। ਭਰਮ 'ਚ ਪੈ ਗਿਆ ਸੰਸਾਰ। ਪਤਾ ਨਹੀਂ ਲਗਦਾ ਕਿ ਕਿਵੇਂ ਸੋਚੀਏ। ਸੋ ਕਰਤਾ ਭੀ ਮੈਂ ਹੀ ਹਾਂ, ਮੈਂ ਆਪ ਹੀ ਸੰਸਾਰ ਹਾਂ -

*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*
*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥*
*ਤੂੰ ਜਾਣੋਈ ਸਭ ਸੈ ਦੇ ਲੈਸਹਿ ਜਿੰਦੁ ਕਵਾਉ॥*
*ਕਰਿ ਆਸਣੁ ਡਿਠੋ ਚਾਉ॥ ਪੰਨਾ - 463*

ਮੈਂ ਹੀ ਮਾਇਆ (ਪ੍ਰਕ੍ਰਿਤੀ) ਬਣਾਈ ਹੈ, ਮੇਰੇ ਹੁਕਮ ਵਿਚ ਜੀਵ ਦੀ ਹੋਂਦ ਪ੍ਰਤੀਤ ਦਿੰਦੀ ਹੈ। ਇਹ ਅਗਿਆਨ ਦੀ ਇਕ ਅਵਸਥਾ ਹੈ।

*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥ ਪੰਨਾ - 1*

ਸੋ ਮੇਰੇ ਹੁਕਮ ਵਿਚ ਹੀ ਇਹ ਜੀਵ ਬਣੇ ਨੇ, ਲੇਕਿਨ ਹੁਕਮ ਦੇ ਅੰਦਰ ਹੀ ਇਨ੍ਹਾਂ ਜੀਵਾਂ ਤੇ ਮਾਇਆ ਪਈ ਹੈ, ਜੀਵ ਹੁਕਮ ਨੂੰ ਮੰਨ ਕੇ ਹੀ ਛੁੱਟ ਜਾਣਗੇ -

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ ਪੰਨਾ - 1*

ਹੁਕਮ ਨਾਲ ਜਿਹੜੀ ਚੀਜ਼ ਬਣੀ ਹੈ, ਹੁਕਮ ਨਾਲ ਹੀ ਇਨ੍ਹਾਂ ਦਾ ਛੁਟਕਾਰਾ ਹੋਏਗਾ। ਦੱਸ ਦੇ ਸੰਸਾਰ ਨੂੰ ਜਾ ਕੇ ਕਿ ਮੈਂ ਹੀ ਸੰਸਾਰ ਪੈਦਾ ਕੀਤਾ ਹੈ, ਮਾਇਆ ਛਾਇਆ ਕੁਛ ਨਹੀਂ ਹੈ। ਇਹ ਪੰਜ ਤੱਤ ਕਿਤੇ ਨਹੀਂ ਸੀ, ਨਾ ਕੋਈ ਸੂਰਜ, ਨਾ ਕੋਈ ਚੰਦ, ਨਾ ਕੋਈ ਤਾਰਾ, ਨਾ ਕੋਈ ਖੰਡ, ਨਾ ਬ੍ਰਹਿਮੰਡ, ਨਾ ਹਵਾ, ਨਾ ਪਾਣੀ, ਨਾ ਅੱਗ, ਕੁਝ ਨਹੀਂ ਸੀ। ਮੈਂ ਆਪਣੀ ਮੌਜ ਵਿਚ ਆਪੇ ਹੀ ਖੇਲ੍ਹਦਾ ਸੀ ਜਿਸ ਨੂੰ ਲੋਕ ਸੁੰਨ ਅਵਸਥਾ ਕਹਿੰਦੇ ਹਨ। ਸੁੰਨ, ਜ਼ੀਰੋ ਨਹੀਂ ਸੀ; ਮੇਰੇ ਅੰਦਰ ਸਾਰੀਆਂ ਤਾਕਤਾਂ ਸਨ। ਮੈਨੂੰ ਕਿਸੇ ਗਿਆਨ ਦੀ ਲੋੜ ਨਹੀਂ ਪਈ ਤੇ ਮੈਂ ਹੀ ਸਭ ਕੁਛ ਵਰਤਾ ਕੇ ਸਾਰਿਆਂ ਦੇ ਵਿਚ ਘਟ ਘਟ ਵਿਚ ਵਸ ਰਿਹਾ ਹਾਂ। ਮੈਂ ਤੁਹਾਨੂੰ ਮੰਤਰ ਦਿੰਦਾ ਹਾਂ, ਤੁਸੀਂ ਇਹ ਮੰਤਰ ਸੰਸਾਰ ਨੂੰ ਦਿਓ। ਜੋ ਇਸ ਮੰਤਰ ਦੇ ਉਤੇ ਵਿਸ਼ਵਾਸ਼ ਲਿਆਏਗਾ, ਜਿਸ ਨੂੰ 'ਮੂਲਮੰਤਰ' ਦਾ ਨਾਮ ਦਿਤਾ ਜਾਂਦਾ ਹੈ, ਜੋ ਇਸ ਦਾ ਪੂਰੇ ਨਿਸ਼ਚੇ ਸ਼ਰਧਾ ਨਾਲ ਸਮਝ ਕੇ ਪਾਠ ਕਰੇਗਾ ਤੇ ਧਿਆਨ ਦੇਵੇਗਾ, ਉਹ ਮੇਰੀ ਦਰਗਾਹ 'ਚ ਅਵੱਸ਼ ਆਏਗਾ, ਉਸ ਦੇ ਪਾਪਾਂ ਦਾ ਨਾਸ਼ ਹੋ ਜਾਏਗਾ।

ਆਪ ਨੇ ਪੁਛਿਆ, "ਮਹਾਰਾਜ! ਸੰਸਾਰ ਨੂੰ ਗੁਰਮੰਤਰ ਕੀ ਦੇਈਏ?"

ਅਕਾਲ ਪੁਰਖ ਜੀ ਨੇ ਕਿਹਾ, 'ਵਾਹਿਗੁਰੂ' ਇਹ ਮੰਤਰ ਦੇਣਾ ਹੈ ਕਿਉਂਕਿ ਇਹੀ ਮੰਤਰ ਹੈ ਜਿਹੜਾ ਮੇਰੀ ਦਰਗਾਹ ਤਕ ਪਹੁੰਚ ਕੇ ਵੀ ਜਾਰੀ ਰਹਿੰਦਾ ਹੈ। ਬਾਕੀ ਮੰਤਰ ਹਟ ਜਾਂਦੇ ਨੇ; 'ਇਹ ਵਾਹੁ ਵਾਹੁ' ਨਹੀਂ ਹਟਦੀ, ਵਿਸਮਾਦ ਅਵਸਥਾ ਨਹੀਂ ਹਟਦੀ, ਜੀਵ ਪੂਰਨ ਅਨੰਦ ਦੇ ਅੰਦਰ ਝਰਨ੍ਹਾਟਾਂ ਲੈਂਦਾ ਹੈ, ਝੂੰਮਣੀਆਂ ਲੈਂਦਾ ਹੈ, ਮੈਂ ਭੀ ਪਰਮ ਅਨੰਦ ਹਾਂ, ਵਾਹੁ ਵਾਹੁ ਕਰਦਾ ਜੀਵ ਆਪਣਾ ਜੀਵ ਭਾਵ ਗੁਆ ਕੇ ਮੇਰੇ ਵਿਚ ਅਭੇਦਤਾ ਪ੍ਰਾਪਤ ਕਰ ਲੈਂਦਾ ਹੈ, ਇਹ ਗੱਲ ਕਹਿਣ ਵਿਚ ਨਹੀਂ ਆਉਂਦੀ ਕਿਉਂਕਿ ਇਹ ਸਾਰਾ ਪ੍ਰਪੰਚ ਮੇਰੀ ਲੀਲ੍ਹਾ ਹੈ, ਮੈਂ ਆਪੇ ਹੀ ਹਾਂ। ਇਥੇ ਮੇਰੇ ਬਿਨਾਂ ਦੂਜਾ ਕੋਈ ਨਹੀਂ, ਮੈਂ ਆਪ ਹੀ ਹਾਂ, ਜੋ ਭੀ ਦਿਸਦਾ ਹੈ, ਜੋ ਭੀ ਸ਼ਬਦ ਸੁਣਦਾ ਹੈ, ਉਹ ਮੇਰੇ ਬਿਨਾਂ ਕੁਝ ਨਹੀਂ ਹੈ ਪਰ ਮੇਰੀ ਹੀ ਜੋਤ ਦੀ ਸਤ੍ਹਾ

ਜਦੋਂ ਮੇਰੀ ਸਾਜੀ ਹੋਈ ਕੁਦਰਤ (ਪ੍ਰਕ੍ਰਿਤੀ) ਤੇ ਪ੍ਰਤੀਬਿੰਬਤ ਹੁੰਦੀ ਹੈ ਜਾਂ ਐਉਂ ਕਹਿ ਲਵੋ ਕਿ ਜਦੋਂ ਮੇਰੀ ਸ਼ਕਤੀ ਦਾ ਪ੍ਰਭਾਵ ਪ੍ਰਕ੍ਰਿਤੀ ਗ੍ਰਹਿਣ ਕਰਦੀ ਹੈ ਤਾਂ ਉਸ ਪ੍ਰਕਾਸ਼ ਗ੍ਰਹਿਣ ਕਰਨ ਦਾ ਗੁਣ ਹੋਣ ਕਰਕੇ ਉਸ ਵਿਚ ਕ੍ਰਿਆ ਹੋਣੀ ਸ਼ੁਰੂ ਹੋ ਜਾਂਦੀ ਹੈ। ਪ੍ਰਕ੍ਰਿਤੀ ਦੇ ਤਿੰਨ ਗੁਣ ਆਪਣੀ ਸਮ ਅਵਸਥਾ ਛੱਡ ਕੇ ਕ੍ਰਿਆਸ਼ੀਲ ਹੋ ਜਾਂਦੇ ਹਨ ਪਰ ਮੇਰੇ ਪੈਦਾ ਕੀਤੇ ਨਿਯਮ ਨੂੰ ਪ੍ਰਕ੍ਰਿਤੀ ਮੇਰੀ ਮੌਜ ਬਿਨਾਂ ਤੋੜ ਨਹੀਂ ਸਕਦੀ, ਉਹ ਨਿਯਮਬੱਧ ਹੋ ਕੇ ਕ੍ਰਿਆਸ਼ੀਲ ਹੁੰਦੀ ਹੈ, ਉਸ ਵਿਚ ਅਨੇਕ ਚਿੱਤ ਹਨ। ਪ੍ਰਕਾਸ਼ (ਹੋਸ਼) ਪੈਦਾ ਹੁੰਦੇ ਹੀ ਉਹ ਅਹੰਭਾਵ (ਹਉਮੈ) ਦੇ ਘੇਰੇ ਵਿਚ ਆਏ 'ਮੈਂ' ਭਾਵ ਪੈਦਾ ਕਰਕੇ ਕੁਲ (ਸਮੱਸ਼ਟ) ਤੋਂ ਅਨੇਕ ਰੂਪਾਂ ਵਿਚ ਕ੍ਰਿਆਸ਼ੀਲ ਹੋ ਜਾਂਦੇ ਹਨ। ਇਸ ਪ੍ਰਕ੍ਰਿਤਕ ਸੂਝ ਨੂੰ ਜੀਵ ਕਿਹਾ ਜਾਂਦਾ ਹੈ। ਇਹ ਹੋਸ਼ ਇਕ ਭਾਵ ਹੈ ਜਿਸ ਨੂੰ ਅਹੰ (ਹਉਮੈ) ਕਹਿੰਦੇ ਹਨ, ਹਉਮੈ ਦੇ ਅਸਰ ਹੇਠ ਇਹ ਨਿੱਕਾ ਆਪਾ ਜੀਵ ਕਹਾਉਂਦਾ ਹੈ ਅਤੇ ਇਹ ਆਪਣੇ ਨਾਲ ਪੰਜ ਤਨ ਮਾਤਰਾਵਾਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਪੈਦਾ ਕਰ ਲੈਂਦਾ ਹੈ, ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ ਅਤੇ ਮਨ ਹੋਂਦ ਵਿਚ ਆਉਂਦਾ ਹੈ। ਪੰਜ ਸਥੂਲ ਭੂਤ ਭੀ ਪੰਜ ਤਨ ਮਾਤਰਾਵਾਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਤੋਂ ਅਕਾਸ਼, ਹਵਾ, ਅਗਨਿ, ਪਾਣੀ ਤੇ ਪ੍ਰਿਥਵੀ ਦਾ ਰੂਪ ਧਾਰਨ ਕਰਕੇ ਸਾਕਾਰ ਹੁੰਦੇ ਹਨ ਪਰ ਮੇਰੀ ਸ਼ੁਧ ਜੋਤਿ, ਪ੍ਰਕ੍ਰਿਤੀ ਦੇ ਕਣ-ਕਣ ਵਿਚ ਸਮਾਈ ਹੋਣ ਕਰਕੇ ਇਹ ਸਾਰੀ ਕ੍ਰਿਆ ਹੋ ਰਹੀ ਹੈ। ਜਦੋਂ ਤੀਕਰ ਹਉਮੈ ਦਾ ਨਾਸ਼ ਨਹੀਂ ਹੁੰਦਾ, ਜੀਵ-ਭਾਵ ਹਉਮੈ ਕਰਕੇ ਆਪਣੇ ਆਤਮ ਸਰੂਪ ਨੂੰ ਪਹਿਚਾਣ ਨਹੀਂ ਸਕਦਾ। ਮੇਰੀ ਨਾਮ ਸ਼ਕਤੀ ਨੇ ਸਾਰੇ ਖੰਡ ਬ੍ਰਹਿਮੰਡ ਧਾਰਨ ਕੀਤੇ ਹੋਏ ਨੇ। ਇਹ ਜੋ ਮੈਂ ਦੱਸਿਆ ਹੈ ਇਹ ਗਿਆਨ ਮਾਰਗ ਹੈ ਪਰ ਭਗਤੀ ਮਾਰਗ ਤੇ ਕਰਮ ਮਾਰਗ ਵਿਚੀਂ ਹੋ ਕੇ ਇਥੇ ਪਹੁੰਚ ਸਕਣਾ ਸੁਖਾਲਾ ਹੈ, ਨਿਸ਼ਕਾਮ ਕਰਮ ਅੰਤਸ਼ਕਰਣ ਦੀ ਮਲ ਦੂਰ ਕਰਦੇ ਹਨ, ਉਪਾਸ਼ਨਾ (ਭਗਤੀ) ਧਿਆਨ ਵਿਖਸ਼ੇਪ ਦੂਰ ਕਰਦੀ ਹੈ ਤੇ ਗਿਆਨ, ਹਉਮੈ ਦੇ ਪਾਏ ਹੋਏ ਭਰਮ ਰੂਪ ਮੁਰਦੇ ਦਾ ਨਾਸ਼ ਕਰਦਾ ਹੈ ਪਰ ਇਹ ਸਭ ਕੁਝ ਗੁਰੂ ਕ੍ਰਿਪਾ ਨਾਲ ਹੁੰਦਾ ਹੈ।

ਸੋ ਪ੍ਰਭੂ ਨੇ ਗੁਰ ਪ੍ਰਮੇਸ਼ਰ ਗੁਰੂ ਭੇਜਿਆ ਹੈ। ਭਾਈ ਮਨਸੁਖ ਜੀ ਕਹਿਣ ਲੱਗੇ, "ਰਾਜਨ! ਕਲਜੁਗ ਦੇ ਅੰਦਰ ਗੁਰੂ ਪ੍ਰਮੇਸ਼ਰ ਪ੍ਰਗਟ ਹੋ ਗਏ ਨੇ ਤੇ ਉਹ ਪੂਰੇ ਨੇ, ਸਾਰੇ ਗੁਣਾਂ ਦਾ ਖਜ਼ਾਨਾ ਨੇ ਤੇ ਔਗੁਣ ਬਖਸ਼ਦੇ ਨੇ।" ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦੇ ਨਾਲ ਫੁਰਮਾਨ ਕੀਤਾ ਹੈ, ਸਾਧਸੰਗਤ ਜੀ!

***ਧਾਰਨਾ - ਸਾਰੇ ਗੁਣਾਂ ਦਾ ਖਜ਼ਾਨਾ ਸਤਿਗੁਰ ਮੇਰਾ,***
***ਬਖਸ਼ੇ ਔਗੁਣ ਸਾਰਿਆਂ ਦੇ -2, 2***
***ਪਿਆਰੇ ਜੀ, ਬਖਸ਼ੇ ਔਗੁਣ ਸਾਰਿਆਂ ਦੇ-2, 2***
***ਸਾਰੇ ਗੁਣਾਂ ਦਾ ਖਜ਼ਾਨਾ ਸਤਿਗੁਰ ਮੇਰਾ,....2***

***ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ।***
***ਸਤਿਗੁਰ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ।***
***ਸੁਖ ਸਾਗਰੁ ਗੁਰੁਦੇਉ ਹੈ ਸੁਖ ਦੇ ਮੇਲਿ ਲਏ ਦੁਖਿਆਰੇ।***
***ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।***
***ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ।***
***ਸਤਿਗੁਰੁ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ।***
***ਸਤਿਗੁਰੁ ਆਗੂ ਜਾਣੀਐ ਬਾਂਹ ਪਕੜਿ ਅੰਧਲੇ ਉਧਾਰੇ।***
***ਮਾਣੁ ਨਿਮਾਣੇ ਸਦ ਬਲਿਹਾਰੇ। ਭਾਈ ਗੁਰਦਾਸ ਜੀ, ਵਾਰ 26/19***

ਗੁਰੂ ਐਵੇਂ ਨਹੀਂ ਹੋਇਆ ਕਰਦਾ। ਇਹ ਗੁਣ ਹੋਣ; ***'ਸਤਿਗੁਰ ਗੁਣੀ ਨਿਧਾਨ ਹੈ'***, ਸਾਰੇ ਗੁਣਾਂ ਦਾ ਖਜ਼ਾਨਾ ***'ਗੁਣ ਕਰਿ ਬਖਸੈ ਅਵਗੁਣਿਆਰੇ।*** ਉਹ ਗੁਣ ਦੇ ਦਿੰਦਾ ਹੈ, ਨੇਕੀਆਂ ਦੇ ਦਿੰਦਾ ਹੈ ਪਰ ਸਾਡੇ ਅੰਦਰ ਨੇਕੀ ਨਹੀਂ ਹੈ। ਜੇ ਅਸੀਂ ਕਹੀਏ ਸਾਡੇ 'ਚ ਨੇਕੀ ਹੈ, ਇਹ ਹਉਮੈ ਬਣ ਜਾਂਦੀ ਹੈ। ***'ਸਤਿਗੁਰ ਪੂਰਾ ਵੈਦ ਹੈ'*** ਅਧੂਰਾ ਵੈਦ ਨਹੀਂ ਹੈ। ਸਾਰਿਆਂ ਤੋਂ ਵੱਡਾ ਦੁਖ ਹਉਮੈ ਦਾ ਹੈ। ਉਸ ਦੀ ਦਵਾਈ ਸੰਸਾਰ

'ਚ ਕਿਸੇ ਕੋਲ ਨਹੀਂ ਹੈ। ਉਹਦੀ ਦਵਾਈ ਹੈ 'ਅੰਮ੍ਰਿਤ'। ਅੰਮ੍ਰਿਤ ਮਿਲ ਜਾਵੇ ਤਾਂ ਹਉਮੈ ਦਾ ਨਾਸ਼ ਹੋ ਜਾਂਦਾ ਹੈ। ਜੇ ਅੰਮ੍ਰਿਤ ਨਹੀਂ ਮਿਲਿਆ ਤਾਂ ਹਉਮੈ ਨਾਸ਼ ਨਹੀਂ ਹੁੰਦੀ। ਪਹਿਲਾਂ ਮੈਂ ਬੇਨਤੀ ਕੀਤੀ ਸੀ ਕਿ ਉਹ ਅੰਮ੍ਰਿਤ ਗੁਰੂ ਦੇ ਕੋਲ ਹੋਇਆ ਕਰਦਾ ਹੈ-

***ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥***

***ਪੰਨਾ - 538***

ਗੁਰੂ ਦੀ ਮਤ ਧਾਰਨ ਕਰੋ, ਗੁਰੂ ਗ੍ਰੰਥ ਸਾਹਿਬ ਦੀ ਮਤ ਧਾਰਨ ਕਰੋ। ਫੇਰ ਦੇਖੋ ਅੰਮ੍ਰਿਤ ਦਾ ਅੰਦਰੋਂ ਚਸ਼ਮਾ ਕਿਵੇਂ ਚਲਦਾ ਹੈ; ਪ੍ਰਗਟ ਹੋ ਜਾਏਗਾ।

ਕਹਿੰਦੇ ਨੇ ਰਾਵਣ ਦੇ ਅੰਦਰ ਅੰਮ੍ਰਿਤ ਸੀ, ਪਤਾ ਨਹੀਂ ਕਿਸ ਕਿਸਮ ਦਾ ਸੀ ਕਿਉਂਕਿ ਬੜੀ ਦੇਰ ਦੀਆਂ ਬਾਤਾਂ ਹੋ ਗਈਆਂ; ਅਸੀਂ ਤਾਂ ਉਸਦਾ ਇਕ ਪੱਖ ਦੇਖਿਆ ਹੈ। ਰਾਵਣ ਸੀਤਾ ਜੀ ਨੂੰ ਲੈ ਗਿਆ ਤੇ ਸਾਡਾ ਕੁਦਰਤੀ ਵਿਰੋਧ ਉਹਦੇ ਨਾਲ ਪੈ ਗਿਆ ਤੇ ਹੁਣ ਤਕ ਖਹਿੜਾ ਨਹੀਂ ਅਸੀਂ ਛੱਡਦੇ; ਪਤਾ ਨਹੀਂ ਲੱਖਾਂ ਸਾਲ ਹੋ ਗਏ, ਪਤਾ ਨਹੀਂ ਕਿੰਨੇ ਸਾਲ ਹੋ ਗਏ। ਉਸ ਦੀ ਸਖਸ਼ੀਅਤ ਨੂੰ ਅਸੀਂ ਕਿਸੇ ਪੱਖੋਂ ਵੀ ਚੰਗਾ ਨਹੀਂ ਜਾਣਦੇ, ਮਾੜਾ ਹੀ ਮਾੜਾ ਕਹਿੰਦੇ ਹਾਂ। ਇਹ ਕਹਿੰਦੇ ਸੁਣੇ ਹਨ ਕਿ ਉਸ ਨੇ ਸ੍ਰੀ ਰਾਮ ਚੰਦਰ ਜੀ ਦੀ ਸੈਨਾ ਨੂੰ ਪਹਿਲੇ ਦਿਨ ਦਾ ਸਾਰਾ ਰਾਸ਼ਨ ਆਪਣੇ ਕੋਲੋਂ ਦਿਤਾ ਸੀ ਕਿ ਫੌਜ ਆਈ ਹੈ ਤੇ ਇਸ ਨੇ ਲੜਾਈ ਕਰਨੀ ਹੈ, ਇਸ ਨੂੰ ਰਾਸ਼ਨ ਆਪਾਂ ਦਿਓ। ਕੁਛ ਦਿਨਾਂ ਦਾ ਰਾਸ਼ਨ ਦਿਤਾ। ਜਦੋਂ ਮੁੱਕ ਗਿਆ ਫੇਰ ਸ੍ਰੀ ਰਾਮ ਚੰਦਰ ਜੀ ਨੇ ਕਿਸੇ ਤੋਂ ਮੰਗਾਇਆ। ਫੇਰ ਜਦੋਂ ਲੱਛਮਣ ਜੀ ਦੇ ਬਰਛੀ ਲੱਗੀ, ਉਸ ਵੇਲੇ ਵੀ ਰਾਵਣ ਦੇ ਵੈਦ ਨੇ ਸੰਜੀਵਨੀ ਬੂਟੀ ਪਰਬਤਾਂ 'ਚੋਂ ਮੰਗਵਾ ਕੇ ਲੱਛਮਣ ਜੀ ਨੂੰ ਸੁਚੇਤਤਾ ਦਿਤੀ ਭਾਵੇਂ ਉਸ ਨੂੰ ਹਨੂੰਮਾਨ ਜੀ ਚੁੱਕ ਕੇ ਲੈ ਗਏ ਸਨ। ਉਹ ਟਾਲ ਮਟੋਲ ਭੀ ਕਰ ਸਕਦਾ ਸੀ। ਸੋ ਚੰਗਾ ਆਚਰਣ ਸੀ। ਸੀਤਾ ਜੀ ਨੌਂ ਮਹੀਨੇ ਉਸ ਪਾਸ ਰਹੇ। ਉਹ ਕੇਵਲ ਹਾਊਸ ਅਰੈਸਟ ਸੀ। ਉਸ ਬਾਗ ਦੇ ਵਿਚ ਬੰਦ ਸੀ। ਕੋਈ ਨਜਾਇਜ਼ ਹਰਕਤ ਤਾਂ ਕੀਤੀ ਨਹੀਂ ਉਸ ਨੇ। ਸੋ ਅਸੀਂ ਇਕ ਪੱਖ ਉਸ ਦਾ ਲੈ ਕੇ, ਵਿਰੋਧ ਦੇ ਨਾਲ ਉਸ ਨੂੰ ਬੜਾ ਮਾੜਾ ਰਾਖਸ਼ਸ਼ ਕਹਿੰਦੇ ਹਾਂ। ਉਹ ਜਾਤ ਦਾ ਬ੍ਰਾਹਮਣ ਸੀ ਤੇ ਦਸ ਵਿਦਿਆ ਦਾ ਜਾਣੂ ਸੀ; ਉਸ ਦੇ ਦਸ ਸਿਰ ਕਹਿੰਦੇ ਸੀ, ਬਹੁਤ ਵਿਦਵਾਨ ਪੁਰਸ਼ ਸੀ। ਜਦੋਂ ਰਾਵਣ ਮਾਰਿਆ ਗਿਆ ਤਾਂ ਸ੍ਰੀ ਰਾਮ ਚੰਦਰ ਜੀ ਨੇ ਲੱਛਮਣ ਨੂੰ ਭੇਜਿਆ ਕਿ ਜਾਹ, ਉਸ ਤੋਂ ਉਪਦੇਸ਼ ਲੈ ਕੇ ਆ। ਸੋ ਉਸ ਦੇ ਕੋਲ ਅੰਮ੍ਰਿਤ ਸੀ। ਕੋਈ ਗੁਰੂ ਹੋਣਾ ਹੈ ਉਸ ਦਾ ਜਿਸ ਦੇ ਕੋਲੋਂ ਉਸ ਨੂੰ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ ਹੋਣੀ ਹੈ। ਉਹ ਮਰਦਾ ਨਹੀਂ ਸੀ। ਭਭੀਖਨ, ਰਾਵਣ ਦੇ ਛੋਟੇ ਭਰਾ ਦੇ ਇਸ ਗੱਲ ਦਾ ਭੇਤ ਦੇਣ ਤੇ ਕਿ ਉਸ ਦੇ ਹਿਰਦੇ ਵਿਚ ਅੰਮ੍ਰਿਤ ਕੁੰਡ ਹੈ, ਸ੍ਰੀ ਰਾਮ ਚੰਦਰ ਜੀ ਨੇ ਉਸ ਥਾਂ ਬਾਣ ਮਾਰ ਕੇ ਅੰਮ੍ਰਿਤ ਦਾ ਚਸ਼ਮਾ ਸੁਕਾਇਆ ਤਾਂ ਉਹ ਮਰਿਆ। ਇਹ ਮਿਥਿਹਾਸ ਹੁੰਦੈ। ਗੱਲ ਹੋਰ ਹੁੰਦੀ ਹੈ, ਸਮਝਣ ਵਾਸਤੇ ਹੋਰ ਹੁੰਦੀ ਹੈ।

ਇਹ ਅੰਮ੍ਰਿਤ ਗੁਰੂ ਦੇ ਕੋਲ ਹੁੰਦਾ ਹੈ, ਗੁਰੂ ਦਿੰਦਾ ਹੈ। ਜਿਸ ਨੂੰ ਦੇ ਦੇਵੇ, ਉਸਦੇ ਅੰਦਰ ਪ੍ਰਗਟ ਹੋ ਜਾਂਦਾ ਹੈ। ਜਿਸ ਦੇ ਅੰਦਰ ਅੰਮ੍ਰਿਤ ਪੈਦਾ ਹੋ ਗਿਆ, ਉਸ ਦੀਆਂ ਸਾਰੀਆਂ ਹੀ ਸਰੀਰ ਦੀਆਂ ਬਿਮਾਰੀਆਂ ਦਾ ਨਾਸ਼ ਹੋ ਜਾਂਦਾ ਹੈ ਅਤੇ ਉਹ ਨਾਮ ਰੂਪੀ ਅੰਮ੍ਰਿਤ ਪੀ ਕੇ ਸਦੀਵੀ, ਅਮਰ ਹੋ ਜਾਂਦਾ ਹੈ, ਕਾਲ ਦੀ ਹੱਦ ਪਾਰ ਕਰਕੇ ਨਾਮ ਅੰਮ੍ਰਿਤ ਦੀ ਮਦਦ ਨਾਲ ਅੰਮ੍ਰਿਤ, ਮ੍ਰਿਤੂ-ਰਹਿਤ ਪੱਦ ਪ੍ਰਾਪਤ ਕਰ ਲੈਂਦਾ ਹੈ।

***ਸਰਬ ਰੋਗ ਕਾ ਅਉਖਦੁ ਨਾਮੁ॥***

***ਪੰਨਾ - 274***

ਉਹ ***'ਸਤਿਗੁਰ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ॥'*** ਇਹ ਪੰਜ ਰੋਗ - ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਲੱਗੇ ਹੋਏ ਨੇ, ਇਨ੍ਹਾਂ ਨੂੰ ਅਸਾਧ ਰੋਗ ਕਹਿੰਦੇ ਨੇ ਕਿ ਇਹ ਕਿਵੇਂ ਵੀ ਹਟ ਨਹੀਂ ਸਕਦੇ। ਸਤਿਗੁਰੂ ਸਾਰਿਆਂ ਸੁਖਾਂ ਦਾ ਖਜ਼ਾਨਾ ਹੈ। ***'ਸੁਖ ਸਾਗਰ ਗੁਰੁਦੇਉ ਹੈ ਸੁਖ ਦੇ ਮੇਲਿ***

***ਲਏ ਦੁਖਿਆਰੇ।'*** ਸੁਖ ਦਿੰਦਾ ਹੈ ਪਹਿਲਾਂ, ਫੇਰ ਪ੍ਰਮੇਸ਼ਰ ਨਾਲ ਮੇਲ ਦਿੰਦਾ ਹੈ।

ਉਸ ਦਾ ਕਿਸੇ ਨਾਲ ਵੈਰ ਨਹੀਂ - ***'ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।'*** ਬੇਮੁਖਾਂ ਨੂੰ ਵੀ ਤਾਰ ਦਿੰਦਾ ਹੈ। ਜਿਹੜੇ ਵੈਰ ਕਰਦੇ ਨੇ, ਉਨ੍ਹਾਂ ਨੂੰ ਵੀ ਤਾਰਦਾ ਹੈ।

ਸੰਸਾਰ ਵਿਚ ਨਿੰਦਕ ਨੂੰ ਸੁਅਸਥ ਕਰਨ ਦੀ ਕੋਈ ਅਉਖਧੀ ਨਹੀਂ, ਉਹ ਪਚ ਪਚ ਮਰਦਾ ਹੈ, ਮਰਨ ਪਿਛੋਂ ਨਖਿੱਧ ਜੂਨੀਆਂ ਦੇ ਚੱਕਰ ਕੱਟਦਾ ਹੈ। ਸਾਵਣ ਦੇ ਮਹੀਨੇ ਵਿਚ ਦੂਜੇ ਕੁੱਤੇ ਦੇ ਕੱਟਣ ਨਾਲ ਕੁੱਤਿਆਂ ਦੇ ਸਿਰ ਵਿਚ ਕੀੜੇ ਪੈ ਜਾਂਦੇ ਹਨ, ਉਹ ਜੂਨੀ ਭੀ ਉਸ ਨੂੰ ਮਿਲਦੀ ਹੈ। ਸਿਰਫ ਸਤਿਗੁਰੂ ਵੈਦ ਪਾਸ ਅਮੁੱਲ ਦਵਾਈ ਨਾਮ ਦੀ ਹੁੰਦੀ ਹੈ, ਉਹ ਇਹ ਦਾਰੂ ਦੇ ਕੇ ਨਿੰਦਕ ਦੇ ਅਸਾਧ ਰੋਗ ਨੂੰ ਕੱਟ ਦਿੰਦਾ ਹੈ। ਸਤਿਗੁਰੂ ਅੰਦਰ ਕੋਈ ਵੈਰ ਹੁੰਦਾ ਹੀ ਨਹੀਂ। ਨਿਰਮਲ ਆਰਸੀ ਵਿਚ ਜੇ ਕੋਈ ਵੈਰ ਭਾਵ, ਤਰਕਸ਼ੀਲ ਹੋ ਕੇ ਤਕਦਾ ਹੈ, ਉਸ ਨੂੰ ਆਪਣਾ ਹੀ ਵਿਗੜਿਆ ਚਿਹਰਾ ਦਿਸਣ ਕਰਕੇ ਉਸ ਦੇ ਅੰਦਰ ਵੈਰ ਭਾਵ ਹੈ, ਸਤਿਗੁਰੂ ਵਿਚ ਐਸੀ ਭਾਵਨਾ ਨਹੀਂ ਹੁੰਦੀ, ਉਹ ਪੂਰਨ ਰੂਪ ਵਿਚ ਨਿਰਵੈਰੁ ਹੈ ਕਿਉਂਕਿ ਸਤਿਗੁਰੂ ਦੀ ਦ੍ਰਿਸ਼ਟੀ ਵਿਚ ਦੂਜਾ ਹੁੰਦਾ ਹੀ ਨਹੀਂ, ਇਕੋ ਵਾਹਿਗੁਰੂ ਦੀ ਜੋਤਿ ਹਰ ਘਟ ਵਿਚ ਹੁੰਦੀ ਹੈ।

ਕਥਾ ਹੈ ਕਿ ਜਦੋਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਤੱਤੀ ਤਵੀ ਉਪਰ ਬਿਠਾਇਆ ਗਿਆ ਅਤੇ ਪਾਣੀ ਦੀ ਭਰੀ ਹੋਈ ਦੇਗ ਵਿਚ ਪਾਣੀ ਉਬਾਲ ਕੇ ਵਿਚ ਬਿਠਾਇਆ ਤਾਂ ਇਸਲਾਮ ਦੇ ਪ੍ਰਸਿੱਧ ਕਰਨੀ ਕਮਾਈ ਵਾਲੇ, ਸਮਦ੍ਰਿਸ਼ਟਕ ਪੀਰ ਮੀਆਂ ਮੀਰ ਜੀ ਲਾਹੌਰ ਵਾਲਿਆਂ ਨੂੰ ਪਤਾ ਲੱਗਿਆ ਕਿ ਮੁਗਲ ਬਾਦਸ਼ਾਹ ਜਹਾਂਗੀਰ ਦੀ ਸੰਮਤੀ ਨਾਲ ਉਸ ਦਾ ਇਕ ਵਜ਼ੀਰ ਚੰਦੂ, ਗੁਰੂ ਮਹਾਰਾਜ ਜੀ ਨੂੰ ਤਸੀਹੇ ਦੇਣ ਦਾ ਉਪਰਾਲਾ ਕਰ ਰਿਹਾ ਹੈ ਤਾਂ ਉਹ ਗੁਰੂ ਮਹਾਰਾਜ ਜੀ ਨੂੰ ਮਿਲਣ ਆਏ। ਸਿਪਾਹੀਆਂ ਨੂੰ ਪਰ੍ਹੇ ਹਟਾ ਕੇ ਉਹ ਚੰਦੂ ਦੀ ਹਵੇਲੀ ਦੇ ਅੰਦਰ ਆ ਗਏ। ਹੈਰਾਨ ਭੀ ਹੋ ਗਏ ਕਿ ਗੁਰੂ ਸਾਹਿਬ ਜੀ ਜੋ ਪ੍ਰਮੇਸ਼ਰ ਰੂਪ ਹਨ ਅਤੇ ਜਿਨ੍ਹਾਂ ਦੀ ਨਿਗ੍ਹਾ ਵਿਚ ਕੋਈ ਬੁਰਾ ਹੈ ਹੀ ਨਹੀਂ, ਸਭ ਭਲੇ ਹੀ ਹਨ, ਉਨ੍ਹਾਂ ਨੂੰ ਐਨੇ ਕਰੜੇ ਤਸੀਹੇ ਦਿਤੇ ਜਾ ਰਹੇ ਹਨ। ਉਸ ਪੀਰ ਮੀਆਂ ਮੀਰ ਜੀ ਨੇ ਕਿਹਾ ਕਿ ਹੇ ਗੁਰੂ ਅਰਜਨ ਦੇਵ ਜੀ! ਤੁਸੀਂ ਕਰਨ ਕਾਰਨ ਸਰਬ ਕਲਾ ਸਮਰੱਥ ਸਤਿਗੁਰੂ ਹੋਂ, ਤੁਹਾਡੇ ਨਾਲ ਐਡਾ ਬੁਰਾ ਸਲੂਕ ਕੀਤਾ ਜਾ ਰਿਹਾ ਹੈ ਕਿ ਅੱਗ ਦਾ ਰੂਪ ਹੋਈ ਲਾਲ ਭਖਦੀ ਲੋਹ ਉਪਰ ਆਪ ਨੂੰ ਬੈਠਾ ਕੇ ਅੱਗ ਵਰਗਾ ਤੱਤਾ ਰੇਤ ਆਪ ਦੇ ਸੀਸ ਵਿਚ ਪਾਇਆ ਜਾ ਰਿਹਾ ਹੈ, ਆਪ ਸਰਾਪ ਕਿਉਂ ਨਹੀਂ ਦਿੰਦੇ? ਜੇ ਤੁਸੀਂ ਨਹੀਂ ਦੇਣਾ ਤਾਂ ਮੈਂ ਲਾਹੌਰ ਸ਼ਹਿਰ ਨੂੰ ਗਰਕ ਕਰ ਦਿੰਦਾ ਹਾਂ, ਬਾਦਸ਼ਾਹ ਨੂੰ ਸੁਆਹ ਵਿਚ ਮਿਲਾ ਦਿੰਦਾ ਹਾਂ। ਤੁਸੀਂ ਰੂਹਾਨੀ ਸ਼ਕਤੀ ਵਰਤ ਕੇ ਅੱਗ ਬੁਝਾ ਕਿਉਂ ਨਹੀਂ ਦਿੰਦੇ, ਅੱਗ ਰੂਪ ਹੋਈ ਭਖਦੀ ਲੋਹ (ਤਵੀ) ਨੂੰ ਠੰਢੀ ਕਿਉਂ ਨਹੀਂ ਕਰ ਦਿੰਦੇ? ਗੁਰੂ ਮਹਾਰਾਜ ਜੀ ਨੇ ਕਿਹਾ, "ਕਿਉਂ ਮੀਆਂ ਮੀਰ ਜੀ! ਇਥੇ ਕੋਈ ਵਾਹਿਗੁਰੂ ਜੀ ਬਿਨਾਂ ਹੋਰ ਦਿਸਦਾ ਹੈ? ਉਹ ਆਪ ਹੀ ਜਲਾਦ ਰੂਪ ਵਿਚ ਖੜ੍ਹਾ ਤਸੀਹੇ ਦੇ ਰਿਹਾ ਹੈ, ਆਪ ਹੀ ਅੱਗ ਹੈ, ਆਪ ਹੀ ਉਬਲਦਾ ਪਾਣੀ ਹੈ, ਤਸੀਹੇ ਝੱਲਣ ਵਾਲਾ ਭੀ ਆਪ ਹੀ ਹੈ। ਇਹ ਸਰੀਰ ਤਾਂ ਇਸ ਅਗੰਮੀ ਲੀਲ੍ਹਾ ਵਿਚ ਇਕ ਪ੍ਰਤੀਕ ਹੀ ਹੈ। ਜਦੋਂ ਉਸ ਦਾ ਹੀ ਭਾਣਾ ਵਰਤ ਰਿਹਾ ਹੈ ਤਾਂ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ ਕਿਉਂਕਿ ਦੁਖ ਭੀ ਉਸ ਵਲੋਂ ਦਿਤੀ ਪਿਆਰੀ ਦਾਤ ਹੀ ਤਾਂ ਹੈ। ਤੁਸੀਂ ਸ਼ਾਂਤ ਰਹੋ, ਵੇਖੋ ਹਰ ਥਾਂ, ਹਰ ਪਾਸੇ, ਹਰ ਰੂਪ, ਹਰ ਰੰਗ ਵਿਚ ਉਹ ਆਪ ਹੀ ਤਾਂ ਵਰਤ ਰਿਹਾ ਹੈ, ਉਸ ਦੇ ਇਸ ਵਿਚ ਦਰਸ਼ਨ ਕਰੋ। ਪਉਣੀ, ਪਾਣੀ, ਬੈਸੰਤਰ ਵਿਚ ਆਪ ਹੀ ਤਾਂ ਵਰਤ ਰਿਹਾ ਹੈ।"

ਗੁਰੂ ਦਸ਼ਮੇਸ਼ ਪਿਤਾ ਜੀ ਦਾ ਜਿਸ ਨੂੰ ਭੀ ਬਾਣ ਲਗਦਾ ਸੀ, ਉਹ ਬਾਣ ਲਗਦੇ ਸਾਰ ਉਸ ਦੇ ਸਾਰੇ ਹੀ ਪਾਪ ਖਤਮ ਕਰ ਦਿੰਦਾ ਸੀ। ਸੋ ਗੁਰੂ ਦਸ਼ਮੇਸ਼ ਪਿਤਾ ਜੀ ਦੇ ਮਹਾਂ-ਪਵਿੱਤਰ ਹੱਥਾਂ 'ਚੋਂ, ਪਹਿਲਾਂ ਤਾਂ ਦ੍ਰਿਸ਼ਟੀ ਪਈ ਉਸ ਤੇ, ਫੇਰ ਬਾਣ ਮਾਰਿਆ, ਫੇਰ ਉਸ ਦਾ ਉਧਾਰ ਨਹੀਂ ਹੋਏਗਾ ਸਾਧਸੰਗਤਿ ਜੀ? ਜੇ ਸ਼ੇਰ ਮਾਰਿਆ ਹੈ ਗੁਰੂ ਦਸ਼ਮੇਸ਼ ਪਿਤਾ ਜੀ ਨੇ - ਪਾਉਂਟਾ ਸਾਹਿਬ ਦੇ ਉਪਰਲੇ ਪਾਸੇ, ਤਾਂ ਉਸ ਸ਼ੇਰ ਦਾ ਉਧਾਰ ਕਰ ਦਿਤਾ; ਤਿੱਤਰ ਮਾਰਿਆ ਤਾਂ ਤਿੱਤਰ ਦਾ ਉਧਾਰ ਕਰ ਦਿਤਾ। ਸੋ ਬੇਮੁਖਾਂ ਨੂੰ, ਨਿੰਦਕਾਂ

ਨੂੰ, ਦੋਖੀਆਂ ਨੂੰ ਗੁਰੂ ਜਿਸ ਤਰੀਕੇ ਨਾਲ ਵੀ ਚਾਹੇ, ਤਾਰ ਦਿੰਦਾ ਹੈ। ਜਨਮ ਮਰਨ ਦਾ ਡਰ, ਜਮਾਂ ਦਾ ਡਰ ਸਾਰਿਆਂ ਦੇ ਸਿਰ ਤੇ ਪਾਇਆ ਹੋਇਆ ਹੈ। ਜੰਮ ਪੈਣੈ, ਮਰ ਜਾਣੈ, ਫੇਰ ਜੰਮਣੈ, ਫੇਰ ਮਰਨੈ, ਪਰ ਉਹ ਇਸ ਡਰ ਨੂੰ ਲਾਹ ਦਿੰਦਾ ਹੈ। ਫੇਰ ਉਹ ਪੂਰਨ ਗਿਆਨਵਾਨ ਹੈ, ਅਣਜਾਣ ਨਹੀਂ ਹੈ। ਵੱਡੇ-ਵੱਡੇ ਕੌਡੇ ਰਾਖਸ਼ ਵਰਗਿਆਂ ਦਾ ਨਿਸਤਾਰਾ ਕਰ ਦਿਤਾ, ਜਿਹੜੇ ਬੰਦਿਆਂ ਨੂੰ ਖਾ ਜਾਂਦੇ ਸੀ। ਸੱਜਣ ਠੱਗ ਵਰਗੇ, ਐਹੋ ਜਿਹੇ ਅਣਜਾਣ ਬੰਦਿਆਂ ਨੂੰ ਤਾਰ ਦਿਤਾ। ਗਿਆਨ ਦੀਆਂ ਅੱਖਾਂ ਸਾਡੇ ਕੋਲ ਨਹੀਂ, ਬੈਰਾਗ ਦੇ ਸਾਡੇ ਕੋਲ ਹੱਥ ਨਹੀਂ ਹਨ, ਭੈ ਦੇ ਸਾਡੇ ਕੋਲ ਚਰਨ ਨਹੀਂ ਹਨ ਤੇ ਸਾਨੂੰ ਪਿੰਗਲਿਆਂ ਨੂੰ ਮਾਇਆ ਦੇ ਨਾ ਲੰਘੇ ਜਾਣ ਵਾਲੇ ਪਰਬਤਾਂ ਤੋਂ ਪਾਰ ਕਰ ਦਿਤਾ -

***ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥***
***ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ।।***
***ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥ ਪੰਨਾ - 809***

ਜਦੋਂ ਮੇਲ ਹੋ ਗਿਆ, ਅੰਨ੍ਹੇ, ਬੋਲੇ, ਗੂੰਗੇ, ਪਿੰਗਲੇ ਤਰਨ ਲਗ ਜਾਂਦੇ ਨੇ। ਜਿਸਦਾ ਕੋਈ ਦੁਨੀਆਂ ਤੇ ਮਾਣ ਨਹੀਂ ਹੈ, ਉਸ ਦਾ ਮਾਣ ਸਤਿਗੁਰੂ ਹੋਇਆ ਕਰਦਾ ਹੈ। ਬਲਿਹਾਰ ਜਾਂਦੇ ਹਾਂ ਐਸੇ ਸਤਿਗੁਰੂ ਤੋਂ। ਗੁਰੂ ਦਾ ਕੰਮ ਹੁੰਦਾ ਹੈ, ਵਿਸ਼ਿਆਂ ਤੋਂ ਤੋੜਨਾ ਤੇ ਪ੍ਰਮੇਸ਼ਰ ਦੇ ਨਾਲ ਜੋੜਨਾ।

***ਧਾਰਨਾ - ਸਾਈਂ ਨਾਲ ਜੋੜਦੈ,***
***ਵਿਸ਼ਿਆਂ ਤੋਂ ਤੋੜ ਕੇ ਸਤਿਗੁਰ - 2, 2.***
***ਵਿਸ਼ਿਆਂ ਤੋਂ ਤੋੜ ਕੇ ਸਤਿਗੁਰ - 2, 2.***
***ਸਾਂਈ ਨਾਲ ਜੋੜਦੈ,...........-2***

ਸਤਿਗੁਰੂ ਪੂਰਾ ਹੈ।

ਪੰਜ ਵਿਸ਼ੇ ਨੇ - 'ਸ਼ਬਦ, ਸਪਰਸ਼, ਰੂਪ, ਰਸ, ਗੰਧ। ਜਦ ਸੰਸਾਰ ਦੀ ਰਚਨਾ ਕਰੀ ਹੈ, ਜਦ ਸੂਖਸ਼ਮ ਮਾਇਆ ਪੈਦਾ ਕੀਤੀ ਹੈ - ਤ੍ਰਿਗੁਣ ਮਾਇਆ; ਕਹਿੰਦੇ ਨੇ ਸਭ ਤੋਂ ਪਹਿਲਾਂ ਇਹ ਪੰਜ ਸੂਖਸ਼ਮ ਤੱਤ ਬਣੇ ਨੇ - ਸ਼ਬਦ, ਸਪਰਸ਼, ਰੂਪ, ਰਸ, ਗੰਧ। ਸ਼ਬਦ ਤੋਂ ਆਕਾਸ਼ ਬਣਿਆ, ਸਪਰਸ਼ ਤੋਂ ਹਵਾ ਬਣੀ, ਰੂਪ ਤੋਂ ਪ੍ਰਕਾਸ਼ ਬਣਿਆ, ਰਸ ਤੋਂ ਪਾਣੀ ਬਣਿਆ, ਗੰਧ ਤੋਂ ਮਿੱਟੀ ਬਣੀ, ਇਹ ਹਰੇਕ ਬੰਦੇ ਦੀ ਦੇਹ ਵਿਚ ਹਨ, ਇਹ ਹੁਣ ਟੁੱਟ ਨਹੀਂ ਸਕਦੇ। ਜੇ ਕੋਈ ਤੋੜਨ ਵਾਲਾ ਹੈ ਤਾਂ ਉਹ ਕੇਵਲ ਸਤਿਗੁਰੂ ਹੈ - ਸਾਧਸੰਗਤ ਜੀ।

***ਸਿਧ ਨਾਥ ਅਵਤਾਰ ਸਭ, ਗੋਸਟਿ ਕਰਿ ਕਰਿ ਕੰਨ ਫੜਾਇਆ॥***
***ਭਾਈ ਗੁਰਦਾਸ ਜੀ, ਵਾਰ 26/21***

ਸਿੱਧਾਂ ਨਾਲ, ਨਾਥਾਂ ਨਾਲ, ਅਵਤਾਰਾਂ ਨਾਲ ਗੁਰੂ ਨੇ ਗੋਸ਼ਟ ਕੀਤੀ ਤੇ ਕੰਨ ਫੜਾਏ ਉਨ੍ਹਾਂ ਦੇ। ਕੰਨ ਫੜਾਉਣ ਦਾ ਮਤਲਬ ਹੈ ਕਿ ਉਨ੍ਹਾਂ ਦਾ ਮਸਤਕ ਨਿਵਾਇਆ ਕਿ ਹੇ ਨਾਨਕ! ਜੋ ਇਹ ਬਾਤ ਤੂੰ ਦੱਸੀ ਹੈ ਅਸੀਂ ਇਸ ਤੋਂ ਬੜਾ ਪਿਛੇ ਸੀ। ਧੰਨਵਾਦ ਹੈ, ਬਲਿਹਾਰ ਜਾਂਦੇ ਹਾਂ ਆਪ ਦੇ, ਸਾਨੂੰ ਵੀ ਆਪ ਨੇ ਹੋਰ ਚਾਨਣਾ ਪਾ ਦਿਤਾ। ਕਿਹੜੀ ਗੱਲ ਦੱਸੀ ਹੈ, ਸਾਧਸੰਗਤ ਜੀ! ਇਹ ਵੀ ਗੱਲ ਆਪਾਂ ਕਰ ਲਈਏ, ਕਿਉਂਕਿ ਗੱਲ ਦਾ ਵੀ ਪਤਾ ਹੋਣਾ ਚਾਹੀਦਾ ਹੈ ਤਾਂ ਜੋ ਕਲ੍ਹ ਨੂੰ ਤੁਸੀਂ ਕਿਸੇ ਨਾਲ ਗੱਲ ਕਰ ਸਕੋ। ਜਿੰਨੇ ਸਾਰੇ ਪਹਿਲੇ ਗੁਰੂ ਸਨ ਉਹ ਸਵੈ-ਸਰੂਪ ਵਿਚ ਜਾ ਕੇ ਖੜ੍ਹ ਜਾਂਦੇ ਸਨ। ਪੰਜ ਸਮਾਧੀਆਂ ਹੋਇਆ ਕਰਦੀਆਂ ਨੇ - ਚਾਰ ਭੇਦ ਸੰਪਰਗਿਆਤ ਸਮਾਧੀ ਦੇ ਹਨ ਜਿਨ੍ਹਾਂ ਦੇ ਕਰਮਵਾਰ ਨਾਮ ਹਨ (1) ਵਿਤਕ ਅਨੁਗਤਿ (2) ਵੀਚਾਰ ਅਨੁਗਤਿ (3) ਅਨੰਦ ਅਨੁਗਤਿ (4) ਅਸਮ ਅਨੁਗਤਿ। ਅਸੰਪਰਗਿਆਤ ਵਿਚ ਆਪਣੇ ਸਰੂਪ ਦਾ ਗਿਆਨ ਹੁੰਦਾ ਹੈ ਫੇਰ ਪ੍ਰਮੇਸ਼ਰ ਦਾ ਗਿਆਨ ਸਾਖਸ਼ਾਤਕਾਰ ਹੁੰਦਾ ਹੈ। ਸੰਪਰਗਿਆਤ, ਦੋ ਅਸੰਪਰਗਿਆਤ ਤੇ ਪੰਜਵੀਂ ਜਿਸਨੂੰ ਰਾਜਮੇਘ ਸਮਾਧੀ ਕਹਿੰਦੇ ਨੇ - ਦੂਜੇ ਪਾਸੇ ਸਾਵਿਕਲਪ ਤੇ ਨਿਰਵਿਕਲਪ। ਨਿਰ-ਵਿਕਲਪ ਸਮਾਧੀ ਵਿਚ ਜਾ ਕੇ ਜੀਵ ਆਪਣੇ ਸਰੂਪ ਵਿਚ ਲੀਨ ਹੋ ਜਾਂਦਾ ਹੈ। ਉਸ

ਤੋਂ ਅੱਗੇ ਨਹੀਂ ਪਹੁੰਚ ਸਕਦਾ ਯਾਨਿ ਇਕ ਤਰ੍ਹਾਂ ਦੇ ਨਾਲ ਆਪਣੀ ਹਰਕਤ ਖਤਮ ਕਰ ਦਿਤੀ। ਉਸੇ ਨੂੰ ਮੁਕਤੀ ਕਹਿੰਦੇ ਨੇ, ਉਸੇ ਨੂੰ ਨਿਰਬਾਣ ਪਦ ਕਹਿੰਦੇ ਨੇ। ਸੁਤੰਤਰ ਤਾਂ ਹੋ ਜਾਂਦਾ ਹੈ ਆਦਮੀ ਪਰ ਇਕ ਮੰਜ਼ਿਲ ਉਸ ਤੋਂ ਅੱਗੇ ਰਹਿ ਜਾਂਦੀ ਹੈ, ਉਹ ਵਾਹਿਗੁਰੂ ਦੀ ਮੰਜ਼ਲ ਹੈ। ਜੀਵ ਤੱਤ ਦੇ ਵਿਚ ਆ ਕੇ ਜੀਵ ਭਾਵ ਤੋਂ ਆਤਮ ਤੱਤ ਉਸ ਨੂੰ ਪ੍ਰਾਪਤ ਹੋ ਗਿਆ, ਆਪਣੇ ਮੂਲ ਵਿਚ ਚਲਿਆ ਗਿਆ –

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ।।*** ***ਪੰਨਾ – 441***

ਵੱਡੀ ਪ੍ਰਾਪਤੀ ਹੈ – ਆਤਮ ਤੱਤ ਦੇ ਵਿਚ ਲੀਨ ਹੋ ਕੇ ਪ੍ਰਮਾਤਮ ਹੋ ਜਾਣ ਦੀ, ਜਿਸਨੂੰ ਫਿਨਾਹਿ ਅੱਲਾਹ ਕਹਿੰਦੇ ਹਨ। ਮਹਾਰਾਜ ਹੋਰ ਅੱਗੇ ਕਹਿੰਦੇ ਹਨ, ਫੇਰ –

***ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ।।***
***ਪੰਨਾ – 661***

ਇਕ ਕਦਮ ਹੋਰ ਚਲੋ, ਪਿਆਰਿਓ! ਇਕ ਕਦਮ ਪਿਛੇ ਰਹਿ ਗਏ ਤੁਸੀਂ। ਇਸ ਤੋਂ ਅੱਗੇ ਸਰਬ ਕਲਾ ਸਮਰੱਥ ਪ੍ਰਮੇਸ਼ਰ ਹੈ। ਉਸ ਦੇ ਕੋਲ ਨਦਰ ਦਾ ਕ੍ਰਿਸ਼ਮਾ ਹੈ। ਉਸ ਦੀ ਨਦਰ ਮੰਗੋ ਸਮਾਧੀ ਵਿਚ ਬੈਠ ਕੇ, ਇਥੇ ਹੀ ਰੁਕੋ ਨਾ। ਸਹਿਜ ਸਮਾਧ ਦੇ ਵਿਚ ਚੱਲੋ, ਅਨਹਤ ਸੁੰਨ ਵਿਚ ਚਲੋ –

***ਅਨਹਤ ਸੁੰਨੁ ਰਤੇ ਸੇ ਕੈਸੇ॥ ਜਿਸ ਤੇ ਉਪਜੇ ਤਿਸ ਹੀ ਜੈਸੇ।।***
***ਪੰਨਾ – 943***

ਸੋ ਸਾਰਿਆਂ ਨੇ ਨਮਸਕਾਰ ਕੀਤੀ ਕਿ ਹੇ ਨਾਨਕ! ਇਹ ਗੱਲ ਸਾਡੇ ਤੋਂ ਖੁੰਝ ਗਈ ਸੀ। ਅਸੀਂ ਤਾਂ ਨਿਰ-ਵਿਕਲਪ ਸਮਾਧੀ ਵਿਚ ਆ ਕੇ ਰੁਕ ਗਏ ਸੀ, ਅਸੰਪਰਗਿਆਤ ਸਮਾਧੀ ਵਿਚ ਆ ਕੇ ਰੁਕ ਗਏ ਸੀ। ਤੂੰ ਸਹਿਜ ਸਮਾਧ ਦੀ ਗੱਲ ਸਾਨੂੰ ਦੱਸੀ ਹੈ ਤੇ ਨਾਲ ਹੀ ਇਹ ਦੱਸਿਆ ਹੈ ਕਿ ਇਹਦੇ ਵਿਚ ਖੁਸ਼ਕੀ ਨਹੀਂ ਹੈ, ਰਸ ਹੈ, ਬੇਅੰਤ ਅਨੰਦ ਹੈ ਜਿਹੜਾ ਦੱਸਿਆ ਨਹੀਂ ਜਾ ਸਕਦਾ। ਐਸਾ ਮਹਾਰਾਜ ਫੁਰਮਾਨ ਕਰਦੇ ਨੇ –

***ਧਾਰਨਾ – ਸਹਿਜ ਸਮਾਧ ਲਗੀ ਲਿਵ ਅੰਤਰ,***
***ਸੋ ਰਸ ਸੋਈ ਜਾਣੈ – 2, 2***
***ਸੋ ਰਸ ਸੋਈ ਜਾਣੈ – 4, 2***
***ਸਹਿਜ ਸਮਾਧ ਲਗੀ ਲਿਵ ਅੰਤਰ,.........2***

ਗੁਰੂ ਮਹਾਰਾਜ ਤੋਂ ਪਹਿਲਾਂ ਸਾਰੇ ਆਪਣੇ ਆਤਮ ਸਰੂਪ ਵਿਚ ਰੁਕ ਜਾਂਦੇ ਸੀ, ਸਵੈ ਸਰੂਪ ਵਿਚ ਜਾ ਕੇ ਰੁਕ ਜਾਂਦੇ ਸੀ। ਗੁਰੂ ਮਹਾਰਾਜ ਕਹਿੰਦੇ ਹਨ ਕਿ ਇਸ ਤੋਂ ਅੱਗੇ ਇਕ ਮੰਜ਼ਲ ਹੋਰ ਹੈ ਭਾਈ, ਓਥੇ ਮਿਹਰ ਦਾ, ਨਦਰਿ ਦਾ ਕ੍ਰਿਸ਼ਮਾ ਵਰਤਣਾ ਹੈ, ਫੇਰ ਪ੍ਰਮੇਸ਼ਰ ਦੇ ਵਿਚ ਜਾ ਕੇ ਮਿਲਣਾ ਹੈ –

***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥*** ***ਪੰਨਾ – 278***

ਜਦੋਂ ਜੀਵਪਣਾ ਉਥੇ ਮਿਟ ਜਾਂਦਾ ਹੈ, ਫੇਰ 'ਮੈਂ' **(ego)** ਤਾਂ ਰਹਿੰਦੀ ਹੀ ਨਹੀਂ, ਹਉਮੈ ਰਹਿੰਦੀ ਹੀ ਨਹੀਂ ਪਰ ਉਹ ਆਪੇ ਪ੍ਰਮੇਸ਼ਰ ਬਣ ਜਾਂਦਾ ਹੈ, ਫਰਕ ਨਹੀਂ ਰਹਿੰਦਾ –

***ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*** ***ਪੰਨਾ – 969***

ਇਕੋ ਹੀ ਬਣ ਗਏ, ਹੁਣ ਪਤਾ ਨਹੀਂ ਲਗਦਾ ਕਿ ਕਬੀਰ ਰਾਮ ਹੈ ਜਾਂ ਰਾਮ ਕਬੀਰ ਹੈ। ਇਹ ਗੱਲ ਸਮਝਣ ਵਾਲੀ ਹੈ। ਇਸ ਗੱਲ ਦਾ ਬੰਦਗੀ ਕਰਨ ਵਾਲਿਆਂ ਨੂੰ, ਕਿਸੇ ਕਿਸੇ ਨੂੰ ਪਤਾ ਲਗਦਾ ਹੈ, ਸਾਰੇ ਨਹੀਂ ਜਾਣਦੇ।

ਕਹਿਣ ਲੱਗੇ, ਪਾਤਸ਼ਾਹ! ਇਹ ਗੱਲ ਸਾਨੂੰ ਅੱਜ ਤੁਸੀਂ ਨਵੀਂ ਦੱਸੀ ਹੈ, ਅਸੀਂ ਇਸ ਤੋਂ ਖੁੰਝੇ ਹੋਏ ਸੀ,

ਅਸੀਂ ਕੇਵਲ ਮੁਕਤ ਪਦ ਤੋਂ ਅਗਾਹਾਂ ਨਹੀਂ ਸੀ ਜਾਣਾ ਚਾਹੁੰਦੇ। ਸਾਰਾ ਸੰਸਾਰ ਇਥੇ ਰੁਕਿਆ ਪਿਆ ਸੀ –

*ਸਿਧ ਨਾਥ ਅਵਤਾਰ ਸਭ ਗੋਸਟਿ ਕਰਿ ਕਰਿ ਕੰਨ ਫੜਾਇਆ।*
*ਬਾਬਰ ਕੇ ਬਾਬੇ ਮਿਲੇ ਨਿਵ ਨਿਵ ਸਭ ਨਬਾਬ ਨਿਵਾਇਆ।*
*ਪਤਿਸਾਹਾ ਮਿਲਿ ਵਿਛੁੜੇ ਜੋਗ ਭੋਗ ਛਡਿ ਚਲਿਤੁ ਰਚਾਇਆ।*
*ਦੀਨ ਦੁਨੀਆ ਦਾ ਪਾਤਿਸ਼ਾਹੁ ਬੇਮੁਹਤਾਜੁ ਰਾਜੁ ਘਰਿ ਆਇਆ।*
*ਕਾਦਰ ਹੋਇ ਕੁਦਰਤਿ ਕਰੇ ਏਹ ਭਿ ਕੁਦਰਤਿ ਸਾਂਗੁ ਬਣਾਇਆ।*
*ਇਕਨਾ ਜੋੜ ਵਿਛੋੜਦਾ ਚਿਰੀ ਵਿਛੁਨੇ ਆਣ ਮਿਲਾਇਆ।*
*ਸਾਧ ਸੰਗਤ ਵਿਚਿ ਅਲਖ ਲਖਾਇਆ। ਭਾਈ ਗੁਰਦਾਸ ਜੀ, ਵਾਰ 26/21*

ਜਿਹੜਾ ਲਖਿਆ ਨਹੀਂ ਸੀ ਜਾਂਦਾ, ਸਾਧਸੰਗ ਵਿਚ ਆ ਕੇ ਉਹ ਲਖਾ ਦਿਤਾ।

ਸੋ ਇਸ ਤਰ੍ਹਾਂ ਦੇ ਬਚਨ ਭਾਈ ਮਨਸੁਖ ਜੀ ਰਾਜਾ ਸ਼ਿਵਨਾਭ ਦੇ ਨਾਲ ਕਰਦੇ ਨੇ। ਉਹ ਬੜਾ ਵਿਦਵਾਨ ਸੀ, ਐਵੇਂ ਨਹੀਂ ਸੀ ਕੋਈ ਮਾਮੂਲੀ ਬੰਦਾ। ਬਹੁਤ ਰੂਹਾਨੀਅਤ ਸੀ ਉਸ ਦੇ ਅੰਦਰ ਕਿਉਂਕਿ ਬਹੁਤ ਸਿੱਧ ਨਾਥ ਜੋਗੀ ਓਥੇ ਜਾਇਆ ਕਰਦੇ ਸਨ। ਇਸੇ ਰਾਜੇ ਦੇ ਪਿਤਾ, ਜਿਸ ਦਾ ਨਾਉਂ ਅਮਰੂ ਸੀ, ਕੋਲ ਮਛੰਦਰ ਨਾਥ ਆਇਆ ਕਰਦਾ ਸੀ ਲੇਕਿਨ ਠੀਕ ਹੈ ਦਸਵੇਂ ਦੁਆਰ 'ਚ ਸੁਆਸ ਤਾਂ ਚਾੜ੍ਹ ਲਏ ਸੀ ਪਰ ਮਨ ਨਹੀਂ ਸ਼ੁਧ ਹੋਇਆ ਸੀ, ਮਨ ਅਜੇ ਮੈਲਾ ਸੀ ਤੇ ਜਦੋਂ ਅਮਰੂ ਰਾਜਾ ਚੜ੍ਹਾਈ ਕਰ ਗਿਆ, ਉਸ ਵੇਲੇ ਇਸ (ਮਛੰਦਰਨਾਥ) ਨੇ ਉਸ ਦੀਆਂ ਪਦਮਣੀ ਰਾਣੀਆਂ ਨੂੰ ਦੇਖ ਕੇ ਭੋਗਾਂ ਦੀ ਇੱਛਾ ਕੀਤੀ। ਮਛੰਦਰ ਦਾ ਮਨ ਡੋਲ ਗਿਆ। ਇਸ ਨੇ ਆਪਣਾ ਸਰੀਰ ਤਾਂ ਇਕ ਕੰਦਰਾ ਦੇ ਵਿਚ ਬਿਠਾ ਦਿਤਾ ਤੇ ਰਾਜਾ ਅਮਰੂ ਦੇ ਮ੍ਰਿਤਕ ਸਰੀਰ ਵਿਚ ਜਾ ਕੇ ਦਾਖਲ ਹੋ ਗਿਆ, ਅਮਰੂ ਰਾਜੇ ਦਾ ਸਰੀਰ ਜਿਉਂਦਾ ਕਰ ਦਿਤਾ। ਕਿੰਨੇ ਸਾਲ ਲੰਘ ਗਏ। ਇਕ ਵਾਰੀ ਗੋਰਖਨਾਥ, ਬਾਲ ਗੁਦਾਈ ਦੇ ਨਾਲ ਚਰਚਾ ਕਰ ਰਿਹਾ ਸੀ। ਜ਼ਿਆਦਾ ਗਰਮਾ ਗਰਮੀ ਹੋ ਗਈ ਤੇ ਉਸ ਨੇ ਮਹਾਂਪੁਰਸ਼ਾਂ ਵਾਲਾ ਮਿਹਣਾ ਮਾਰ ਦਿਤਾ। ਕਹਿਣ ਲੱਗੇ, "ਗੋਰਖ! ਇਹ ਤਾਂ ਦੇਖ, ਤੇਰਾ ਗੁਰੂ ਕਿਥੇ ਹੈ?"

ਨਿਗ੍ਹਾ ਮਾਰ ਕੇ ਦੇਖਿਆ, ਕਿਤੇ ਨਜ਼ਰ ਨਹੀਂ ਆਉਂਦਾ। ਕਹਿਣ ਲੱਗਿਆ, "ਕਿਥੇ ਹੋਇਆ?" ਬਾਲ ਗੁੰਦਾਈ ਨੇ ਕਿਹਾ, "ਤੂੰ ਦਸ ਕਿਥੇ ਹੈ?" ਅਖੀਰ ਦੱਸਿਆ ਬਾਲ ਗੁਦਾਈਂ ਨੇ ਕਿ ਅਮਰੂ ਰਾਜੇ ਦੀ ਸਰੀਰ ਰੂਪੀ ਖੱਲੜੀ 'ਚ ਵੜਿਆ ਰਾਜਾ ਅਮਰੂ ਬਣ ਕੇ ਰਾਣੀਆਂ ਭੋਗਦਾ ਹੈ। ਉਸ ਵੇਲੇ ਇਹ ਲੰਕਾ ਵਿਚ ਗਿਆ, ਜਾ ਕੇ ਉਸ ਨੇ ਸੰਗਲਾਦੀਪ ਵਿਚੋਂ ਆਪਣੇ ਗੁਰੂ ਨੂੰ ਜਗਾਇਆ ਜੋ ਸੌਂ ਗਿਆ ਸੀ ਮਾਇਆ ਦੀ ਨੀਂਦ ਵਿਚ।

ਸੋ ਐਹੋ ਜਿਹੇ ਵੀ ਰਾਜਾ ਸ਼ਿਵਨਾਭ ਦੇ ਰਾਜ ਵਿਚ ਜਾਂਦੇ ਸੀ, ਹੋਰ ਬੇਅੰਤ ਸਾਧੂ ਮਹਾਂਪੁਰਸ਼ ਜਾਂਦੇ ਸੀ। ਚਰਚਾ ਸੁਣਦਾ ਸੀ, ਵਿਦਵਾਨ ਪੁਰਸ਼ ਸੀ। ਵਿਦਵਾਨ ਨੂੰ ਸਮਝਾਉਣ ਵਾਸਤੇ ਬੜੀ ਵਿਦਵਤਾ ਦੀ ਲੋੜ ਹੁੰਦੀ ਹੈ। ਆਮ ਆਦਮੀ ਨੂੰ ਸਮਝਾਉਣਾ ਮਾਮੂਲੀ ਗੱਲ ਹੈ –

*ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*

*ਪੰਨਾ – 12*

ਹੋਰ ਸਭ ਸਮਝ ਜਾਣਗੇ, ਕੋਈ ਔਖਾ ਨਹੀਂ। ਥੋੜ੍ਹੀ ਤੋਂ ਥੋੜ੍ਹੀ ਅਕਲ ਵਾਲਾ ਵੀ ਸਮਝ ਜਾਏਗਾ ਤੇ ਵੱਡੀਆਂ ਗੱਲਾਂ ਸਮਝਾਉਣ ਵਾਸਤੇ ਬੜੀਆਂ ਗੱਲਾਂ ਦੀ ਲੋੜ ਹੈ। ਸੋ ਉਸ ਵੇਲੇ ਮਨਸੁਖ ਜੀ ਨੇ ਰਾਜਾ ਸ਼ਿਵਨਾਭ ਨੂੰ ਕਿਹਾ ਕਿ ਰਾਜਨ! ਇਹ ਜਿਹੜਾ ਤੁਸੀਂ ਵਰਤਾਂ ਦੇ ਵਿਚ ਫਸੇ ਪਏ ਹੋ ਨਾ, ਇਕਾਦਸ਼ੀ ਦਾ

ਵਰਤ ਰੱਖ ਲਿਆ, ਸਾਲਗ੍ਰਾਮ ਨੂੰ ਪੂਜ ਲਓ; ਇਹ ਚੀਜ਼ਾਂ ਬਹੁਤ ਛੋਟੀਆਂ ਨੇ, ਇਨ੍ਹਾਂ ਦੇ ਨਾਲ ਮੁਕਤੀ ਨਹੀਂ ਹੁੰਦੀ। ਜਦ ਤਕ ਪੂਰਾ ਗੁਰੂ ਨਹੀਂ ਮਿਲਦਾ, ਓਨੀ ਦੇਰ ਤਕ ਮੁਕਤੀ ਨਹੀਂ ਮਿਲਦੀ। ਦੂਜਾ ਰਸਤਾ ਜਿਹੜਾ ਹੈ ਉਹ ਸੁਗਮ ਹੈ। ਦੋ ਰਸਤੇ ਨੇ; ਇਕ ਤਾਂ ਕੀੜੀ ਦਾ ਮਾਰਗ ਹੈ, ਦੂਜਾ ਪੰਛੀ ਦਾ ਮਾਰਗ ਹੈ ਜਿਸ ਨੂੰ ਬਿਹੰਗਮ ਮਾਰਗ ਕਹਿੰਦੇ ਨੇ। ਦੋ ਚਾਰ ਮੀਲ ਦੇ ਉਤੇ ਕੋਈ ਦਰਖਤ ਖੜ੍ਹਾ ਹੈ, ਕੀੜੀ ਨੂੰ ਵਾਸ਼ਨਾ ਆ ਗਈ ਕਿ ਫਲ ਪੱਕਿਆ ਹੋਇਆ ਹੈ। ਇਸ ਨੇ ਤੁਰਨੈ, ਕਿੱਡੀਆਂ ਬਿਪਤਾਂ ਨੇ ਰਸਤੇ ਵਿਚ; ਜੇ ਮੂਹਰੇ ਗਿੱਠ ਕੁ ਚੌੜਾ ਨਾਲਾ ਆ ਜਾਏ, ਉਹਦੇ ਵਿਚੋਂ ਕੀੜੀ ਨਹੀਂ ਲੰਘ ਸਕਦੀ ਤੇ ਜਿਹੜਾ ਪੰਛੀ ਹੈ ਉਸ ਨੇ ਉਡਾਰੀ ਮਾਰਨੀ ਹੈ; ਹੁਣ ਇਥੇ ਹੈ, ਦੇਖਦੇ ਦੇਖਦੇ ਫਲ ਤੇ ਚਲਿਆ ਜਾਏਗਾ। ਕਹਿਣ ਲੱਗਿਆ, ਅਸਲੀ ਰਸਤਾ ਇਹ ਹੈ। ਜਿਸ ਰਸਤੇ ਤੁਸੀਂ ਚਲਦੇ ਹੋ ਇਹ ਕੀੜੀ ਦਾ ਰਸਤਾ ਹੈ। ਇਸ ਰਸਤੇ ਤੁਰਨਾ ਬਹੁਤ ਔਖਾ ਹੈ, ਬੜੀ ਦੇਰ ਲਗਦੀ ਹੈ, ਜਨਮ ਬੀਤ ਜਾਂਦੇ ਨੇ ਪਰ ਸਾਡੇ ਪੂਰੇ ਸਤਿਗੁਰੂ ਨੇ ਸਾਨੂੰ ਬਿਹੰਗਮ ਦਾ ਰਸਤਾ ਦਸ ਦਿਤਾ - ਪੰਛੀ ਦਾ ਰਸਤਾ ਤੇ ਅਸੀਂ ਇਸ ਮਾਰਗ ਤੇ ਚਲਦੇ ਹਾਂ। ਸੋ ਇਸ ਰਸਤੇ ਦਾ ਗੁਰੂ ਤੋਂ ਬਗੈਰ ਪਤਾ ਨਹੀਂ ਲੱਗਿਆ ਕਰਦਾ।

***ਧਾਰਨਾ - ਬਿਨਾਂ ਗੁਰਾਂ ਤੋਂ ਮੁਕਤਿ ਨਾ ਹੋਵੇ,***
***ਪੂਛੋ ਬ੍ਰਹਮੇ ਨਾਰਦੇ ਨੂੰ - 2, 2***
***ਮੇਰੇ ਪਿਆਰੇ, ਪੁਛੋ ਬ੍ਰਹਮੇ ਨਾਰਦੇ ਨੂੰ -2, 2.***
***ਬਿਨਾਂ ਗੁਰਾਂ ਤੋਂ ਮੁਕਤ ਨਾ ਹੋਵੇ,...... - 2***

***ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥***
***ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥*** ***ਪੰਨਾ - 59***

ਦੇਖੋ ਕੀੜੀ ਜਿਹੜੀ ਹੈ -

***ਜੈਸੇ ਚੀਟੀ ਕ੍ਰਮ ਕ੍ਰਮ ਕੈ ਬਿਰਖ ਚੜੈ.......॥***
***ਕਬਿੱਤ ਸਵੱਯੇ ਭਾਈ ਗੁਰਦਾਸ ਜੀ - 404***

ਦੋ ਮੀਲ ਤੇ ਕੀੜੀ ਨੇ ਜਾਣਾ ਹੋਵੇ, ਕਿਵੇਂ ਪਹੁੰਚਦੀ ਹੈ? ਹੌਲੀ ਹੌਲੀ ਕਦਮ ਪੁੱਟਦੀ ਜਾਂਦੀ ਹੈ। ਪਹੁੰਚ ਸਕੇ ਜਾਂ ਨਾ ਪਹੁੰਚ ਸਕੇ।

***.......ਪੰਛੀ ਉਡ ਜਾਇ ਬੈਸੇ ਨਿਕਟ ਹੀ ਫਲ ਕੈ॥***
***ਕਬਿੱਤ ਸਵੱਯੇ ਭਾਈ ਗੁਰਦਾਸ ਜੀ - 404***

ਪੰਛੀ ਨੇ ਇਕ ਦਮ ਜਾ ਕੇ ਬਹਿ ਜਾਣਾ ਹੈ।

***ਜੈਸੇ ਗਾਡੀ ਚਲੀ ਜਾਤਿ ਲੀਕਨ ਮਹਿ ਧੀਰਜ ਸੈ,.......।***
***ਕਬਿੱਤ ਸਵੱਯੇ ਭਾਈ ਗੁਰਦਾਸ ਜੀ - 404***

ਜਿਵੇਂ ਗੱਡਾ ਲੀਹਾਂ ਦੇ ਵਿਚ ਆਰਾਮ ਨਾਲ ਹੌਲੀ ਹੌਲੀ ਚਲਦਾ ਹੈ ਪਰ ਜਿਹੜਾ ਘੋੜ ਅਸਵਾਰ ਹੈ, ਕਦੇ ਐਧਰ ਹੋ ਗਿਆ, ਕਦੇ ਓਧਰ ਹੋ ਗਿਆ, ਆਰਾਮ ਨਾਲ ਆਪਣੀ ਮੰਜ਼ਲ-ਏ-ਮਕਸੂਦ ਤੇ ਸ਼ੀਘਰ ਹੀ ਪਹੁੰਚ ਜਾਂਦਾ ਹੈ।

***.......ਘੋਰੋ ਦੌਰਿ ਜਾਇ ਬਾਂਇ ਦਾਹਨੇ ਸਬਲ ਕੈ॥***
***ਕਬਿੱਤ ਸਵੱਯੇ ਭਾਈ ਗੁਰਦਾਸ ਜੀ - 404***

***ਜੈਸੇ ਕੋਸ ਭਰਿ ਚਲਿ ਸਕੀਐ ਨ ਪਾਇਨ ਕੈ,***
***ਆਤਮਾ ਚਤੁਰ ਕੁੰਟ ਧਾਇ ਆਵੈ ਪਲ ਕੈ।।***
***ਤੈਸੇ ਲੋਗ ਬੇਦ ਭੇਦ ਗਿਆਨ ਉਨਮਾਨ ਪੱਛ,***
***ਗੰਮ ਗੁਰ ਚਰਨ ਸਰਨਿ ਅਸਥਲ ਕੈ॥*** ***ਕਬਿੱਤ ਸਵੱਯੇ ਭਾਈ ਗੁਰਦਾਸ ਜੀ - 404***

ਪੈਰੀਂ (ਪੈਦਲ ਚੱਲ ਕੇ) ਜਾਣਾ ਹੋਵੇ, ਬੋਝ ਸਿਰ ਤੇ ਹੋਵੇ, ਇਕ ਕੋਹ ਨਹੀਂ ਅਸੀਂ ਚਲ ਸਕਦੇ। ਜਿਹੜਾ

ਚਤੁਰ ਹੈ, ਕੋਈ ਸਵਾਰੀ ਲੈ ਕੇ ਮਿੰਟਾਂ ਵਿਚ ਪਹੁੰਚ ਜਾਂਦਾ ਹੈ। ਜਿਹੜੇ ਲੋਕ, ਵੇਦ ਸਿੰਮ੍ਰਤੀਆਂ ਆਦਿ ਨੇ, ਕਰਮ ਧਰਮ ਦਸਦੇ ਨੇ - ਆਹ ਵਰਤ ਰੱਖ ਲਓ, ਆਹ ਵਰਤ ਰੱਖ ਲਓ, ਔਹ ਚੀਜ਼ ਓਥੇ ਜਾ ਕੇ ਨਹਾ ਕੇ ਦਾਨ ਕਰ ਲਓ, ਆਪੇ ਫਲ ਮਿਲ ਜਾਏਗਾ, ਔਹ ਤੀਰਥ ਤੇ ਜਾਓ ਆਹ ਫਲ ਮਿਲ ਜਾਵੇਗਾ, ਪ੍ਰਸ਼ਾਦਾ ਛਕਾ ਦਿਓ, ਕੀੜੀਆਂ ਨੂੰ ਤਿਲਚੌਲੀ ਪਾ ਦਿਓ, ਪਸ਼ੂਆਂ ਨੂੰ ਨਮਕ ਰੱਖ ਦਿਓ, ਪਸ਼ੂਆਂ ਨੂੰ ਪਾਣੀ ਪੀਣ ਲਈ ਖੇਲ੍ਹ ਬਣਾ ਦਿਓ; ਇਹ ਛੋਟੇ-ਛੋਟੇ ਕਰਮ ਨੇ, ਇਨ੍ਹਾਂ ਦੇ ਨਾਲ ਬੜੀ ਦੇਰ ਲਗਦੀ ਹੈ ਪਹੁੰਚਣ ਨੂੰ -

***ਕਰਮ ਧਰਮ ਕਰਿ ਮੁਕਤਿ ਮੰਗਾਹੀ॥***
***ਮੁਕਤਿ ਪਦਾਰਥੁ ਸਬਦਿ ਸਲਾਹੀ॥*** ***ਪੰਨਾ - 1024***

ਇਨ੍ਹਾਂ ਵਿਚ ਮੁਕਤੀ ਨਹੀਂ ਹੈ। ਜਿੰਨਾਂ ਚਿਰ ਸ਼ਬਦ ਦੀ ਪ੍ਰਾਪਤੀ ਨਹੀਂ ਹੁੰਦੀ, ਓਨੀ ਦੇਰ ਤਕ ਮੁਕਤੀ ਨਹੀਂ ਮਿਲਦੀ।

***ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ॥***
***ਪੰਨਾ - 1024***

ਸਾਰਾ ਸੰਸਾਰ ਪਰਪੰਚ ਦੇ ਵਿਚ ਭਰਮਦਾ ਫਿਰਦਾ ਹੈ, ਉਨ੍ਹਾਂ ਨੂੰ ਗੁਰੂ ਲੱਗਿਆ ਨਹੀਂ ਹੈ -

***ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ॥*** ***ਪੰਨਾ - 1374***

ਗੁਰੂ ਤਾਂ ਬਣਾ ਲਿਆ, ਅਸੀਂ ਅੰਮ੍ਰਿਤ ਛਕ ਲਿਆ ਪਰ ਗੁਰੂ ਲੱਗਿਆ ਤਾਂ ਨਹੀਂ ਹੈ। ਅਜੇ ਓਹੀ ਮੋਹ ਹੈ, ਓਹੀ ਤਿੰਨ ਤਾਪ ਨੇ - ਆਧੀ ਬਿਆਧੀ ਉਪਾਧੀ ਚੰਬੜੇ ਨੇ, ਓਹੀ ਲੋਭ ਹੈ, ਓਹੀ ਮੋਹ ਹੈ, ਓਹੀ ਅਭਿਮਾਨ ਹੈ, ਓਹੀ ਸ਼ਬਦ, ਸਪਰਸ਼, ਰੂਪ, ਰਸ, ਗੰਧ ਪੰਜ ਵਿਸ਼ੇ ਨੇ, ਓਹੀ ਮਾਣ ਹੈ, ਰਾਜ, ਮਾਲ, ਰੂਪ, ਜਾਤ, ਜੋਬਨ ਪੰਜੇ ਠੱਗ, ਤੇ ਸਮਝਦੇ ਨੇ ਗੁਰੂ ਲਗ ਗਿਆ? ਨਾ, ਗੁਰੂ ਨਹੀਂ ਲੱਗਿਆ। ਗੁਰੂ ਤਾਂ ਉਸ ਵੇਲੇ ਲਗਣੈ ਜਦੋਂ ਮੋਹ, ਤਨ ਦੇ ਤਾਪ ਹਟ ਜਾਣਗੇ। ***'ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ॥'*** ਸਾਰਾ ਸੰਸਾਰ ਭਰਮਦਾ ਫਿਰਦਾ ਹੈ ਕਿਉਂਕਿ ਸ਼ਬਦ ਨਹੀਂ ਕਮਾਇਆ। ਸਤਿਗੁਰ ਦਾ ਸ਼ਬਦ ਜਦੋਂ ਕਮਾ ਲਿਆ, ਫੇਰ ਕੀ ਹੋਏਗਾ? ਮਹਾਰਾਜ ਕਹਿੰਦੇ ਨੇ, 'ਉਜਾਰੋ ਦੀਪਾ' ਹਜ਼ਾਰਾਂ ਹੀ **watt** (ਸ਼ਕਤੀ) ਦਾ ਬਲਬ ਮਚ ਜਾਏਗਾ। ਫੇਰ ਹੋਏਗਾ ਕੀ?

***ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ॥***
***ਪੰਨਾ - 821***

ਉਹਦੇ ਵਿਚੋਂ ਅਗਿਆਨ ਰੂਪੀ ਮਹਾਂ ਅੰਧਕਾਰ ਦਾ ਨਾਸ਼ ਹੋ ਜਾਏਗਾ। ਜਦੋਂ ਅੰਧਕਾਰ ਦਾ ਨਾਸ਼ ਹੋ ਗਿਆ, ਫੇਰ ਬਿਰਤੀ ਕੀ ਹੁੰਦੀ ਹੈ?

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ।।***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥*** ***ਪੰਨਾ - 1299***

ਕਿਉਂਕਿ ਅੰਦਰ ਪ੍ਰਕਾਸ਼ ਹੋ ਗਿਆ। ਪ੍ਰਕਾਸ਼ ਹੋਣ ਤੇ ਦੇਖਿਆ ਕਿ ਇਹ ਤਾਂ ਸਾਰੇ ਆਪਣੇ ਹੀ ਨੇ, ਆਤਮਾ ਹੀ ਹੈ ਸਾਰੇ, ਦੂਜਾ ਤਾਂ ਹੈ ਹੀ ਨਹੀਂ ਕੋਈ। ਪੰਜ ਤੱਤ ਦੇ ਸਰੀਰ ਨੇ, 25 ਪ੍ਰਕ੍ਰਿਤੀਆਂ ਦੇ ਕਰਮ ਇੰਦਰੇ, ਗਿਆਨ ਇੰਦਰੇ, ਫੇਰ ਪੰਜ ਪ੍ਰਾਣ, ਪੰਜ ਇਹਦੇ ਵਿਚ ਹਵਾਵਾਂ ਨੇ, ਮਨ ਹੈ, ਚਿਤ ਹੈ, ਬੁਧਿ ਹੈ, ਅਹੰਭਾਵ ਹੈ; ਉਹਦੇ ਉਤੇ ਆਤਮਾ ਸਾਰਿਆਂ ਦੀ ਇਕੋ ਹੈ ਕਿਉਂਕਿ ਪ੍ਰਕਾਸ਼ ਹੋ ਗਿਆ। ਜਦ ਪ੍ਰਕਾਸ਼ ਹੋਇਆ, ਫੇਰ - ***'ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ॥'***

ਹੁਣ ਕੋਠੜੀ ਖੁਲ੍ਹ ਗਈ। ਕਾਹਦੀ? ਰਤਨਾਂ ਦੀ ਭਰੀ ਹੋਈ ਕੋਠੜੀ, ਜਿਥੇ ਪ੍ਰਮੇਸ਼ਰ ਦਾ ਨਾਮ ਹੀ ਨਾਮ ਹੈ।

ਜਦੋਂ ਉਪਮਾ ਤੋਂ ਰਹਿਤ ਆਤਮਾ ਵਾਲੀ ਕੋਠੜੀ 'ਚ ਦਾਖਲਾ ਹੋਇਆ, ਜਿਸ ਨੂੰ ਉਨਮਨ ਦੀ ਕੋਠੜੀ ਕਹਿੰਦੇ ਹਨ, ਫੇਰ ਪਤਾ ਲੱਗਿਆ ਕਿ ਅਸੀਂ ਤਾਂ ਹਨ੍ਹੇਰੇ ਵਿਚ ਹੀ ਫਿਰ ਰਹੇ ਸੀ।

ਭਾਈ ਮਨਸੁਖ ਕਹਿਣ ਲੱਗਿਆ, ਰਾਜਨ! ਕਰਮ ਜਿਹੜੇ ਨੇ ਇਹ –

***ਕੋਟਿ ਕਰਮ ਬੰਧਨ ਕਾ ਮੂਲੁ॥ ਪੰਨਾ – 1149***

ਕਰੋੜਾਂ ਕਰਮ ਕਰ ਲਓ, ਬੰਨ੍ਹੇ ਜਾਵਾਂਗੇ ਕਿਉਂਕਿ ਕਰਮਯੋਗ ਦੀ ਸੂਝ ਨਹੀਂ ਹੈ –

***ਪੁੰਨ ਦਾਨੁ ਜੋ ਬੀਜਦੇ ਸਭ ਧਰਮਰਾਇ ਕੈ ਜਾਈ॥ ਪੰਨਾ – 1414***

ਰਾਜੇ ਸ਼ਿਵਨਾਭ ਨੇ ਕਿਹਾ, "ਫੇਰ ਪੁੰਨ ਦਾਨ ਨਾ ਕਰੀਏ?"

ਕਹਿੰਦੇ ਕਰੋ, ਸਤਿਗੁਰੂ ਦੇ ਅੱਗੇ ਅਰਦਾਸ ਕਰੋ ਕਿ ਪਾਤਸ਼ਾਹ! ਮੈਂ ਤਾਂ ਕੁਛ ਨਹੀਂ ਕਰ ਸਕਦਾ, ਤੂੰ ਹੀ ਕਰਾਉਂਦਾ ਹੈਂ, ਮੈਂ ਸੇਵਾ ਨਹੀਂ ਕਰ ਸਕਦਾ, ਤੂੰ ਸੇਵਾ ਕਰਨ ਦਾ ਮੌਕਾ ਮੈਨੂੰ ਦੇ ਦਿਤਾ। ਜਦੋਂ 'ਮੈਂ' ਆਏਗੀ ਫੇਰ ਗੜਬੜ ਹੋਏਗੀ। ਜਦ ਇਹ **attitude of mind** (ਮਨ ਦੀ ਐਸੀ ਭਾਵਨਾ) ਰਹੇਗੀ ਕਿ ਮੈਂ ਕੁਛ ਨਹੀਂ ਕਰਦਾ, ਤੂੰ ਹੀ ਕਰਾਉਂਦਾ ਹੈਂ ਤਾਂ ਫੇਰ ਇਹ ਜਿਹੜੇ ਕਰਮ ਨੇ ਇਹ ਮਨ ਦੀ ਮੈਲ ਦੂਰ ਕਰਨਗੇ ਤੇ ਗਿਆਨ ਦੇ ਪ੍ਰਕਾਸ਼ ਵਿਚ ਸਹਾਈ ਹੋਣਗੇ। ਜੇ ਕਰਮ ਧਰਮ ਕਰਕੇ ਫਲ ਮੰਗਦਾ ਹੈ ਮਹਾਰਾਜ ਕਹਿੰਦੇ –

***ਕੋਟਿ ਕਰਮ ਬੰਧਨ ਕਾ ਮੂਲੁ॥***
***ਹਰਿ ਕੇ ਭਜਨ ਬਿਨੁ ਬਿਰਥਾ ਪੂਲੁ॥ ਪੰਨਾ – 1149***

ਕਰੋੜਾਂ ਕਰਮ ਕਰ ਲੈ, ਇਹ ਤਾਂ ਬੰਨ੍ਹਣਗੇ ਹੀ, ਕਿਉਂਕਿ ਇਹ ਸੰਗਲ ਨੇ। ਵਾਹਿਗੁਰੂ ਦੇ ਭਜਨ ਬਿਨਾਂ ਸਭ ਬਿਰਥੇ ਨੇ।

***ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ॥***
***ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ।। ਪੰਨਾ – 405***

ਸਭ ਤੋਂ ਉਤੇ ਹੈ ਨਾਮ ਜਪਣਾ, ਇਹ ਅਤਿ ਸ੍ਰੇਸ਼ਟ ਕਰਮ ਹੈ। ਇਸ ਤਰ੍ਹਾਂ ਨਹੀਂ ਕਿ 'ਵਾਹਿਗੁਰੂ ਵਾਹਿਗੁਰੂ' ਭੀ ਕਰੀ ਜਾਂਦਾ ਹੈ, ਨਾਲੇ ਦੂਜੇ ਦੀ ਫਸਲ ਵੱਢੀ ਜਾਂਦਾ ਹੈ; ਬਾਣੀ ਪੜ੍ਹੀ ਜਾਂਦਾ ਹੈ, ਨਾਲੇ ਨਿੰਦਿਆ ਕਰੀ ਜਾਂਦਾ ਹੈ; ਮਾਲਾ ਫੇਰੀ ਜਾਂਦਾ ਹੈ, ਨਾਲ ਹੀ ਘੱਟ ਤੋਲਦਾ ਹੈ। ਪ੍ਰੇਮੀਆਂ! ਐਸ ਤਰ੍ਹਾਂ ਨਹੀਂ ਕੰਮ ਬਣਨਾ, ਨਾਮ ਦੇ ਆਚਾਰ ਵੀ ਧਾਰਨ ਕਰਨੇ ਪੈਣੇ ਨੇ। ਇਸ ਤਰ੍ਹਾਂ ਦੇ ਨਾਲ ਜਦ ਤਕ ਗੁਰੂ ਨਹੀਂ ਲਗਦਾ, ਓਨਾਂ ਚਿਰ ਆਦਮੀ ਭਵਜਲੋਂ ਪਾਰ ਨਹੀਂ ਲੰਘਦਾ। ਸੋ ਇਸ ਤਰ੍ਹਾਂ ਸਮਝਾਉਂਦੇ ਨੇ ਕਿ ਜਿੰਨਾਂ ਚਿਰ ਗਿਆਨ ਨਹੀਂ ਹੁੰਦਾ, ਆਦਮੀ ਖਟ ਕਰਮ ਕਰਦਾ ਹੈ, ਤੀਰਥ ਯਾਤਰਾ ਕਰਦਾ ਹੈ, ਦਾਨ ਕਰਦਾ ਹੈ, ਵਰਤ ਰਖਦਾ ਹੈ, ਪੂਜਾ ਕਰਦਾ ਹੈ, ਹੋਰ ਅਨੇਕਾਂ ਚੀਜ਼ਾਂ ਕਰਦਾ ਹੈ, ਪਰ ਆਤਮ ਤੱਤ ਦੇ ਸਾਖਸ਼ਾਤ ਤੋਂ ਪੂਰੀ ਤਰ੍ਹਾਂ ਵਾਂਝਾ ਰਹਿ ਜਾਂਦਾ ਹੈ –

***ਗਿਆਨੈ ਕਾਰਨ ਕਰਮ ਅਭਿਆਸੁ॥***
***ਗਿਆਨੁ ਭਇਆ ਤਹ ਕਰਮਹ ਨਾਸੁ॥ ਪੰਨਾ – 1167***

ਇਹ ਜਿਹੜੇ ਕਰਮ ਧਰਮ ਨੇ, ਇਹ ਕੇਵਲ ਗੁਰੂ ਨੂੰ ਪ੍ਰਸੰਨ ਕਰਕੇ ਉਸ ਤੋਂ ਨਾਮ ਦੇ ਵਾਸਤੇ ਸਹਾਇਤਾ ਲੈਣ ਵਾਸਤੇ ਹੁੰਦੇ ਨੇ। ਜਦ ਗਿਆਨ ਹੋ ਗਿਆ, ਫੇਰ ਇਹ **worthless** (ਫਜ਼ੂਲ) ਹੋ ਜਾਇਆ ਕਰਦੇ ਨੇ। ਇਸ ਦਾ ਮਤਲਬ ਇਹ ਨਹੀਂ ਹੈ ਕਿ ਉਹ ਕਰਮ ਧਰਮ ਕਰਦੇ ਹੀ ਨਹੀਂ, ਜਾਂ ਨਿਤਨੇਮ ਨਹੀਂ

ਕਰਦੇ। ਉਹ ਬਾਣੀ ਵੀ ਪੜ੍ਹਦੇ ਨੇ, ਸਭ ਕੁਛ ਕਰਦੇ ਨੇ ਪਰ ਉਹ ਨਿਸ਼ਕਾਮ ਕਰਮ ਕਰਦੇ ਨੇ, ਸਾਡੇ ਨਮਿਤ ਅਸਾਡੇ ਭਲੇ ਵਾਸਤੇ ਕਰਦੇ ਹਨ ਕਿ ਇਨ੍ਹਾਂ ਨੂੰ ਲਾਗ ਲੱਗੀ ਰਹੇ, ਕਿਤੇ ਸਾਨੂੰ ਦੇਖ ਕੇ ਇਹ ਭੀ ਨਿਤਨੇਮ ਛੱਡ ਹੀ ਨਾ ਦੇਣ। ਇਹ ਜਿਹੜੀਆਂ ਚੀਜ਼ਾਂ ਨੇ -

***ਜੈਸੇ ਬਨਰਾਇ ਪਰਫੁਲਤ ਫਲ ਨਮਿਤ,.............।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 405***

ਇਹ ਜੋ ਦਰਖਤ ਨੇ - ਫਲਾਂ ਵਾਲੇ, ਇਹ ਫੁਲਦੇ ਨੇ ਕਾਹਦੇ ਵਾਸਤੇ ਕਿ ਫਲ ਲਗ ਜਾਵੇ। ਜਦੋਂ ਫਲ ਲਗ ਗਿਆ-

***..........ਲਾਗਤ ਹੀ ਫਲ ਪਤ੍ਰ ਪੁਹਪ ਬਿਲਾਤ ਹੈ।।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 405***

ਫੁੱਲ ਵੀ ਖਤਮ ਹੋ ਜਾਂਦੇ ਨੇ, ਪੱਤੇ ਵੀ ਖਤਮ ਹੋ ਜਾਂਦੇ ਨੇ ਕਿਉਂਕਿ ਫਲ ਮਿਲ ਗਿਆ।

***ਜੈਸੇ ਤ੍ਰੀਆ ਰਚਿਤ ਸਿੰਗਾਰ ਭਰਤਾਰ ਹੇਤਿ.........॥ ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 405***

ਇਸਤ੍ਰੀ ਸ਼ਿੰਗਾਰ ਕਰਦੀ ਹੈ ਕਿ ਮੈਨੂੰ ਪਤੀ ਮਿਲ ਜਾਵੇ, ਪਤੀ ਪਿਆਰ ਕਰੇ ਤੇ -

**........ਭੇਟਤ ਭਰਤਾਰ ਉਰ ਹਾਰ ਨ ਸਮਾਤ ਹੈ॥**
**ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 405**

ਫੇਰ ਗਲ ਦਾ ਹਾਰ ਵੀ ਚੰਗਾ ਨਹੀਂ ਲਗਦਾ ਕਿ ਇਹ ਵੀ ਵਾਧੂ ਬੋਝ ਹੈ ਮੇਰੇ 'ਤੇ, ਕਿਉਂਕਿ ਪਤੀ ਮਿਲ ਗਿਆ।

***ਬਾਲਕ ਅਚੇਤ ਜੈਸੇ ਕਰਤ ਲੀਲਾ ਅਨੇਕ,........।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 405***

ਜਦੋਂ ਬਾਲਕ ਛੋਟਾ ਹੁੰਦਾ ਹੈ, ਬੜੀਆਂ ਲੀਲ੍ਹਾ ਕਰਦਾ ਹੈ, ਬੜੀਆਂ ਖੇਡਾਂ ਖੇਡਦਾ ਹੈ, ਵੱਡਾ ਹੋ ਕੇ ਘਰ ਬਾਰ ਬਣਾਉਂਦਾ ਹੈ -

***..........ਸੁਚਿਤ ਚਿਤੰਨ ਭਏ ਸਬੈ ਬਿਸਰਾਤ ਹੈ॥***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 405***

ਫੇਰ ਇਹ ਗੁੱਡੇ ਬਣਾ ਕੇ ਨਹੀਂ ਖੇਡਦਾ, ਮਿੱਟੀ ਦੇ ਘਰ ਨਹੀਂ ਬਣਾਉਂਦਾ, ਇੱਟਾਂ ਦੇ ਘਰ ਨਹੀਂ ਬਣਾਉਂਦਾ। ਫੇਰ ਛੋਟੀਆਂ ਛੋਟੀਆਂ ਗੱਲਾਂ ਨਹੀਂ ਕਰਦਾ, ਫੇਰ ਸੁਚਿਤ ਹੋ ਜਾਂਦਾ ਹੈ, ਫੇਰ ਵੱਡੀਆਂ-ਵੱਡੀਆਂ ਗੱਲਾਂ ਵਿਚ ਆ ਜਾਂਦਾ ਹੈ।

***ਤੈਸੇ ਖਟ ਕਰਮ ਧਰਮ ਸ੍ਰਮ ਗਿਆਨ ਕਾਜ,.........।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 405***

ਇਹ ਜਿਹੜੇ ਕਰਮ ਧਰਮ, ਵਰਤ ਵਗੈਰਾ, ਪੂਜਾ, ਤੀਰਥ ਯਾਤਰਾ, ਗੁਰਦਵਾਰਿਆਂ ਦੇ ਦਰਸ਼ਨ ਕਰਨੇ, ਇਹ ਗਿਆਨ ਦੀ ਪ੍ਰਾਪਤੀ ਵਾਸਤੇ ਹੋਇਆ ਕਰਦੇ ਨੇ -

***ਗਿਆਨ ਭਾਨ ਉਦੈ ਉਡ ਕਰਮ ਉਡਾਤ ਹੈ॥***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 405***

ਜਦ ਸੂਰਜ ਚੜ੍ਹ ਜਾਂਦਾ ਹੈ, ਤਾਰੇ ਖਤਮ ਹੋ ਜਾਂਦੇ ਨੇ। ਇਸ ਤਰ੍ਹਾਂ ਜਦ ਗਿਆਨ ਸੂਰਜ ਚੜ੍ਹ ਗਿਆ, ਉਸ ਵੇਲੇ ਇਹ ਕਰਮ ਧਰਮ ਸਾਰੇ ਜਾਂਦੇ ਰਹਿੰਦੇ ਨੇ, ਫਲ ਰਹਿਤ ਹੋ ਜਾਂਦੇ ਹਨ, ਕੋਈ ਫਲ ਨਹੀਂ ਦਿੰਦੇ।

ਸੋ ਇਸ ਤਰ੍ਹਾਂ ਕਹਿਣ ਲੱਗਿਆ, "ਰਾਜਨ! ਇਕ ਸਾਧਨ ਹੈ, ਜਿਹੜਾ ਪ੍ਰਮੇਸ਼ਰ ਨੂੰ ਮਿਲਾਉਂਦਾ ਹੈ ਉਹ ਧਿਆਨ ਦੇ ਨਾਲ ਸੁਣ ਲੈ। ਉਹ ਹੈ ਪਿਆਰ ਦਾ ਸਾਧਨ। ਜਿੰਨਾ ਚਿਰ ਹਿਰਦੇ ਵਿਚ ਪਿਆਰ ਨਹੀਂ ਪੈਦਾ ਹੁੰਦਾ, ਓਨਾ ਚਿਰ ਗਾਈ ਜਾਹ, ਜੋ ਕਰਨਾ ਹੈ ਕਰੀ ਜਾਹ। ਗਲਾ ਰੱਬ ਨੇ ਵਧੀਆ ਦੇ ਦਿਤਾ, ਗਾਉਂਦਾ ਬਹੁਤ ਵਧੀਆ ਹੈ, ਵਿਆਖਿਆ ਕਰਨ ਦਾ ਦਿਮਾਗ ਦੇ ਦਿਤਾ, ਵਿਆਖਿਆ ਬਹੁਤ ਵਧੀਆ ਕਰਦਾ ਹੈ, ਲੋਕ ਅੱਸ਼-ਅੱਸ਼ ਕਰਦੇ ਨੇ। ਪਰ ਜੇ ਹਿਰਦੇ ਵਿਚ ਪਿਆਰ ਨਾ ਹੋਵੇ, ਫੇਰ ਨਹੀਂ -

***ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ***
***ਨਹੀ ਹਰਿ ਹਰਿ ਭੀਜੈ ਰਾਮ ਰਾਜੇ॥*** ***ਪੰਨਾ - 450***

ਇਉਂ ਨਹੀਂ ਰੱਬ ਭਿੱਜਦਾ। ਵਾਜਾ ਵਜਾਉਣ ਲਗ ਗਿਆ, ਭਾਵ ਆ ਗਿਆ ਅੰਦਰ, ਨੇਤਰਾਂ 'ਚੋਂ ਜਲ ਜਾਂਦੈ। ਥੋੜ੍ਹੀ ਦੇਰ ਵਾਸਤੇ ਆਰਜੀ (**temporary**) ਇੰਜੈਕਸ਼ਨ ਹੈ, ਸਦਾ ਦੀ ਬਿਰਤੀ ਨਹੀਂ ਹੈ। ਦੇਖਣ ਵਾਲੇ ਬਹੁਤ ਪ੍ਰਭਾਵਿਤ ਹੁੰਦੇ ਨੇ ਕਿ ਸੰਤ ਤਾਂ ਜਦ ਕੀਰਤਨ ਕਰਦੇ ਨੇ, ਰੋਂਦੇ ਹੀ ਰਹਿੰਦੇ ਨੇ। ਸੰਤ ਨਹੀਂ ਰੋਂਦੇ ਹੁੰਦੇ, ਸੰਤਾਂ ਦੇ ਸਾਮ੍ਹਣੇ ਤਾਂ ਪ੍ਰਮੇਸ਼ਰ ਹੀ ਹੁੰਦਾ ਹੈ ਜਿਵੇਂ ਆਹ ਸੂਰਜ ਆਪਾਂ ਨੂੰ ਦਿਸਦਾ ਹੈ। ਜਦੋਂ ਭਾਵ ਆ ਜਾਂਦਾ ਹੈ, ਕਦੇ ਆ ਜਾਵੇ, ਬਹੁਤ ਨਿਮਰਤਾ ਵਿਚ ਆ ਕੇ ਕਰ ਲੈਣ, ਵੈਸੇ ਨਹੀਂ, ਵੈਸੇ ਪੂਰਨ ਹੁੰਦੇ ਨੇ ਗਿਆਨ ਵਿਚ।

***ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥***
***ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ॥***
***ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ ਹਰਿ ਭਗਤਿ ਹਰਿ ਲੀਜੈ॥***
***ਪੰਨਾ - 450***

ਜਿਹੜੇ ਕਰਮ ਧਰਮ ਤੂੰ ਕਰਦਾ ਹੈਂ, ਇਹ ਲੇਖੇ 'ਚ ਨਹੀਂ ਪੈਂਦੇ। ਜੇ ਲੇਖੇ ਵਿਚ ਪੈਂਦਾ ਹੈ ਤਾਂ ਕੇਵਲ ਪ੍ਰਮੇਸ਼ਰ ਨਾਲ ਕੀਤਾ ਹੋਇਆ ਪਿਆਰ ਪੈਂਦਾ ਹੈ, ਹੋਰ ਚੀਜ਼ ਨਹੀਂ ਪੈਂਦੀ।

***ਧਾਰਨਾ - ਮਿਰਤਕ ਕਹੀਐ ਨਾਨਕਾ,***
***ਮਿਰਤਕ ਕਹੀਐ ਨਾਨਕਾ - 2, 2.***
***ਜਿਹ ਪ੍ਰੀਤਿ ਨਹੀ ਭਗਵੰਤ - 4, 2.***
***ਮਿਰਤਕ ਕਹੀਐ ਨਾਨਕਾ,.............2***

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*** ***ਪੰਨਾ - 253***

ਇਕ ਬੰਦੇ ਦੇ ਅੰਦਰ ਪੰਜ ਸਿਫਤਾਂ ਮਹਾਰਾਜ ਨੇ ਲਿਖੀਆਂ ਨੇ। 'ਅਤਿ ਸੁੰਦਰ' - ਸਾਰੇ ਸੰਸਾਰ ਦੇ ਵਿਚੋਂ ਉਹ ਸਭ ਤੋਂ ਪਹਿਲੇ ਨੰਬਰ ਦਾ ਸੁੰਦਰ ਹੋਵੇ, 'ਕੁਲੀਨ' - ਚੰਗੀ ਕੁਲ ਵਾਲਾ ਹੋਵੇ, 'ਚਤੁਰ' - ਐਨਾ ਹੋਵੇ ਕਿ ਘੰਟਿਆਂ ਬੱਧੀ ਬੋਲੀ ਜਾਵੇ, ਕਿਸੇ ਨੂੰ ਗੱਲ ਨਾ ਆਉਣ ਦੇਵੇ; 'ਮੁਖ ਙਿਆਨੀ' - ਕਰਨੀ ਦਾ ਗਿਆਨੀ ਨਾ ਹੋਵੇ, ਮੂੰਹ ਦਾ ਗਿਆਨੀ ਹੋਵੇ, 'ਬਾਤ ਗਿਆਨੀ' ਕਥਾ ਕਰਨ ਵਾਲਾ; ਲੈਕਚਰ ਦੇਣ ਵਾਲਾ, 'ਧਨਵੰਤ' - ਸਾਰੇ ਸੰਸਾਰ ਤੋਂ ਵੱਧ ਉਸ ਕੋਲ ਪੈਸਾ ਹੋਵੇ। ***'ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*** ਮਹਾਰਾਜ ਕਹਿੰਦੇ ਉਹ ਤਾਂ ਮਿਰਤਕ ਬੰਦਾ ਹੁੰਦਾ ਹੈ। ਸਾਹ ਲੈਣ, ਅੰਨ ਖਾਣ ਵਾਸਤੇ ਇਕ ਮਸ਼ੀਨ ਹੈ, ਉਹਦੇ ਵਿਚ ਜ਼ਿੰਦਗੀ ਦੀ ਰੌ ਨਹੀਂ ਰੁਮਕਦੀ। ਜਿਹੜਾ ਪਿਆਰ ਤੋਂ ਹੀਣਾ ਹੈ ਉਸ ਦੇ ਅੰਦਰ ਝੁੰਝਲਾਹਟ ਹੋਇਆ ਕਰਦੀ ਹੈ, ਨਫਰਤ ਹੋਇਆ ਕਰਦੀ ਹੈ, ਈਰਖਾ ਹੋਇਆ ਕਰਦੀ ਹੈ, ਨਿੰਦਿਆ ਹੋਇਆ ਕਰਦੀ ਹੈ, ਹਰ ਵਕਤ ਕ੍ਰੋਧ 'ਚ ਰਹਿੰਦਾ ਹੈ, ਦੂਜੇ ਨੂੰ ਮਾੜਾ ਸਮਝਦਾ ਹੈ, ਪਿਆਰ ਨੇ ਆ ਕੇ ਅਜੇ ਨਿਵਾਸ ਨਹੀਂ ਕਰਿਆ। ਪਿਆਰ ਤਾਂ ਵਾਹਿਗੁਰੂ ਦੀ ਬਖਸ਼ਿਸ਼ ਹੈ। ਬਾਬਾ ਫਰੀਦ ਜੀ ਨੇ

ਆਪਣਾ ਅਨੁਭਵ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਪ੍ਰਗਟ ਕੀਤਾ ਹੈ। ਹੈ ਤਾਂ ਬੜੀ ਸਿਖਿਆ ਦੀ ਗੱਲ –

***ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ।।***
***ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥ ਪੰਨਾ – 1378***

ਪਿਆਰ ਕਰ ਪ੍ਰਮੇਸ਼ਰ ਦੇ ਨਾਲ, ਤੇ ਕਾਲਿਆਂ ਦੇ ਵਿਚ ਵਿਚ ਹੀ ਕਰ ਲੈ, ਫਿਰ ਧਉਲੇ ਆਇਆਂ ਤੇ ਭਜਨ ਨਹੀਂ ਹੋਣਾ। ਗੱਲ ਬਹੁਤ ਹੱਦ ਤੱਕ ਠੀਕ ਹੈ ਕਿਉਂਕਿ ਜਦ ਆਦਮੀ ਬੁੱਢਾ ਹੋ ਜਾਂਦਾ ਹੈ, ਸਰੀਰ ਨੂੰ ਰੋਗ ਲਗ ਜਾਂਦੇ ਹਨ, ਨਿਰਬਲ ਹੋ ਜਾਂਦਾ ਹੈ, ਅੰਗ ਸਾਥ ਨਹੀਂ ਦਿੰਦੇ, ਫੇਰ ਭਜਨ ਨਹੀਂ ਹੁੰਦਾ। ਬਾਣੀ ਵਿਚ ਫੁਰਮਾਨ ਹੈ –

***ਜਬ ਲਗੁ ਜਰਾ ਰੋਗੁ ਨਹੀ ਆਇਆ॥***
***ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥***
***ਜਬ ਲਗੁ ਬਿਕਲ ਭਈ ਨਹੀ ਬਾਨੀ॥***
***ਭਜਿ ਲੇਹਿ ਰੇ ਮਨ ਸਾਰਿਗਪਾਨੀ॥ ਪੰਨਾ – 1159***

ਜਿਵੇਂ ਪਪੀਹੇ ਹੁਣ ਬੋਲਦੇ ਨੇ ਸ੍ਵਾਂਤੀ ਬੂੰਦ ਵਾਸਤੇ, ਇਉਂ ਤੂੰ ਸ੍ਵਾਂਤੀ ਬੂੰਦ ਮੰਗ, ਨਾਮ ਦੀ ਬੂੰਦ ਮੰਗ ਲੈ। ਇਕ ਬੂੰਦ ਮਿਲ ਜਾਵੇ –

***ਕਿਨਕਾ ਏਕੁ ਜਿਸੁ ਜੀਅ ਬਸਾਵੈ॥***
***ਤਾ ਕੀ ਮਹਿਮਾ ਗਨੀ ਨ ਆਵੈ॥ ਪੰਨਾ – 262***

ਇਕ ਕਿਣਕਾ ਮਿਲ ਜਾਵੇ ਨਾਮ ਦਾ। ਉਸ ਦੇ ਵਾਸਤੇ –

***ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ।।***
***ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥ ਪੰਨਾ – 1376***

ਕਦੇ ਤਾਂ ਸੁਣ ਲਏਗਾ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ, ਜਦ ਬੁੱਢਾ ਹੋ ਜਾਏਂਗਾ ਨਾ, ਫੇਰ –

***ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ॥***
***ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ॥ ਪੰਨਾ – 145***

ਤੇਰੇ ਅੰਦਰ ਐਨੇ ਫੁਰਨੇ ਫੈਲ ਜਾਣਗੇ – ਔਹ ਮੇਰਾ ਮੁੰਡਾ, ਔਹ ਮੇਰਾ ਦੋਹਤਾ, ਔਹ ਪੋਤਾ, ਔਹ ਪੜੋਤਾ, ਔਹ ਪੋਤ ਨੂੰਹ, ਔਹ ਮੇਰਾ ਕੁੜਮ; ਮੁਕਦੇ ਨੇ ਕਿਤੇ? ਗਿਣ ਲੈ, ਇਕ ਬੰਦੇ ਨਾਲ ਪੰਜ ਪੰਜ ਸੌ ਚਿੰਬੜਿਆ ਹੋਇਆ ਹੈ, ਗਿਣ ਕੇ ਦੇਖ ਲੈ। ਪੰਜ ਸੱਤ ਬੱਚੇ ਹੋਣ, ਉਨ੍ਹਾਂ ਦੇ ਰਿਸ਼ਤੇਦਾਰ, ਫੇਰ ਉਨ੍ਹਾਂ ਦੇ ਮਾਮੇ, ਫੇਰ ਉਨ੍ਹਾਂ ਦੇ ਸਹੁਰੇ, ਕਿੰਨਾ ਪਰਿਵਾਰ ਹੁੰਦਾ ਹੈ। ਮੇਰਾ ਰਿਸ਼ਤੇਦਾਰ ਆਇਐ ਜੀ, ਰਿਸ਼ਤੇਦਾਰ ਆਇਐ। ਹਰੇਕ ਦਾ ਸੰਸਕਾਰ ਮਨ 'ਚ ਪੈਣਾ ਹੈ। ਹਰੇਕ ਦੀ ਗੱਲ ਮਨ ਨੇ ਕਬੂਲ ਕਰਨੀ ਹੈ। ਮਨ 'ਚ ਘਾਟੇ ਪੈ ਜਾਣੇ ਨੇ। ਹੁਣ ਭਜਨ ਕਰੇਗਾ ਕਿ ਉਨ੍ਹਾਂ ਵਿਚੋਂ ਨਿਕਲੇਗਾ? ਉਨ੍ਹਾਂ ਨੇ ਤਾਂ ਸਾਰਾ ਥਾਂ ਰੋਕ ਲਿਆ। ਖੂਹ ਹੁੰਦੇ ਸਨ ਪਹਿਲਿਆਂ ਜ਼ਮਾਨਿਆਂ ਵਿਚ, ਲੱਜਾਂ ਨਾਲ ਡੋਲ ਬੰਨ੍ਹ ਕੇ ਪਾਣੀ ਕੱਢਿਆ ਕਰਦੇ ਸਨ। ਉਹ ਮੌਣ ਦੇ ਵਿਚ ਘਾਸੀ ਪੈ ਜਾਂਦੀ ਸੀ ਚਾਰੇ ਹੀ ਪਾਸੇ। ਉਹਦੇ ਨਾਲ ਲੱਜ ਛੇਤੀ ਟੁੱਟ ਜਾਂਦੀ ਸੀ। ਕਈਆਂ ਤੋਂ ਭਾਰਾ ਡੋਲ ਉਪਰ ਚੁੱਕ ਨਹੀਂ ਹੁੰਦਾ ਸੀ, ਉਹ ਘੜੀਸ ਕੇ ਹੀ ਕੱਢਦੇ ਸੀ। ਹੁਣ ਜੇ ਉਪਰ ਦੀ ਕਰਦੇ ਸੀ ਉਹ ਉਂਗਲ ਕੁ ਚੌੜੀ ਥਾਂ ਹੁੰਦੀ ਹੈ, ਘਾਸਾਂ ਦੇ ਵਿਚ। ਥੋੜ੍ਹਾ ਜੇਹਾ ਡੋਲ ਖਿੱਚ ਕੇ ਮੁੜ ਉਹ ਧੜੱਕ ਦੇ ਕੇ ਫੇਰ ਡਿਗ ਪੈਣਾ ਉਹਦੇ ਵਿਚ। ਫੇਰ ਕੱਢਣਾ ਉਪਰ ਕਰਨਾ, ਡੋਲ ਨੇ ਛਲਕੀ ਜਾਣਾ। ਮਹਾਰਾਜ ਕਹਿੰਦੇ ਐਸ ਤਰ੍ਹਾਂ ਹੋ ਜਾਣਾ ਹੈ। ਤੇਰੇ ਨਾਲ, ਜੇ ਬੁੱਢਾ ਹੋ ਕੇ ਨਾਮ ਜਪੇਂਗਾ; ਹੁਣੇ ਹੀ ਜਪ ਲੈ ਕਿਉਂਕਿ ਜਿਉਂ-ਜਿਉਂ ਤੇਰੀ ਉਮਰ ਵੱਡੀ ਹੋਣੀ ਹੈ, ਦੁਨਿਆਵੀ ਕੰਮਾਂ ਦਾ ਪਸਾਰਾ ਬਹੁਤ ਪਸਰ ਜਾਣਾ ਹੈ, ਕਿਤੇ ਪੁਤਰ ਪਾਲਣੇ, ਪੜ੍ਹਾਉਣੇ, ਵਿਆਹੁਣੇ, ਲੜਕੀਆਂ ਦੀ ਪੜ੍ਹਾਈ ਲਿਖਾਈ ਦੀਆਂ

ਯੋਜਨਾਵਾਂ, ਪੈਸੇ ਦੀ ਪੈਰ-ਪੈਰ ਤੇ ਲੋੜ ਇਨ੍ਹਾਂ ਗੱਲਾਂ ਨਾਲ ਦਿਮਾਗ ਵਿਚ ਘਾਸੇ ਪੈ ਜਾਂਦੇ ਹਨ, ਬਿਰਤੀ ਇਕਾਗਰ ਹੋਣ ਦੀ ਥਾਂ ਫੈਲਦੀ ਹੈ, ਮਨ ਦੌੜਦਾ ਹੈ। ਮੂੜ੍ਹ ਬਿਰਤੀ, ਸ਼ਿਪਤ ਬਿਰਤੀ ਤੋਂ ਕਿਵੇਂ ਬਚੇਂਗਾ? ਵਿਕਸ਼ਿਪਤੀ ਬਿਰਤੀ ਪ੍ਰਾਪਤ ਕਰਕੇ ਮਸਾਂ ਯਤਨਾਂ ਨਾਲ ਨਾਮ ਦੀ ਕੁਝ ਲਗਨ ਲਗੇਗੀ। ਇਕਾਗਰਤਾ ਬਿਨਾਂ ਨਾਮ ਰਸ, ਨਾਮ ਰੰਗ ਵਿਚ ਪ੍ਰਵੇਸ਼ ਕਰਨਾ ਮੁਸ਼ਕਲ ਹੈ। ਨਿਰੁੱਧ ਦੀ ਅਵਸਥਾ ਪ੍ਰਾਪਤ ਕਰਨ ਦੀ ਤਾਂ ਗੱਲ ਬਹੁਤ ਦੂਰ ਹੈ। ਫੇਰ ਕਾਲ ਦਾ ਕੋਈ ਭਰੋਸਾ ਨਹੀਂ, ਕਦੋਂ ਝਪਟਾ ਮਾਰੇ। ਸਮਾਂ ਵਿਅਰਥ ਨਾ ਗਵਾ। ਸੰਭਾਲ, ਫੇਰ ਪਤਾ ਨਹੀਂ ਹੁੰਦਾ -

> ***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥***
> ***ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥ ਪੰਨਾ - 254***

ਪਤਾ ਨਹੀਂ ਕਿਹੜੇ ਵੇਲੇ ਜਮਾਂ ਦਾ ਫੰਧਾ ਗਲ 'ਚ ਪੈ ਜਾਵੇ। ਫੇਰ ਕਿਵੇਂ ਨਾਮ ਜਪੇਂਗਾ? ਮਹਾਰਾਜ ਨੇ ਵਿਚਾਰਿਆ ਕਿ ਫਰੀਦ ਜੀ ਨੇ ਗੱਲ ਤਾਂ ਠੀਕ ਕਹੀ ਹੈ ਪਰ ਆਪ ਜੀ ਨੇ ਫੁਰਮਾਇਆ ਕਿ ਕੋਈ ਬਾਤ ਨਹੀਂ, ਜੇ ਬੁਢਾਪੇ ਵਿਚ ਗੁਰੂ ਦੀ ਮਿਹਰ ਹੋ ਜਾਵੇ ਤਾਂ ਨਾਮ ਪਿਆਰ ਪ੍ਰਾਪਤ ਹੋ ਸਕਦਾ ਹੈ। ਪਰ ਆਮ ਹਾਲਤ ਉਪਰ ਕਥੇ ਮੁਤਾਬਿਕ ਹੀ ਹੈ। ਤੇ ਐਸਾ ਵੀ ਬਚਨ ਆਉਂਦਾ ਹੈ -

> ***ਰਾਮੁ ਜਪਉ ਜੀਅ ਐਸੇ ਐਸੇ॥***
> ***ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ।। ਪੰਨਾ - 337***

ਆਹ ਜਿਹੜਾ ਕਿਸ਼ੋਰ ਅਵਸਥਾ ਦਾ ਨਾਮ ਹੈ ਨਾ - ਛੋਟੇ ਜਿਹੇ ਬੱਚੇ ਦਾ, ਜੇ ਕਿਤੇ ਭੀ ਪੈ ਜਾਵੇ, ਬੱਚੇ ਨੂੰ ਲਗਨ ਲਗ ਜਾਵੇ ਨਾਮ ਜਪਣ ਦੀ, ਇਸ ਦੀ ਰੀਸ ਨਹੀਂ ਫੇਰ ਕੋਈ ਕਰ ਸਕਦਾ। ਮਾਇਆ ਤੋਂ ਬਚ ਜਾਵੇ। ਜੁਆਨੀ ਵਿਚ ਇਕ ਵਾਰੀ ਧੱਕਾ ਜ਼ਰੂਰ ਪੈਂਦੈ, ਚੰਗਿਆਂ ਨੂੰ ਵੀ ਪੈਂਦੈ, ਮੰਦਿਆਂ ਨੂੰ ਤਾਂ ਪੈਂਦਾ ਹੀ ਹੈ। ਇਹ ਜੇ ਬਚ ਜਾਵੇ, ਬੰਦਗੀ ਦੀ ਲਗਨ ਲਗ ਜਾਵੇ, ਕੋਈ ਪੂਰਨ ਮਹਾਂਪੁਰਸ਼ ਮਿਲ ਜਾਵੇ, ਪੂਰਾ ਗੁਰੂ ਮਿਲ ਜਾਵੇ, ਜੋਗਾ ਸਿੰਘ ਨੂੰ ਜਿਵੇਂ ਬਚਾ ਲਿਆ ਸੀ, ਇਸ ਤਰ੍ਹਾਂ ਹੀ ਬਚਾਉਣ ਵਾਲਾ ਮਿਲ ਜਾਵੇ, ਫੇਰ ਤਾਂ ਬਣ ਜਾਂਦਾ ਹੈ। ਧ੍ਰੂ ਪ੍ਰਹਿਲਾਦ ਵਾਲੀ ਅਵਸਥਾ ਪੂਰਬਲੇ ਕਰਮਾਂ ਕਰਕੇ ਪ੍ਰਾਪਤ ਹੁੰਦੀ ਹੈ। ਪਹਿਲਾ ਜਨਮ ਅਧੂਰਾ ਰਹਿ ਜਾਵੇ ਤਾਂ ਅਗਲੇ ਵਿਚ ਬਚਪਨ ਵਿਚ ਹੀ ਲਗਨ ਲਗ ਜਾਂਦੀ ਹੈ।

ਕੋਈ ਨਾ ਤੁਸੀਂ ਫਿਕਰ ਨਾ ਕਰੋ ਕਿਉਂਕਿ ਸਾਰਿਆਂ ਨੇ ਤਾਂ ਨਾਮ ਜਪਣ ਦੀ ਗੱਲ ਸੁਣੀ ਨਹੀਂ। ਕਿਸੇ ਨੇ 60 ਸਾਲ ਦੀ ਉਮਰ ਵਿਚ ਸੁਣੀ, ਕਿਸੇ ਨੇ 50 ਸਾਲ ਦੀ 'ਚ, ਕਿਸੇ ਨੇ 65 ਤੇ, ਕਿਸੇ ਨੇ 70 ਤੇ। ਹੁਣ 70 ਸਾਲ ਵਾਲਾ ਪਛਤਾਉਂਦਾ ਹੈ ਕਿ ਮੈਂ ਤਾਂ ਜੁਆਨੀ ਐਵੇਂ ਗੁਆ ਲਈ, ਹੁਣ ਮੈਂ ਕੀ ਕਰਾਂ। ਫਰੀਦ ਜੀ ਫੁਰਮਾਨ ਕਰਦੇ ਹਨ ਕਿ -

> ***ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥***
> ***ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥ ਪੰਨਾ - 1378***

ਮਹਾਰਾਜ ਕਹਿੰਦੇ, ਨਾ ਫਰੀਦ, ਐਂ ਨਾ ਕਹਿ। ਸਾਹਿਬ ਤਾਂ ਸਦਾ ਦਇਆਲ ਹੈ, ਪਿਆਰ ਉਸ ਦੀ ਆਪਣੀ ਦਾਤ ਹੈ, ਜਿਸ ਨੂੰ ਦੇਵੇ ਉਸ ਨੂੰ ਹੀ ਮਿਲਦੀ ਹੈ।

> ***ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥***
> ***ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ।।***
> ***ਏਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ।। ਪੰਨਾ - 1378***

ਚਿੱਤ ਦੀ ਗੱਲ ਹੈ। ਕਈ ਵਾਰੀ ਜੁਆਨੀ ਵਿਚ ਮਨ ਨਹੀਂ ਮੰਨਦਾ। ਸੁਣੀ ਵੀ ਜਾਂਦਾ ਹੈ, ਪੜ੍ਹੀ ਵੀ ਜਾਂਦਾ ਹੈ, ਮਨ ਨਹੀਂ ਮੰਨਦਾ। ਮਨ ਇਸ ਗੱਲ ਵਲ ਜਾਂਦਾ ਹੀ ਨਹੀਂ, ਉਹ ਵਾਸ਼ਨਾਵਾਂ ਦੇ ਵਸ ਵਿਚ ਬੇਹੋਸ਼ ਹੁੰਦਾ ਹੈ, ***'ਮਨ ਸੋਇਆ ਮਾਇਆ ਵਿਸਮਾਦ'*** ਵਾਲੀ ਅਵਸਥਾ ਹੁੰਦੀ ਹੈ। ਪਾਠ ਕਰਦਾ ਹੈ, ਮਨ ਨਹੀਂ

ਲਗਦਾ, ਦੌੜਦਾ ਹੈ, ਕਿਉਂ? ਕਿਉਂਕਿ ਅਜੇ ਗੱਲ ਸਮਝੀ ਨਹੀਂ ਹੈ, ਅੰਦਰੋਂ ਨਹੀਂ ਸਮਝ ਆਈ, ਉਪਰੋਂ ਉਪਰੋਂ ਸਮਝਦਾ ਹੈ। ਉਪਰੋਂ ਗੱਲ ਸਮਝੀ ਹੋਈ ਕੋਈ ਸਮਝ ਨਹੀਂ ਹੁੰਦੀ। ਕਹਿੰਦੇ, "ਫਰੀਦ! ਐਂ ਨਾ ਕਹਿ। ਜੇ ਬਿਰਧ ਉਮਰ ਵਾਲਾ ਸਮਝ ਲਵੇ 79 ਸਾਲ ਦਾ, 80 ਸਾਲ ਦਾ; ਫੇਰ ਵੀ ਕੁਛ ਨਹੀਂ ਵਿਗੜਿਆ ਉਸ ਦਾ।"

ਅੱਗੇ ਕੀ ਗੱਲ ਕਹਿੰਦੇ ਨੇ। ਕਹਿੰਦੇ ਇਹ ਜਿਹੜਾ ਪਿਆਰ ਦਾ ਪਿਆਲਾ ਹੈ, ਇਹ ਇਹਦੇ ਵੱਸ ਵਿਚ ਨਹੀਂ ਹੈ, ਇਹ ਵਾਹਿਗੁਰੂ ਦੇ ਵਸ ਵਿਚ ਹੈ। ***'ਏਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ।। (ਪੰਨਾ - 1378)*** ਇਹ ਪਿਆਲਾ ਤਾਂ ਜਿਹਨੂੰ ਭਾਉਂਦੈ ਉਹਨੂੰ ਦੇ ਦਿੰਦੈ। ਸੋ ਪਿਆਰ ਤੋਂ ਬਿਨਾਂ ਆਦਮੀ ਦੀ ਜ਼ਿੰਦਗੀ ਜਿਹੜੀ ਹੈ ਉਹ ਮੁਰਦਾ ਜ਼ਿੰਦਗੀ ਜਿਉਂ ਰਿਹਾ ਹੈ, ਚਾਹੇ ਦੁਨੀਆਂ ਦੇ ਵਿਚ ਕਿੱਡਾ ਹੀ ਵੱਡਾ ਹੈ। ਮਹਾਰਾਜ ਨੇ ਕਿਹਾ ਹੈ -

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ।।***
***ਜੇ ਜੀਵੈ ਪਤਿ ਲਥੀ ਜਾਇ।।***
***ਸਭੁ ਹਰਾਮੁ ਜੇਤਾ ਕਿਛੁ ਖਾਇ॥*** ***ਪੰਨਾ - 142***

ਨਾਮ ਤੋਂ ਬਿਨਾਂ ਜਿਹੜਾ ਜੀਵਨ ਹੈ, ਪਤਿ ਲਹਿੰਦੀ ਹੈ - ਏਥੇ ਵੀ ਲਹਿੰਦੀ ਹੈ, ਦਰਗਾਹ ਵਿਚ ਵੀ ਜਾ ਕੇ ਲਹਿੰਦੀ ਹੈ। ਹਰਾਮ ਖਾਂਦਾ ਹੈ, ਪ੍ਰਮੇਸ਼ਰ ਦਾ ਦਿਤਾ ਹੋਇਆ ਖਾਂਦਾ ਪਹਿਨਦਾ ਹੈ ਤੇ ਉਸ ਨੂੰ ਯਾਦ ਨਹੀਂ ਕਰਦਾ।

ਸੋ ਇਸ ਤਰ੍ਹਾਂ ਜਿੰਨਾਂ ਚਿਰ ਹਿਰਦੇ ਵਿਚ ਪਿਆਰ ਪ੍ਰਗਟ ਨਹੀਂ ਹੁੰਦਾ, ਓਨਾਂ ਚਿਰ ਆਦਮੀ ਦੇ ਕਰਮ ਧਰਮ ਸਭ ਮੁਰਦਾ ਨੇ।

***ਤਿਨੁ ਤਿਨੁ ਮੇਲਿ ਜੈਸੇ ਛਾਨਿ ਛਾਈਅਤ ਪੁਨਿ,......।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 531***

ਜਿਵੇਂ ਡੱਕਾ ਡੱਕਾ ਇਕੱਠਾ ਕਰਕੇ, ਸਰਕੜੇ ਦਾ ਪੂਲਾ ਪੂਲਾ ਇਕੱਠਾ ਕਰ ਲਿਆ। ਫੇਰ ਉਸ ਨੂੰ ਠੋਕ ਠੋਕ ਕੇ ਛੱਪਰ ਬੰਨ੍ਹਿਆ।

***......ਅਗਨਿ ਪ੍ਰਗਾਸ ਤਾਸ ਭਸਮ ਕਰਤ ਹੈ॥***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 531***

ਜੇ ਮਾੜੀ ਜਿਹੀ ਅੱਗ ਲਗ ਜਾਵੇ, ਉਸੇ ਵੇਲੇ ਭਸਮ ਹੋ ਜਾਂਦਾ ਹੈ।

***ਸਿੰਧ ਕੇ ਕਿਨਾਰੇ ਬਾਲੂ ਗ੍ਰਿਹਿ ਬਾਲਕ ਰਚਤ ਜੈਸੇ,***
***ਲਹਿਰ ਉਮਗਿ ਭਏ ਧੀਰ ਨ ਧਰਤ ਹੈ।।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 531***

ਦਰਿਆ ਦੇ ਕੰਢੇ ਤੇ ਬਰੇਤੀ ਵਿਚ ਬੈਠ ਕੇ ਬੱਚੇ ਪੈਰ ਪਾ ਦਿੰਦੇ ਨੇ, ਗਿੱਲਾ ਰੇਤਾ ਉਪਰ ਉਪਰ ਨੂੰ ਕਰ ਦਿੰਦੇ ਨੇ, ਘਰ ਬਣਾ ਦਿੰਦੇ ਨੇ ਤੇ ਜਦੋਂ ਪਾਣੀ ਦੀ ਛੱਲ ਆਉਂਦੀ ਹੈ, ਉਹ ਨਾਲ ਹੀ ਰੋੜ੍ਹ ਕੇ ਲੈ ਜਾਂਦੀ ਹੈ, ਉਹ ਘਰ ਖੜ੍ਹਦਾ ਨਹੀਂ ਹੈ।

***ਜੈਸੇ ਬਨ ਬਿਖੈ ਮਿਲਿ ਬੈਠਤ ਅਨੇਕ ਮ੍ਰਿਗ,.........।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 531***

ਹਿਰਨਾਂ ਦੀ ਡਾਰ ਜੰਗਲ ਵਿਚ ਬੈਠੀ ਹੈ, ਬਾਕੀ ਹੋਰ ਜਾਨਵਰ ਵੀ ਸਭ ਇਕੱਠੇ ਹੋਏ ਬੈਠੇ ਨੇ - ਵਣ ਦੇ ਵਿਚ, ਪਰ ਜੇ ਇਕ ਸ਼ੇਰ ਆ ਜਾਵੇ, ਭਬਕ ਮਾਰ ਦੇਵੇ, ਫੇਰ ਕੀ ਹੁੰਦਾ ਹੈ? ਨੱਠੇ ਜਾਣਗੇ

ਛਾਲਾਂ ਮਾਰਦੇ।

*.......ਏਕ ਮ੍ਰਿਗਰਾਜ ਗਾਜੇ ਰਹਿਓ ਨ ਪਰਤ ਹੈ॥*
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 531***

ਐਸੇ ਤਰ੍ਹਾਂ ਕਹਿੰਦੇ ਨੇ -

***ਦ੍ਰਿਸਟਿ ਸਬਦੁ ਅਰੁ ਸੁਰਤਿ ਧਿਆਨ ਗਿਆਨ,.........।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 531***

ਇਹ ਜਿਹੜੀ ਸੁਰਤਿ ਹੈ, ਗਿਆਨ ਦੀ, ਧਿਆਨ ਦੀ, ਸਾਰੀ ਦ੍ਰਿਸ਼ਟ ਸ਼ਬਦ ਦੀ -

*..........ਪ੍ਰਗਟੇ ਪੂਰਨ ਪ੍ਰੇਮ ਸਗਲ ਰਹਤ ਹੈ॥*
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 531***

ਜਦ ਹਿਰਦੇ ਦੇ ਅੰਦਰ ਪਿਆਰ ਆ ਗਿਆ ਫੇਰ ਇਹ ਬਿਰਤੀਆਂ ਨਹੀਂ ਰਹਿੰਦੀਆਂ, ਫੇਰ ਤਾਂ ਰਸ ਦੇ ਵਿਚ ਮਖਮੂਰ ਹੋ ਜਾਂਦਾ ਹੈ ਬੰਦਾ। ਸਾਰੇ ਕਰਮ ਧਰਮ ਹਟ ਜਾਂਦੇ ਨੇ। ਸੋ ਕਰਮਾਂ ਧਰਮਾਂ ਸਾਰਿਆਂ ਤੋਂ ਲੰਘਣ ਦਾ ਤਰੀਕਾ ਇਹੋ ਹੈ ਕਿ ਗੁਰੂ ਦੀ ਸ਼ਰਨ ਵਿਚ ਆ ਜਾਓ, ਪਿਆਰ ਨਾਲ ਆ ਜਾਓ -

***ਧਾਰਨਾ - ਸ਼ਰਨ ਪੂਰਿਆਂ ਗੁਰਾਂ ਦੀ ਆ ਜਾ,***
***ਜਿੰਦੇ ਜੇ ਤੈਂ ਪਾਰ ਲੰਘਣੈ - 2, 2***
***ਜਿੰਦੇ ਜੇ ਤੈਂ ਜੀ, ਪਾਰ ਲੰਘਣੈ - 2, 2.***
***ਸ਼ਰਨ ਪੂਰਿਆਂ ਗੁਰਾਂ ਦੀ ਆ ਜਾ,.......2***

ਸ਼ਰਨ ਵਿਚ ਆ ਜਾ - ਪਿਆਰ ਦੇ ਨਾਲ। ਪਿਆਰ ਕੈਸਾ ਹੁੰਦਾ ਹੈ -

***ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥ ਪੰਨਾ - 657***

ਕੇਵਲ ਗੁਰੂ ਦਾ ਪਿਆਰ ਹਿਰਦੇ ਵਿਚ ਰਹਿ ਜਾਵੇ, ਕਿਸੇ ਦੀ ਪ੍ਰਵਾਹ ਨਾ ਹੋਵੇ - ਨਾ ਕਿਸੇ ਲੋਕਾਂ ਦੀ, ਨਾ ਕਿਸੇ ਕੁਟੰਬ ਦੀ, ਨਾ ਕਿਸੇ ਹੋਰ ਦੀ। ਐਸਾ ਪਿਆਰ ਧਾਰਨ ਕਰਕੇ ਜੋ ਗੁਰੂ ਦੀ ਸ਼ਰਨ ਵਿਚ ਆ ਜਾਵੇ ਫੇਰ ਪਾਰ ਲੰਘਦੈ।

***ਜੈਸੇ ਮਾਂਝ ਬੈਠੇ ਬਿਨੁ ਬੋਹਿਥਾ ਨ ਪਾਰਿ ਪਰੈ,.......।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 538***

ਕਿਸ਼ਤੀ 'ਚ, ਜਹਾਜ਼ 'ਚ ਬੈਠੇ ਬਿਨਾਂ ਸਮੁੰਦਰ ਨੂੰ ਪਾਰ ਨਹੀਂ ਕਰ ਸਕੀਦਾ।

*........ਪਾਰਸ ਪਰਸੈ ਬਿਨੁ ਧਾਤੁ ਨ ਕਨਿਕ ਹੈ॥*
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 538***

ਜਿੰਨਾ ਚਿਰ ਪਾਰਸ ਕਿਸੇ ਅਸ਼ਟ ਧਾਤ ਨੂੰ ਨਹੀਂ ਛੋਂਹਦਾ - ਲੋਹੇ ਨੂੰ, ਤਾਂਬੇ ਨੂੰ, ਪਿੱਤਲ ਨੂੰ; ਉਹ ਸੋਨਾ ਨਹੀਂ ਬਣਿਆ ਕਰਦਾ।

***ਜੈਸੇ ਬਿਨੁ ਗੰਗਾ ਨ ਪਾਵਨ ਆਨ ਜਲੁ ਹੈ,......।***
***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 538***

ਪਹਿਲਾਂ ਗੰਗਾ ਦਾ ਪਾਣੀ ਪਵਿੱਤਰ ਗਿਣਿਆ ਜਾਂਦਾ ਸੀ ਜਦੋਂ ਤਕ ਉਹਦੇ ਵਿਚ ਅਜੇ ਗੰਦੇ ਨਾਲੇ ਨਹੀਂ ਪਏ ਸਨ। ਜਿਹੜੇ ਦਰਿਆ ਬਹਿੰਦੇ ਸੀ - ਨਦੀ ਨਾਲੇ, ਉਥੇ ਵੀ ਲੋਕ ਟੱਟੀ ਪਿਸ਼ਾਬ ਆਦਿ ਨਹੀਂ ਸੀ ਕਰਿਆ ਕਰਦੇ ਕਿ ਪਵਿੱਤਰ ਪਾਣੀ ਹੈ, ਉਹਦੇ ਵਿਚ ਰੁੜ੍ਹ ਕੇ ਕਿਤੇ ਸਾਡਾ ਮਲਮੂਤਰ ਨਾ ਚਲਿਆ

ਜਾਵੇ। ਹੁਣ ਕਲਜੁਗ ਆ ਗਿਆ। ਸਭ ਤੋਂ ਪਹਿਲਾ ਹੱਲਾ ਅਸਾਡੇ ਸ਼ਰਧਾਹੀਣ, ਅਨੁਭਵ ਵਿਹੂਣਿਆਂ ਨੇ ਇਨ੍ਹਾਂ ਤੀਰਥਾਂ ਤੇ ਕੀਤਾ ਹੈ। ਜਿੰਨੇ ਗੰਗਾ ਕਿਨਾਰੇ ਸ਼ਹਿਰ ਨੇ, ਸਾਰਿਆਂ ਦਾ ਗੰਦ-ਮੰਦ ਗੰਗਾ 'ਚ ਪਾ ਦਿਤਾ। ਜਿਥੇ ਜਾ ਕੇ ਨਹਾਉਂਦੇ ਨੇ, ਉਥੇ ਕਿਰਮ ਹੀ ਕਿਰਮ ਪੈਦਾ ਹੋ ਗਏ ਹਨ। ਡਾਕਟਰ ਰੌਲਾ ਪਾਉਂਦੇ ਨੇ ਕਿ ਬਿਮਾਰੀਆਂ ਲਗ ਜਾਣਗੀਆਂ, ਉਥੇ ਕੁਰਲੀ ਨਾ ਕਰਿਓ, ਇਹ ਕਿਰਮਾਂ ਦਾ ਪਾਣੀ ਹੈ - ਦੂਸ਼ਿਤ ਹੋਇਆ ਹੋਇਆ, ਪੀਲੀਆ ਹੋ ਜਾਏਗਾ, ਹੈਜ਼ਾ ਹੋ ਜਾਏਗਾ ਕਿਉਂਕਿ ਸਾਰਾ ਗੰਦ-ਮੰਦ ਪਾ ਕੇ ਪਾਣੀ ਖਰਾਬ ਕਰ ਦਿਤਾ। ਪਹਿਲਾਂ ਇਸ ਦੇ ਬੈਡ ਦੇ ਵਿਚ ਇਹ ਤਾਸੀਰ ਸੀ ਕਿ ਆਪੇ ਨਿਰਮਲ ਕਰ ਦਿੰਦੀ ਸੀ। ਇਸ ਪਾਣੀ ਦੇ ਵਿਚ ਜਾਲਾ ਨਹੀਂ ਸੀ ਪੈਂਦਾ। ਸੋ ਉਸ ਵੇਲੇ ਦੀ ਗੱਲ ਲਿਖਦੇ ਨੇ -

***.........ਨਾਰਿ ਨ ਭਤਾਰ ਬਿਨੁ ਸੁਤਨ ਅਨਿਕ ਹੈ।।***

***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 538***

ਨਾਰ ਜਿਹੜੀ ਹੈ, ਇਹ ਪੁੱਤਰਾਂ ਤੋਂ ਬਗੈਰ ਇਸ ਤਰ੍ਹਾਂ ਹੁੰਦੀ ਹੈ -

***ਜੈਸੇ ਬਿਨੁ ਬੀਜ ਬੋਏ ਨਿਪਜੈ ਨ ਧਾਨ ਧਾਰਾ,.........।***

***ਕਬਿੱਤ ਸਵੱਯੇ, ਭਾਈ ਗੁਰਦਾਸ ਜੀ 538***

ਬਗੈਰ ਬੀਜ ਪਾਏ ਤੇ ਕੋਈ ਪੌਦਾ ਨਹੀਂ ਉਗਦਾ -

***......ਸੀਪ ਸ੍ਵਾਂਤਿ ਬੂੰਦ ਬਿਨੁ ਮੁਕਤਾ ਨ ਮਾਨਿਕ ਹੈ॥***

***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 538***

ਸਿੱਪ ਦੇ ਅੰਦਰ ਜਿੰਨਾ ਚਿਰ ਸ੍ਵਾਂਤੀ ਬੂੰਦ ਨਹੀਂ ਗਿਰਦੀ, ਓਨਾਂ ਚਿਰ ਉਹ ਮਾਣਕ ਨਹੀਂ ਬਣਿਆ ਕਰਦਾ, ਮੋਤੀ ਨਹੀਂ ਬਣਿਆ ਕਰਦਾ।

***ਤੈਸੇ ਹੀ ਚਰਨ ਸਰਨਿ ਗੁਰ ਭੇਟੇ ਬਿਨੁ,***
***ਜਨਮ ਮਰਨ ਮੇਟਿ ਜਨ ਨ ਜਾਨ ਕਹੈ॥***

***ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 538***

ਐਸ ਤਰ੍ਹਾਂ ਹੀ ਜਿੰਨਾ ਚਿਰ ਪੂਰੇ ਗੁਰੂ ਦੀ, ਸਮਰੱਥ ਗੁਰੂ ਦੀ ਚਰਨ ਸ਼ਰਨ 'ਚ ਆ ਕੇ ਸ਼ਬਦ ਦੀ ਕਮਾਈ ਨਹੀਂ ਕਰਦਾ, ਪਿਆਰ ਦੇ ਨਾਲ ਉਹਦੇ ਨਾਲ ਰਿਸ਼ਤਾ ਨਹੀਂ ਜੋੜਦਾ, ਓਨਾਂ ਚਿਰ ਬਰਾ-ਬਾਰ ਆਉਣਾ ਜਾਣਾ, ਜੰਮਣਾ-ਮਰਨਾ ਮਿਟਿਆ ਨਹੀਂ ਕਰਦਾ।

ਸੋ ਮਨਸੁਖ ਜੀ ਕਹਿਣ ਲੱਗੇ, "ਹੇ ਰਾਜਨ! ਇਹ ਮੈਂ ਇਸ ਕਰਕੇ ਤੁਹਾਨੂੰ ਐਨੀਆਂ ਲੰਮੀਆਂ ਚੌੜੀਆਂ ਗੱਲਾਂ ਦੱਸੀਆਂ ਨੇ ਕਿ ਤੁਸੀਂ ਗੁਰੂ ਦੀ ਬਾਤ ਨਹੀਂ ਕਰਦੇ, ਦੇਵਤਿਆਂ ਦੀ ਪੂਜਾ ਕਰਦੇ ਹੋ, ਮੰਦਰ ਜਾਂਦੇ ਹੋ ਤੇ ਸਾਲਗ੍ਰਾਮ ਦੀ ਪੂਜਾ ਕਰਦੇ ਹੋ। ਇਹਨੇ ਤਾਂ ਤੁਹਾਡੇ ਅੰਦਰ ਗਿਆਨ ਨਹੀਂ ਲਿਆਉਣਾ। ਗਿਆਨ ਤਾਂ ਗੁਰੂ ਤੋਂ ਬਗੈਰ ਨਹੀਂ ਹੁੰਦਾ -

***ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥***
***ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ।। ਪੰਨਾ - 59***

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।।***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ਪੰਨਾ - 463***

ਅੰਧੇਰਾ ਤਾਂ ਨਹੀਂ ਮਿਟਿਆ ਇਸ ਤਰ੍ਹਾਂ। ਬਾਕੀ ਸੰਸਾਰ ਸਾਰਾ ਡੁਬਦਾ ਹੈ ਅਹੰਭਾਵ (ਮੈਂ ਤੇ ਮੇਰੀ) ਨਾਲ ਕਿਉਂਕਿ ਇਲਾਜ ਕੇਵਲ ਗੁਰੂ ਦੇ ਕੋਲ ਹੈ। ਹਉਮੈ ਦਾ ਇਲਾਜ ਹੋਰ ਕਿਸੇ ਕੋਲ ਹੈ ਨਹੀਂ। ਇਹ 'ਮੈਂ ਮੈਂ' ਕਰਦੈ, 'ਹਉਂ ਹਉਂ ਕਰਦੈ। ਇਹ ਸੰਸਾਰ ਡੁਬਦਾ ਹੀ ਜਾਂਦੈ।

***ਧਾਰਨਾ - ਡੁੱਬ ਗਿਆ ਸੰਸਾਰ ਜੀ,***
***ਮੈਂ ਮੈਂ ਤੇ ਹਉਂ ਹਉਂ ਕਰਦਾ - 2, 2***
***ਮੈਂ ਮੈਂ ਤੇ ਹਉਂ ਹਉਂ ਕਰਦਾ - 2, 2.***
***ਡੁੱਬ ਗਿਆ ਸੰਸਾਰ ਜੀ,........2***

ਸਾਰਾ ਸੰਸਾਰ - ਚਾਹੇ ਕੋਈ ਅਮੀਰ ਹੈ, ਗਰੀਬ ਹੈ, ਪੜ੍ਹਿਆ ਹੋਇਆ ਹੈ, ਕਥਾਕਾਰ ਹੈ, ਕੀਰਤਨ ਕਰਨ ਵਾਲਾ ਹੈ, ਕਿਤਾਬਾਂ ਲਿਖਣ ਵਾਲਾ ਹੈ, ਚਾਹੇ ਕੋਈ ਵੀ ਹੈ, ਇਹ ਡੁੱਬੇ ਹੀ ਪਏ ਨੇ 'ਮੈਂ ਮੈਂ' ਕਰਦੇ।

***ਹਉ ਹਉ ਕਰਤ ਬਧੇ ਬਿਕਾਰ॥***
***ਮੋਹ ਲੋਭ ਡੂਬੌ ਸੰਸਾਰ॥ ਪੰਨਾ - 1192***

ਮੋਹ ਤੇ ਲੋਭ ਦੇ ਅੰਦਰ, 'ਮੈਂ ਮੈਂ' ਦੇ ਅੰਦਰ ਡੁੱਬ ਗਿਆ ਸੰਸਾਰ।

***ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ।।***
***ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ॥ ਪੰਨਾ - 426***

ਜਿੰਨਾ ਚਿਰ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ, ਓਨਾਂ ਚਿਰ ਇਹ ਹਉਮੈ ਨਹੀਂ ਜਾਂਦੀ। ਡੁਬਦਾ ਹੀ ਤੁਰਿਆ ਜਾਂਦਾ ਹੈ। ਇਹ ਹੀ ਪ੍ਰਮੇਸ਼ਰ ਦੇ ਮਿਲਾਪ 'ਚ ਰੁਕਾਵਟ ਹੈ।

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥***
***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ ਪੰਨਾ - 624***

ਜਿਵੇਂ ਭੰਭੀਰੀ ਦਾ ਫੰਘ ਹੁੰਦਾ ਹੈ, ਪਲਾਸਿਟਕ ਦਾ ਕਾਗਜ਼ ਹੁੰਦਾ ਹੈ, ਐਨਾ ਕੁ ਪੜਦਾ ਇਹਦੇ ਅੰਤਸ਼ਕਰਣ ਦੇ ਅਤੇ ਪ੍ਰਮੇਸ਼ਰ ਦੇ ਵਿਚਾਲੇ ਪਾ ਦਿਤਾ। ਜਿਸ ਤਰ੍ਹਾਂ ਕਾਰ ਹੈ ਨਾ, ਗੱਡੀ ਚਲਦੀ ਹੈ ਨਾ, ਜਿਥੇ ਡਿਸਟ੍ਰੀਬਿਊਟਰ ਹੈ, ਕਰੰਟ **pass on** ਹੁੰਦਾ ਹੈ, ਓਥੇ ਇਹ ਪਤਲਾ ਜਿਹਾ ਕਾਗਜ਼ ਦਾ ਟੁਕੜਾ ਰੱਖ ਕੇ ਦੇਖ ਲਓ, ਜ਼ੋਰ ਲਾ ਲਓ, ਸਭ ਕੁਛ ਹੋਏਗਾ, ਇੰਜਨ ਬਿਲਕੁਲ ਠੀਕ ਹੋਵੇ ਪਰ ਕਾਰ ਸਟਾਰਟ ਨਹੀਂ ਹੋਏਗੀ, ਕਿਉਂਕਿ ਵਿਚ ਪੜਦਾ ਪੈ ਗਿਆ। ਇਸੇ ਤਰ੍ਹਾਂ ਦੇ ਨਾਲ ਬੰਦਾ ਕਰਮ ਧਰਮ ਕਰਦਾ ਹੈ, ਦਾਨ ਕਰਦਾ ਹੈ, ਤੀਰਥ ਯਾਤਰਾ ਕਰਦਾ ਹੈ, ਗੁਰਦਵਾਰਿਆਂ ਦੇ ਦਰਸ਼ਨ ਕਰਦਾ ਹੈ, ਹੇਮਕੁੰਟ ਜਾਂਦਾ ਹੈ, ਹਜ਼ੂਰ ਸਾਹਿਬ ਜਾਂਦਾ ਹੈ ਕਾਬ੍ਹੇ, ਕਿਦਾਰਨਾਥ, ਬਦਰੀਨਾਥ, ਕਾਸ਼ੀ, ਪਰਾਗ ਅਤੇ ਹੋਰ ਪਵਿੱਤਰ ਥਾਵਾਂ ਦੇ ਦਰਸ਼ਨਾਂ ਲਈ ਜਾਂਦਾ ਹੈ। ਪਰ ਉਹ ਜਿਹੜਾ ਹਉਮੈ ਦਾ ਪੜਦਾ ਵਿਚਾਲੇ ਪਿਆ ਹੋਇਆ ਹੈ, ਇਹ ਵਾਹਿਗੁਰੂ ਨਾਲ ਕਿਵੇਂ ਮਿਲਾਪ ਕਰਾ ਦੇਵੇਗਾ? ਹੁੰਦਾ ਨਹੀਂ। ***'ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥' (ਪੰਨਾ - 624)*** ਗੁਰੂ ਕੋਲ ਬੇਨਤੀ ਕਰੋ, ਪਾਤਸ਼ਾਹ! ਮੇਰੀ ਹਉਮੈ ਦਾ ਨਾਸ਼ ਕਰ। ਫਿਕਰ ਕਰੋ, ਇਕ ਬਿਮਾਰੀ ਲੱਗੀ ਹੋਈ ਹੈ ਬਹੁਤ ਭਿਆਨਕ, ਕਿਉਂਕਿ ਜਿੰਨਾ ਚਿਰ ਬਿਮਾਰੀ ਹੈ, ਓਨਾਂ ਚਿਰ ਟਿਕਾਅ ਨਹੀਂ ਹੋਇਆ ਕਰਦਾ -

***ਧਾਰਨਾ - ਜੰਮਦਾ ਤੇ ਮਰਦਾ ਹੈ,***
***ਹਉਮੈ ਦਾ ਬੰਨ੍ਹਿਆ ਹੋਇਆ - 2, 2***
***ਹਉਮੈ ਦਾ ਬੰਨ੍ਹਿਆ ਹੋਇਆ - 2, 2.***
***ਜੰਮਦਾ ਤੇ ਮਰਦਾ ਹੈ,.........2***

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥ ਪੰਨਾ - 466***

ਬਾਰ-ਬਾਰ ਜੰਮੇਗਾ, ਬਾਰ ਬਾਰ ਮਰੇਗਾ, ਜਦੋਂ ਤਕ 'ਮੈਂ' ਦਾ ਪੜਦਾ ਨਹੀਂ ਪਾਟਦਾ। ਜਦੋਂ 'ਮੈਂ' ਦਾ ਪੜਦਾ ਦੂਰ ਹੋ ਗਿਆ - ਪਰ ਬਹੁਤ ਔਖਾ ਹੈ ਸਾਧਸੰਗਤ ਜੀ! ਮੈਂ ਦਾ ਪੜਦਾ ਟੁੱਟਣਾ। ਵੱਡੇ ਵੱਡੇ

ਪੀਰ ਫਕੀਰ, ਸਾਧੂ ; ਮਹਾਰਾਜ ਨੇ ਬੜੇ ਗਿਣੇ ਨੇ, ਤਕਰੀਬਨ ਸਾਰੇ ਹੀ ਗਿਣ ਦਿਤੇ. ਜਿਹੜੇ ਵੱਡੇ ਵੱਡੇ ਹੋਏ ਨੇ, ਸਭ ਹਉਮੈ ਦੇ ਵਿਚ ਖੇਲ੍ਹਦੇ ਨੇ ਤੇ ਵਾਹਿਗੁਰੂ ਦੀ ਕ੍ਰਿਪਾ ਹੋ ਜਾਵੇ, ਗੁਰੂ ਦਾ ਮੰਤਰ ਕਮਾ ਲਵੇ, ਫੇਰ ਹਉਮੈ ਦਾ ਨਾਸ਼ ਹੋ ਜਾਂਦਾ ਹੈ।

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ ਪੰਨਾ - 560*

ਜਦੋਂ ਪ੍ਰਕਾਸ਼ ਹੋ ਗਿਆ, ਸਾਰੇ ਘਟ ਘਟ ਦੇ ਵਿਚ ਵਿਆਪਕ ਪ੍ਰਮੇਸ਼ਰ ਦਾ ਨੂਰ ਦਿਸ ਪਿਆ, ਫੇਰ 'ਮੈਂ' ਮਰ ਜਾਂਦੀ ਹੈ, 'ਮੈਂ' ਰਹਿੰਦੀ ਨਹੀਂ ਹੈ, ਸਭ ਕੁਛ ਉਹ ਹੀ ਹੋ ਜਾਂਦਾ ਹੈ, ਇਕੋ ਹੀ ਹੋ ਜਾਂਦਾ ਹੈ, **individuality** (ਵਖਰਾ ਅਪਣੱਤ ਭਾਵ) ਹੀ ਖਤਮ ਹੋ ਜਾਂਦਾ ਹੈ ਜਿਹੜੀ ਇਹ ਬਾਤ-ਏ-ਖਾਸ ਹੈ, ਕਿ 'ਮੈਂ' ਹਾਂ, ਅਹੰਭਾਵ ਖਤਮ ਹੋ ਜਾਂਦਾ ਹੈ। ਅਹੰ ਭਾਵ ਖਤਮ ਹੁੰਦੇ ਸਾਰ ਹੀ ਮਨ ਜਿਹੜਾ ਹੈ ਉਨਮਨ ਹੋ ਜਾਂਦਾ ਹੈ, ਉਲਟ ਜਾਂਦਾ ਹੈ।

*ਅਬ ਮਨੁ ਉਲਟਿ ਸਨਾਤਨੁ ਹੂਆ॥ ਪੰਨਾ - 327*

ਓਥੇ ਚਲਿਆ ਗਿਆ ਜਿਥੋਂ ਬਨਿਆ ਸੀ। ਬਨਿਆ ਕਾਹਦੇ ਵਿਚੋਂ ਸੀ? ਇਹ ਪਰੀਪੂਰਨ ਆਤਮਾ ਸੀ। ਵਾਹਿਗੁਰੂ ਤੇ ਆਤਮਾ, ਬ੍ਰਹਮ, ਪ੍ਰਮਾਤਮਾ ਇਕੋ ਹੀ ਹੁੰਦੇ ਹਨ, ਅੱਖਰ ਵੱਖ-ਵੱਖ ਹਨ, ਵਾਹਿਗੁਰੂ ਜੀ ਨੇ ਸ੍ਰਿਸ਼ਟੀ ਰਚਨਾ ਸਮੇਂ ਮੂਲ ਪ੍ਰਕ੍ਰਿਤੀ ਤਿੰਨਾਂ ਗੁਣਾਂ ਸਹਿਤ (ਕੁਦਰਤ) ਸਾਜੀ, ਪਰਮ ਚੇਤਨ ਸਤਾ ਦਾ ਜਦੋਂ ਪ੍ਰਤੀਬਿੰਬ ਪ੍ਰਕ੍ਰਿਤੀ ਤੇ ਪਿਆ ਤਾਂ ਸਭ ਤੋਂ ਪਹਿਲਾਂ ਅਨਿਕ ਚਿਤਾਂ ਵਿਚ ਅਹੰਭਾਵ ਜਾਗਿਆ, ਇਸੇ ਨੂੰ ਹਉਮੈ ਕਹਿੰਦੇ ਹਨ। ਉਸੇ ਚੇਤਨ ਕਲਾ ਨੇ ਅਨੇਕ ਚਿਤਾਂ ਵਿਚ ਸੂਝ ਪੈਦਾ ਕਰ ਦਿਤੀ ਤੇ ਸਮਸ਼ਟਤਾ ਨੇ ਵਿਅਸ਼ਟਤਾ (ਅੱਡੋ-ਅੱਡ) ਦਾ ਰੂਪ ਧਾਰਨ ਕਰ ਲਿਆ। ਇਸ ਤਰ੍ਹਾਂ ਚੇਤਨ ਦਾ ਪ੍ਰਕਾਸ਼ ਪਿਆ ਚਿੱਤ ਤੇ, ਫੇਰ 'ਮੈਂ ਭਾਵ' ਅੰਦਰ ਆ ਗਿਆ। 'ਮੈਂ' ਕਰਕੇ ਫੇਰ ਸਾਡਾ ਅਧਿਆਸ ਸ਼ੁਰੂ ਹੋ ਗਿਆ, ਅਸੀਂ ਹਉਂ ਅਧੀਨ ਕਰਮ ਕਰੇ। ਕਰਮ ਕਰਕੇ ਬੰਨ੍ਹੇ ਗਏ। ਓਦੋਂ ਦੇ ਹੀ ਜੰਮੀ ਜਾਂਦੇ ਹਾਂ, ਓਦੋਂ ਦੇ ਹੀ ਮਰੀ ਜਾਂਦੇ ਹਾਂ। ਐਨੀ ਕੁ ਗੱਲ ਹੈ ਸਾਰੀ। ਜੇ 'ਮੈਂ' ਭਾਵ ਟੁੱਟ ਜਾਵੇ, ਤੋੜ ਦੇਵੇ, ਫੇਰ ਇਹਦਾ ਛੁਟਕਾਰਾ ਹੋ ਕੇ ਪਰਮ ਪਦ ਦੀ ਪ੍ਰਾਪਤੀ ਕਰਦਾ ਹੈ। ਨਿੱਕਾ ਆਪਾ ਪਰਮ ਆਪੇ ਵਿਚ ਅਭੇਦ ਹੋ ਜਾਂਦਾ ਹੈ।

*ਭਇਓ ਕਿਰਪਾਲੁ ਸਰਬ ਕੋ ਠਾਕੁਰ ਸਗਰੋ ਦੂਖੁ ਮਿਟਾਇਓ॥*
*ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ*
*ਤਉ ਦਇਆਰੁ ਬੀਠਲੋ ਪਾਇਓ॥ ਪੰਨਾ - 624*

ਜਦੋਂ ਹਉਮੈ ਦੀ ਕੰਧ ਗੁਰੂ ਨੇ ਨਾਮ ਦਾ ਪ੍ਰਕਾਸ਼ ਕਰਕੇ ਤੋੜ ਦਿਤੀ, ਉਸ ਵੇਲੇ ਵਾਹਿਗੁਰੂ ਨਾਲ ਮਿਲਾਪ ਹੋਇਆ। ਜਿੰਨਾ ਚਿਰ 'ਮੈਂ' ਰਹਿੰਦੀ ਹੈ, ਵਾਹਿਗੁਰੂ ਨਾਲ ਮਿਲਾਪ ਨਹੀਂ ਹੋਇਆ ਕਰਦਾ। ਇਸ ਤਰ੍ਹਾਂ ਦੇ ਨਾਲ ਵਾਹਿਗੁਰੂ ਦੇ ਨਾਲ ਪਿਆਰ ਜ਼ਰੂਰੀ ਹੋਇਆ ਕਰਦਾ ਹੈ।

ਸੋ ਇਹ ਰਸਤਾ ਭਾਈ ਮਨਸੁਖ ਜੀ ਨੇ ਰਾਜਾ ਸ਼ਿਵਨਾਭ ਨੂੰ ਦੱਸਿਆ ਤੇ ਆਪ ਨੇ ਦੱਸਿਆ ਕਿ ਜਿੰਨੀ ਦੇਰ ਤਕ ਪਿਆਰ ਨਹੀਂ ਹੁੰਦਾ, ਪਿਆਰ ਤੋਂ ਵਿਹੂਣਾ ਜਿਹੜਾ ਇਹ ਕਰਮ ਕਰਦਾ ਹੈ, ਉਹ ਮੂੜ੍ਹ ਤੇ ਕੱਚਾ ਬੰਦਾ ਹੈ ਕਿਉਂਕਿ ਉਸ ਨੂੰ ਇਹ ਪਤਾ ਨਹੀਂ ਕਿ ਇਹ ਲੇਖੇ ਵਿਚ ਨਹੀਂ ਪੈ ਰਹੇ। ਇਹ ਕਰਮ ਧਰਮ 'ਮੈਂ' ਦੇ ਪ੍ਰਭਾਵ ਕਰਕੇ ਬੰਧਨ ਹਨ, ਨਿਸ਼ਕਾਮ ਕਰਮ ਹੀ ਅੰਤਸ਼ਕਰਨ ਦੀ 'ਮਲ' ਦਾ ਇਲਾਜ ਹਨ ਕਿਉਂਕਿ ਨਿਸ਼ਕਾਮ ਕਰਮ ਦਾ ਫਲ ਉਪਾਸ਼ਨਾ (ਭਗਤੀ) ਹੁੰਦਾ ਹੈ। ਉਪਾਸ਼ਨਾ ਵਿਚੋਂ ਗਿਆਨ ਵਿਚ ਪਹੁੰਚ ਹੋ ਸਕਦੀ ਹੈ। ਸਾਧਨ ਬਿਨਾਂ ਗਿਆਨ ਕੇਵਲ ਇਕ ਭੁੱਲ ਭੁਲਾਈ ਹੈ। ਸੋ ਨਾਮ ਹੀ ਸਾਰ ਸਾਧਨ ਹੈ। ਨਾਮੀ ਨਾਲ ਪਿਆਰ ਪੈਦਾ ਹੋਏ ਬਿਨਾਂ ਅਭੇਦਤਾ ਪ੍ਰਾਪਤ ਨਹੀਂ ਹੁੰਦੀ। ਐਸਾ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

*ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ*

***ਤੇ ਸਾਕਤ ਮੂੜ ਨਰ ਕਾਚੇ॥ ਪੰਨਾ - 169***

ਜਿਸ ਦਾ ਪਿਆਰ ਨਹੀਂ ਹੈ ਵਾਹਿਗੁਰੂ ਦੇ ਨਾਲ, ਉਹ ਲੋਕ ਸਾਰੇ ਮੂੜ੍ਹ ਨੇ, ਕੱਚੇ ਨੇ -

***ਤਿਨ ਕਉ ਜਨਮੁ ਮਰਣੁ ਅਤਿ ਭਾਰੀ***
***ਵਿਚਿ ਵਿਸਟਾ ਮਰਿ ਮਰਿ ਪਾਚੇ।। ਪੰਨਾ - 169***

ਸਜ਼ਾ ਕੀ ਮਿਲਦੀ ਹੈ? ਜੰਮਦੇ ਰਹਿਣਗੇ, ਮਰਦੇ ਰਹਿਣਗੇ। ਬਾਰ-ਬਾਰ ਜਨਮ ਵਿਚ ਆਉਣਗੇ, ਵਿਸ਼ਟੇ ਵਿਚ ਪਚਦੇ ਰਹਿਣਗੇ।

***ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥ ਪੰਨਾ - 224***

ਵਾਹਿਗੁਰੂ ਨੇ ਕਿੰਨੀ ਕ੍ਰਿਪਾ ਕੀਤੀ ਹੈ ਕਿ ਇਹ ਜਿਹੜਾ ਸੰਸਾਰ ਹੈ, ਇਸ ਬਾਰੇ ਇਕ ਵਾਰੀ ਸਿੰਘਾਂ ਨੇ ਪੁਛਿਆ ਕਿ ਇਉਂ ਦੱਸੋ, ਵਾਹਿਗੁਰੂ ਨੇ ਇਹ ਦੁਨੀਆਂ ਕਿਉਂ ਬਣਾ ਦਿਤੀ? ਆਪੋ ਆਪਣਾ ਖਿਆਲ ਹੁੰਦਾ ਹੈ। ਸਭ ਨੇ ਆਪੋ ਆਪਣੀ ਮਤ ਦੇ ਮੁਤਾਬਿਕ ਉਤਰ ਦਿਤੇ ਫਿਰ ਸਭ ਨੇ ਕਿਹਾ ਕਿ ਗੁਰੂ ਮਹਾਰਾਜ ਨੂੰ ਹੀ ਪੁਛ ਲਓ ਕਿ ਇਹ ਦੁਨੀਆਂ ਕਿਉਂ ਬਣਾਈ? ਮਹਾਰਾਜ ਕਹਿੰਦੇ ਨੇ ਕਿ ਵਾਹਿਗੁਰੂ ਨੇ ਆਪਣੇ ਪਿਆਰਿਆਂ ਵਾਸਤੇ ਇਹ ਦੁਨੀਆਂ ਬਣਾਈ ਹੈ। ਉਨ੍ਹਾਂ ਵਾਸਤੇ ਸਾਰੀਆਂ ਸਹੂਲਤਾਂ ਪੈਦਾ ਕੀਤੀਆਂ ਨੇ, ਸਾਕਤਾਂ ਵਾਸਤੇ ਨਹੀਂ ਕੀਤੀਆਂ ਸਨ -

***ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥***
***ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥ ਪੰਨਾ - 1375***

ਚੋਰਾਂ ਨੇ ਆ ਕੇ ਧਰਤੀ ਦੱਬ ਲਈ, ਮਹਾਤਮਾ ਵਾਸਤੇ ਬਣਾਈ ਸੀ। ***'ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥'*** ਤੇ ਉਥੇ ਬੈਠ ਕੇ ਆਤਮਾ ਨੂੰ ਚੀਨਣਾ ਸੀ, ਵਾਹਿਗੁਰੂ ਨਾਲ ਪਿਆਰ ਕਰਨਾ ਸੀ ਸੰਤਾਂ ਨੇ, ਤੇ ਵਾਹਿਗੁਰੂ ਉਨ੍ਹਾਂ ਨਾਲ ਪਿਆਰ ਕਰਦਾ ਹੈ।

***ਗੋਬਿੰਦ ਭਾਉ ਭਗਤਿ ਦਾ ਭੁਖਾ॥***

***ਭਾਈ ਗੁਰਦਾਸ ਜੀ, ਵਾਰ 10/8***

ਉਸ ਨੇ ਵੀ ਆਪਣੇ ਪਿਆਰਿਆਂ ਦੇ ਨਾਲ ਪਿਆਰ ਕਰਨਾ ਸੀ। ਸੋ ਪਿਆਰ ਕਰਨ ਵਾਸਤੇ, ਪਿਆਰਿਆਂ ਵਾਸਤੇ ਸੰਸਾਰ ਬਣਾਇਆ ਹੈ। ਇਥੇ ਵਿਰਲਾ ਵਿਰਲਾ ਹੈ ਜਿਹੜਾ ਪਿਆਰ ਕਰਕੇ ਪੁੱਗ ਜਾਂਦਾ ਹੈ।

***ਸਾਚੁ ਰਿਦੈ ਸਚੁ ਪ੍ਰੇਮ ਨਿਵਾਸ॥***
***ਪ੍ਰਣਵਤਿ ਨਾਨਕ ਹਮ ਤਾ ਕੇ ਦਾਸ॥ ਪੰਨਾ - 224***

ਤੇ ਰਹਿਤ ਵਿਚ ਸੱਚ ਆ ਜਾਂਦਾ ਹੈ, ਸੱਚ ਦਾ ਨਿਵਾਸ ਹੋ ਜਾਂਦਾ ਹੈ।

ਸੋ ਉਨ੍ਹਾਂ ਨੇ ਇਹ ਗੱਲ ਸਮਝਾਈ ਕਿ ਰਾਜਨ! ਜਿਹੜਾ ਮੇਰਾ ਗੁਰੂ ਨਾਨਕ ਹੈ ਉਹ ਘਰ ਨਹੀਂ ਛਡਾਉਂਦਾ, ਪਰਿਵਾਰ ਵਿਚੋਂ ਕਢਦਾ ਨਹੀਂ ਹੈ, ਲੇਕਿਨ ਮਨ ਬਦਲਾਉਂਦਾ ਹੈ, ਜੀਵ ਨੂੰ ਜਿਉਂਦੇ ਮਾਰਦਾ ਹੈ, ਸੰਸਾਰ ਵਲੋਂ ਮਾਰ ਦਿੰਦਾ ਹੈ, ਪ੍ਰਮੇਸ਼ਰ ਵਲ ਜਿਉਂਦੇ ਕਰ ਦਿੰਦਾ ਹੈ, ਜਿਹੜੀ ਅਸਲੀ ਜ਼ਿੰਦਗੀ ਹੈ। ਮੇਰਾ ਗੁਰੂ ਨਾਨਕ ਇਹ ਕਹਿੰਦਾ ਹੈ ਕਿ ਘਰ ਛੱਡਣ ਦੀ ਲੋੜ ਨਹੀਂ, ਗ੍ਰਹਿਸਤ ਛੱਡਣ ਦੀ ਲੋੜ ਨਹੀਂ। ਗ੍ਰਿਹਸਤ ਦੀਆਂ ਕੁਰੀਤੀਆਂ ਛੱਡੋ। ਭਰਥਰੀ ਨੇ ਰਾਜ ਛੱਡ ਦਿਤਾ, ਗੋਪੀ ਚੰਦ ਨੇ ਰਾਜ ਛੱਡ ਦਿਤਾ। ਪਰ ਮੇਰਾ ਗੁਰੂ ਨਾਨਕ ਇਹ ਕਹਿੰਦਾ ਹੈ ਕਿ ਭਰਥਰੀ ਤਖਤ ਤੇ ਬੈਠਾ ਹੁੰਦਾ ਤੇ ਇਹੀ ਗਿਆਨ ਉਸ ਨੂੰ ਓਥੇ ਪ੍ਰਾਪਤ ਹੋ ਜਾਂਦਾ ਤਾਂ ਕਿੰਨਾ ਜਗਤ ਸੁਖੀ ਹੋ ਜਾਂਦਾ, ਕਿੰਨਾ ਧਰਮ ਦਾ ਰਾਜ ਕਾਇਮ ਹੋ ਜਾਂਦਾ। ਗੋਪੀ ਚੰਦ ਜੇ ਆਪਣੇ ਰਾਜ ਵਿਚ ਰਹਿੰਦਾ ਤਾਂ ਕਿੰਨਿਆਂ ਲੋਕਾਂ ਨੂੰ ਨੇਕੀ 'ਚ ਲੈ ਆਉਂਦਾ। ਸੋ ਮੇਰੇ ਸਤਿਗੁਰੂ ਜੋਗੀ ਬਣਾਉਂਦੇ ਨੇ - ਜੋਗੀ ਕਹਿੰਦੇ ਨੇ ਪ੍ਰਮੇਸ਼ਰ ਨਾਲ ਜੁੜਨ ਵਾਲੇ ਨੂੰ, ਲੇਕਿਨ ਇਉਂ ਨਹੀਂ ਜੋੜਦੇ ਕਿ ਭਸਮ ਲਾ ਲਓ, ਘਰ ਨੂੰ ਛੱਡ ਦਿਓ, ਕੱਪੜੇ ਪਹਿਨਣ ਤੋਂ ਹਟ ਜਾਓ। ਉਹ ਕਹਿੰਦੇ ਨੇ,

ਸੰਜਮ ਵਿਚ ਖਾਓ ਪੀਓ, ਵਸਤਰ ਪਹਿਨੋ, ਬੱਚਿਆਂ ਵਿਚ ਰਹੋ -

***ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥***

***ਪੰਨਾ - 522***

ਮੇਰਾ ਸਤਿਗੁਰੂ ਇਹ ਕਹਿੰਦੈ, ਜਿਸ ਪਰਿਵਾਰ ਵਿਚ ਰਹਿਣਾ ਹੈ, ਉਸ ਨੂੰ ਪ੍ਰਮੇਸ਼ਰ ਵਲ ਲਾ ਦੇ, ਪਰਿਵਾਰ ਦਾ ਭਲਾ ਹੋ ਜਾਏਗਾ। ਜੇ ਸਮਾਜ ਵਿਚ ਰਹਿੰਦਾ ਹੈਂ, ਉਥੇ ਵਿਹਲਾ ਨਾ ਬੈਠ, ਆਪਣੀ ਗੋਸ਼ਾ-ਨਸ਼ੀਨੀ ਦਾ ਅਨੰਦ ਨਾ ਲਈਂ, ਕੁਝ ਕਰਦਾ ਰਹੀਂ -

***ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥***

***ਪੰਨਾ - 661***

ਕੁਛ ਕਹਿੰਦਾ ਰਹੀਂ, ਗੋਸ਼ਾ ਨਸ਼ੀਨ ਨਾ ਹੋ ਜਾਈਂ, ਚੁੱਪ ਨਾ ਹੋ ਜਾਈਂ ਕਿ ਮੋਨ ਵਰਤ ਧਾਰ ਲਿਆ ਸੰਤਾਂ ਨੇ - ਇਕ ਸਾਲ ਦਾ ਦੋ ਸਾਲ ਦਾ। ਬੋਲਦਾ ਰਹੀਂ, ਦਸਦਾ ਰਹੀਂ। ਜੇ ਵਾਹਿਗੁਰੂ ਜੀ ਨੇ ਗਿਆਨ ਦੀ ਦਾਤ ਦਿਤੀ ਹੈ ਤਾਂ ਅਧਿਕਾਰੀਆਂ ਦੇ ਭਰਮ ਨਾਸ਼ ਕਰਨ ਲਈ ਆਪਣਾ ਗਿਆਨ ਵੰਡਦਾ ਰਹੀਂ। ਮੇਰਾ ਸਤਿਗੁਰੂ ਸੰਸਾਰ ਨੂੰ ਰਾਜ਼ੀ ਕਰਨਾ ਚਾਹੁੰਦਾ ਹੈ ਕਿਉਂਕਿ ਸੰਸਾਰ ਹਉਮੈ ਦੇ ਰੋਗ ਕਰਕੇ ਪੀੜਤ ਹੈ, ਆਪ ਭੀ ਦੁਖੀ ਹੈ ਸੰਸਾਰ ਵਿਚ ਭੀ ਦੁਖ ਫੈਲਾਉਂਦਾ ਹੈ।

ਰਾਜਾ ਕਹਿਣ ਲੱਗਿਆ, "ਫੇਰ ਗ੍ਰਹਿਸਤ ਤਾਂ ਪਕੜ ਦੀ ਚੀਜ਼ ਹੁੰਦੀ ਹੈ।"

ਭਾਈ ਮਨਸੁਖ ਨੇ ਕਿਹਾ, "ਨਾ, ਮੇਰੇ ਗੁਰੂ ਨਾਨਕ ਨੇ ਗ੍ਰਹਿਸਤ ਵਿਚ ਉਦਾਸ ਰਹਿਣ ਦਾ ਤਰੀਕਾ ਦੱਸਿਆ ਹੈ।"

"ਉਹ ਕਿਵੇਂ?"

ਮੇਰਾ ਗੁਰੂ ਨਾਨਕ ਕਹਿੰਦੈ -

***ਧੀਆ ਪੂਤੁ ਸਭ ਹਰਿ ਕੇ ਕੀਏ॥***

ਇਹ ਤਾਂ ਵਾਹਿਗੁਰੂ ਦੇ ਦਿਤੇ ਹੋਏ ਨੇ। ਜਿਵੇਂ ਇਹ ਸਾਧਸੰਗਤ ਦਿਤੀ ਹੈ ਇਵੇਂ ਜਿਵੇਂ ਧੀਆਂ ਪੁੱਤ ਨੇ। ਉਨ੍ਹਾਂ ਨੂੰ ਲਾਇਕ ਬਣਾ, ਠੀਕ ਬਣਾ, ਮੇਰ ਨਾ ਕਰੀਂ। ਐਂ ਕਹੀਂ ਕਿ 'ਪ੍ਰਮੇਸ਼ਰ ਨੇ ਦਿਤੇ ਨੇ, ਮੈਂ ਤਾਂ ਮੈਨੇਜਰ ਹਾਂ, ਮੈਂ ਡਿਊਟੀਆਂ **(obligations)** ਪੂਰੀਆਂ ਕਰਨੀਆਂ ਨੇ - ਪਿਤਾ ਦੇ ਤੌਰ ਤੇ; ਮੋਹ ਵਿਚ ਨਾ ਪਈਂ। ਸੋ ਇਸ ਤਰ੍ਹਾਂ ਗ੍ਰਹਿਸਤ ਵਿਚ ਰਹਿੰਦਾ ਹੋਇਆ ਦਾਨ ਕਰੇਂਗਾ ਤਾਂ ਪੈਸਿਆਂ ਨਾਲੋਂ ਮੋਹ ਟੁੱਟੇਗਾ, ਦੁਨੀਆਂ ਦੀਆਂ ਗੱਲਾਂ ਸਹੇਂਗਾ, ਦੁਖ ਸੁਖ ਸਹੇਂਗਾ, ਤੈਨੂੰ ਸਹਿਣ ਦੀ ਆਦਤ ਪੈ ਜਾਵੇਗੀ।

ਰਾਜੇ ਨੇ ਕਿਹਾ ਕਿ ਉਸ ਵੇਲੇ ਗੁਰੂ ਨਾਨਕ ਕੀ ਦਸਦੇ ਨੇ ਕਿਉਂਕਿ ਮਨ ਦਾ ਵਾਹ ਨਿਰਾਦਰ, ਮੁਸ਼ਕਲਾਂ ਨਾਲ ਪੈਣਾ ਹੈ ਜਦੋਂ ਨਾਮੁਆਫਿਕ ਗੱਲਾਂ ਹੋਣੀਆਂ ਨੇ।

ਭਾਈ ਮਨਸੁਖ ਕਹਿੰਦੇ, ਮੇਰੇ ਗੁਰੂ ਨਾਨਕ ਇਹ ਦਸਦੇ ਨੇ ਕਿ ਇਹ ਸਭ ਕੁਛ ਕਰਤਾਰ ਦੇ ਹੁਕਮ 'ਚ ਹੋ ਰਿਹਾ ਹੈ। ***'ਜੋ ਤੁਧੁ ਭਾਵੈ ਸਾਈ ਭਲੀ ਕਾਰ।।' (ਪੰਨਾ - 4)*** ਹੇ ਵਾਹਿਗੁਰੂ! ਜਿਹੜੀ ਤੈਨੂੰ ਭਾਉਂਦੀ ਹੈ ਉਹ ਹੀ ਕਾਰ ਭਲੀ ਹੈ। ਸੋ ਇਸ ਤਰ੍ਹਾਂ ਮੇਰਾ ਗੁਰੂ ਨਾਨਕ ਗ੍ਰਹਿਸਤ ਨਹੀਂ ਛੁਡਾਉਂਦਾ ਪਰ ਇਹ ਕਹਿੰਦਾ ਹੈ ਕਿ ਗ੍ਰਹਿਸਤ ਵਿਚ ਡੁੱਬ ਨਾ ਜਾਈਂ, ਦੇਖੀਂ ਪ੍ਰੇਮੀਆਂ! ਪੈਸਾ ਕਮਾਉਂਦਾ ਕਮਾਉਂਦਾ ਪੈਸੇ ਵਿਚ ਨਾ ਭੁੱਲ ਜਾਈਂ, ਜਾਇਦਾਦ ਬਣਾਉਂਦਾ-ਬਣਾਉਂਦਾ ਜਾਇਦਾਦ ਵਿਚ ਨਾ ਭੁੱਲ ਜਾਈਂ। ਐਂ ਰਹੀਂ ਜਿਵੇਂ ਮੈਨੇਜਰ ਹੋਇਆ ਕਰਦਾ ਹੈ, ਜਿਵੇਂ ਦਾਈ ਬੇਗਾਨੇ ਪੁੱਤਰ ਨੂੰ ਪਾਲਦੀ ਹੈ, ਐਂ ਰਹੀਂ ਪਰਿਵਾਰ ਦੇ ਅੰਦਰ, ਡਿਊਟੀਆਂ ਸਾਂਭੀਂ। ਰਾਜੇ ਤੋਂ ਨਿਆਂ ਦਾ ਰਾਜ ਕਰਾਉਂਦੇ ਨੇ। ਸੋ ਗੁਰੂ ਨਾਨਕ ਦਾ ਆਸ਼ਾ ਤਿੰਨ ਹਿੱਸਿਆਂ ਵਿਚ ਜੋ ਮੈਨੂੰ ਦੱਸਿਆ ਹੈ, ਮੁੱਖ ਭਗਤੀ - ਜਿਹੜਾ ਮੁੱਖ ਕੰਮ ਕਰਨਾ ਹੈ ਉਹ ਭਗਤੀ

ਹੈ। ਨੌਂ ਪ੍ਰਕਾਰ ਦੀ ਭਗਤੀ ਹੁੰਦੀ ਹੈ – ਸਿਮਰਨ ਭਗਤੀ, ਕੀਰਤਨ ਭਗਤੀ, ਸਰਵਣ ਭਗਤੀ ਆਦਿ ਨਉ ਪ੍ਰਕਾਰ ਦੀ ਭਗਤੀ ਹੈ। ਕਹਿੰਦੇ, ਉਹ ਤਾਂ ਮੁਖੀ ਬਣਾ ਦਿਤੀ। ਨਿਹਚੇ ਵਿਚ ਗਿਆਨ ਹੈ ਕਿ ਇਥੇ ਵਾਹਿਗੁਰੂ ਹੀ ਹੈ ਹੋਰ ਕੋਈ ਨਹੀਂ ਹੈ। ਆਪੇ ਅਨੇਕ ਰੂਪ ਧਾਰੇ ਹੋਏ ਨੇ।

***ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ॥***
***ਭੂਮ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ॥*** ***ਸ਼ਬਦ ਹਜ਼ਾਰੇ ਪਾਤਸ਼ਾਹੀ ੧੦***

ਨਿਹਚੇ ਵਿਚ ਗਿਆਨ ਰੱਖਣਾ ਹੈ, ਤੀਸਰਾ – ਸੰਸਾਰ ਦੇ ਨਾਲ ਵਰਤਣ ਵੈਰਾਗ ਦੀ ਰਖਦੇ ਹਾਂ। ਗਲ ਨਹੀਂ ਪੈਂਦੇ ਕਿਸੇ ਦੇ; ਜੇ ਕੋਈ ਕਹਿ ਜਾਵੇ, ਦਰਗੁਜ਼ਰ ਕਰ ਜਾਂਦੇ ਹਾਂ।

ਸੋ ਇਸ ਤਰ੍ਹਾਂ ਗ੍ਰਹਿਸਤ ਵਿਚ ਹੀ ਪਰਮ ਪਦਵੀ ਤੇ ਪਹੁੰਚਾਉਂਦੇ ਨੇ ਤੇ ਆਪਣੇ ਫਰਜ਼ਾਂ ਦੀ ਪਛਾਣ ਕਰਾਉਂਦੇ ਨੇ ਤੇ ਨਾਲੇ ਇਹ ਕਹਿੰਦੇ ਨੇ ਕਿ ਪਿਆਰ ਸਭ ਤੋਂ ਪਹਿਲਾਂ ਹੈ – ਪ੍ਰਭੂ ਪਿਆਰ, ਗੁਰੂ ਪਿਆਰ, ਗੁਰਮੁਖ ਪਿਆਰ, ਫੇਰ ਉਸ ਤੋਂ ਬਾਅਦ ਸਮਾਜ ਦਾ ਪਿਆਰ। ਚਾਰ ਪਿਆਰ ਹਨ, ਇਹ ਸਾਰੇ ਪਿਆਰ ਪ੍ਰਭੂ ਪਿਆਰ 'ਚੋਂ ਨਿਕਲਦੇ ਨੇ ਜਾਂ ਐਂ ਕਹੋ, ਪਹਿਲਾਂ ਗੁਰਮੁਖ ਨਾਲ ਪਿਆਰ, ਸੰਤ ਨਾਲ ਪਿਆਰ। ਗੁਰੂ ਘਰ ਦੇ ਸੰਤ, ਗੁਰੂ ਨਾਲ ਹੀ ਪਿਆਰ ਪੁਆਉਂਦੇ ਹਨ, ਮਿੱਠੀਆਂ ਮਿੱਠੀਆਂ ਗੱਲਾਂ ਸੁਣਾ ਕੇ, ਉਹਦੀ ਗੱਲ ਸੁਣਾ ਸੁਣਾ ਕੇ ਕਿ ਗੁਰੂ ਨਾਨਕ ਨਾਲ ਪਿਆਰ ਪਾਓ, ਮੇਰੇ ਨਾਲ ਨਾ ਪਾਓ। ਮੈਨੂੰ ਨਾ ਸਮਝੋ, ਮੈਂ ਤਾਂ ਉਨ੍ਹਾਂ ਦਾ ਅਧਨਾ ਜਿਹਾ ਸੇਵਕ ਹਾਂ। ਮੈਨੂੰ ਨਾ ਮੱਥੇ ਟੇਕੋ, ਗੁਰੂ ਨੂੰ ਜਾ ਕੇ ਮੱਥਾ ਟੇਕੋ। ਉਹ ਗੁਰੂ ਦੇ ਨਾਲ ਜੋੜਦੇ ਹਨ। ਗੁਰੂ ਦੇ ਜਦ ਅਸੀਂ ਚਰਨੀਂ ਜਾਂਦੇ ਹਾਂ ਉਹ ਕਹਿੰਦੇ ਨੇ ਕਿ ਚੱਲ ਤੂੰ ਪ੍ਰਮੇਸ਼ਰ ਦੇ ਲੜ ਲੱਗ। ਕਹਿੰਦੇ ਫੇਰ ਪ੍ਰਮੇਸ਼ਰ ਨਾਲ ਪਿਆਰ ਸਿਖਾਉਂਦੇ ਨੇ। ਸੋ ਪਿਆਰ ਵਿਹੂਣੇ ਨੂੰ ਮੁਰਦਾ ਦਸਦੇ ਨੇ।

ਸੋ ਇਸ ਤਰ੍ਹਾਂ ਦੇ ਉਪਦੇਸ਼ ਬੜੇ ਵਿਸਥਾਰ ਨਾਲ ਭਾਈ ਮਨਸੁਖ ਉਸ ਰਾਜੇ ਨੂੰ ਦੇ ਰਿਹਾ ਹੈ ਤੇ ਰਾਜਾ ਬੜੇ ਧਿਆਨ ਦੇ ਨਾਲ ਸਰਵਣ ਕਰਦਾ ਹੈ ਅਤੇ ਅੰਦਰ ਵਸਾਂਦਾ ਹੈ। ਇਸ ਤਰ੍ਹਾਂ ਇਹ ਸਤਿਸੰਗ ਰੋਜ਼ ਕਰਦੇ ਨੇ। ਤਾਂ ਇਕ ਦਿਨ ਭਾਈ ਮਨਸੁਖ ਨੇ ਦੱਸਿਆ ਕਿ ਰਾਜਨ! ਹੁਣ ਮੇਰਾ ਫੁਰਨਾ ਬਣ ਗਿਆ ਕਿ ਮੈਂ ਆਪਣੇ ਦੇਸ਼ ਨੂੰ ਜਾਵਾਂ। ਉਸ ਵੇਲੇ ਰਾਜੇ ਦੀ ਕੀ ਹਾਲਤ ਹੋਈ ਸਾਧਸੰਗਤ! ਆਪੇ ਹੀ ਅੰਦਾਜ਼ਾ ਲਾ ਲਓ। ਨੇਤਰਾਂ ਵਿਚੋਂ ਜਲ ਜਾਣ ਲਗ ਗਿਆ, ਹਉਕੇ ਆਉਣ ਲਗ ਗਏ। ਕਹਿਣ ਲੱਗਿਆ, "ਮਨਸੁਖ ਜੀ! ਬਹੁਤ ਮੁਸ਼ਕਿਲ ਦੇ ਨਾਲ ਤੁਸੀਂ ਮੈਨੂੰ ਕਿਹੋ ਜਿਹੇ ਅੰਧਕਾਰ ਦੇ ਖੂਹ ਵਿਚੋਂ ਕੱਢਿਆ ਹੈ ਜਿਥੇ ਮੈਂ ਗਿਰਿਆ ਪਿਆ ਸੀ ਤੇ ਮੈਂ ਹੁਣ ਕੀ ਕਰਾਂਗਾ। ਗੁਰੂ ਨਾਨਕ ਦਾ ਪਿਆਰ, ਉਹਦੀ ਚਿਣਗ ਤੁਸੀਂ ਮੇਰੇ ਹਿਰਦੇ ਵਿਚ ਲਾ ਦਿਤੀ ਲੇਕਿਨ ਤੁਹਾਡੇ ਦਰਸ਼ਨ ਕਰਕੇ ਮੈਨੂੰ ਤਸੱਲੀ ਹੁੰਦੀ ਸੀ ਕਿ ਤੁਹਾਡੇ ਵਿਚੋਂ ਹੀ ਮੈਂ ਆਪਣੇ ਸਾਂਈ ਨੂੰ ਜਿਸਨੂੰ ਦੇਖਿਆ ਨਹੀਂ ਸੀ, ਦਰਸ਼ਨ ਨਹੀਂ ਸੀ ਮੈਂ ਕਰੇ ਪਰ ਮੇਰਾ ਅਣਡਿੱਠਾ ਪਿਆਰ ਗੁਰੂ ਨਾਨਕ ਜੀ ਨਾਲ ਲਗ ਗਿਆ ਤੇ ਤੁਹਾਡੇ ਪਿਆਰ ਦੇ ਹੋਣ ਕਰਕੇ ਮੈਨੂੰ ਉਸ ਦਾ ਕੋਈ ਵਿਛੋੜਾ ਨਹੀਂ ਸੀ ਮਹਿਸੂਸ ਹੁੰਦਾ। ਤੇ ਹੁਣ ਮੈਥੋਂ ਤੁਹਾਡਾ ਜੋ ਵਿਛੋੜਾ ਹੈ, ਗੁਰੂ ਦਾ ਜੋ ਵਿਛੋੜਾ ਹੈ, ਉਹ ਸਹਿਆ ਨਹੀਂ ਜਾਣਾ।" ਇਸ ਤਰ੍ਹਾਂ ਦੇ ਨਾਲ ਫੁਰਮਾਉਂਦੇ ਨੇ –

***ਧਾਰਨਾ – ਧੀਰਜ ਧਰੇ ਨਾ, ਕਿਵੇਂ ਮਨ ਮੇਰਾ,***
***ਵਿਛੋੜੇ ਵਾਲਾ ਦੁਖ ਹੈ ਬੁਰਾ – 2, 2.***
***ਮੇਰੇ ਪਿਆਰੇ, ਵਿਛੋੜੇ ਵਾਲਾ ਦੁਖ ਹੈ ਬੁਰਾ – 2***
***ਧੀਰਜ ਧਰੇ ਨਾ, ਕਿਵੇਂ ਮਨ ਮੇਰਾ,.........2***

ਇਕ ਤਾਂ ਹੁੰਦਾ ਹੈ ਸਚਮੁੱਚ ਵਿਛੋੜਾ ਪੈ ਜਾਣਾ। ਇਕ ਪਿਆਰ ਵਾਲਾ ਕਹਿੰਦਾ ਹੈ ਮੈਂ ਚਲਿਆ ਜਾਣਾ ਹੈ। ਬਹੁਤ ਔਖੀ ਹੈ ਇਹ ਗੱਲ ਸੁਣਨੀ, ਬਹੁਤ ਔਖੀ ਹੈ। ਫੇਰ ਜਿਹਦੇ ਨਾਲ ਵਰਤਦੀ ਹੈ ਉਹ ਹੀ

ਇਸ ਦਾ ਅੰਦਾਜ਼ਾ ਲਾ ਸਕਦਾ ਹੈ, ਸਾਧਸੰਗਤ ਜੀ! ਹਰ ਬੰਦੇ ਨੂੰ ਨਹੀਂ ਪਤਾ ਹੁੰਦਾ ਇਸ ਗੱਲ ਦਾ। ਬਾਕੀਆਂ ਵਾਸਤੇ ਤਾਂ ਕਹਾਣੀ ਬਣ ਜਾਂਦੀ ਹੈ। ਬੈਸੰਤਰ ਹੈ ਦੁਨੀਆਂ ਵਾਸਤੇ, ਜਿਹਦੇ ਘਰ ਨੂੰ ਅੱਗ ਲਗ ਗਈ ਉਹ ਤਾਂ ਅੱਗ ਹੀ ਕਹਿੰਦਾ ਹੈ, ਉਹ ਕਦੇ ਨਹੀਂ ਕਹਿੰਦਾ ਬੈਸੰਤਰ ਦੇਵਤੇ ਨੇ ਕ੍ਰਿਪਾ ਕਰ ਦਿਤੀ। ਕਹਿੰਦੇ ਨੇ ਅੱਗ ਲਗ ਗਈ। ਇਹ ਤਾਂ ਸੁਣਦੇ ਹੀ ਦੁਖ ਹੁੰਦਾ ਹੈ, ਸੁਣਨਾ ਹੀ ਔਖਾ ਹੋਇਆ ਕਰਦਾ ਹੈ –

***ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥***
***ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥ ਪੰਨਾ – 1100***

ਭਾਈ ਮਨਸੁਖ ਜਹਾਜ਼ ਤੇ ਚੜ੍ਹਨ ਲਈ ਤਿਆਰ ਖੜ੍ਹਾ ਹੈ, ਜਹਾਜ਼ ਚੱਲਣ ਵਾਸਤੇ ਤਿਆਰ ਹੋ ਰਿਹਾ ਹੈ। ਰਾਜਾ ਵਿਦਾ ਕਰਨ ਵਾਸਤੇ ਆਇਆ ਹੈ, ਉਸਦੇ ਅੱਖਾਂ ਵਿਚੋਂ ਛਮ ਛਮ ਨੀਰ ਜਾ ਰਿਹਾ ਹੈ। “ਮਨਸੁਖ! ਤੂੰ ਮੈਨੂੰ ਪਿਆਰ ਲਾ ਦਿਤਾ, ਅਜੇ ਤੂੰ ਵਿਛੁੜਿਆ ਨਹੀਂ ਹੈਂ, ਮੈਂ ਤਾਂ ਅਜੇ ਤੈਨੂੰ ਦੇਖ ਰਿਹਾ ਹਾਂ ਕਿ ਤੂੰ ਵਿਛੁੜਨ ਦੀਆਂ ਤਿਆਰੀਆਂ ਕਰ ਰਿਹਾ ਹੈਂ। ਜਾਣ ਲੱਗਿਆ ਹੈਂ; ਮੈਂ ਕਿਵੇਂ ਜੀਵਾਂਗਾ? ਦੋ ਦਿਨ ਹੋਰ ਠਹਿਰ ਜਾ, ਰਾਜ ਭਾਗ ਦੇ ਕੇ ਮੈਂ ਤੇਰੇ ਨਾਲ ਹੀ ਚੱਲਾਂਗਾ। ਸੁਆਹ ਲਾ ਲਵਾਂਗਾ ਮੈਂ ਪਿੰਡੇ ਤੇ, ਕੱਪੜੇ ਲਾਹ ਦੇਵਾਂਗਾ ਸਾਰੇ, ਜਟਾਵਾਂ ਰੱਖ ਲਵਾਂਗਾ, ਤੂੰ ਮੈਨੂੰ ਮੁਰਸ਼ਦ ਕੋਲ ਲੈ ਚੱਲ, ਮੇਰੇ ਪਿਆਰੇ ਕੋਲ ਮੈਨੂੰ ਲੈ ਚੱਲ।” ਬੇਨਤੀਆਂ ਕਰਦਾ ਹੈ।

ਮਨਸੁੱਖ ਕਹਿਣ ਲੱਗਿਆ, “ਰਾਜਨ! ਜਾਣ ਦੀ ਲੋੜ ਨਹੀਂ, ਮੇਰਾ ਸਤਿਗੁਰੂ ਅੰਤਰਜਾਮੀ ਹੈ –

***ਘਟ ਘਟ ਕੇ ਅੰਤਰ ਕੀ ਜਾਨਤ॥***
***ਭਲੇ ਬੁਰੇ ਕੀ ਪੀਰ ਪਛਾਨਤ॥ ਕਬਿਯੋਬਾਚ ਬੇਨਤੀ ਚੌਪਈ ਪਾ: ੧੦***

ਉਹ ਪੀੜ ਜਾਣਦੈ, ਪੀੜ ਪਛਾਣਦੈ। ਤੂੰ ਏਥੇ ਹੀ ਬੈਠ ਕੇ ਯਾਦ ਕਰ। ਐਂ ਨਹੀਂ ਮਿਲਣਾ, ਪਤਾ ਨਹੀਂ ਕਿਥੇ ਗਏ ਹੋਣ, ਸਾਰੇ ਭਾਰਤ ਵਰਸ਼ ਵਿਚ ਸੰਸਾਰ ਨੂੰ ਤਾਰਨ ਲਈ ਤੁਰੇ ਫਿਰਦੇ ਨੇ ਤੇ ਜਿਥੇ ਕੋਈ ਪਿਆਰ ਕਰਦਾ ਹੈ ਅਤੇ ਉਹ ਰੂਹਾਨੀ ਮਾਰਗ ਤੇ ਅਟਕਿਆ ਹੋਇਆ ਹੈ, ਉਸ ਨੂੰ ਪੂਰਨ ਗਿਆਨ ਦੇ ਕੇ ਨਿਰੰਕਾਰ ਨਾਲ ਜੋੜਨ ਲਈ ਆਪ ਹੀ ਓਥੇ ਪਹੁੰਚ ਜਾਂਦੇ ਨੇ।”

ਕਹਿਣ ਲੱਗਿਆ, “ਜਿਹੜਾ ਦੁਖ ਹੈ, ਦੇਖਦੇ ਦੇਖਦੇ ਤੂੰ ਮੇਰੀਆਂ ਅੱਖਾਂ ਤੋਂ ਓਹਲੇ ਹੋ ਜਾਣਾ ਹੈ, ਜਹਾਜ਼ ਦੇ ਬੈਦਵਾਨ ਦਿਸਣ ਤੋਂ ਹਟ ਜਾਣੇ ਨੇ, ਮੈਨੂੰ ਨਹੀਂ ਲਗਦਾ ਕਿ ਮੈਂ ਮੁੜ ਕੇ ਆਪਣੇ ਰਾਜ ਵਿਚ ਜਾ ਸਕਾਂ, ਮੈਨੂੰ ਲਗਦਾ ਹੈ ਕਿ ਮੈਂ ਸਮੁੰਦਰ ’ਚ ਹੀ ਗਿਰ ਜਾਣਾ ਹੈ।”

ਬੜਾ ਧੀਰਜ ਦਿੰਦਾ ਹੈ ਕਿਉਂਕਿ – ***‘ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥’*** ਬਗੈਰ ਡਿੱਠੇ ਤਾਂ ਮੌਤ ਹੋ ਜਾਂਦੀ ਹੈ ਜਿਉਂਦਾ ਨਹੀਂ ਰਹਿੰਦਾ। ਕਹਿੰਦੇ, ਪੁਛੋ ਕਿਸੇ ਪਤੀ ਨੂੰ ਪਿਆਰ ਕਰਨ ਵਾਲੀ ਇਸਤ੍ਰੀ ਨੂੰ, ਜਿਸਨੂੰ ਬਿਰਹਾ ਲੱਗਿਆ ਹੋਇਆ ਹੈ, ਪਤੀ ਗਿਆ ਹੋਇਆ ਹੈ ਦੂਰ-ਦਰਾਜ਼, ਦਰਸ਼ਨ ਨਹੀਂ ਹੋ ਰਹੇ, ਮਿਲਾਪ ਨਹੀਂ ਹੋ ਰਿਹਾ, ਸੰਦੇਸ਼ ਨਹੀਂ ਆ ਰਿਹਾ ਤੇ ਭਾਈ ਗੁਰਦਾਸ ਜੀ ਲਿਖਦੇ ਨੇ –

***ਬਿਰਹ ਬਿਓਗ ਰੋਗ ਦੁਖਿਤ ਹੁਇ ਬਿਰਹਨੀ,........।***
***ਕਬਿੱਤ ਸਵੱਯੇ ਭਾਈ ਗੁਰਦਾਸ ਜੀ 207***

ਬਿਰਹੇ ਦੇ ਬਿਓਗ ਵਿਚ ਆ ਕੇ ਜਿਹੜਾ ਦੁਖ ਹੁੰਦਾ ਹੈ – ਬ੍ਰਿਹੋਂ ਕੁਠੀ ਪਤਨੀ ਨੂੰ –

***..........ਕਹਤ ਸੰਦੇਸ ਪਥਿਕਨ ਪੈ ਉਸਾਸ ਤੇ॥***
***ਕਬਿੱਤ ਸਵੱਯੇ ਭਾਈ ਗੁਰਦਾਸ ਜੀ 207***

ਉਭੇ ਸਾਹ ਲੈ ਲੈ ਕੇ ਰਾਹੀਆਂ ਨੂੰ ਸੁਨੇਹੇ ਦਿੰਦੀ ਹੈ – ਭਾਈ! ਤੂੰ ਕਿਥੇ ਜਾਣਾ ਹੈ, ਫਲਾਣੇ ਥਾਂ ਜਾਣਾ

ਹੈ, ਉਥੇ ਸੁਨੇਹਾ ਦੇ ਜਾਈਂ ਜੇ ਤੈਨੂੰ ਮਿਲੇ ਕਿ ਉਹ ਬਹੁਤ ਔਖੀ ਹੈ, ਦੱਸ ਦੇਈਂ ਮੇਰੀ ਹਾਲਤ। ਐਂ ਉਭੇ ਸਾਹ ਲੈਂਦੀ ਹੈ -

***ਦੇਖਹੁ ਤ੍ਰਿਗਦ ਜੋਨਿ ਪ੍ਰੇਮ ਕੈ ਪਰੇਵਾ, ਪਰ ਕਰ, .....।***

***ਕਬਿੱਤ ਸਵੱਯੇ ਭਾਈ ਗੁਰਦਾਸ ਜੀ 207***

ਆਹ ਜਿਹੜੀਆਂ ਜੂਨੀਆਂ ਨੇ ਨਾ ਤ੍ਰਿਗਦ - ਚਕੋਰ ਹੈ, ਚਕਵੀ ਹੈ, ਭਵਰਾ ਹੈ, ਪੰਛੀ ਹਨ ਕਹਿੰਦੇ ਇਨ੍ਹਾਂ ਦਾ ਹਾਲ ਦੇਖੋ ਕੀ ਹੁੰਦਾ ਹੈ, ਫੰਘਾਂ ਨਾਲ ਉਚੀਆਂ ਉਡਾਰੀਆਂ ਮਾਰ ਰਹੇ ਹਨ।

***.......ਨਾਰਿ ਦੇਖਿ ਟੂਟਤ ਅਕਾਸ ਤੇ॥***

***ਕਬਿੱਤ ਸਵੱਯੇ ਭਾਈ ਗੁਰਦਾਸ ਜੀ 207***

ਅਸਮਾਨਾਂ ਤੇ ਉਡਦੇ ਨੇ। ਜਦੋਂ ਪਤਾ ਲਗਦਾ ਹੈ ਕਿ ਮੇਰੀ ਕਬੂਤਰੀ ਏਥੇ ਦਾਣਾ ਚੁਗ ਰਹੀ ਹੈ, ਉਸੇ ਵੇਲੇ ਉਡਦਾ ਕਬੂਤਰ ਕਬੂਤਰੀ ਨੂੰ ਵੇਖ ਉਸ ਨੂੰ ਆਣ ਮਿਲਦਾ ਹੈ। ਪਰਾਂ ਨਾਲ ਇਕ ਦਮ ਥੱਲੇ ਆ ਜਾਂਦਾ ਹੈ। ਇਨ੍ਹਾਂ ਵਿਚ ਵੀ ਦੇਖੋ ਕਿਵੇਂ ਪਿਆਰ ਹੈ।

***ਤੁਮ ਤੌ ਚਤੁਰ ਦਸ ਬਿਦਿਆ ਕੇ ਨਿਧਾਨ ਪ੍ਰਿਅ,........।***

***ਕਬਿੱਤ ਸਵੱਯੇ ਭਾਈ ਗੁਰਦਾਸ ਜੀ 207***

ਫਿਰ ਤੁਸੀਂ ਸਾਰੀਆਂ ਵਿਦਿਆਵਾਂ ਦੇ ਨਿਧਾਨ ਹੋ, ਖਜ਼ਾਨੇ ਹੋ। ਹੇ ਪ੍ਰੀਤਮ ਸਤਿਗੁਰੋ, ਚੌਦਾਂ ਵਿਦਿਆ ਦੇ ਭੰਡਾਰ ਹੋ, ਸ਼ੁਧ ਸਾਂਤਵਿਕ ਸਰੂਪ ਹੋ, ਕਿਉਂ ਨਹੀਂ ਆਪ ਦੇ ਆਸਰੇ ਪਰਣੇ ਰਹਿਣ ਵਾਲੀ ਇਕ ਮਾਤ੍ਰ ਆਪ ਦੀ ਹੀ ਕਾਮਨਾਂ ਪ੍ਰਾਇਣ ਰਹਿਣ ਵਾਲੀ ਜਗਿਆਸੂ ਰੂਪ ਇਸਤ੍ਰੀ ਨੂੰ ਵਿਛੋੜੇ ਰੂਪ ਸ਼ਤਰੂ ਦੇ ਭੈ ਤੋਂ ਨਹੀਂ ਛੁਡਾਉਂਦੇ -

***.......ਤ੍ਰਿਅ ਨ ਛੁਡਾਵਹੁ ਬਿਰਹ ਰਿਪੁ ਤ੍ਰਾਸ ਤੇ॥***

***ਕਬਿੱਤ ਸਵੱਯੇ ਭਾਈ ਗੁਰਦਾਸ ਜੀ 207***

ਤੂੰ ਤਾਂ ਸਭ ਕੁਛ ਜਾਣਦਾ ਹੈਂ, ਕਿਉਂ ਤੁਸੀਂ ਮੈਨੂੰ ਬ੍ਰਿਹੋਂ ਭੁਯੰਗਮ ਦੇ ਜ਼ਹਿਰੀਲੇ ਡੰਗਾਂ ਤੋਂ ਨਹੀਂ ਛੁਡਾ ਰਹੇ।

***ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ।।***
***ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥ ਪੰਨਾ - 1368***

***ਧਾਰਨਾ - ਨਾ ਜੀਵੇ, ਕੋਈ ਰਾਮ ਦਾ ਬਿਓਗੀ - 2, 2***
***ਰਾਮ ਦਾ ਬਿਓਗੀ ਕੋਈ, - 4, 2.***
***ਨਾ ਜੀਵੇ, ਕੋਈ ਰਾਮ ਦਾ ਬਿਓਗੀ..... - 2***

ਸੀਤਾ ਜੀ ਬਿਰਹਨ ਵਿਯੋਗ ਦੇ ਵਿਚ ਆਪਣੇ ਪਤੀ ਸ੍ਰੀ ਰਾਮ ਚੰਦਰ ਜੀ ਨੂੰ ਸੰਦੇਸ਼ੇ ਭੇਜਦੀ ਹੈ, ਉਭੇ ਸਾਹ ਲੈ ਲੈ ਕੇ, ਹੇ ਪਤੀ ਜੀ! ਸੁਆਮੀ ਜੀ! ਤੁਸੀਂ ਦੇਖੋ, ਉਹ ਜਿਹੜੇ ਜਾਨਵਰ ਉਡਦੇ ਫਿਰਦੇ ਨੇ, ਇਨ੍ਹਾਂ ਦੀ ਨਿਗ੍ਹਾ ਵਿਚ ਵੀ ਜਦ ਉਨ੍ਹਾਂ ਦੀ ਇਸਤ੍ਰੀ ਆਉਂਦੀ ਹੈ, ਉਸੇ ਵੇਲੇ ਉਡਾਰੀ ਮਾਰ ਕੇ ਉਹਦੇ ਕੋਲ ਆ ਕੇ ਬੈਠ ਜਾਂਦੇ ਨੇ। ਪੰਛੀ ਦੇ ਵਿਚ ਵੀ ਇਹ ਬਾਤ ਹੈ, ਤੁਸੀਂ ਤਾਂ ਸਰਬੱਗ ਹੋ। ਕਿਉਂ ਨਹੀਂ ਮੈਨੂੰ ਇਸ ਬਿਰਹੋਂ ਦੀ ਪੀੜ ਤੋਂ, ਇਸ ਦੁਸ਼ਮਣ ਤੋਂ ਛੁਡਾਉਂਦੇ?

ਮਿਲਾਪ ਦਾ ਦੁਸ਼ਮਣ ਜਿਹੜਾ ਵਿਜੋਗ ਹੈ, ਵਿਛੋੜਾ ਹੈ, ਇਹਦੇ ਡਰ ਤੋਂ ਮੈਨੂੰ ਛੁਡਾਉਂਦੇ ਕਿਉਂ ਨਹੀਂ ਹੋ।

ਕਹਿਣ ਲੱਗੀ, "ਹਨ੍ਹੇਰੀ ਰਾਤ ਵਿਚ ਜਿਵੇਂ ਟਿਮਟਿਮਾਂਦੇ ਤਾਰੇ ਭੈ-ਭੀਤ ਕਰ ਰਹੇ ਹੁੰਦੇ ਹਨ, ਇਵੇਂ

ਤੁਹਾਡੇ ਚਰਨਾਂ ਤੋਂ ਬੇਮੁਖ ਹੋਈ ਨੂੰ ਇਹ ਵਿਛੋੜੇ ਦੇ ਦੁਖ, ਦੁਖੀ ਕਰ ਰਹੇ ਹਨ, ਤੁਸੀਂ ਕਿਉਂ ਨਹੀਂ ਦਰਸ਼ਨ ਦੇ ਕੇ ਮੇਰੇ ਅੰਦਰ ਸੂਰਜ ਦਾ ਪ੍ਰਕਾਸ਼ ਕਰ ਦਿੰਦੇ?

***ਚਰਨ ਬਿਮੁਖ ਦੁਖ ਤਾਰਿਕਾ ਚਮਤਕਾਰ,***
***ਹੇਰਤ ਹਿਰਾਹਿ ਰਵਿ ਦਰਸ ਪ੍ਰਗਾਸ ਤੇ॥ ਕਬਿੱਤ ਸਵੱਯੇ ਭਾਈ ਗੁਰਦਾਸ ਜੀ 207***

ਸੋ ਇਸ ਤਰ੍ਹਾਂ ਦੇ ਨਾਲ ਦੇਖਦੇ-ਦੇਖਦੇ ਜਹਾਜ਼ ਤੁਰਿਆ ਜਾ ਰਿਹਾ ਹੈ। ਰਾਜਾ ਸ਼ਿਵਨਾਭ ਉਥੇ ਖੜ੍ਹਾ ਹੈ, ਹੋਰ ਵੀ ਬੇਅੰਤ ਖੜ੍ਹੇ ਉਸ ਦੀ ਹਾਲਤ ਦੇਖ ਰਹੇ ਨੇ। ਨੇਤਰਾਂ 'ਚੋਂ ਜਲ ਜਾ ਰਿਹਾ ਹੈ, ਸੁਧ ਬੁਧ ਭੁੱਲਦੀ ਜਾ ਰਹੀ ਹੈ। ਗੁਰੂ ਨਾਨਕ ਦੇ ਦਰਸ਼ਨ ਨਹੀਂ ਕਰੇ, ਮਨਸੁਖ ਦੇ ਵਿਚੀਂ ਗੁਰੂ ਨਾਨਕ ਦੀ ਖਿੱਚ ਪੈ ਗਈ ਕਿ ਹੁਣ ਕੀ ਹੋਏਗਾ। ਇਕ ਸਤਿਸੰਗੀ ਮਿਲਿਆ ਸੀ ਜਿਸ ਨੇ ਮੈਨੂੰ ਕਰਮ ਧਰਮ ਵਿਚੋਂ, ਹਨ੍ਹੇਰੇ ਵਿਚੋਂ, ਖਾਤੇ ਵਿਚੋਂ ਕੱਢ ਕੇ ਪ੍ਰਮੇਸ਼ਰ ਦਾ ਪਿਆਰ ਲਾ ਦਿਤਾ।

***ਧਾਰਨਾ - ਬਿਰਹੋਂ ਵਾਲਾ ਓ, ਬਾਣ ਲੱਗਿਆ - 2, 2***
***ਮੇਰੇ ਹਿਰਦੇ ਦੀ ਪੀੜ ਨਾ ਜਾਣੇ, -2, 2.***
***ਬਿਰਹੋਂ ਵਾਲਾ ਓ, ਬਾਣ ਲੱਗਿਆ - 2***

ਜਿਸ ਨੂੰ ਪਿਆਰ ਦਾ ਬਾਣ ਲਗ ਜਾਂਦਾ ਹੈ, ਉਹ ਹੀ ਜਾਣਦਾ ਹੈ, ਦੂਸਰੇ ਨੂੰ ਨਹੀਂ ਪਤਾ ਲਗਦਾ।

***ਲਾਗੀ ਹੋਇ ਸੁ ਜਾਨੈ ਪੀਰ।।***
***ਰਾਮ ਭਗਤਿ ਅਨੀਆਲੇ ਤੀਰ॥ ਪੰਨਾ - 327***

ਅਣੀਆਂ ਵਾਲੇ ਤੀਰ ਹੋਇਆ ਕਰਦੇ ਨੇ -

***ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ***
***ਜਿਉ ਤ੍ਰਿਖਾਵੰਤੁ ਬਿਨੁ ਨੀਰ।। ਪੰਨਾ - 861***

ਜਿਵੇਂ ਪਿਆਸਾ ਪਾਣੀ ਤੋਂ ਬਗੈਰ ਸਾਹਾਂ ਤੇ ਆ ਜਾਂਦਾ ਹੈ, ਇਸੇ ਤਰ੍ਹਾਂ ਗੁਰੂ ਨਾਨਕ ਦੇ ਦਰਸ਼ਨ ਦੀ ਪਿਆਸ ਲਗ ਗਈ -

***ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥ ਪੰਨਾ - 861***

ਤੀਰ ਲਗ ਗਿਆ - ਪਿਆਰ ਦਾ ਤੀਰ, ਪਿਆਰ ਭਰੇ ਬਿਰਹੇ ਦਾ ਤੀਰ। ਸੀਤਾ ਜੀ ਨੂੰ ਰਾਵਣ ਹਰਣ ਕਰਕੇ ਲੈ ਗਿਆ। ਸ੍ਰੀ ਰਾਮ ਚੰਦਰ ਜੀ ਨੇ ਹਨੂੰਮਾਨ ਨੂੰ ਲੰਕਾ ਵਿਚ ਭੇਜਿਆ ਅਤੇ ਕਿਹਾ ਕਿ ਰਾਵਣ ਦੇ ਮਹਿਲਾਂ ਵਿਚ ਜਾਂ ਬੰਦੀ ਖਾਨਿਆਂ ਵਿਚ ਸੀਤਾ ਜੀ ਨੂੰ ਮਿਲ ਕੇ ਖਬਰ ਲੈ ਕੇ ਆ। ਜਦੋਂ ਹਨੂੰਮਾਨ ਵਾਪਸ ਆਇਆ ਤਾਂ ਉਸ ਤੋਂ ਰਾਮ ਜੀ ਨੇ ਪੁਛਿਆ -

"ਔਹ ਹਨੂਮਾਨ! ਕਹਿਓ ਰਘੁਬੀਰ! ਕੁਛ ਸੁਧ ਹੈ ਸੀਅ ਕੀ ਛਿਤ ਮਾਹਿ?"

"ਹੈ ਪ੍ਰਭ, ਲੰਕ ਕਲੰਕ ਬਿਨਾ ਬਸਹਿ ਤਰ ਰਾਵਣ ਬਾਗ ਕੇ ਮਾਹੀ।"

"ਜੀਵਤ ਹੈ?"

"ਕਹਿਬੇ ਹੀ ਕੋ ਨਾਥ।"

"ਸੋ ਮਰ ਕਿਉਂ ਨਾ ਗਈ ਹਮਰੇ ਬਿਛਰਾਹੀ।"

"ਪ੍ਰਾਨ ਬਸੈ ਪਦ ਪੰਕਜ ਮਹਿ, ਜਮ ਆਵਤ ਹੈ ਪਰ ਪਾਵਤ ਨਾਹੀ।"

ਬ੍ਰਿਹਾ ਪੀੜ ਨੂੰ ਓਹੋ ਜਾਣਦਾ ਹੈ ਜਿਸ ਨੂੰ ਇਹ ਪੀੜ ਲੱਗੀ ਹੋਵੇ। ਦੂਜੇ ਨੂੰ ਕੀ ਪਤਾ ਹੈ ਕਿ

ਬ੍ਰਿਹਾ ਕੀ ਹੁੰਦਾ ਹੈ। ਬਿਰਹੇ ਵਿਹੂਣਾ ਹਿਰਦਾ ਮਸਾਣਾਂ ਦੀ ਧਰਤੀ, ਜਲੀ ਹੋਈ ਭੁੱਜੀ ਹੋਈ ਧਰਤੀ ਹੁੰਦੀ ਹੈ ਜਿਥੇ ਹਰੇ ਘਾਹ ਦਾ ਇਕ ਤਿਨਕਾ ਭੀ ਹਰਾ ਨਹੀਂ ਹੁੰਦਾ। ਰਾਜਾ ਸ਼ਿਵਨਾਭ ਦੇ ਹਿਰਦੇ ਵਿਚ ਗੁਰਮੁਖ ਪਿਆਰਾ ਚਿਣਗ ਲਾ ਗਿਆ, ਖਿੱਚਾਂ ਪੈਦਾ ਕਰ ਗਿਆ। ਕੌਣ ਲਾਵੇ ਇਸ ਬਿਰਹਾ ਪੀੜ ਨੂੰ ਮਹਿਰਮ ਸਤਿਗੁਰੂ ਤੋਂ ਬਿਨਾਂ –

***ਹਮਰੀ ਬੇਦਨ ਹਰਿ ਪ੍ਰਭੁ ਜਾਨੈ***
***ਮੇਰੇ ਮਨ ਅੰਤਰ ਕੀ ਪੀਰ॥*** ***ਪੰਨਾ – 861***

ਮੇਰੇ ਹਿਰਦੇ ਦੀ ਪੀੜ ਜੋ ਹੈ ਇਸ ਨੂੰ ਮੇਰਾ ਪ੍ਰਭੂ ਹੀ ਜਾਣਦਾ ਹੈ, ਹੋਰ ਕੋਈ ਨਹੀਂ ਜਾਣਦਾ।

***ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ***
***ਸੋ ਭਾਈ ਸੋ ਮੇਰਾ ਬੀਰ॥*** ***ਪੰਨਾ – 862***

ਜਿਹੜਾ ਮੇਰੇ ਪਿਆਰੇ ਦੀ ਗੱਲ ਵੀ ਦੱਸ ਦੇਵੇ ਆ ਕੇ, ਉਹ ਕਿੰਨਾ ਨੇੜੇ ਆ ਜਾਂਦਾ ਹੈ – ***'ਸੋ ਭਾਈ ਸੋ ਮੇਰਾ ਬੀਰ।'*** ਉਹ ਮੇਰਾ ਭਰਾ ਹੈ।

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ।।***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ।।*** ***ਪੰਨਾ – 558***

ਇਹ ਜਿਉਂਦਿਆਂ ਦੀਆਂ ਬਾਤਾਂ ਨੇ, ਮਰਿਆਂ ਹੋਇਆਂ ਦੀਆਂ ਨਹੀਂ। ਜਿਹਦੇ ਹਿਰਦੇ 'ਚ ਪਿਆਰ ਹੀ ਨਹੀਂ, ਉਸ ਦਾ ਇਸ ਗੱਲ ਨਾਲ ਕੀ ਤੁੱਅਲੁਕ! ਕਿਉਂਕਿ ਉਸ ਦੇ ਅੰਦਰ ਪਿਆਰ ਦੀ ਰੌ ਨਹੀਂ ਰੁਮਕੀ ਕਦੇ। ਜਿਹਦੇ ਹਿਰਦੇ ਵਿਚ ਰੁਮਕੀ ਹੈ –

***ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।***
***ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।***
***ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ***
***ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।***
***ਡਾ. ਭਾਈ ਵੀਰ ਸਿੰਘ ਜੀ***

ਇਸ ਤਰ੍ਹਾਂ –

***ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ***
***ਲੇ ਸਤਿਗੁਰ ਕੀ ਮਤਿ ਧੀਰ॥***
***ਜਨ ਨਾਨਕ ਕੀ ਹਰਿ ਆਸ ਪੁਜਾਵਹੁ***
***ਹਰਿ ਦਰਸਨਿ ਸਾਂਤਿ ਸਰੀਰ॥*** ***ਪੰਨਾ – 862***

ਸੋ ਐਸਾ ਬਿਰਹਾ ਜਾਗ ਪਿਆ। ਇਕ ਦਿਨ, ਦੋ ਦਿਨ, ਦਸ ਦਿਨ ਨਹੀਂ, ਸਮਾਂ ਹੀ ਲੰਘਦਾ ਜਾਂਦਾ ਹੈ, ਇਕੋ ਵਹਿਣ 'ਚ ਪੈ ਗਿਆ, ਖਾਣਾ ਪੀਣਾ ਭੁੱਲ ਗਿਆ। ਸਮੁੰਦਰ ਦੇ ਕੰਢੇ ਆ ਜਾਂਦਾ ਹੈ ਜਿਥੇ ਭਾਰਤ ਵਰਸ਼ ਤੋਂ ਰਸਤਾ ਆਉਂਦਾ ਹੈ, ਉਸ ਰਸਤੇ ਤੇ ਆ ਕੇ ਬੈਠ ਜਾਂਦੇ ਨੇ ਤੇ ਮਨ ਦੇ ਭਾਵ ਪ੍ਰਗਟ ਕਰਨ ਦੇ ਵਾਸਤੇ ਇਸ ਤਰ੍ਹਾਂ ਨਾਲ ਪ੍ਰਗਟਾਵਾ ਕਰਦੇ ਨੇ –

***ਧਾਰਨਾ – ਮੇਰੀ ਸਾਰ ਤੂੰ ਲੈ ਲੈ ਆ ਕੇ ਪ੍ਰੀਤਮਾ,***
***ਅੱਖੀਆਂ 'ਚੋਂ ਨੀਰ ਵਗਦੈ – 2, 2***
***ਅੱਖੀਆਂ 'ਚੋਂ ਜੀ, ਨੀਰ ਵਗਦੈ – 2, 2.***
***ਮੇਰੀ ਸਾਰ ਤੂੰ ਲੈ ਲੈ ਆ ਕੇ ਪ੍ਰੀਤਮਾ,......2***

*ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ॥*
*ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ॥*
*ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ॥*
*ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ॥ ਪੰਨਾ - 1111*

ਹੇ ਸਤਿਗੁਰੂ! ਮੈਨੂੰ ਪਤਾ ਨਹੀਂ ਤੇਰਾ ਰਸਤਾ ਕਿਹੜਾ ਹੈ, ਮੈਨੂੰ ਆਉਂਦਾ ਨਹੀਂ। ਜੇ ਪੁਛ ਪੁਛ ਕੇ ਆ ਵੀ ਜਾਵਾਂ, ਫੇਰ ਵੀ ਨਹੀਂ ਪਤਾ, ਪਤਾ ਨਹੀਂ ਕਿਸ ਥਾਂ ਦੇ ਉਤੇ ਕਿਸ ਪਿਆਰੇ ਨੂੰ ਤਾਰਨ ਵਾਸਤੇ ਤੁਸੀਂ ਗਏ ਓਂ।

*ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ॥*
*ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ॥*
*ਪੰਨਾ- 1111*

ਇਸ ਤਰ੍ਹਾਂ ਦਾ ਬੈਰਾਗ ਹੈ।

ਜਦੋਂ ਵੈਰਾਗ ਆ ਜਾਂਦਾ ਹੈ, ਸਾਧ ਸੰਗਤ ਜੀ! ਫੇਰ ਕਿਸੇ ਦੀ ਬਾਤ ਨਹੀਂ ਮੰਨਿਆ ਕਰਦਾ, ਕਿਸੇ ਦੀ ਸਲਾਹ ਨਹੀਂ ਮੰਨਦਾ। ਆਪਣੇ ਪਿਆਰੇ ਬਿਨਾਂ ਜਿਉਣਾ ਔਖਾ ਹੋ ਜਾਂਦਾ ਹੈ। ਹੰਸ ਅਤੇ ਸਾਰਸ ਅਜਿਹੇ ਪੰਛੀ ਹਨ ਜੋ ਵਿਛੋੜਾ ਸਹਿਨ ਨਹੀਂ ਕਰ ਸਕਦੇ। ਜੋੜੀ ਵਿਚੋਂ ਜੇ ਇਕ ਮਰ ਜਾਵੇ ਤਾਂ ਦੂਜਾ ਭੀ ਮਰ ਜਾਂਦਾ ਹੈ, ਉਸ ਬਿਰਹੋਂ ਕੁੱਠੇ ਦਾ ਵਿਰਲਾਪ ਸਹਿਨ ਕਰਨਾ ਸੁਣਨਾ ਔਖਾ ਹੋ ਜਾਂਦਾ ਹੈ। ਜਦੋਂ ਮੈਂ ਫਾਰਮਿੰਗ ਕਰਦਾ ਸੀ ਤਾਂ ਫਾਰਮ ਵਿਚ ਧਾਨਾਂ ਵਿਚ ਇਕ ਜੋੜਾ ਸਾਰਸਾਂ ਦਾ ਰਹਿੰਦਾ ਸੀ। ਉਥੇ ਹੀ ਮਿੱਟੀ ਲਾ ਲਾ ਕੇ ਅੰਡੇ ਦੇਣ ਨੂੰ ਘਾਹ ਫੂਸ ਨਾਲ ਢਕ ਕੇ ਆਲ੍ਹਣਾ ਬਣਾ ਲਿਆ ਸੀ। ਇਕ ਦਿਨ ਇਕ ਗਿੱਦੜ ਨੇ ਆ ਕੇ ਜੋੜੇ ਵਿਚੋਂ ਇਕ ਨੂੰ ਮਾਰ ਦਿਤਾ। ਨੌਕਰਾਂ ਨੇ ਮੈਨੂੰ ਦੱਸਿਆ। ਸਾਰਸ ਅਸਾਡੇ ਖੇਤ, ਕੋਠੀ ਦੁਆਲੇ ਚੱਕਰ ਕੱਢ ਕੱਢ ਕੇ ਅਜਿਹਾ ਵਿਰਲਾਪ ਕਰ ਰਿਹਾ ਸੀ ਜੋ ਮੈਥੋਂ ਸਹਿਨ ਨਹੀਂ ਸੀ ਹੋ ਰਿਹਾ। ਮੇਰਾ ਹਿਰਦਾ ਭੀ ਦ੍ਰਵਜ ਗਿਆ। ਮੇਰੀਆਂ ਅੱਖਾਂ ਵਿਚੋਂ ਭੀ ਹੰਝੂ ਵਹਿ ਤੁਰੇ। ਸ਼ਾਮ ਤੀਕਰ ਉਹ ਰੋਂਦਾ ਰਿਹਾ, ਫੇਰ ਖੇਤਾਂ ਵਿਚ ਬੇਹੋਸ਼ ਹੋ ਕੇ ਗਿਰ ਕੇ ਪ੍ਰਾਣ ਤਿਆਗ ਗਿਆ। ਇਹ ਬ੍ਰਿਹੇ ਦਾ ਰੂਪ ਹੈ।

*ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥*
*ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥ ਪੰਨਾ - 1368*

ਜਿਹੜਾ ਇਨ੍ਹਾਂ ਦਾ ਰਾਜ ਗੁਰੂ ਸੀ ਪੰਡਤ, ਉਹ ਦੇਖਦਾ ਹੈ ਕਿ ਰਾਜਾ ਕਿਹੜੇ ਵਹਿਣਾ ਵਿਚ ਪੈ ਗਿਆ। ਅੱਗੇ ਸ਼ਿਵ ਮੰਦਰ 'ਚ ਜਾਂਦਾ ਸੀ, ਬੜਾ ਦਾਨ ਪੁੰਨ ਕਰਦਾ ਸੀ, ਸਾਨੂੰ ਵੀ ਬਹੁਤ ਕੁਛ ਦਿੰਦਾ ਸੀ। ਮੇਰੇ ਕੋਲ ਆਉਂਦਾ ਸੀ, ਆ ਕੇ ਨਮਸਕਾਰ ਕਰਦਾ ਸੀ, ਮੇਰੀ ਆਸ਼ੀਰਵਾਦ ਲੈਂਦਾ ਸੀ। ਹੁਣ ਤਾਂ ਇਸ ਨੇ ਆਉਣਾ ਜਾਣਾ ਹੀ ਛੱਡ ਦਿਤਾ ਤੇ ਜਦ ਦੇਖੋ ਰਾਜ ਭਾਗ ਤੋਂ ਵਿਹਲਾ ਹੋ ਕੇ ਨੇਤਰਾਂ 'ਚੋਂ ਜਲ ਜਾ ਰਿਹਾ ਹੈ, ਉਭੇ ਸਾਹ ਲੈ ਰਿਹਾ ਹੈ, ਇਹ ਹਾਲਤ ਕੀ ਹੋ ਗਈ? ਰਾਜੇ ਨੂੰ ਸਮਝਾਉਂਦਾ ਹੈ, ਰਾਜਨ! ਇਹ ਤੁਸੀਂ ਕਿਸ ਵਹਿਣ 'ਚ ਪੈ ਗਏ। ਉਹ ਬੰਦਾ ਜੇ ਮੈਨੂੰ ਮਿਲ ਜਾਵੇ ਜਿਹੜਾ ਤੁਹਾਨੂੰ ਚੇਟਕ ਲਾ ਗਿਆ, ਮੈਂ ਉਸ ਨੂੰ ਸਖਤ ਤੋਂ ਸਖਤ ਸਜ਼ਾ ਦਿਆਂ ਕਿ ਇਕ ਰਾਜੇ ਨੂੰ, ਸੁਖੀ ਵਸਦੇ ਨੂੰ ਉਹ ਕਿਹੜੇ ਰੋਣੇ-ਧੋਣੇ 'ਚ ਪਾ ਗਿਆ।

ਰਾਜੇ ਨੇ ਕਿਹਾ, "ਤੈਨੂੰ ਨਹੀਂ ਪਤਾ। ਪੰਡਿਤ ਜੀ! ਮੁਰਦੇ ਨੂੰ ਕੀ ਪਤਾ ਹੈ ਕਿ ਜ਼ਿੰਦਗੀ ਕੀ ਹੁੰਦੀ ਹੈ?" ਪੰਡਿਤ ਰਾਣੀ ਨਾਲ ਭੀ ਇਸ ਵਿਸ਼ੇ ਤੇ ਗੱਲ ਕਰਦਾ ਹੈ। ਰਾਣੀ ਕਹਿੰਦੀ ਹੈ ਕਿ ਇਕ ਗੱਲ ਹੈ ਪੰਡਤ ਜੀ! ਮਨਸੁਖ ਜੀ ਆਏ ਸੀ, ਜਿਸ ਦਿਨ ਦੇ ਉਹ ਗਏ ਨੇ, ਕਿੰਨੇ ਕੋਮਲ ਭਾਵ ਹੋ ਗਏ ਨੇ ਰਾਜਾ ਜੀ ਦੇ। ਮੈਨੂੰ ਤਾਂ ਇਨ੍ਹਾਂ ਦਾ ਇਹ ਭਾਵ ਜਿਹੜਾ ਪਿਆਰ ਦਾ ਹੈ, ਮੈਨੂੰ ਵੀ ਖੁਦ ਪਿਆਰ ਆਉਣ

ਲਗ ਗਿਆ। ਰਾਜੇ ਦਾ ਵੀ ਬਹੁਤ ਸਤਿਕਾਰ ਤੇ ਮੈਨੂੰ ਇਨ੍ਹਾਂ ਦੇ ਗੁਰੂ ਦਾ ਵੀ ਬਹੁਤ ਸਤਿਕਾਰ ਪਿਆਰ ਆਉਣ ਲਗ ਗਿਆ, ਹਾਲਾਂਕਿ ਮੈਂ ਦੇਖਿਆ ਨਹੀਂ, ਕੇਵਲ ਬਾਤਚੀਤ ਹੀ ਸੁਣੀ ਹੈ। ਕਿੰਨੀ ਕੋਮਲ ਬਾਣੀ ਹੈ, ਕਿੰਨੇ ਮਧੁਰ ਬਚਨ ਕਰਦੇ ਨੇ। ਬੋਲਦੇ ਨੇ ਤਾਂ ਹਿਰਦਾ ਕੱਢ ਲੈਂਦੇ ਨੇ। ਇਹ ਅਵਸਥਾ ਕੋਈ ਮਾੜੀ ਚੀਜ਼ ਨਹੀਂ ਹੈ। ਠੀਕ ਹੈ ਕੋਈ ਅਵਸਥਾ ਐਸੀ ਹੈ ਜਿਸ ਨੂੰ ਯਾਦ ਕਰਦੇ ਨੇ, ਕਦੇ ਨਾ ਕਦੇ ਤਾਂ ਆਉਣਗੇ ਹੀ। ਇਨ੍ਹਾਂ ਦੇ ਅੰਦਰ ਪੂਰਾ ਭਰੋਸਾ ਹੈ।

ਸੋ ਇਹ ਰਾਜਭਾਗ ਤੋਂ ਵਿਹਲਾ ਹੋ ਕੇ ਉਸੇ ਵੇਲੇ ਜਾਂ ਸਮੁੰਦਰ ਦੇ ਕੰਢੇ ਚਲਿਆ ਜਾਂਦਾ ਹੈ ਜਾਂ ਕਦੇ ਉਚੇ ਪਹਾੜਾਂ ਤੇ, ਜਿਥੇ ਕੋਈ ਆਵੇ ਨਾ; ਇਕਾਂਤ ਵਿਚ ਚਲਿਆ ਜਾਂਦਾ ਹੈ, ਬਾਡੀਗਾਰਡਾਂ ਨੂੰ ਦੂਰ ਛੱਡ ਆਉਂਦਾ ਹੈ, ਓਥੇ ਜਾ ਕੇ ਫੇਰ ਸਤਿਗੁਰੂ ਕੋਲ ਅਰਦਾਸਾਂ ਕਰਦਾ ਹੈ –

*ਧਾਰਨਾ – ਨਿਤ ਰਸਤੇ ਉਡੀਕਾਂ ਤੇਰੇ,*
*ਨੈਣਾਂ ਵਿਚੋਂ ਨੀਰ ਚਲਦੈ – 2, 2.*
*ਮੇਰੇ ਪਿਆਰੇ, ਨੈਣਾਂ ਵਿਚੋਂ ਨੀਰ ਚਲਦੈ – 2, 2*
*ਨਿਤ ਰਸਤੇ ਉਡੀਕਾਂ ਤੇਰੇ,........2*
*ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ॥*
*ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ॥ ਪੰਨਾ – 624*

ਸਾਉਣ ਦਾ ਮਹੀਨਾ ਆ ਗਿਆ, ਬੱਦਲ ਜਾ ਰਹੇ ਨੇ, ਬਾਰਿਸ਼ਾਂ ਕਰਦੇ ਜਾ ਰਹੇ ਨੇ। ਦੇਖਦਾ ਹੈ ਕਿ ਹਰਿਆਵਲ ਝੂੰਮ ਰਹੀ ਹੈ, ਕਣੀਆਂ ਪੈ ਰਹੀਆਂ ਨੇ, ਕੂੰਪਲਾਂ ਹਰੀਆਂ ਹੋ ਕੇ ਹੋਰ ਵਧ ਰਹੀਆਂ ਹਨ, ਹਵਾ ਠੰਢੀ ਵਗ ਰਹੀ ਹੈ, ਸਾਰੇ ਖੇੜਾ ਹੀ ਖੇੜਾ ਹੈ। ਇਕ ਬਿਰਹਨ ਹੋਇਆ ਕਰਦੀ ਹੈ ਜਿਸ ਨੂੰ ਸਾਵਣ ਦਾ ਮਹੀਨਾ ਦੁਖੀ ਕਰਦਾ ਹੈ। ਕਿਤੇ ਉਸ ਦੀ ਆਸ ਨਹੀਂ ਪੂਰੀ ਹੋ ਰਹੀ।

*ਹੁਣਿ ਨਹੀ ਸੰਦੇਸਰੋ ਮਾਇਓ॥*
*ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ॥ ਪੰਨਾ – 624*

ਇਕ ਕੋਹ ਜੇ ਚਲੇ ਜਾਂਦੇ ਸੀ, ਚਾਰ ਚਿੱਠੀਆਂ ਆਉਂਦੀਆਂ ਸੀ। ਹੁਣ ਤਾਂ ਕੋਈ ਸੁਨੇਹਾ ਹੀ ਨਹੀਂ ਆਇਆ।

*ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ।।*
*ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥ ਪੰਨਾ – 624*

ਕੋਠੇ ਤੇ ਖੜ੍ਹ ਖੜ੍ਹ ਕੇ, ਮਹਿਲਾਂ ਦੇ ਉਪਰ ਚੜ੍ਹ ਕੇ ਦੇਖਦੇ ਨੇ – ਹਿੰਦੁਸਤਾਨ ਵਲ ਨੂੰ, ਭਾਰਤ ਵਲ ਨੂੰ ਕਿ ਸ਼ਾਇਦ ਕੋਈ ਬੇੜੀ, ਕੋਈ ਜਹਾਜ਼ ਆ ਲੱਗੇ – ਸਮੁੰਦਰ ਦੇ ਕਿਨਾਰੇ। ਕੋਈ ਨਵਾਂ ਰਾਹੀ ਆ ਜਾਵੇ, ਕੋਈ ਸਾਧੂ ਆ ਜਾਵੇ। ਜ਼ਰੂਰ ਆਉਣਾ ਹੈ, ਸ਼ਾਇਦ ਮਨਸੁਖ ਜੀ ਗੁਰੂ ਨਾਨਕ ਜੀ ਨੂੰ ਸਾਥ ਹੀ ਲੈ ਆਉਣ। ਘੰਟਿਆਂ ਬੱਧੀ ਟਿਕ ਲਾ ਕੇ ਦੂਰ ਵੇਖਦੇ ਰਹਿੰਦੇ ਹਨ। ਮਨਸੁੱਖ ਕਹਿੰਦਾ ਸੀ, ਉਹ ਜ਼ਰੂਰ ਆਉਣਗੇ। ਸੋ ਬਾਰ-ਬਾਰ ਐਸੇ ਖਿਆਲ ਆਉਂਦੇ ਨੇ। ਦੇਖਦਾ ਹੈ ਕਿ ਕਾਂਉ ਆ ਕੇ ਬਨੇਰੇ ਤੇ ਬੈਠ ਗਿਆ। ਧਿਆਨ ਦਿਤਾ ਸ਼ਿਵਨਾਭ ਨੇ। ਬਚਪਨ ਦੀਆਂ ਗੱਲਾਂ ਯਾਦ ਆ ਗਈਆਂ। ਉਸ ਵੇਲੇ ਆਪ ਕਾਂਉ ਨੂੰ ਦੋਇ ਹੱਥ ਜੋੜ ਕੇ ਮਿੰਨਤ ਨਾਲ ਇਸ ਤਰ੍ਹਾਂ ਆਖਦੇ ਨੇ –

*ਧਾਰਨਾ – ਉਡ ਜਾ ਉਡ ਜਾ ਕਾਗਾ ਕਾਰੇ,*
*ਲਿਆਈਂ ਪ੍ਰੀਤਮ ਦਾ ਸਨੇਹਾ – 2, 2.*

*ਪ੍ਰੀਤਮ ਦਾ ਸਨੇਹਾ, ਲਿਆਈਂ ਪ੍ਰੀਤਮ ਦਾ ਸਨੇਹਾ - 2, 2*
*ਉਡ ਜਾ ਉਡਾ ਜਾ ਕਾਗਾ ਕਾਰੇ,.......-2*

*ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥*
*ਉਰ ਨਾ ਭੀਜੈ ਪਗੁ ਨ ਖਿਸੈ ਹਰਿ ਦਰਸਨ ਕੀ ਆਸਾ॥*
*ਉਡਹੁ ਨ ਕਾਗਾ ਕਾਰੇ॥*
*ਬੇਗ ਮਿਲੀਜੈ ਅਪਨੇ ਰਾਮ ਪਿਆਰੇ॥ ਪੰਨਾ - 338*

ਰਸਤੇ ਦੇਖਦੀ ਹੈ ਪਿਆਰੇ ਦੇ। ਅੱਖਾਂ ਦੇ ਵਿਚ ਹੰਝੂ ਭਰੇ ਹੋਏ ਨੇ, ਰੁਮਾਲ ਦੇ ਨਾਲ ਪੂੰਝਦੀ ਹੈ, ਫੇਰ ਆ ਜਾਂਦੇ ਨੇ, ਫੇਰ ਪੂੰਝਦੀ ਹੈ। ਹੰਝੂ ਦੇਖਣ ਨਹੀਂ ਦਿੰਦੇ ਰਸਤੇ ਨੂੰ। ਬੇਨਤੀ ਕਰਦੀ ਹੈ, ਐ ਕਾਵਾਂ! ਮੈਂ ਸੁਣਿਆ ਹੈ ਕਿ ਤੇਰੀ ਬਹੁਤ ਵੱਡੀ ਉਡਾਰੀ ਹੈ, ਤੂੰ ਦੂਰ ਤਕ ਜਾ ਸਕਦਾ ਹੈਂ, ਤੂੰ ਕਿਉਂ ਨਹੀਂ ਉਡਦਾ? ਪਿਆਰ ਵਾਲਿਆਂ ਤੋਂ ਮੈਂ ਸੁਣਿਆ ਸੀ ਕਿ ਕਾਉਂ ਪ੍ਰੇਮੀਆਂ ਦਾ ਪਤਾ ਲਿਆ ਕੇ ਦੇ ਦਿੰਦਾ ਹੈ। ਮੁਨੇਰੇ ਤੇ ਆ ਕੇ ਕਾਂ-ਕਾਂ ਬੋਲਣ ਲਗ ਜਾਂਦਾ ਹੈ। ਪਤਾ ਲਗ ਜਾਂਦਾ ਹੈ ਕਿ ਅੱਜ ਆਊ ਕੋਈ। ਤੂੰ ਬੋਲਦਾ ਨਹੀਂ ਹੈਂ, ਚੁੱਪ ਕਰਕੇ ਬੈਠਾ ਹੈਂ। ਕਹਾਵਤ ਹੈ -

*ਉਡ ਉਡ ਕਾਵਾਂ ਤੈਨੂੰ ਚੂਰੀ ਪਾਵਾਂ,*
*ਕੰਤ ਘਰ ਆਉਂਦੈ, ਉਹ ਦੀ ਸਾਰ ਲਿਆ ਕਾਵਾਂ। (ਲੋਕ ਕਹਾਵਤ)*

ਬਾਰ ਬਾਰ ਬੇਨਤੀਆਂ ਕਰਦੇ ਨੇ - ***'ਉਡਹੁ ਨ ਕਾਗਾ ਕਾਰੇ॥'** (ਪੰਨਾ - 338)* ਮੈਂ ਛੇਤੀਂ ਮਿਲਣਾ ਚਾਹੁੰਦਾ ਹਾਂ, ਕੋਈ ਉਘ-ਸੁਘ ਤਾਂ ਲਿਆ ਦੇ, ਬੋਲ ਤਾਂ ਸਹੀ ਕਦੇ ਆ ਕੇ।

*ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ॥*
*ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ॥ ਪੰਨਾ - 338*

ਭਾਈ ਗੁਰਦਾਸ ਜੀ ਵੀ ਇਸ ਤਰ੍ਹਾਂ ਫੁਰਮਾਉਂਦੇ ਨੇ-

*ਬਾਇਸ ਉਡਹੁ ਬਲ ਜਾਉ ਬੇਗ ਮਿਲੌ ਪੀਯ,*
*ਮਿਟੈ ਦੂਖੁ ਰੋਗੁ ਸੋਗੁ ਬਿਰਹ ਬਿਯੋਗ ਕੋ॥ ਕਬਿੱਤ ਸਵੱਯੇ, ਭਾਈ ਗੁਰਦਾਸ ਜੀ-571*

ਐ ਕਾਵਾਂ! ਤੂੰ ਇਥੇ ਬੈਠ ਨਾ, ਉਡ ਕੇ ਜਾਹ ਮੇਰੇ ਪ੍ਰੀਤਮ ਕੋਲ, ਛੇਤੀਂ ਜਾਹ। ਉਸ ਨੂੰ ਜਾ ਕੇ ਮੇਰੀ ਹਾਲਤ ਦਸ ਦੇ। ਮੇਰਾ ਰੋਗ, ਦੁਖ, ਸੋਗ ਉਸਨੂੰ ਦਸ ਦੇ, ਮੇਰੀ ਦੇਹ ਦੇਖ ਕਿੰਨੀ ਔਖੀ ਹੋ ਰਹੀ ਹੈ, ਕੱਪੜੇ ਨਹੀਂ ਪਾ ਰਹੀ।

*ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ।। ਪੰਨਾ - 1108*

*ਅਵਧ ਬਿਕਟ ਕਟੈ, ਕਪਟ ਅੰਤਰਿ ਪਟੁ,*
*ਦੇਖਉ ਦਿਨ ਪ੍ਰੇਮ ਰਸ ਸਹਜ ਸੰਜੋਗ ਕੋ॥*
*ਲਾਲ ਨਾ ਆਵਤ ਸੁਭ ਲਗਨ ਸਗਨ ਭਲੇ,*
*ਹੋਇ ਨ ਬਿਲੰਬ ਕਛੁ ਭੇਦੁ ਬੇਦ ਲੋਕ ਕੋ॥*
*ਅਤਿਬਿ ਆਤੁਰ ਭਈ ਅਧਿਕ ਔਸੇਰ ਲਾਗੀ,*
*ਧੀਰਜ ਨ ਧਰੌ ਖੋਜੌ ਧਾਰਿ ਭੇਖ ਜੋਗ ਕੋ॥*
*ਕਬਿੱਤ ਸਵੱਯੇ, ਭਾਈ ਗੁਰਦਾਸ ਜੀ 571*

ਉਹਨੂੰ ਐਂ ਦੱਸ ਦੇਵੀਂ ਕਿ ਜੇ ਤੂੰ ਨਾ ਆਇਆ ਨਾ, ਤਾਂ ਉਹ ਜੋਗਣ ਬਣ ਜਾਏਗੀ। ਮੈਂ

ਇਕੱਲੇ-ਇਕੱਲੇ ਘਰ ਜਾ ਕੇ ਨਾਲੇ ਤਾਂ ਭਿੱਛਿਆ ਮੰਗਾਂਗੀ ਅਲਖ ਜਗਾ ਕੇ, ਨਾਲੇ ਤੇਰੀ ਤਲਾਸ਼ ਕਰੂੰਗੀ ਕਿ ਤੂੰ ਕਿਥੇ ਲੁਕ ਬੈਠਾ ਹੈਂ, ਆਉਂਦਾ ਕਿਉਂ ਨਹੀਂ? ਮੇਰਾ ਜੀਵਨ ਤੇਰੇ ਬਿਨਾਂ ਕਿਸ ਲੇਖੇ? ਇਕ ਇਕ ਦਿਨ ਉਮਰ ਦਾ ਕਿਵੇਂ ਬੀਤ ਰਿਹਾ ਹੈ? ਅੰਦਰ ਅਗਿਆਨ ਦਾ ਪਰਦਾ ਹੈ, ਪਤੀ ਮਿਲਾਪ ਤੇ ਮਿਲਾਪ ਰਸ ਕਿਵੇਂ ਪ੍ਰਾਪਤ ਹੋਵੇ? ਸਾਰੇ ਲਗਨ ਤੇ ਸ਼ਗਨ ਸ਼ੁਭ ਹੋ ਰਹੇ ਹਨ ਫੇਰ ਭੀ ਪ੍ਰੀਤਮ ਦਾ ਮਿਲਾਪ ਨਹੀਂ ਹੋ ਰਿਹਾ, ਕੀ ਵਿਘਨ ਪੈ ਗਿਆ, ਕਿਤੇ ਲੌਕਿਕ ਧਾਰਨਾ ਅਨੁਸਾਰ ਭਲਾ ਮਹੂਰਤ ਨਾ ਆ ਰਿਹਾ ਹੋਵੇ। ਦੇਰੀ ਅਤਿ ਦੀ ਹੋ ਰਹੀ ਹੈ, ਅਤਿ ਦੀ ਵਿਆਕੁਲਤਾ ਵਿਚ ਕਿਵੇਂ ਧੀਰਜ ਧਰਾਂ? ਹੇ ਪ੍ਰੀਤਮ! ਹੇ ਪ੍ਰਾਣਾਂ ਦੇ ਰਾਖੇ! ਹੁਣ ਹੋਰ ਦੇਰ ਨਾ ਕਰ, ਆ ਜਾ।

***ਖੋਜਤ ਖੋਜਤ ਭਈ ਬੈਰਾਗਨ***
***ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ।। ਪੰਨਾ - 204***

ਸੋ ਇਸ ਤਰ੍ਹਾਂ ਦੇ ਸੁਨੇਹੇ ਨੇ ਸਾਧਸੰਗਤ ਜੀ। ਜਿਸ ਦੇ ਹਿਰਦੇ ਵਿਚ ਬਿਰਹਾ ਉਪਜਿਆ ਹੀ ਨਹੀਂ, ਸੁੰਨਾ ਹੈ, ਜਲਿਆ ਹੋਇਆ ਹੈ, ਉਹ ਕੀ ਸਾਰ ਜਾਣੇ - ਪਿਆਰ ਖਿੱਚ ਦੀ। ਰਾਜਾ ਸ਼ਿਵਨਾਭ ਦੇ ਹਿਰਦੇ ਦੀ ਵੇਦਨਾ ਅਸੀਂ ਅਨੁਭਵ ਨਹੀਂ ਕਰ ਸਕਦੇ, ਸਿਰਫ ਉਹੋ ਜਾਣਦਾ ਹੈ ਜਿਸ ਤਨ ਅਣਿਆਲੇ ਪ੍ਰੀਤ ਬਾਣਾਂ ਨੇ ਘੱਗ ਖੋਲ੍ਹ ਦਿਤੇ ਹੋਣ। ਅਥਰੂਆਂ ਦਾ ਪਵਿੱਤਰ ਸਾਗਰ ਭੀ ਵਹਿੰਦੇ ਵਹਿੰਦੇ ਮੁੱਕ ਜਾਂਦਾ ਹੈ। ਤਰਲੇ ਹੀ ਤਰਲੇ ਹਨ, ਦਿਲ ਦੀਆਂ ਹੂਕਾਂ ਹਨ।

ਉਸ ਵੇਲੇ ਕੁਦਰਤੀ ਤੌਰ ਤੇ ਆਉਂਦਾ ਹੈ ਕਿ ਜੇ ਮੈਂ ਅਸਮਾਨਾਂ 'ਚ ਉਡ ਸਕਦਾ ਹੋਵਾਂ ਤਾਂ ਉਡ ਉਡ ਕੇ ਟੋਲ੍ਹ ਲਵਾਂ। ਪਰ ਫੰਗ ਤਾਂ ਮਿਲਦੇ ਹੀ ਨਹੀਂ। ਹਦ ਦੀ ਬੇਵਸੀ ਹੈ-

***ਧਾਰਨਾ - ਫੰਘ ਬਿਕਦੇ ਹੋਣ ਬਜ਼ਾਰੀਂ, ਫੰਘ ਬਿਕਦੇ***
***ਫੰਘ ਬਿਕਦੇ ਹੋਣ ਬਜ਼ਾਰੀਂ,***
***ਗੁਰਾਂ ਨੂੰ ਮੈਂ ਉਡ ਕੇ ਮਿਲਾਂ, ਪਿਆਰਿਓ-ਪਿਆਰਿਓ,***
***ਗੁਰਾਂ ਨੂੰ ਮੈਂ ਉਡ ਕੇ ਮਿਲਾਂ, ਫੰਘ ਬਿਕਦੇ - 2***

***ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥***
***ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥ ਪੰਨਾ - 1426***

ਸੁਣਿਆ ਹੈ ਕਿ ਇਕ ਅਨਲ ਪੰਛੀ ਆਕਾਸ਼ ਦੇ ਵਿਚ ਰਹਿੰਦਾ ਹੈ। ਉਹਦਾ ਜੇ ਫੰਘ ਮਿਲ ਜਾਵੇ, ਮੈਂ ਆਪਣੇ ਤਨ ਦੇ ਨਾਲ ਜੋੜ ਲਵਾਂ। ਉਹਨੂੰ ਜਿਸ ਚੀਜ਼ ਨਾਲ ਜੋੜ ਦਿਓ, ਉਸ ਚੀਜ਼ ਨੂੰ ਓਥੇ ਹੀ ਪਹੁੰਚਾ ਦਿੰਦਾ ਹੈ ਜਿਥੇ ਉਹ ਆਪ ਰਹਿੰਦਾ ਹੈ। ਮੇਰੇ ਪਿਆਰੇ ਦਾ ਅਮਰ ਮੰਡਲ ਹੈ, ਮੈਂ ਮ੍ਰਿਤੂ ਮੰਡਲ ਦਾ ਵਾਸੀ ਹਾਂ। ਹੇ ਪਾਤਸ਼ਾਹ! ਐਸੇ ਫੰਘ ਜੇ ਮੈਨੂੰ ਵੀ ਮਿਲ ਜਾਣ ਤਾਂ ਮੈਂ ਤਨ ਨਾਲ ਜੜਾ ਕੇ ਓਥੇ ਹੀ ਪਹੁੰਚ ਜਾਵਾਂ ਕਿਉਂਕਿ ਉਨ੍ਹਾਂ ਫੰਘਾਂ ਦੇ ਵਿਚ ਇਹ ਤਾਸੀਰ ਹੁੰਦੀ ਹੈ।

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਦਾ ਦੀਵਾਨ ਲੱਗਿਆ ਹੋਇਆ ਹੈ ਤੇ ਅਚਾਨਕ ਇਕ ਅਜੀਬ-ਗਰੀਬ ਕੱਪੜੇ ਪਹਿਨੇ ਹੋਏ ਕੋਈ ਪ੍ਰੇਮੀ ਆ ਗਿਆ, ਸਾਧੂ ਲਿਬਾਸ 'ਚ ਸੀ ਤੇ ਗੁਰੂ ਮਹਾਰਾਜ ਜੀ ਦੇ ਸਾਮ੍ਹਣੇ ਆਇਆ। ਮਹਾਰਾਜ ਜੀ ਨੇ ਬੜੇ ਗੌਰ ਦੇ ਨਾਲ ਦੇਖਿਆ। ਉਸ ਤੋਂ ਬਾਅਦ ਉਸ ਨੇ ਪੰਜ ਫੰਘ ਮਹਾਰਾਜ ਜੀ ਦੀ ਭੇਟਾ ਕੀਤੇ। ਆਪ ਨੇ ਹਾਲ-ਚਾਲ ਪੁਛਿਆ ਤੇ ਕਿਹਾ ਕਿ ਤੁਸੀਂ ਇਹ ਖੇਚਲ ਕਾਹਨੂੰ ਕਰਨੀ ਸੀ। ਉਸ ਨੇ ਬੇਨਤੀ ਕੀਤੀ, "ਮਹਾਰਾਜ! ਸੰਤਾਂ ਕੋਲ, ਗੁਰੂਆਂ ਕੋਲ, ਪੀਰਾਂ ਕੋਲ ਜਿਹੜਾ ਬੰਦਾ ਖਾਲੀ ਹਥ ਜਾਂਦਾ ਹੈ, ਉਹ ਖਾਲੀ ਹੀ ਆ ਜਾਇਆ ਕਰਦਾ ਹੈ। ਕੁਛ ਨਾ ਕੁਛ ਭੇਟਾ ਆਪਣੀ ਸ਼ਰਧਾ ਪ੍ਰਗਟਾਉਣ ਲਈ ਜ਼ਰੂਰ ਲੈ ਜਾਣੀ ਚਾਹੀਦੀ ਹੈ। ਉਨ੍ਹਾਂ ਨੂੰ ਲੋੜ ਨਹੀਂ ਹੁੰਦੀ, ਕੇਵਲ ਸ਼ਰਧਾ ਦੇਖਦੇ ਨੇ ਕਿ ਇਸ ਦੇ ਮਨ ਵਿਚ ਸ਼ਰਧਾ ਹੈ ਕਿ ਐਵੇਂ ਹੀ ਹੈ?" ਸੋ ਮਹਾਰਾਜ! ਇਹ ਜੋ ਉਪਰ ਦੇ ਬ੍ਰਹਿਮੰਡਾਂ ਦਾ ਜਾਨਵਰ ਹੈ, ਜਿਸ ਨੂੰ ਅਨਲ ਕਹਿੰਦੇ ਹਨ, ਧਰਤੀ ਦੀ ਖਿੱਚ ਤੋਂ ਉਪਰ ਰਹਿੰਦਾ ਹੈ, ਉਪਰ ਹੀ ਬੱਚੇ

ਦਿੰਦਾ ਹੈ, ਉਪਰ ਹੀ ਪਾਲਦਾ ਹੈ। ਉਹਦੇ ਫੰਘ ਲੈ ਕੇ ਆਇਆ ਹਾਂ। ਇਨ੍ਹਾਂ ਵਿਚ ਇਹ ਤਾਸੀਰ ਹੈ, ਕਿ ਜੇ ਆਪ ਬਾਣ ਦੇ ਨਾਲ ਲਾ ਕੇ ਚਲਾਓਂਗੇ ਤਾਂ ਇਹ ਉਥੇ ਹੀ ਉਸੇ ਮੰਡਲ ਵਿਚ ਪਹੁੰਚ ਜਾਣਗੇ।

ਉਹ ਚਲਿਆ ਗਿਆ। ਸਾਰੇ ਸਿੰਘਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਇਹ ਕੌਣ ਆਇਆ ਸੀ? ਮਹਾਰਾਜ ਜੀ ਨੇ ਦੱਸਿਆ ਕਿ ਗੁਰਸਿਖੋ! ਇਹ ਨਾਰਦ ਸੀ। ਗੁਰੂ ਨਾਨਕ ਦੀ ਗੱਦੀ ਦਾ ਹਾਲ-ਚਾਲ, ਕੁਛ ਬਚਨ ਇਸ ਨੇ ਪ੍ਰਮਾਰਥ ਦੇ ਕਰਨੇ ਸੀ, ਉਹ ਇਹ ਫੰਗ ਭੇਟਾ ਕਰਨ ਵਾਸਤੇ ਆਇਆ ਸੀ।

ਮਹਾਰਾਜ! ਇਹਨੇ ਫੰਘ ਕਿਉਂ ਮੱਥਾ ਟੇਕੇ? ਕਹਿੰਦੇ, "ਸਿੰਘੋ! ਇਹ ਫੰਘ ਐਵੇਂ ਨਹੀਂ ਹਨ; ਇਹ ਫੰਘ ਹੁਮਾਉਂ ਪੰਛੀ ਦੇ ਨੇ। ਉਹ ਪੰਛੀ ਉਪਰ ਦੇ ਮੰਡਲਾਂ ਵਿਚ ਰਹਿੰਦਾ ਹੈ ਤੇ ਇਹਦੇ ਫੰਘਾਂ 'ਚ ਤਾਸੀਰ ਹੈ ਕਿ ਕੋਈ ਚੀਜ਼ ਇਨ੍ਹਾਂ ਨਾਲ ਬੰਨ੍ਹ ਦਿਓ, ਉਥੇ ਹੀ ਚਲੀ ਜਾਂਦੀ ਹੈ। ਜਾਓ, ਫੰਘ ਬਾਣਾਂ ਨਾਲ ਜੜਾ ਕੇ ਲਿਆਓ।"

ਉਸੇ ਵੇਲੇ ਹੁਕਮ ਦੀ ਤਾਮੀਲ ਹੋਈ। ਮਹਾਰਾਜ ਜੀ ਕਹਿਣ ਲੱਗੇ, "ਦੇਖੋ, ਅਸੀਂ ਤੀਰ ਚਲਾਵਾਂਗੇ, ਦੂਰ-ਦਰਾਜ਼ ਤਕ ਫੈਲ ਜਾਓ, ਚੁੱਕ ਕੇ ਇਹ ਤੀਰ ਅਸਾਡੇ ਪਾਸ ਲਿਆਇਓ।" ਗੁਰੂ ਮਹਾਰਾਜ ਨੇ ਆਕਾਸ਼ ਵਲ ਨੂੰ ਤੀਰ ਚਲਾਏ ਤੇ ਸਾਰੇ ਦੇਖੀਂ ਜਾਂਦੇ ਨੇ, ਕਿਸੇ ਦੀ ਨਿਗ੍ਹਾ ਤੇਜ਼ ਹੈ ਕਿਸੇ ਦੀ ਕਮਜ਼ੋਰ। ਫੰਘ ਬਹੁਤ ਉਚੇ ਜਾਂਦੇ ਤਾਂ ਦੇਖੇ, ਪਰ ਹੇਠਾਂ ਨੂੰ ਮੁੜਦੇ ਕੋਈ ਨਹੀਂ ਦੇਖਿਆ। ਸਾਰੇ ਕਹਿਣ ਲੱਗੇ, "ਸੱਚੇ ਪਾਤਸ਼ਾਹ! ਕੋਈ ਵੀ ਤੀਰ ਨਹੀਂ ਲੱਭਿਆ।" ਆਪ ਨੇ ਕਿਹਾ ਕਿ ਇਹਦੇ ਫੰਘਾਂ 'ਚ ਇਹ ਤਾਸੀਰ ਹੈ ਪ੍ਰੇਮੀਓਂ। ਜਿਵੇਂ ਇਨ੍ਹਾਂ ਫੰਘਾਂ 'ਚ ਤਾਸੀਰ ਹੈ ਇਵੇਂ ਗੁਰੂ ਨਾਨਕ ਦੀ ਬਾਣੀ 'ਚ ਤਾਸੀਰ ਹੈ। ਜਿਸ ਹਿਰਦੇ ਦੇ ਨਾਲ ਬੰਨ੍ਹ ਹੋ ਜਾਏ, ਜਿਹੜੇ ਹਿਰਦੇ ਦੇ ਅੰਦਰ -

***ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ***
***ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਜਪੁ॥***
***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥***

ਸਮਾਅ ਜਾਏਗਾ ਜਾਂ 'ਵਾਹਿਗੁਰੂ' ਮੰਤਰ ਸਮਾਅ ਜਾਏਗਾ, ਉਹ ਜਦੋਂ ਸਰੀਰ ਛੱਡੇਗਾ ਉਸ ਵੇਲੇ ਗੁਰੂ ਨਾਨਕ ਦੇ ਲੋਕ 'ਚ ਜਾਏਗਾ ਜਿਵੇਂ ਇਹ ਫੰਘ ਓਥੇ ਹੀ ਜਾਂਦੇ ਨੇ ਜਿਸ ਦੇਸ਼ ਦੇ ਇਹ ਵਾਸੀ ਨੇ। ਇਵੇਂ ਗੁਰੂ ਦੀ ਬਾਣੀ ਹੈ -

***ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥ ਪੰਨਾ - 628***

ਇਹ ਧੁਰ ਦਰਗਾਹ ਦੀ ਬਾਣੀ ਹੈ, ਓਥੇ ਹੀ ਲੈ ਜਾਵੇਗੀ।

ਸੋ ਰਾਜਾ ਸ਼ਿਵਨਾਭ ਬੇਨਤੀਆਂ ਕਰਦਾ ਹੈ, "ਹੇ ਪਾਤਸ਼ਾਹ! ਜੇ ਮੈਨੂੰ ਉਸ ਹਮਾਉਂ ਪੰਛੀ ਦੇ ਫੰਘ ਮਿਲ ਜਾਣ, ਜੇ ਸਾਰਾ ਰਾਜ ਦੇਣ ਤੋਂ ਬਾਅਦ ਵੀ ਮੈਨੂੰ ਉਹ ਮਿਲ ਜਾਣ ਤਾਂ ਮੈਂ ਸਰੀਰ ਨਾਲ ਜੋੜ ਲਵਾਂ ਕਿਉਂਕਿ ਉਹ ਸਰੀਰ ਨਾਲ ਜੜਾਏ ਤੇ ਮੈਨੂੰ ਵਿਸ਼ਵਾਸ਼ ਹੈ ਕਿ ਮੈਂ ਤੁਹਾਡੇ ਕੋਲ ਪਹੁੰਚ ਜਾਵਾਂਗਾ। ਇਸ ਤਰ੍ਹਾਂ ਦੇ ਹਾਵ-ਭਾਵ ਨਰਮ ਨਹੀਂ ਹੁੰਦੇ। ਵਜ਼ੀਰ ਸਮਝਾਉਂਦੇ ਨੇ, ਪਰਜਾ ਦੇ ਜੱਥੇ ਆ ਕੇ ਸਮਝਾਉਂਦੇ ਨੇ; ਮਹਾਰਾਜ! ਤੁਸੀਂ ਉਦਾਸ ਓਂ, ਤੁਹਾਡੀ ਉਦਾਸੀ ਦੇਖੀ ਨਹੀਂ ਜਾਂਦੀ। ਕੁਝ ਨਹੀਂ ਛਕਦੇ, ਇਕੋ ਹੀ ਅੱਖਰ ਕਹਿੰਦੇ ਨੇ - 'ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ।' ਇਕੋ ਅੱਖਰ ਕਹੀ ਜਾਂਦੇ ਨੇ। ਸਾਰੇ ਹੈਰਾਨ ਨੇ ਕਿ ਇਹ ਕੀ ਅੱਖਰ ਹੋਏ, 'ਧੰਨ ਗੁਰੂ ਨਾਨਕ।' ਕਿਸੇ ਨੇ ਗੁਰੂ ਨਾਨਕ ਦਾ ਨਾਉਂ ਨਹੀਂ ਸੀ ਸੁਣਿਆਂ, ਪਤਾ ਨਹੀਂ ਸੀ ਗੁਰੂ ਨਾਨਕ ਕੌਣ ਹੈ। ਕਹਿਣ ਲੱਗੇ, "ਜਦੋਂ ਪੁਛਦੇ ਹਾਂ, ਗੁਰੂ ਨਾਨਕ ਕੌਣ ਹੈ, ਤਾਂ ਕਹਿੰਦੇ ਮੈਂ ਦੱਸ ਨਹੀਂ ਸਕਦਾ; ਉਹ ਮੇਰਾ ਆਪਣਾ ਆਪ ਹੈ,

ਮੇਰੀ ਜਾਨ ਦੀ ਜਾਨ ਨੇ, ਮੇਰੇ ਪ੍ਰਾਣਾਂ ਦੇ ਪ੍ਰਾਣ ਨੇ। ਮੈਨੂੰ ਇਹ ਪਤੈ ਮੇਰੇ ਪ੍ਰਾਣਾਂ ਦਾ ਆਧਾਰ ਨੇ। ਕਿਹੋ ਜਿਹੇ ਨੇ, ਇਸ ਗੱਲ ਦੀ ਸੁਰਤਿ ਮੈਂ ਨਹੀਂ ਜਾਣਦਾ। ਮੈਂ ਤਾਂ ਇਹ ਜਾਣਦਾ ਹਾਂ ਕਿ ਉਹ ਨਿਰਾ ਪਿਆਰ ਨੇ, ਨਿਰੇ ਹੀ ਆਪਣੇ ਨੇ, ਨਿਰੀਓ ਮਿਹਰ ਨੇ, ਨਿਰੀ ਹੀ ਨਦਰਿ ਨੇ, ਨਿਰੀਓ ਕ੍ਰਿਪਾ ਨੇ, ਲੇਕਿਨ ਮੈਂ ਪੰਜ ਤੱਤ ਦਾ ਪੁਤਲਾ ਨਹੀਂ ਜਾਣਦਾ ਉਹ ਕਿਹੋ ਜਿਹੇ ਨੇ।

ਹਟਦੇ ਨਹੀਂ ਹਨ, ਦਿਲ ਦੇ ਵਿਚ ਲਗਨ ਹੈ। ਫੁਰਮਾਨ ਆਉਂਦਾ ਹੈ ਕਿ ਜੇ ਲਗਨ ਹੈ ਪ੍ਰੇਮੀਆਂ! ਫੇਰ ਬੋਲੀ ਚਲ, ਫੇਰ ਨ ਹਟ। ਕਦੇ ਨਾ ਕਦੇ ਤੇਰੀ ਸੁਣੀ ਹੀ ਜਾਊਗੀ।

***ਧਾਰਨਾ – ਕਦੇ ਸੁਣੇਗਾ ਪੁਕਾਰ ਪ੍ਰੀਤਮ ਮੇਰਾ,***
***ਪਪੀਹੇ ਵਾਂਗੂੰ ਕੂਕਦਾ ਰਹੀਂ –2, 2***
***ਮੇਰੇ ਪਿਆਰੇ ਪਪੀਹੇ ਵਾਂਗੂੰ ਕੂਕਦਾ ਰਹੀਂ – 2, 2***
***ਕਦੇ ਸੁਣੇਗਾ ਪੁਕਾਰ ਪ੍ਰੀਤਮ ਮੇਰਾ,..........2***

***ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥***
***ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥ ਪੰਨਾ – 1376***

ਬਿਰਹਾ ਦੀਆਂ ਨਿਸ਼ਾਨੀਆਂ, ਪਿਆਰ ਦੀਆਂ ਨਿਸ਼ਾਨੀਆਂ ਹੁੰਦੀਆਂ ਨੇ, ਸਾਧਸੰਗਤ ਜੀ। ਸੋ ਐਸੀ ਹਾਲਤ ਦੇ ਅੰਦਰ ਇਕ ਰਾਜੇ ਨੂੰ ਪਿਆਰ ਲਗ ਗਿਆ – ਅਣਡਿੱਠੇ ਗੁਰੂ ਨਾਨਕ ਪਾਤਸ਼ਾਹ ਦਾ। ਕੀ ਹਾਲਤ ਹੈ, ਇਸ ਨੂੰ ਕੋਈ ਨਹੀਂ ਜਾਣ ਸਕਦਾ। ਜਿਹਨੇ ਪਿਆਰ ਦੇਖਿਆ ਹੀ ਨਹੀਂ, ਉਹ ਗੱਲ ਕੀ ਕਹਿ ਸਕਦਾ ਹੈ।

ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਇਸ ਤੋਂ ਬਾਅਦ ਮਹਾਰਾਜ ਨੇ ਕ੍ਰਿਪਾ ਕਰੀ ਤਾਂ ਅੱਗੇ ਵਿਚਾਰ ਕੀਤੀ ਜਾਏਗੀ। ਸਾਰੇ ਪ੍ਰੇਮੀ ਹੁਣ ਗੁਰ ਸਤੋਤਰ 'ਚ ਬੋਲੋ। ਪਹਿਲਾਂ ਅਨੰਦ ਸਾਹਿਬ ਪੜ੍ਹੋ।

ਅਨੰਦ ਸਾਹਿਬ

ਗੁਰ ਸਤੋਤਰਥੁ

# 5

ਸ਼ਾਨ...................................................।

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਪੰਨਾ - 289*

*ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥*
*ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥ ਪੰਨਾ - 1094*

*ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ॥*
*ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥ ਪੰਨਾ - 1095*

*ਧਾਰਨਾ - ਹਉਂ ਤੁਮਰੀ ਕਰਉਂ ਨਿਤ ਆਸਾ, ਹਉਂ ਤੁਮਰੀ -2*
*ਕਦੋਂ ਗਲ ਲਾਵੋਂਗੇ, ਪ੍ਰਭ ਜੀ - 2*
*ਕਦੋਂ ਗਲ ਲਾਵੋਂਗੇ, ਹਉਂ ਤੁਮਰੀ ,.........2*

*ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ॥*
*ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ॥*
*ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ॥*
*ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ॥*
*ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ॥*
*ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ॥*
*ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ॥*
*ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ॥*
*ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ॥*
*ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ॥ ਪੰਨਾ - 1321*

*ਧਾਰਨਾ - ਮੈਂ ਆਸਾਂ ਕਰਦਾ ਜੀ,*
*ਕਦੋਂ ਗਲ ਲਾਵੋਂਗੇ -2, 4.*

ਸਾਧ ਸੰਗਤਿ ਜੀ! ਗੱਜ ਕੇ ਬੋਲਣਾ 'ਸਤਿਨਾਮੁ ਸ੍ਰੀ ਵਾਹਿਗੁਰੂ।' ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿਚ ਪਹੁੰਚੇ ਹੋਂ। ਮਹਾਰਾਜ ਦੀ ਬੜੀ ਅਪਾਰ ਕ੍ਰਿਪਾ ਆਪ ਸਾਰਿਆਂ 'ਤੇ ਹੈ ਕਿ ਕਲਿਜੁਗ ਦੇ ਸੜਦੇ-ਬਲਦੇ ਜੁਗ ਦੇ ਅੰਦਰ ਜਦੋਂ ਕਿ ਕਲਹ ਤੇ ਕਲੇਸ਼ ਦੇ ਭਾਂਬੜ ਮਚ ਰਹੇ ਨੇ, ਇਕੋ ਸੀਤਲ ਸੋਮਾ ਸਤਿਸੰਗ ਹੈ ਜਿਥੇ ਜਾ ਕੇ ਕੁਝ ਸਮਾਂ ਆਪ ਜੀ ਦਾ ਮਨ ਟਿਕਦਾ ਹੈ ਤੇ ਕਿਸੇ ਅਨੰਦ ਨੂੰ ਮਹਿਸੂਸ ਕਰਦਾ ਹੈ, ਜਿਹੜਾ ਅਨੰਦ ਨ ਪੈਸਿਆਂ ਨਾਲ ਹਾਸਲ ਹੁੰਦਾ ਹੈ, ਨ ਸੈਰ ਕਰਨ ਨਾਲ ਮਿਲਦਾ ਹੈ, ਨ ਕੋਈ ਪ੍ਰਭਤਾ ਪ੍ਰਾਪਤ ਕਰਨ ਨਾਲ ਮਿਲਦਾ ਹੈ। ਇਨ੍ਹਾਂ ਪ੍ਰਾਪਤੀਆਂ ਦੁਆਰਾ ਉਹ ਤਨ ਮਨ ਸੀਤਲ ਕਰਨ ਵਾਲਾ ਅੰਮ੍ਰਿਤ ਰਸ ਆਦਮੀ ਨੂੰ ਪ੍ਰਾਪਤ ਨਹੀਂ ਹੁੰਦਾ। ਉਹ ਅਨੰਦ ਕੇਵਲ ਸਤਿਸੰਗ ਵਿਚ ਹੈ -

***ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥***
***ਪੰਨਾ - 72***

ਜਿਥੇ ਪ੍ਰਭੂ ਦੇ ਨਾਮ ਅਤੇ ਪਿਆਰਿਆਂ ਦਾ ਜ਼ਿਕਰ ਹੁੰਦਾ ਹੋਵੇ, ਜਿਥੇ ਸਤਿ ਦੇ ਨਾਲ ਜੁੜਨ ਦੀ ਵਿਚਾਰ ਹੁੰਦੀ ਹੋਵੇ, ਉਹ ਸਤਿਸੰਗ ਹੋਇਆ ਕਰਦਾ ਹੈ।

ਪਿਛਲੇ ਕਈ ਦੀਵਾਨਾਂ ਤੋਂ, ਕਈ ਪ੍ਰੋਗਰਾਮਾਂ ਤੋਂ ਗੁਰੂ ਨਾਨਕ ਪਾਤਸ਼ਾਹ ਦੇ ਨਾਲ ਸੰਬੰਧ ਰੱਖਣ ਵਾਲੀ ਸਾਖੀ ਚੱਲ ਰਹੀ ਹੈ ਕਿ ਗੁਰੂ ਨਾਨਕ ਪਾਤਸ਼ਾਹ ਦੇ ਪਾਸ ਮਨਸੁਖ ਨਾਮ ਦਾ ਇਕ ਵਪਾਰੀ, ਇਕ ਟ੍ਰੇਡਰ ਆਇਆ। ਤਿੰਨ ਸਾਲ ਮਹਾਰਾਜ ਜੀ ਪਾਸ ਰਹਿ ਕੇ ਉੱਚੀ ਤੋਂ ਉੱਚੀ ਅਵਸਥਾ ਪ੍ਰਾਪਤ ਕਰੀ। ਇਹ ਨਹੀਂ ਹੈ ਕਿ ਉਹ ਫੇਰ ਘਰ ਛੱਡ ਗਿਆ, ਘਰ ਦੇ ਵਿਚ ਰਹਿ ਕੇ ਹੋਰਨਾਂ ਨੂੰ ਇਸ ਰਸਤੇ ਲਾਉਣ ਵਾਸਤੇ ਕਿਰਤ ਵੀ ਕਰਦਾ ਹੈ ਤੇ ਨਾਲ ਆਪਣਾ ਜੋ ਅਭਿਆਸ ਹੈ ਉਸ ਨੂੰ ਭੀ ਜਾਰੀ ਰੱਖਦਾ ਹੈ। ਆਪ ਦੀ ਸੰਗਲਾਦੀਪ ਦੇ ਜਜ਼ੀਰੇ ਵਿਚ ਉਸ ਥਾਂ ਦੇ ਜਿਸ ਰਾਜੇ ਨਾਲ ਭੇਟ ਹੁੰਦੀ ਹੈ ਉਸ ਦਾ ਨਾਉਂ ਸ਼ਿਵਨਾਭ ਹੈ। ਉਹ ਵਰਤ ਵਗੈਰਾ ਰੱਖਦਾ ਹੈ ਕਿਉਂਕਿ ਉਹ ਸ਼ੈਵ ਮਤ ਦਾ ਧਾਰਨੀ ਸੀ। ਉਸ ਵੇਲੇ ਉਥੇ ਦੋ ਹੀ ਮਤ ਸਨ, ਤੀਸਰਾ ਨਹੀਂ ਸੀ। ਇਕ ਤਾਂ ਸ਼ੈਵ ਮਤ ਸੀ, ਦੂਸਰਾ ਉਥੇ ਬੋਧ ਧਰਮ ਸੀ। ਬੋਧ ਧਰਮ ਵੀ ਸ਼ੈਵ ਮਤ ਦੀ ਇਕ ਸ਼ਾਖਾ ਬਣ ਗਈ ਹੈ ਜੋ ਸਮੇਂ ਦੇ ਫੇਰ ਨਾਲ ਜੋਗ ਮਤ ਵਿਚ ਵੀ ਪ੍ਰਵਿਰਤ ਹੋਈ ਅਤੇ ਇਸ ਜੋਗ ਮਤ ਵਿਚ ਮਛੰਦਰ ਨਾਥ, ਗੋਰਖਨਾਥ, ਭਰਥਰੀ ਜੀ ਅਤੇ ਗੋਪੀ ਚੰਦ ਵਰਗੇ ਮਹਾਨ ਵਿਦਵਾਨ, ਸਾਧਨਾ ਸੰਪੰਨ ਮਹਾਂਪੁਰਸ਼ ਹੋਏ। ਲੋਕ ਚੰਗੇ ਸਨ ਲੇਕਿਨ ਜਿਸ ਨੂੰ ਗਿਆਨ ਕਹਿੰਦੇ ਹਨ, ਇਸ ਵੱਲੋਂ ਉਨ੍ਹਾਂ ਦੇ ਅੰਦਰ ਪੂਰਾ ਹਨ੍ਹੇਰਾ ਸੀ, ਕਰਮ-ਕਾਂਡ ਵਿਚ ਫਸੇ ਹੋਏ ਸੀ। ਵਰਤ ਰੱਖ ਲੈਣੇ, ਤੁਲਸੀ ਦੀ ਪੂਜਾ ਕਰ ਲੈਣੀ, ਕੁਛ ਪੁੰਨ ਦਾਨ ਕਰ ਲੈਂਦੇ। ਕੁਛ ਐਸੇ-ਐਸੇ ਸਿਧਾਂਤ ਸੀ ਜਿਨ੍ਹਾਂ ਨੂੰ ਮਹਾਰਾਜ ਫੋਕਟ ਕਰਮ ਕਹਿੰਦੇ ਨੇ ਕਿਉਂਕਿ ਇਹ ਪਰਮੇਸ਼ਰ ਦੀ ਪਛਾਣ ਵਾਸਤੇ ਸਹਾਇਕ ਨਹੀਂ ਹੋਇਆ ਕਰਦੇ। ਸੋ ਇਹ ਨਾ ਸਹਾਇਕ ਹੋਣ ਕਰਕੇ ਆਦਮੀ ਦੀ ਤਰੱਕੀ ਨਹੀਂ ਹੋਇਆ ਕਰਦੀ। ਸਾਧਕ ਦੀ ਰੂਹ ਆਤਮ ਮੰਡਲ ਵਿਚ ਪ੍ਰਵੇਸ਼ ਨਹੀਂ ਕਰ ਸਕਦੀ। **ਕਰਮ ਕਾਂਡ ਵਿਚ ਉਲਝੀ ਰੂਹ ਪ੍ਰਕ੍ਰਿਤੀ-ਮੰਡਲ ਵਿਚ ਹੀ ਰਹਿ ਜਾਂਦੀ ਹੈ।** ਦੂਸਰਾ, ਇਸ ਦੇ ਵਿਚ ਇਹ ਹੈ ਕਿ ਉਹ ਪਰਮ ਸ਼ਕਤੀਆਂ, ਜਿਨ੍ਹਾਂ ਦੀ ਪ੍ਰਿਤਮਾ ਵਗੈਰਾ ਬਣਾਈ ਜਾਂਦੀ ਹੈ, ਉਨ੍ਹਾਂ ਨੂੰ ਇੱਕ ਪੱਥਰ ਵਿਚ ਦੇਖਣਾ ਸ਼ੁਰੂ ਕਰ ਦਿੰਦੇ ਨੇ, ਜਦ ਕਿ ਉਹ ਸਾਰੇ ਪਰੀਪੂਰਨ ਅਥਾਹ ਸ਼ਕਤੀਆਂ ਦਾ ਮਾਲਕ ਹੁੰਦਾ ਹੈ। ਸੋ ਉਸ ਰਾਜੇ ਸ਼ਿਵਨਾਭ ਨਾਲ ਭਾਈ ਮਨਸੁਖ ਦੀ ਕੁਝ ਵਾਰਤਾਲਾਪ ਹੁੰਦੀ ਹੈ ਜੋ ਬੜੇ ਵਿਸਥਾਰ ਨਾਲ ਪਿੱਛੇ ਦੱਸੀ ਗਈ ਹੈ। ਉਸ ਤੋਂ ਬਾਅਦ ਉਸ ਰਾਜੇ ਨੂੰ ਸਮਝ ਪੈ ਜਾਂਦੀ ਹੈ, ਗੁਰੂ ਨਾਨਕ ਪਾਤਸ਼ਾਹ ਦਾ ਉਸ ਨੂੰ ਪਿਆਰ ਲਗਦਾ ਹੈ। ਮਨਸੁਖ ਵਾਪਸ ਆ ਜਾਂਦਾ ਹੈ ਲੇਕਿਨ ਪਿਆਰ ਚਿਣਗ ਲਾ ਕੇ ਉਸ ਦੇ ਹਿਰਦੇ 'ਚ ਛੱਡ ਆਉਂਦਾ ਹੈ। ਪਿਆਰ ਇਕ ਐਸੀ ਚੀਜ਼ ਹੈ ਕਿ ਆਦਮੀ ਦੇ ਵੱਸ ਤੋਂ ਬਾਹਰ ਦੀ ਬਾਤ ਹੋਇਆ ਕਰਦੀ ਹੈ। ਇਹ ਜਦੋਂ ਲੱਗ ਜਾਂਦਾ ਹੈ ਤਾਂ ਇਸ ਦਾ ਅਕਹਿ ਰਸ ਮਾਣਦਾ ਬੰਦਾ ਕਿਸੇ ਵੀ ਔਕੜ, ਖੇਚਲ, ਹਿਤ ਦੀ ਪ੍ਰਵਾਹ ਕਰਨ ਤੋਂ ਉਪਰ ਨਿਕਲ ਜਾਂਦਾ ਹੈ -

***ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥***
***ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥ ਪੰਨਾ - 1378***

ਜਿਸ ਦੇ ਹਿਰਦੇ ਵਿਚ ਪਿਆਰ ਉਤਪੰਨ ਹੋ ਗਿਆ ਉਹ ਹੀ ਇਸ ਦੀ ਵੇਦਨਾ ਜਾਣਦਾ ਹੈ ਜਿਵੇਂ ਕਿ -

***ਲਾਗੀ ਹੋਇ ਸੁ ਜਾਨੈ ਪੀਰ॥ ਰਾਮ ਭਗਤਿ ਅਨੀਆਲੇ ਤੀਰ॥***
***ਪੰਨਾ - 327***

ਦੋ ਚੀਜ਼ਾਂ ਨੇ - ਇਕ ਤਾਂ ਬਿਰਹੁੰ ਹੁੰਦਾ ਹੈ ਜਿਸ ਨੂੰ 'ਵੈਰਾਗ' ਕਹਿੰਦੇ ਹਨ, ਵੈਰਾਗ ਤੋਂ ਦੂਸਰੀ ਅਵਸਥਾ ਪਿਆਰ ਦੀ ਹੋਇਆ ਕਰਦੀ ਹੈ। ਵੈਰਾਗ ਵੀ ਪਿਆਰ ਵਿਚੋਂ ਆਉਂਦਾ ਹੈ ਲੇਕਿਨ ਜੋ ਪਿਆਰ ਹੈ ਉਹ ਥੋੜ੍ਹਾ ਹੋਰ ਤਰ੍ਹਾਂ ਦਾ ਰਸ ਹੈ। ਸੋ ਉਸ ਦੇ ਹਿਰਦੇ ਵਿਚ ਵੈਰਾਗ ਪੈਦਾ ਹੋ ਗਿਆ। ਮਨਸੁਖ

ਜਦੋਂ ਸਾਰਾ ਸਮਾਨ ਉਥੇ ਵੇਚ ਕੇ, ਹੋਰ ਚੀਜ਼ਾਂ ਖਰੀਦ ਕੇ, ਆਪਣਾ ਜਹਾਜ਼ ਭਰ ਕੇ ਵਾਪਿਸ ਚਲਦਾ ਹੈ ਤਾਂ ਉਸ ਵੇਲੇ ਰਾਜਾ ਸ਼ਿਵਨਾਭ ਇਕੱਲਾ ਸਤਿਸੰਗੀ ਸੀ, ਇਸ ਦੀਆਂ ਅੱਖਾਂ ਦੇ ਅੱਗੇ ਹਨ੍ਹੇਰਾ ਆ ਗਿਆ ਕਿ ਹੁਣ ਕੀ ਕਰਾਂ। ਤਰਲੇ ਲੈਂਦਾ ਹੈ ਕਿ ਭਾਈ ਮਨਸੁਖ ਜੀ! ਮੈਨੂੰ ਗੁਰੂ ਨਾਨਕ ਦੇ ਦਰਸ਼ਨ ਕਰਾ ਦਿਓ, ਮੈਂ ਰਾਜ ਭਾਗ ਛੱਡ ਕੇ ਜੋਗੀ ਬਣ ਜਾਂਦਾ ਹਾਂ, ਸਰੀਰ ਨੂੰ ਸੁਆਹ ਮਲ ਲੈਂਦਾ ਹਾਂ, ਭਗਵੇਂ ਕੱਪੜੇ ਪਾ ਲੈਂਦਾ ਹਾਂ, ਹੱਥ ਵਿਚ ਮੈਂ ਕਾਂਸਾ ਲੈ ਲੈਦਾ ਹਾਂ। ਦੱਸ ਮੈਂ ਕਿਹੜਾ ਵੇਸ ਕਰਾਂ ਜਿਸ ਦੇ ਨਾਲ ਗੁਰੂ ਨਾਨਕ ਮਿਲ ਜਾਵੇ। ਹੁਣ ਮੈਂ ਤਖਤ ਤੇ ਨਹੀਂ ਬੈਠਣਾ। ਭਾਈ ਮਨਸੁਖ ਜੀ ਸਮਝਾਉਂਦੇ ਹਨ ਕਿ ਰਾਜਨ! ਗੁਰੂ ਨਾਨਕ ਦਾ ਮੱਤ ਗ੍ਰਹਿਸਤ ਉਦਾਸ ਦਾ ਹੈ -ਵਰਤਣ ਵੈਰਾਗ ਦੀ, ਮੁੱਖ ਭਗਤੀ, ਨਿਸ਼ਚੇ ਗਿਆਨ। ਆਦਮੀ ਗ੍ਰਹਿਸਤ ਵਿਚ ਰਹਿੰਦਾ ਹੈ ਲੇਕਿਨ **detached** (ਨਿਰਲੇਪ) ਰਹਿੰਦਾ ਹੈ, **attachment** (ਮੋਹ) ਕਿਸੇ ਚੀਜ਼ ਨਾਲ ਨਹੀਂ ਪਾਉਂਦਾ, ਖੱਚਤ ਨਹੀਂ ਹੁੰਦਾ, ਸਭ ਕੁਛ ਦੇ ਵਿਚ ਰਹਿੰਦਾ ਹੋਇਆ, ਬਾਲ ਬੱਚਿਆਂ ਦੇ ਵਿਚ ਕਾਰੋਬਾਰ ਕਰਦਾ ਹੈ, ਕਾਰਖਾਨੇ ਚਲਾਉਂਦਾ ਹੈ, ਵੱਡੇ-ਵੱਡੇ ਵਪਾਰ ਕਰਦਾ ਹੈ। ਉਨ੍ਹਾਂ ਵਿਚ ਡੁੱਬਦਾ ਨਹੀਂ, ਇਕ ਟਰੱਸਟੀ **(trustee)** ਦੇ ਵਾਂਗੂੰ ਆਪਣੀ ਡਿਊਟੀ ਪੂਰੀ ਕਰਦਾ ਹੈ। ਗੁਰੂ ਨਾਨਕ ਇਸ ਤਰ੍ਹਾਂ ਨਹੀਂ ਦੱਸਦੇ ਜਿਸ ਤਰ੍ਹਾਂ ਗੋਰਖ ਨਾਥ ਨੇ ਕੀਤਾ ਹੈ। ਭਰਥਰੀ ਕਿੰਨਾ ਚੰਗਾ ਰਾਜਾ ਸੀ, ਗੋਪੀ ਚੰਦ ਕਿੰਨਾ ਚੰਗਾ ਰਾਜਾ ਸੀ। ਜੇ ਉਹ ਆਪਣੇ ਰਾਜ ਵਿਚ ਉਸੇ ਤਰ੍ਹਾਂ ਰਹਿੰਦੇ ਤਾਂ ਕਿੰਨੀ ਪਰਜਾ ਦਾ ਭਲਾ ਹੋ ਜਾਂਦਾ। ਗੁਰੂ ਨਾਨਕ ਸਾਹਿਬ ਕਹਿੰਦੇ ਨੇ, ਸੁਸਾਇਟੀ ਨੂੰ ਨਾ ਛੱਡੋ, ਸੁਸਾਇਟੀ ਵਿਚ ਰਹੋ -

***ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥***
***ਪੰਨਾ - 661***

ਜਦੋਂ ਤੱਕ ਸੰਸਾਰ ਵਿਚ ਰਹਿਣਾ ਹੈ ਕੁਛ ਕਹੋ ਤੇ ਕੁਛ ਸੁਣੋ। ਗੁਰੂ ਨਾਨਕ ਪਾਤਸ਼ਾਹ ਘਰ ਨਹੀਂ ਛਡਾਉਂਦੇ, ਘਰ ਦਾ ਮੋਹ ਛੁਡਾਉਂਦੇ ਹਨ; ਬਾਲ ਬੱਚਿਆਂ ਤੋਂ ਤਿਆਗ ਨਹੀਂ ਕਰਾਉਂਦੇ, ਬਾਲ-ਬੱਚਿਆਂ ਦਾ ਮੋਹ ਹਟਾ ਕੇ ਪਿਤਰੀ ਡਿਊਟੀ ਤੇ ਲਾਉਂਦੇ ਹਨ ਕਿ ਇਨ੍ਹਾਂ ਬਾਲ ਬੱਚਿਆਂ ਨੂੰ ਵੀ ਪਰਮੇਸ਼ਰ ਦੀ ਸੋਝੀ ਦੇਹ, ਇਹਨਾਂ ਨੂੰ ਨੇਕ ਬੰਦੇ ਬਣਾ ਜੋ ਆਪਣੇ ਨਿਜ ਧਰਮ, ਦੇਸ਼ ਧਰਮ, ਭਾਈਚਾਰਕ ਨਿਯਮਾਂ ਦੀ ਪਾਲਣਾ ਕਰ ਸਕਣ। ਸੋ ਇਸ ਤਰ੍ਹਾਂ ਦੇ ਨਾਲ ਗ੍ਰਹਿਸਤ ਨਹੀਂ ਛੁਡਾਇਆ ਕਰਦੇ। ਦੂਸਰਾ, ਮੇਰਾ ਗੁਰੂ -

***ਘਟ ਘਟ ਕੇ ਅੰਤਰ ਕੀ ਜਾਨਤ।।***
***ਭਲੇ ਬੁਰੇ ਕੀ ਪੀਰ ਪਛਾਨਤ॥ ਕਬਜੋ ਬਾਚ ਬੇਨਤੀ ਚੌਪਈ ਪਾ: ੧੦***

ਸਭ ਦੇ ਹਿਰਦੇ ਦੀ ਜਾਨਣ ਵਾਲਾ ਸਮਰੱਥ ਗੁਰੂ ਹੈ। ਉਹ ਸਾਧਾਰਣ ਗੁਰੂ ਨਹੀਂ ਹੈ ਕਿਉਂਕਿ ਦੋ ਤਰ੍ਹਾਂ ਦੇ ਗੁਰੂ ਹੋਇਆ ਕਰਦੇ ਹਨ। ਇਕ ਤਾਂ ਉਹ ਹੁੰਦੇ ਹਨ ਜਿਹੜੇ ਏਥੇ ਮਿਹਨਤ ਕਰਕੇ ਕਿਸੇ ਪਦਵੀ ਨੂੰ ਪ੍ਰਾਪਤ ਕਰਦੇ ਹਨ। ਠੀਕ ਹੈ ਉਨ੍ਹਾਂ ਦੀ ਅਵਸਥਾ ਹੋ ਜਾਂਦੀ ਹੈ -

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥ ਪੰਨਾ - 1291***

ਉਹ ਸਤਿਗੁਰ ਹੋ ਸਕਦਾ ਹੈ। ***'ਸਤਿਗੁਰ ਪੁਰਖ ਸੁਜਾਨ'*** ਦੀਆਂ ਨਿਸ਼ਾਨੀਆਂ ਹੁੰਦੀਆਂ ਹਨ ਲੇਕਿਨ ਇਕ ਗੁਰੂ ਪਰਮੇਸ਼ਰ ਹੁੰਦਾ ਹੈ ਜੋ ਉਸ ਸਮੇਂ ਪਰਗਟ ਹੁੰਦਾ ਹੈ ਜਦੋਂ ਰੂਹਾਨੀ ਧੁੰਦ ਦਾ ਪੂਰਨ ਰੂਪ ਵਿਚ ਗਾੜ੍ਹਾ ਪਸਾਰਾ ਹੋ ਕੇ ਸਾਰੀਆਂ ਰੂਹਾਨੀ ਕਦਰਾਂ ਕੀਮਤਾਂ ਖਤਮ ਹੋ ਕੇ ਕੇਵਲ ਰਹਿਤ ਮਰਿਆਦਾ, ਜੋ ਆਦਮੀ ਨੇ ਹੀ ਆਪਣੀ ਸਮਝ ਮੁਤਾਬਿਕ ਘੜੀ ਹੁੰਦੀ ਹੈ, ਸ਼ਰ੍ਹਾ ਸ਼ਰੀਅਤ, ਕਰਮ ਕਾਂਡ ਤਕ ਹੀ ਜਗਿਆਸੂ ਦੀ ਉਡਾਰੀ ਸੀਮਤ ਹੋ ਜਾਂਦੀ ਹੈ ਅਤੇ ਪ੍ਰਮੇਸ਼ਰ ਜੋ ਹਰ ਥਾਂ, ਹਰ ਘਟ ਵਿਚ ਬਿਰਾਜਮਾਨ ਹਨ, ਭੁੱਲ ਕੇ ਮਨੋ ਕਲਪੀਆਂ ਹਸਤੀਆਂ ਦੇ ਆਲੇ ਦੁਆਲੇ ਉਲਝ ਕੇ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ। ਭਾਈ ਮਨਸੁਖ ਨੇ ਕਿਹਾ, ਰਾਜਨ! ਗੁਰੂ ਨਾਨਕ ਜੀ ਤਾਂ ਗੁਰ ਪਰਮੇਸ਼ਰ ਨੇ, ਅਕਾਲ ਪੁਰਖ ਦਾ ਗੁਰੂ ਸਰੂਪ, ਸੰਸਾਰ ਦੇ ਉਧਾਰ ਵਾਸਤੇ ਗੁਰੂ ਨਾਨਕ ਦੇ ਸਰੂਪ ਵਿਚ ਪ੍ਰਗਟ ਹੋਇਆ ਹੈ। ਜਿਥੇ-ਜਿਥੇ ਕੋਈ ਅਟਕਿਆ ਹੋਇਆ ਜਗਿਆਸੂ ਹੈ, ਉਥੇ-ਉਥੇ ਹੀ ਮੇਰੇ ਸਤਿਗੁਰੂ ਪੁਜ ਕੇ ਉਨ੍ਹਾਂ ਦਾ ਉਧਾਰ ਕਰਦੇ ਹਨ। ਤੂੰ ਪ੍ਰੇਮ ਨਾਲ

ਯਾਦ ਕਰ। ਯਾਦ ਦੇ ਵਿਚ ਸ਼ਕਤੀ ਹੈ, ਇਹ ਨਿਰਾਰਥਕ ਨਹੀਂ ਹੁੰਦੀ। ਜਦ ਤੁਸੀਂ ਕਿਸੇ ਨੂੰ ਯਾਦ ਕਰੋਂਗੇ, ਖਿਆਲ ਜਿਹੜਾ ਹੈ ਇਹ ਜਿੰਨਾ ਨਰੋਆ ਹੋਏਗਾ, ਓਨਾਂ ਉਸ ਦਾ ਅਸਰ ਜ਼ਿਆਦਾ ਹੋਏਗਾ। ਜਿੰਨਾਂ ਖਿੰਡਿਆ ਹੋਇਆ ਹੋਏਗਾ, ਓਨਾਂ ਉਸ ਦਾ ਅਸਰ ਘੱਟ ਹੁੰਦਾ ਹੈ। ਜਦੋਂ ਕੋਈ ਪਿਆਰ ਦੇ ਨਾਲ ਕਿਸੇ ਨੂੰ ਯਾਦ ਕਰਦਾ ਹੈ ਭਾਵੇਂ ਹਜ਼ਾਰਾਂ ਮੀਲਾਂ ਤੇ ਬੈਠਾ ਹੈ, ਉਸ ਨੂੰ ਉਸੇ ਵੇਲੇ ਖਬਰ ਪਹੁੰਚ ਜਾਂਦੀ ਹੈ। ਬਹੁਤ ਸਾਰੀਆਂ ਸੋਝੀ ਵਾਲੀਆਂ ਮਾਵਾਂ ਨੂੰ ਤਜਰਬਾ ਹੁੰਦਾ ਹੈ। ਪੁੱਤਰ-ਧੀਆਂ ਭਾਵੇਂ ਹਜ਼ਾਰ ਮੀਲ ਤੇ ਬੈਠੇ ਹੋਣ, ਓਥੋਂ ਬੈਠੀਆਂ ਕਹਿ ਦਿੰਦੀਆਂ ਨੇ, ਮੇਰਾ ਪੁੱਤਰ ਬਿਮਾਰ ਹੈ, ਮੇਰਾ ਅੱਜ ਜੀਅ ਨਹੀਂ ਲਗਦਾ, ਮੇਰੀ ਲੜਕੀ ਨੂੰ ਕੋਈ ਤਕਲੀਫ ਹੋ ਗਈ ਹੈ ਤੇ ਉਸ ਨੂੰ ਕੋਈ ਕਸ਼ਟ ਹੈ ਕਿਉਂਕਿ ਅੰਦਰ ਹੀ ਅੰਦਰ ਅਣਡਿੱਠੀ ਤਾਰ ਚਲਦੀ ਹੈ। ਸੋ ਕਹਿਣ ਲੱਗੇ, ਰਾਜਨ! ਮੇਰਾ ਗੁਰੂ ਅੰਦਰ ਦੀ ਗੱਲ ਜਾਣਦਾ ਹੈ, ਤੂੰ ਪਿਆਰ ਕਰ।

ਸੋ ਭਾਈ ਮਨਸੁਖ ਵਾਪਸ ਪੰਜਾਬ ਆ ਜਾਂਦਾ ਹੈ ਤੇ ਉਸ ਤੋਂ ਬਾਅਦ ਰਾਜਾ ਸ਼ਿਵਨਾਭ ਬਹੁਤ ਵੈਰਾਗ ਵਿਚ ਆ ਗਿਆ। ਵੈਰਾਗੀ ਪੁਰਸ਼ ਦੀ ਹਾਲਤ ਓਹੋ ਜਾਣਦਾ ਹੈ ਜਿਸ ਦੇ ਤਨ ਨੂੰ ਵੈਰਾਗ ਮੁਖੀ ਕਾਨੀਆਂ ਨੇ ਛੇਕ ਕੀਤੇ ਹੋਣ। ਖਾਣਾ-ਪੀਣਾ, ਬੋਲਣਾ-ਚਲਣਾ, ਸੌਣਾ, ਪਹਿਨਣਾ ਰਹਿ ਜਾਂਦਾ ਹੈ, ਇਕੋ ਕਸਕ ਹਿਰਦੇ ਵਿਚ ਲਗੀ ਰਹਿੰਦੀ ਹੈ। ਵਗਦੇ ਅਥਰੂ ਹੀ ਇਸ ਪ੍ਰੇਮ ਖਿਚ ਦੀ ਇਕੋ ਇਕ ਨਿਸ਼ਾਨੀ ਹੈ। ਉਭੇ ਸਾਹ ਆਉਣੇ, ਦਿਲ ਦੇ ਵਲਵਲੇ ਕੁਝ ਟੱਪੇ ਬਣਾ ਕੇ ਗੁਣ-ਗੁਣਾਉਣਾ ਆਦਿ ਨਿਸ਼ਾਨੀਆਂ ਹਨ। ਰਾਜਾ ਸ਼ਿਵਨਾਭ ਜਦੋਂ ਅਤਿ ਦਾ ਬਿਹਬਲ ਹੋ ਜਾਂਦਾ ਹੈ ਤਾਂ ਕਾਵਾਂ ਤੇ ਆਸ ਧਰਦਾ ਬੇਨਤੀ ਕਰਦਾ ਹੈ ਕਿ ਹੇ ਕਾਵਾਂ! ਤੇਰੀ ਪਹੁੰਚ ਦੂਰ ਦੇ ਪ੍ਰਦੇਸ਼ਾਂ ਤੀਕਰ ਹੈ। ਮੇਰੇ ਤੇ ਤਰਸ ਕਰਕੇ, ਮੇਰੀ ਬੇਨਤੀ ਮੰਨ ਕੇ ਲੰਮੀ ਉਡਾਰੀ ਮਾਰ ਅਤੇ ਮੇਰੇ ਪਿਆਰੇ ਨੂੰ ਮੇਰੀ ਬਿਰਹੋਂ ਕੁਠੀ ਬੇ-ਵਸੀ ਦੀ ਹਾਲਤ ਦੀ ਗਿਆਤ ਕਰਾ। ਮੈਂ ਤੇਰਾ ਅਤਿ ਰਿਣੀ ਹੋਵਾਂਗਾ -

***ਉਡਹੁ ਨ ਕਾਗਾ ਕਾਰੇ॥ ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ॥***
***ਪੰਨਾ - 338***

ਕਦੇ ਹੰਮਾਉਂ ਪੰਛੀ ਦੇ ਖੰਭਾਂ ਦੀ ਪ੍ਰਾਪਤੀ ਦੀ ਲੋਚਾ ਕਰਦਾ ਹੈ ਕਿਉਂਕਿ ਇਹਨਾਂ ਖੰਭਾਂ ਵਿਚ ਇਹ ਤਾਸੀਰ ਹੈ ਕਿ ਜਿਸ ਦੇਸ਼ ਵਿਚ ਇਸ ਅਨਲ ਪੰਖੀ ਦਾ ਨਿਵਾਸ ਹੈ ਇਹ ਖੰਭ ਨਾਲ ਲਗੀ ਵਸਤੂ ਨੂੰ ਉਸੇ ਦੇਸ਼ ਵਿਚ ਲੈ ਜਾਂਦੇ ਹਨ। ਉਸਦੀ ਖੁਰਾਕ ਕੁਦਰਤ ਨੇ ਓਥੇ ਹੀ ਪੈਦਾ ਕੀਤੀ ਹੋਈ ਹੈ। ਜਿਸ ਤਰ੍ਹਾਂ ਪਉਣਹਾਰੀ ਮਹਾਤਮਾ ਹੁੰਦੇ ਹਨ, ਪਉਣ ਦੇ ਨਾਲ ਹੀ ਰੱਜਦੇ ਹਨ, ਇਸ ਤਰ੍ਹਾਂ ਉਹ ਵੀ ਕਿਸੇ ਢੰਗ ਦੇ ਨਾਲ ਰਹਿੰਦੇ ਹਨ, ਉਨ੍ਹਾਂ ਦੇ ਉਥੇ ਹੀ ਪਰਿਵਾਰ ਨੇ, ਉਥੇ ਹੀ ਅੰਡੇ ਦਿੰਦੇ ਹਨ, ਉਥੇ ਹੀ ਬੱਚਿਆਂ ਨੂੰ ਪਾਲਦੇ ਹਨ। ਉਸ ਦਾ ਖੰਭ ਜੇ ਇਸ ਮਾਤ-ਲੋਕ ਵਿਚ ਆ ਜਾਵੇ, ਉਸ ਦੇ ਨਾਲ ਕੋਈ ਚੀਜ਼ ਬੰਨ੍ਹ ਦਿਓ ਤੇ ਉਹ ਉਸ ਨੂੰ ਉਸੇ ਥਾਂ ਤੇ ਲੈ ਜਾਂਦਾ ਹੈ ਜਿਸ ਥਾਂ ਤੋਂ ਉਹ ਖੰਭ ਆਇਆ ਹੁੰਦਾ ਹੈ। ਸੋ ਇਸ ਤਰ੍ਹਾਂ ਰਾਜਾ ਲੋਚਾ ਕਰਦਾ ਹੈ ਕਿ ਹੇ ਗੁਰੂ ਨਾਨਕ! ਜੇ ਤੇਰੇ ਦੇਸ਼ ਦਾ ਕੋਈ ਮੈਨੂੰ ਖੰਭ ਮਿਲ ਜਾਵੇ ਤੇ ਉਹਦੇ ਵਿਚ ਤਾਸੀਰ ਹੋਵੇ ਹੁਮਾਉਂ ਪੰਛੀ ਦੀ -

***ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥ ਪੰਨਾ - 1426***

ਜੇ ਸਿਰ ਦੇ ਕੇ ਵੀ ਮਿਲਦਾ ਹੈ ਤਾਂ ਮੈਂ ਉਹ ਲੈ ਲਵਾਂ ਕਿਉਂਕਿ ਪਿਆਰ ਦਾ ਜੋ ਸੌਦਾ ਹੈ ਉਹ ਸਸਤਾ ਨਹੀਂ ਹੋਇਆ ਕਰਦਾ। ਸਭ ਤੋਂ ਮਹਿੰਗਾ ਤੇ ਸਭ ਤੋਂ ਸ੍ਰੇਸ਼ਟ ਹੈ। ਸ਼ੇਰ ਸਾਧਨ ਕਿਹਾ ਹੈ ਇਸ ਨੂੰ ਸਾਰੇ ਮਹਾਂਪੁਰਸ਼ਾਂ ਨੇ ਤੇ ਬਾਕੀ ਜਿਹੜੇ ਨੇ ਉਸ ਛੋਟੇ-ਛੋਟੇ ਸਾਧਨ ਨੇ। ਇਹ ਸਾਧਨ 'ਸ਼ੇਰ' ਸਾਧਨ ਹੋਇਆ ਕਰਦਾ ਹੈ - ਸਭ ਤੋਂ ਵੱਡਾ -

***ਸਾਚੁ ਕਹੌਂ ਸੁਨ ਲੇਹੁ ਸਭੈ***
***ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥ ਤ੍ਵਪ੍ਰਸਾਦਿ ਸ੍ਵਯੇ ਪਾਤਸ਼ਾਹੀ ੧੦***

ਇਕ ਪ੍ਰੇਮ ਹੀ ਹੈ ਜਿਹੜਾ ਜੀਵ-ਤੱਤ ਨੂੰ ਪਰਮ ਤੱਤ ਦੇ ਨਾਲ ਮਿਲਾ ਦਿੰਦਾ ਹੈ, ਹੋਰ ਅਜਿਹਾ

ਸ਼ਕਤੀਸ਼ਾਲੀ ਸਾਧਨ ਕੋਈ ਨਹੀਂ ਜੋ ਇਸ ਜੀਵ ਤੱਤ ਨੂੰ ਉਸ ਪਰਮ ਤੱਤ ਦੇ ਵਿਚ ਮਿਲਾ ਦੇਵੇ। ਸੋ ਲੋਚਾ ਕਰਦਾ ਹੈ ਕਿ ਹੇ ਪਾਤਸ਼ਾਹ! ਜੇ ਮੈਨੂੰ ਐਹੋ ਜਿਹੇ ਖੰਭ ਮਿਲ ਜਾਣ ਤਾਂ ਮੈਂ ਵੱਡੀ ਤੋਂ ਵੱਡੀ ਕੀਮਤ ਦੇਣ ਨੂੰ ਵੀ ਤਿਆਰ ਹਾਂ। ਕਿੰਨੀ ਕੀਮਤ ਹੁੰਦੀ ਹੈ? ਪਿਆਰ ਦੀ ਕੋਈ ਕੀਮਤ ਵੀ ਰੱਖੀ ਹੈ? ਮਹਾਰਾਜ ਕਹਿੰਦੇ, ਹਾਂ –

***ਜਉ ਤਉ ਪ੍ਰੇਮ ਖੇਲਣ ਕਾ ਚਾਉ ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ ॥*** ***ਪੰਨਾ – 1412***

ਕਰਨਾ ਹੈ ਤੂੰ ਪਿਆਰ ਦਾ ਸੌਦਾ? ਤਲੀ ਤੇ ਸੀਸ ਰੱਖਣਾ ਪਏਗਾ –

***ਇਤੁ ਮਾਰਗਿ ਪੈਰੁ ਧਰੀਜੈ ॥***
***ਸਿਰੁ ਦੀਜੈ ਕਾਣਿ ਨ ਕੀਜੈ ॥*** ***ਪੰਨਾ – 1412***

ਸ਼ਿਕਵਾ, ਉਲਾਂਭਾ ਪਿਆਰ ਦੇ ਰਸਤੇ ਵਿਚ ਨਹੀਂ ਹੋਇਆ ਕਰਦਾ –

***ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ॥*** ***ਪੰਨਾ – 349***

ਜੇ ਧੱਕੇ ਮਾਰ ਕੇ ਵੀ ਕੱਢ ਦਿਤਾ, ਤਾਂ ਵੀ ਮੱਥਾ ਟੇਕ ਦਿੰਦਾ ਹੈ ਕਿ ਹੇ ਸਚੇ ਪਾਤਸ਼ਾਹ! ਤੇਰੀ ਨਿਗਾਹ ਵਿਚ ਤਾਂ ਮੈਂ ਹਾਂ ਨਾ, ਤੂੰ ਤਾਂ ਹੀ ਧੱਕੇ ਮਰਵਾਏ ਨੇ। ਜੇ ਮੈਂ ਤੇਰੀ ਨਿਗਾਹ ਵਿਚ ਨਾ ਹੁੰਦਾ, ਤੂੰ ਮੈਨੂੰ ਧੱਕੇ ਕਿਉਂ ਮਰਵਾਉਂਦਾ? ਜੇ ਵਡਿਆਈ ਦਿੰਦਾ ਹੈ ਤੇ ਕੋਈ ਮਰਤਬਾ ਦਿੰਦਾ ਹੈ ਤਾਂ ਵੀ ਉਸ ਦਾ ਸ਼ੁਕਰ ਹੈ। ਦੋਹਾਂ ਵਿਚ ਸ਼ੁਕਰ ਹੈ। ਸਮਾਨ ਬਿਰਤੀ ਕੇਵਲ ਪ੍ਰੇਮੀ ਦੀ ਹੀ ਹੋ ਸਕਦੀ ਹੈ, ਹੋਰ ਦੀ ਨਹੀਂ ਹੋ ਸਕਦੀ। ਜਿਸ ਦੇ ਪ੍ਰੇਮ ਦੇ ਅੰਦਰ ਕੋਈ ਕਲੇਸ਼ ਹੈ, ਕੋਈ ਕਾਮਨਾ ਹੈ, ਉਹ ਪ੍ਰੇਮ ਨਹੀਂ ਹੋ ਸਕਦਾ, ਉਹ ਤਾਂ ਨਿਜੀ ਗਰਜ਼ਾਂ ਵਰਗੀ ਹੀ ਹੋਰ ਚੀਜ਼ ਹੋਇਆ ਕਰਦੀ ਹੈ। ਸੋ ਮਹਾਰਾਜ ਕਹਿੰਦੇ – ***'ਸਿਰੁ ਦੀਜੈ ਕਾਣਿ ਨ ਕੀਜੈ ॥' (ਪੰਨਾ – 1412)*** ਸ਼ਿਕਵਾ ਨਾ ਕਰੇ, ਕੋਈ ਸ਼ਿਕਾਇਤ ਨਾ ਕਰੇ। ਜਿਸ ਹਾਲਤ ਵਿਚ ਵੀ ਰੱਖਦਾ ਹੈ –

***ਜੌਂ ਰਾਜੁ ਦੇਹਿ ਤ ਕਵਨ ਬਡਾਈ ॥***
***ਜੌਂ ਭੀਖ ਮੰਗਾਵਹਿ ਤ ਕਿਆ ਘਟ ਜਾਈ ॥*** ***ਪੰਨਾ – 525***

ਜਿਵੇਂ ਰੱਖਦਾ ਹੈ, ਓਵੇਂ ਹੀ ਪ੍ਰਵਾਨ ਹੈ, ਬਖਸ਼ਸ਼ ਹੈ, ਰਹਿਮਤ ਹੈ–

***ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥*** ***ਪੰਨਾ – 1164***

ਜਿਥੇ ਰਖਦਾ ਹੈ, ਓਥੇ ਹੀ ਪ੍ਰਸੰਨ। ਉਹ ਨਹੀਂ ਕਹਿੰਦਾ ਕਿ ਮੈਨੂੰ ਏਥੇ ਰੱਖ ਦਿਤਾ; ਮੈਂ ਤੁਹਾਨੂੰ ਪਿਆਰ ਕਰਦਾ ਹਾਂ, ਮੈਨੂੰ ਆਹ ਕਿਉਂ ਹੋ ਗਿਆ? ਇਹ ਤਾਂ ਸੌਦੇਬਾਜ਼ੀ ਹੋ ਗਈ। ਪਿਆਰ ਵਿਚ ਸੌਦੇਬਾਜ਼ੀ ਇਕੋ ਵਾਰੀ ਹੋ ਜਾਂਦੀ ਹੈ। ਸੀਸ ਅਰਪਨ ਕਰਕੇ, ਆਪਣਾ ਸਭ ਕੁਝ ਸਮਰਪਣ ਕਰਕੇ ਆਪਾ ਸਮਾਪਤ ਕਰ ਲਿਆ। ਗੁਰੂ ਦੇ ਹਵਾਲੇ ਕਰਕੇ ਆਪ ਕੁਝ ਵੀ ਨਾ ਰਿਹਾ। ਫੇਰ ਉਸ ਤੋਂ ਬਾਅਦ ਉਸ ਦੀ ਰਜ਼ਾਅ ਚਲਦੀ ਹੈ।

ਸੋ ਇਸ ਤਰ੍ਹਾਂ ਦੇ ਨਾਲ ਰਾਜਾ ਸ਼ਿਵਨਾਭ ਕਹਿੰਦਾ ਹੈ ਕਿ ਮੈਂ ਸਭ ਕੁਝ ਆਪਣੇ ਗੁਰੂ ਨੂੰ ਦੇ ਦੇਵਾਂ, ਸਿਰ ਵੀ ਦੇ ਦੇਵਾਂ ਅਤੇ ਸਿਰ ਦੇ ਕੇ ਉਹ ਖੰਭ ਲੈ ਲਵਾਂ ***'ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥' (ਪੰਨਾ – 1426)*** ਜਦ ਤਨ ਵਿਚ ਇਨ੍ਹਾਂ ਖੰਭਾਂ ਨੂੰ ਜੜਾ ਦਿਤਾ ਫੇਰ ਇਨ੍ਹਾਂ ਖੰਭਾਂ ਵਿਚ ਤਾਸੀਰ ਹੈ ਕਿ ਜਿਥੇ ਵੀ ਤੂੰ ਹੋਏਂਗਾ ਓਥੇ ਹੀ ਮੈਨੂੰ ਲੈ ਕੇ ਤੇਰੇ ਸਨਮੁਖ ਪਹੁੰਚ ਜਾਣਗੇ, ਮੈਂ ਫਿਰ ਤੈਨੂੰ ਟੋਲ੍ਹ ਲਵਾਂਗਾ।

ਇਸ ਤਰ੍ਹਾਂ ਦੀਆਂ ਅਰਦਾਸਾਂ ਦੀ ਬਾਰ-ਬਾਰ ਹਿਰਦੇ ਵਿਚੋਂ ਵੇਦਨਾ ਉਠਦੀ ਹੈ। ਸਮੁੰਦਰ ਦੇ ਕੰਢੇ ਬੈਠਾ ਹੈ। ਬੜੀ ਦੇਰ ਹੋ ਗਈ, ਪੱਥਰ ਦੇ ਉੱਤੇ ਬੈਠਾ ਹੇਠਾਂ ਨੂੰ ਨੀਝ ਲਾਈ ਹੋਈ ਹੈ। ਕਦੇ ਨੇਤਰ ਚੁੱਕ ਕੇ ਦੇਖਦਾ ਹੈ ਕਿ ਐਧਰੋਂ ਜਹਾਜ਼ ਆਉਂਦਾ ਹੈ, ਹੋ ਸਕਦਾ ਹੈ ਕਿ ਮੇਰਾ ਪਿਆਰਾ ਐਧਰੋਂ ਆ ਜਾਵੇ। ਕਿਸ਼ਤੀਆਂ ਕੋਲ ਦੀ ਲੰਘ ਜਾਂਦੀਆਂ ਨੇ, ਪਰ ਕਿਸੇ ਵਿਚ ਵੀ ਪਿਆਰਾ ਨਜ਼ਰ ਨਹੀਂ ਆ ਰਿਹਾ। ਐਸੀ

ਅਵਸਥਾ ਹੋ ਗਈ ਕਿ ਵੈਰਾਗ ਹੋ ਗਿਆ। ਲੇਕਿਨ ਕੋਈ ਸੋਝੀ ਨਹੀਂ ਆਉਂਦੀ, ਕਿਸੇ ਪਾਸੇ ਤੋਂ ਵੀ ਗੁਰੂ ਨਾਨਕ ਬਾਰੇ ਕੋਈ ਖਬਰ ਨਹੀਂ ਆਉਂਦੀ। ਕਹਿੰਦੇ ਨੇ ਜੇ ਕੋਈ ਖਬਰ ਦੇ ਦੇਵੇ, ਕਿੱਡੀ ਕੁ ਪਦਵੀ ਹੈ ਉਸ ਦੀ? ਜੇ ਕੋਈ ਦੱਸ ਦੇਵੇ ਤਾਂ ਉਸ ਦਾ ਮੁੱਲ ਕਿੰਨਾ ਹੈ, ਫੁਰਮਾਨ ਹੈ -

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥ ਪੰਨਾ - 558*

ਜੇ ਬਾਤ ਵੀ ਕਹਿ ਦੇਵੇ, ਦੱਸ ਵੀ ਪਾ ਦੇਵੇ ਤਾਂ ਉਸਨੂੰ ਕੀ ਦੇਵੇ?

*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥ ਪੰਨਾ - 558*

ਫੇਰ ਤਾਂ ਸਿਰ ਦਾ ਹੀ ਮੂੜ੍ਹਾ ਬਣਾ ਦੇਵੇ। ਜੋ ਆਪਣੀ 'ਮੈਂ' ਹੈ, ਅਭਿਮਾਨ ਹੈ, ਉਸ ਨੂੰ ਉਹਦੇ ਚਰਨਾਂ ਦੇ ਥੱਲੇ ਰੱਖ ਦਿਓ, ਵਿਛਾ ਦਿਓ, ਉਸ ਦੇ ਉਤੇ ਉਹ ਬਹਿ ਜਾਵੇ। ਫੇਰ ਸੇਵਾ ਕਰੋ-

*ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ*
*ਸੋ ਭਾਈ ਸੋ ਮੇਰਾ ਬੀਰ॥ ਪੰਨਾ - 862*

ਮੇਰਾ ਤਾਂ ਪਿਆਰਾ ਉਹੀ ਹੈ, ਮਾਂ ਜਾਇਆ ਵੀਰ ਹੈ ਕਿਉਂਕਿ ਮੇਰੇ ਪ੍ਰਭੂ ਦੀ ਉਸ ਨੇ ਬਾਤ ਸੁਣਾ ਦਿਤੀ। ਇਸ ਤਰ੍ਹਾਂ ਬਿਹਬਲ ਹੋ ਕੇ ਇਸ ਪ੍ਰਕਾਰ ਦੇ ਭਾਵ ਉਸ ਦੇ ਹਿਰਦੇ ਵਿਚੋਂ ਬਾਹਰ ਆਉਂਦੇ ਹਨ। ਪੜ੍ਹੋ ਪਿਆਰ ਨਾਲ -

*ਧਾਰਨਾ - ਕਿਤੇ ਵੀ ਨਾ ਓ, ਦੱਸਾਂ ਪੈਂਦੀਆਂ - 2, 2.*
*ਤੈਨੂੰ ਖੋਜਦੀ ਬੈਰਾਗਣ ਹੋ ਗਈ - 2, 2*
*ਤੈਨੂੰ ਖੋਜਦੀ ਬੈਰਾਗਣ ਹੋ ਗਈ, ਪਿਆਰਿਆ, ਦੱਸਾਂ ਪੈਂਦੀਆਂ।*
*ਕਿਤੇ ਵੀ ਨਾ ਓ, ਦੱਸਾਂ ਪੈਂਦੀਆਂ - 2.*

*ਖੋਜਤ ਖੋਜਤ ਭਈ ਬੈਰਾਗਨ*
*ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ।। ਪੰਨਾ - 204*

ਦਰਸ ਪਿਆਸ ਲੱਗੀ ਹੋਈ ਹੈ, ਦਰਸ਼ਨਾਂ ਤੋਂ ਬਗੈਰ ਚੈਨ ਨਹੀਂ ਆਇਆ ਕਰਦੀ -

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ।।*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥ ਪੰਨਾ - 708*

ਪਿਆਰ ਵਾਲਾ ਐਸਾ ਅਨੁਭਵ ਹੁੰਦਾ ਹੈ ਕਿਉਂਕਿ ਜਿਊਣਾ ਬਹੁਤ ਔਖਾ ਹੋਇਆ ਕਰਦਾ ਹੈ -

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।*
*ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।*
*ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ*
*ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।*
*ਡਾ. ਭਾਈ ਵੀਰ ਸਿੰਘ ਜੀ*

ਸੋ ਐਸੀ ਅਵਸਥਾ ਪਿਆਰ ਦੀ ਹੋਇਆ ਕਰਦੀ ਹੈ ਜੋ ਸੰਸਾਰ ਦੀ ਸਮਝ ਤੋਂ ਬਾਹਰ ਹੋਇਆ ਕਰਦੀ ਹੈ ਕਿਉਂਕਿ ਜਿਸ ਦਾ ਮਨ ਮਾਇਆ ਨੇ ਮਨੂਰ ਕਰ ਦਿਤਾ ਹੈ, ਉਸ ਦੀ ਤਾਂ ਹਿਰਦੇ ਦੀ ਚੇਤਨਤਾ ਹੀ ਜਾਂਦੀ ਰਹੀ; ਉਸ ਨੂੰ ਪਿਆਰ ਦੀ ਕੀ ਸੋਝੀ ਹੈ? ਉਸ ਨੂੰ ਸੋਝੀ ਹੈ ਮਾਇਆ ਦੀ। ਮਾਇਆ ਮਿਲ ਗਈ ਤਾਂ ਹਸਦਾ ਫਿਰਦਾ ਹੈ, ਟੱਪਦਾ ਫਿਰਦਾ ਹੈ। ਜਦ ਚਲੀ ਗਈ ਫੇਰ ਰੋਂਦਾ ਫਿਰਦਾ ਹੈ। ਭੋਰਾ ਕੁ ਨਾਮੁਆਫਿਕ ਹਾਲਾਤ ਦਾ ਮੁਕਾਬਲਾ ਨਹੀਂ ਕਰ ਸਕਦਾ -

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥* *ਪੰਨਾ - 487*

ਪੈਸਾ ਚਲਾ ਗਿਆ, ਰੋਣ ਲੱਗ ਜਾਂਦਾ ਹੈ। ਉਸ ਦੇ ਹਿਰਦੇ ਵਿਚ ਪਿਆਰ ਨਹੀਂ ਹੋਇਆ ਕਰਦਾ। **ਜੜ੍ਹ ਚੀਜ਼ ਨਾਲ ਪਿਆਰ ਹੋਣ ਕਰਕੇ ਹਿਰਦਾ ਜੜ੍ਹ ਹੋ ਜਾਂਦਾ ਹੈ; ਚੇਤਨ ਵਜੂਦ ਨਾਲ ਪਿਆਰ ਕਰਕੇ ਹਿਰਦਾ ਚੇਤਨ ਹੋ ਜਾਂਦਾ ਹੈ, ਸੁਚੇਤ ਹੋ ਜਾਂਦਾ ਹੈ।** ਸੋ ਸਤਿਗੁਰੂ ਨਾਨਕ ਦੇਵ ਜੀ ਦਾ ਪਿਆਰ ਜਿਸਦੇ ਹਿਰਦੇ ਵਿਚ ਕਦੇ ਹੋਇਆ ਹੋਵੇ, ਉਸ ਨੂੰ ਤਾਂ ਅਨੁਭਵ ਹੋ ਸਕਦਾ ਹੈ। ਜਿਸ ਦੇ ਹੋਇਆ ਹੀ ਨਹੀਂ ਹੈ, ਮਾਇਆ ਨੇ ਮਨੂਰ ਕਰ ਦਿਤੇ, ਉਸ ਨੂੰ ਨਹੀਂ ਇਸ ਚੀਜ਼ ਦਾ ਅਨੁਭਵ ਹੋਇਆ ਕਰਦਾ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸੰਸਾਰ ਕਹਿੰਦਾ ਹੈ ਕਿ ਬਹੁਤ ਠੰਢ ਪੈਂਦੀ ਹੈ, ਸਰਦ ਰੁੱਤ ਆ ਗਈ, ਰਜ਼ਾਈਆਂ 'ਚ ਵੀ ਪਾਲਾ ਨਹੀਂ ਹਟਦਾ। ਪਰ ਜਿਹੜੀ ਬਿਰਹਨ ਹੈ, ਉਹ ਕਹਿੰਦੀ ਹੈ ਮੇਰੇ ਭਾਅ ਦਾ ਤਾਂ ਇਸ ਤਰ੍ਹਾਂ ਹੈ ਜਿਵੇਂ ਚੰਗਿਆੜੀ ਨਿਕਲਦੀ ਹੁੰਦੀ ਹੈ। ਬਿਰਹੀ ਨੂੰ ਅੱਗ ਵਰਗਾ ਲਗਦਾ ਹੈ। ਸਾਰੇ ਤਨ ਵਿਚ ਪੀੜਾਂ ਦੀਆਂ ਚੰਗਿਆੜੀਆਂ, ਬਿਰਹਾ ਦੇ ਡੰਗ ਫਨੀਅਰ ਨਾਗ ਵਾਂਗੂੰ ਲਗਦੇ ਹਨ। ਕਹਿੰਦੇ ਹਨ, ਅੱਗ ਵਿਚ ਪੈ ਕੇ ਪੱਥਰ ਵੀ ਟੁੱਟ ਜਾਂਦੇ ਹਨ। ਪਿਆਰ ਤੋਂ ਜਿਹੜਾ ਵਿਛੁੜਿਆ ਹੁੰਦਾ ਹੈ ਉਸ ਦਾ ਕੋਈ ਜੀਵਨ ਨਹੀਂ ਹੁੰਦਾ, ਮੌਤ ਵਰਗਾ ਹੀ ਹੁੰਦਾ ਹੈ। ਸੋ ਆਪ ਇਸ ਤਰ੍ਹਾਂ ਫੁਰਮਾਨ ਕਰਦੇ ਹਨ -

*ਧਾਰਨਾ - ਜਿਸ ਤਨ ਲੱਗੀਆਂ ਸੋਈ ਤਨ ਜਾਣੇ,*
*ਕਿਸੇ ਦੀ ਲੱਗੀ ਕੌਣ ਜਾਣਦਾ - 2, 2.*
*ਮੇਰੇ ਪਿਆਰੇ, ਕਿਸੇ ਦੀ ਲੱਗੀ ਕੌਣ ਜਾਣਦਾ - 2, 2*
*ਜਿਸ ਤਨ ਲੱਗੀਆਂ ਸੋਈ ਤਨ ਜਾਣੇ,.....2*

*ਪੂਰਨ ਸਰਦ ਸਸਿ ਸਕਲ ਸੰਸਾਰ ਕਹੈ,*
*ਮੇਰੇ ਜਾਨੇ ਬਰ ਬੈਸੰਤਰ ਕੀ ਊਕ ਹੈ।*
*ਅਗਨ ਅਗਨ ਤਨ ਮਧਜ ਚਿਨਗਾਰੀ ਛਾਡੈ,*
*ਬਿਰਹ ਉਸਾਸ ਮਾਨੋ ਫੰਨਗ ਕੀ ਫੂਕ ਹੈ।*
*ਪਰਸਤ ਪਾਵਕ ਪਖਾਨ ਫੂਟ ਟੂਟ ਜਾਤ,*
*ਛਾਤੀ ਅਤਿ ਬਰਜਨ ਹੋਇ ਦੋਇ ਟੂਕ ਹੈ।*
*ਪੀਯ ਕੇ ਸਿਧਾਰੇ ਭਾਰੀ ਜੀਵਨ ਮਰਨ ਭਏ,*
*ਜਨਮ ਲਜਾਯੋ ਪ੍ਰੇਮ ਨੇਮ ਚਿਤ ਚੂਕ ਹੈ॥* *ਕਬਿੱਤ ਸਵੱਯੇ ਭਾਈ ਗੁਰਦਾਸ ਜੀ, 573*

*ਲਾਗੀ ਹੋਇ ਸੁ ਜਾਨੈ ਪੀਰ॥*
*ਰਾਮ ਭਗਤਿ ਅਨੀਆਲੇ ਤੀਰ॥* *ਪੰਨਾ - 327*

ਭਾਈ ਗੁਰਦਾਸ ਜੀ, ਜਿਸ ਵਕਤ ਗੁਰੂ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਸਮੇਂ ਐਸਾ ਕੌਤਕ ਵਰਤਿਆ ਕਿ ਆਪ ਬਨਾਰਸ ਕਾਸ਼ੀ ਦੇ ਅੰਦਰ ਜਾ ਕੇ ਬਹੁਤ ਸਮਾਂ ਰਹੇ, ਉਸ ਵੇਲੇ ਆਪ ਦੇ

ਹਿਰਦੇ ਦੇ ਅੰਦਰ ਐਨਾ ਬਿਰਹਾ ਜਾਗਿਆ ਕਿ ਉਸ ਦੀ ਛੋਟੀ ਜਿਹੀ ਤਸਵੀਰ ਆਪ ਖਿੱਚਦੇ ਹੋਏ ਫੁਰਮਾਨ ਕਰਦੇ ਨੇ - ***'ਪੂਰਨ ਸਰਦ ਸਸਿ'*** ਚੰਦ ਜਿਹੜਾ ਹੈ ਇਹ ਬਿਲਕੁਲ ਠੰਢਾ ਪਿਆ ਹੈ, ਸਾਰੀ ਦੁਨੀਆਂ ਕਹਿੰਦੀ ਹੈ ***'ਸਕਲ ਸੰਸਾਰ ਕਹੈ, ਮੇਰੇ ਜਾਨੇ ਬਰ ਬੈਸੰਤਰ ਕੀ ਉਕ ਹੈ।'*** ਮੈਨੂੰ ਤਾਂ ਅੱਗ ਦਾ ਲੰਬੂ ਲਗਦਾ ਹੈ। ਪਿਆਰੇ ਤੋਂ ਬਗੈਰ ਮੇਰੇ ਹਿਰਦੇ ਦੇ ਅੰਦਰ ਚੈਨ ਨਹੀਂ ਹੈ। ***'ਅਗਨ ਅਗਨ ਤਨ ਮਧਜ ਚਿਨਗਾਰੀ ਛਾਡੈ, ਬਿਰਹ ਉਸਾਸ ਮਾਨੋ ਫੰਨਗ ਕੀ ਫੂਕ ਹੈ।'*** ਜਿਸ ਤਰ੍ਹਾਂ ਅੱਗ ਚੰਗਿਆੜੀਆਂ ਛੱਡਦੀ ਹੈ, ਇਸ ਤਰ੍ਹਾਂ ਜਿਹੜੇ ਬਿਰਹੋਂ ਦੇ ਸੁਆਸ ਲੈਣੇ ਹਨ, ਵਿਯੋਗ ਦੇ ਸੁਆਸ ਲੈਣੇ ਹਨ, ਮੈਨੂੰ ਤਾਂ ਫਨੀਅਰ ਨਾਗ ਦੀ ਫੂਕ ਲਗਦੀ ਹੈ। ***'ਪਰਸਤ ਪਾਵਕ ਪਖਾਨ ਫੂਟ ਟੂਟ ਜਾਤ, ਛਾਤੀ ਅਤਿ ਬਰਜਨ ਹੋਇ ਦੋਇ ਟੂਕ ਹੈ।'*** ਜੇ ਪੱਥਰ ਨੂੰ ਵੀ ਅੱਗ ਲੱਗ ਜਾਵੇ ਉਸ ਨੂੰ ਵੀ ਤੋੜ ਦਿੰਦੀ ਹੈ, ਚੂਨਾ ਬਣਾ ਦਿੰਦੀ ਹੈ, ਉਸ ਦੇ ਨਾਲ ਉਸ ਦੀ ਛਾਤੀ ਟੁੱਟ ਜਾਂਦੀ ਹੈ, ਟੁਕੜੇ-ਟੁਕੜੇ ਹੋ ਜਾਂਦੀ ਹੈ। ***'ਪੀਯ ਕੈ ਸਿਧਾਰੇ ਭਾਰੀ ਜੀਵਨ ਮਰਨ ਭਏ'*** ਤੇ ਮੇਰੇ ਸਤਿਗੁਰੂ ਦੇ ਦਰਸ਼ਨ ਤੋਂ ਬਗੈਰ ਐਸਾ ਮਹਿਸੂਸ ਹੋ ਰਿਹਾ ਹੈ ਜਿਵੇਂ ਕਿ ਪ੍ਰਿਅ ਨੂੰ ਪਿਆਰ ਕਰਨ ਵਾਲੀ ਸਤਵੰਤੀ ਪਾਸੋਂ ਉਸਦਾ ਪਤੀ ਪਰਦੇਸ ਜਾ ਕੇ ਲੰਮੇ ਸਮੇਂ ਲਈ ਵਿਛੋੜਾ ਪਾ ਚੁਕਿਆ ਹੋਵੇ, ਉਸਦੀ ਹਾਲਤ ਤਾਂ ਜਿਓਂਦੇ ਜੀਅ ਹੀ ਮੁਰਦੇ ਵਾਂਗੂ ਬੇ-ਹਿਸ ਬੇ-ਹਰਕਤ, ਉਦਾਸ ਹੋ ਜਾਇਆ ਕਰਦੀ ਹੈ - ***'ਜਨਮ ਲਜਾਯੋ ਪ੍ਰੇਮ ਨੇਮ ਚਿਤ ਚੂਕ ਹੈ॥'*** ਪਿਆਰੇ ਤੋਂ ਬਿਨਾਂ ਜੀਉਣਾ ਮੁਸ਼ਕਲ ਹੋ ਜਾਂਦਾ ਹੈ।

ਸੋ ਇਸ ਤਰ੍ਹਾਂ ਦੀ ਹਾਲਤ ਰਾਜੇ ਸ਼ਿਵਨਾਭ ਦੀ ਬਣੀ ਹੋਈ ਹੈ। ਸਾਧਸੰਗਤ ਜੀ! ਓਧਰ ਜੋ ਇਸ ਦੇਸ਼ ਦਾ ਰਾਜ ਪੰਡਤ ਹੈ, ਉਹਦੇ ਮਨ ਵਿਚ ਚਿੰਤਾ ਹੋਈ ਕਿ ਰਾਜਾ ਕਿਸੇ ਵਹਿਣ ਵਿਚ ਪੈ ਗਿਆ, ਕਿਤੇ ਐਸਾ ਨਾ ਹੋਵੇ ਕਿ ਕਿਸੇ ਅਣਹੋਏ, ਅਣਡਿੱਠੇ ਧਰਮ ਨੂੰ ਅੰਗੀਕਾਰ ਕਰ ਲਵੇ; ਫੇਰ ਕੀ ਬਣੇਗਾ? ਸਾਰਾ ਦੇਸ਼ ਭ੍ਰਿਸ਼ਟ ਹੋ ਜਾਏਗਾ ਤੇ ਮੇਰੇ ਰੁਜ਼ਗਾਰ ਨੂੰ ਵੀ ਖਤਰਾ ਹੈ, ਕਿਉਂਕਿ ਜੋ ਵਿਦਵਾਨ ਹੁੰਦੇ ਨੇ, ਉਹਨਾਂ ਦੇ ਮਨ ਵਿਚ ਜ਼ਿਆਦਾ ਸੋਚ ਦਾ ਵੇਗ ਹੋਣ ਕਰਕੇ ਅਣਹੋਣੀਆਂ ਹੋਣੀਆਂ ਸਾਕਾਰ ਕਰ ਲਿਆ ਕਰਦੇ ਹਨ। ਪਰਮ ਪ੍ਰੇਮ ਵੇਦਨਾ ਦੇ ਬੇਧੇ ਹੋਏ ਜੀਅੜੇ ਆਪਣੇ ਪਿਆਰ ਮੰਡਲ ਤੋਂ ਬਾਹਰ ਨਹੀਂ ਨਿਕਲਿਆ ਕਰਦੇ। ਬੈਰਾਗੀਆਂ ਦਾ ਤੇ ਵਿਦਵਾਨਾਂ ਦਾ ਫਰਕ ਹੋਇਆ ਕਰਦਾ ਹੈ। ਵਿਦਵਾਨ ਦੇ ਅੰਦਰ ਇਕ ਵੱਡਾ ਭਾਰੀ ਰੋਗ ਹੁੰਦਾ ਹੈ ਜਿਸ ਨੂੰ 'ਸੰਸਾ' ਕਹਿੰਦੇ ਹਨ। ਜਿਸ ਦੇ ਮਨ ਦੇ ਅੰਦਰ ਸੰਸਾ ਹੈ, ਉਹ ਪੂਰਾ ਦੁਖੀ ਹੋਇਆ ਕਰਦਾ ਹੈ। ਸੰਸੇਵਾਨ ਕਦੇ ਵੀ ਸ਼ਾਂਤੀ ਵਿਚ ਨਹੀਂ ਆ ਸਕਦਾ, ਨਾ ਪਰਮ ਅਨੰਦ ਲੈ ਸਕਦਾ ਹੈ ਕਿਉਂਕਿ ਉਸ ਦੇ ਅੰਦਰ ਸੰਸਾ ਨਾਲ ਦੀ ਨਾਲ ਚਲਦਾ ਹੈ। ਭਜਨ ਕਰਨ ਵੇਲੇ ਉਸਨੇ ਜੇ ਅਨਹਦ ਨਾਦ ਸੁਣਿਆ ਹੈ, ਉਸ ਨੇ ਕਹਿਣਾ ਹੈ ਕਿ ਇਹ ਕੀ ਆ ਗਿਆ, ਕਿਥੋਂ ਆ ਗਿਆ, ਕਿਹੜੇ ਪਾਸਿਓਂ ਆ ਰਿਹਾ ਹੈ। ਸੰਸੇ ਵਿਚ ਪੈ ਜਾਵੇਗਾ, ਫੇਰ ਹਟ ਜਾਂਦਾ ਹੈ। ਪ੍ਰਕਾਸ਼ ਦਿਸਣ ਲੱਗ ਪਿਆ ਤਾਂ ਕਹਿੰਦਾ ਹੈ ਮੈਨੂੰ ਭੁਲੇਖਾ ਹੋ ਗਿਆ, ਕੁਛ ਨਹੀਂ ਹੈ। ਕੋਈ ਅਨੰਦ ਆਉਣ ਲੱਗ ਗਿਆ, ਉਸ ਦੇ ਵਿਚ ਵੀ ਗਿਣਤੀਆਂ ਮਿਣਤੀਆਂ ਸ਼ੁਰੂ ਕਰ ਦੇਵੇਗਾ। ਸੰਸੇਵਾਨ ਨੂੰ ਦੁਖ ਹੋਇਆ ਕਰਦਾ ਹੈ। ਸੰਸੇ ਤੋਂ ਰਹਿਤ ਜਿਹੜਾ ਹੈ ਉਹ ਰੂਹਾਨੀ ਸੁਖੀ ਹੋਇਆ ਕਰਦਾ ਹੈ। ਤਿੰਨ ਦੁਖੀਆਂ ਦੇ ਵਿਚੋਂ ਸੰਸੇਵਾਨ ਨੂੰ ਪਹਿਲੇ ਨੰਬਰ ਦਾ ਦੁਖੀ ਕਿਹਾ ਜਾਂਦਾ ਹੈ। ਤਰਕ-ਵਿਤਰਕ ਦੇ ਵਿਚ ਜਿਹੜਾ ਰਹਿੰਦਾ ਹੈ, ਉਸ ਦੇ ਮਨ ਅੰਦਰ ਕਦੇ ਪਿਆਰ ਦਾ ਜਜ਼ਬਾ ਨਹੀਂ ਉੱਠਿਆ ਕਰਦਾ, ਖੁਸ਼ਕ ਹੋਇਆ ਕਰਦਾ ਹੈ। ਜਿਹੜੇ ਉਸ ਦੀ ਸੰਗਤ ਕਰਨਗੇ ਉਹ ਵੀ ਖੁਸ਼ਕ ਹੋ ਜਾਂਦੇ ਹਨ। ਰਸੀਏ ਦੀ ਸੰਗਤ ਕਰਨ ਵਾਲੇ ਰਸ ਵਿਚ ਆ ਜਾਂਦੇ ਹਨ। ਤਰਕਵਾਨ ਦੀ ਸੰਗਤ ਕਰਨ ਵਾਲੇ ਤਰਕ ਵਿਚ ਆ ਜਾਣਗੇ। ਕਹਿੰਦੇ, ਕੀ ਅਕਲ ਦੀ ਲੋੜ ਨਹੀਂ ਹੈ? ਮਹਾਰਾਜ ਕਹਿੰਦੇ, ਅਕਲ ਦੀ ਲੋੜ ਤੈਨੂੰ ਦੁਨੀਆਂ ਵਿਚ ਹੈ। ਪਰ ਉਹ ਅਕਲ ਹੋਰ ਹੈ ਜਿਹੜੀ ਪਰਮੇਸ਼ਰ ਨੂੰ ਮਿਲਾਉਂਦੀ ਹੈ। ਦੁਨੀਆਂਦਾਰੀ ਦੀ ਅਕਲ ਨਹੀਂ ਓਥੇ ਪਹੁੰਚ ਸਕਦੀ-

> ***ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ॥***
> ***ਪੰਨਾ - 339***

ਉਹ ਬੁੱਧੀ ਹੋਰ ਹੈ ਜਿਥੇ ਜਾ ਕੇ ਪਰਮੇਸ਼ਰ ਦੇ ਦਰਸ਼ਨ ਹੁੰਦੇ ਹਨ। ਇਹ ਬੁੱਧੀ ਜਿਹੜੀ ਹੈ ਇਹ

ਗਿਣਤੀਆਂ ਮਿਣਤੀਆਂ ਵਾਲੀ ਬੁੱਧੀ ਹੈ, ਕਾਰਨ (**cause**) ਤੇ ਕਾਰਜ (**effect**) ਦਾ ਅੰਦਾਜ਼ਾ ਲਾਉਂਦੀ ਹੈ ਕਿ ਇਸ ਤਰ੍ਹਾਂ ਹੋ ਗਿਆ, ਹੁਣ ਆਹ ਹੋਏਗਾ। ਆਤਮ ਵਿਸ਼ੈਣੀ ਬੁੱਧੀ ਨੂੰ ਆਪਣੇ ਆਪ ਹੀ ਪਤਾ ਹੈ ਕਿ ਇਉਂ ਹੋਣਾ ਹੀ ਹੋਣਾ ਹੈ। ਸੋ ਦੋਹਾਂ ਦਾ ਫਰਕ ਹੋਇਆ ਕਰਦਾ ਹੈ। ਸੋ ਰਾਜਾ ਸ਼ਿਵਨਾਭ ਦਾ ਜੋ ਰਾਜ ਪੰਡਿਤ ਵਿਦਵਾਨ ਸੀ, ਛੇ ਸ਼ਾਸ਼ਤਰ, ਚਾਰੇ ਵੇਦ, ਸਿਮ੍ਰਿਤੀਆਂ ਪੜ੍ਹਿਆ ਹੋਇਆ ਸੀ, ਹੋਰ ਬੇਅੰਤ ਗ੍ਰੰਥ ਸਾਧੇ ਹੋਏ ਸਨ, ਹਠ ਯੋਗ ਦੇ ਸਾਰੇ ਹੀ ਸਾਧਨ, ਮੂਲਾਧਾਰ ਚੱਕਰ ਤੋਂ ਲੈ ਕੇ ਸਾਰੇ ਹੀ ਚੱਕਰ, ਤ੍ਰਿਕੁਟੀ ਤੇ ਦਸਵੇਂ ਦੁਆਰ ਤੱਕ ਦੀ ਬਿਰਤੀ ਦੀ ਰੁਸਵਾਈ ਸੀ – ਉਸ ਦੀ। ਲੇਕਿਨ ਦਸਵੇਂ ਦੁਆਰ ਦਾ ਇਕ ਭੇਤ ਹੁੰਦਾ ਹੈ ਸਾਧ ਸੰਗਤਿ ਜੀ! ਇਕ ਤਾਂ ਭਗਤੀ ਯੋਗ ਨਾਲ ਪਹੁੰਚਦਾ ਹੈ, ਇਕ ਰਾਜ ਯੋਗ ਨਾਲ ਪਹੁੰਚਦਾ ਹੈ, ਇਕ ਹਠ ਯੋਗ ਨਾਲ ਸੁਆਸਾਂ ਨੂੰ ਕਾਬੂ ਕਰਕੇ ਪਹੁੰਚਦਾ ਹੈ। ਸੁਆਸ ਨਾਲ ਕਾਬੂ ਕਰਨ ਵਾਲੇ ਦੀ ਪ੍ਰਕ੍ਰਿਤੀ ਵਿਚ ਕੋਈ ਫਰਕ ਨਹੀਂ ਪੈਂਦਾ, ਜਿਹੋ ਜਿਹਾ ਸੁਭਾਅ ਉਸ ਦਾ ਹੁੰਦਾ ਹੈ ਉਹੋ ਜਿਹਾ ਹੀ ਰਹਿੰਦਾ ਹੈ ਕਿਉਂਕਿ ਕਿਸੇ ਜੀਵਤ ਧੇਅ ਦੇ ਨਿਸ਼ਚੇ ਨਾਲ ਨਹੀਂ ਜਾ ਰਿਹਾ, ਕੇਵਲ **meditaion** (ਧਿਆਨ) ਹੈ। **Meditaion (ਧਿਆਨ) ਕੇਵਲ ਇਕ ਮਾਨਸਿਕ ਅਭਿਆਸ, ਮੁਸ਼ੱਕਤ, ਮਿਹਨਤ ਹੀ ਹੈ। ਇਸ ਅੱਗੇ ਕੋਈ ਸਰਬ ਸਮਰਥ ਧੇਅ ਨਹੀਂ ਹੁੰਦਾ। ਇਸ ਕਰਕੇ ਆਤਮਿਕ ਮੰਡਲ ਦੇ ਅਕਹਿ ਰਸ ਤੋਂ ਹੀਣਾ ਹੈ, ਥੋਥਾ ਹੈ। ਕੇਵਲ ਧਿਆਨ ਕਰਕੇ ਸਿਰ ਦੁਖਦਾ ਹੈ, ਬੇ-ਰਸ ਰਹਿੰਦਾ ਹੈ। ਇਸ ਲਈ ਰੂਹਾਨੀ ਮਾਰਗ ਤੇ ਇਸ ਨੂੰ ਥੋਥਾ ਹੀ ਕਿਹਾ ਜਾਂਦਾ ਹੈ। ਪ੍ਰਕ੍ਰਿਤਕ ਪ੍ਰਾਪਤੀਆਂ ਰਿਧੀਆਂ-ਸਿਧੀਆਂ ਤਾਂ ਹੋ ਜਾਂਦੀਆਂ ਹਨ ਪਰ ਆਤਮਿਕ ਰਸ ਤੋਂ ਹੀਣਾ ਹੀ ਰਹਿੰਦਾ ਹੈ। ਜੀਵਨ ਤੋਂ ਬਗੈਰ, ਉਸਦੇ ਵਿਚ ਜਿਣਸ ਦਾ ਲਹਿਰਾ ਨਹੀਂ ਹੁੰਦਾ, ਇਹ ਇਕ ਥੋਥਾ ਅਭਿਆਸ ਹੈ ਜਿਸ ਨਾਲ ਸ਼ਾਂਤੀ ਨਹੀਂ ਆਇਆ ਕਰਦੀ।**

ਸੋ ਇਹ ਪੰਡਿਤ ਅਜਿਹਾ ਹੀ ਵਿਦਵਾਨ ਸੀ, ਬਾਰ-ਬਾਰ ਸੰਸੇ ਵਿਚ ਆਇਆ ਕਹਿੰਦਾ ਹੈ, ਰਾਜਨ ਤੁਸੀਂ ਕਿਉਂ ਰੋਂਦੇ ਹੋ? ਵਜ਼ੀਰ ਨਾਲ ਗੱਲ ਕਰੀ ਕਿ ਵਜ਼ੀਰ ਸਾਹਿਬ! ਇਹ ਕਿਹੜੇ ਵਹਿਣ ਵਿਚ ਪੈ ਗਿਆ ਸਾਡਾ ਰਾਜਾ? ਵੈਰਾਗ ਦੀ ਲੋੜ ਹੀ ਨਹੀਂ। ਮੈਂ ਤੇ ਇਸ ਨੇ ਛੇ ਸ਼ਾਸਤਰ ਇਕੱਠੇ ਹੀ ਪੜ੍ਹੇ ਨੇ, ਵੇਦਾਂਤ ਸ਼ਾਸ਼ਤਰ ਅਸੀਂ ਇਕੱਠੇ ਪੜ੍ਹਿਆ ਹੈ। ਹੁਣ ਆਪਣੇ ਰਾਜੇ ਨੂੰ ਉਹ ਪ੍ਰਦੇਸੀ, ਅਗਿਆਨ ਦਾ ਪਾਠ ਪੜ੍ਹਾ ਗਿਆ ਹੈ। ਜਦੋਂ ਹੈ ਹੀ ਸਾਰੇ ਬ੍ਰਹਮ, ਬ੍ਰਹਮ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਤਾਂ ਕੌਣ ਵਿਛੜਿਆ ਹੋਇਆ ਹੈ, ਕਿਸ ਨੇ ਮਿਲਣਾ ਹੈ? ਅਸੀਂ ਦੋਹਾਂ ਨੇ ਅਹੰ-ਬ੍ਰਹਮ-ਅਸਮੀ ਦੇ ਸਿਧਾਂਤ ਨੂੰ ਚੰਗੀ ਤਰ੍ਹਾਂ ਵਾਚਿਆ ਹੈ। ਮੈਂ ਹੀ ਬ੍ਰਹਮ ਹਾਂ – ਇਕੋ ਗੱਲ ਸਮਝ ਕੇ ਛੁਟਕਾਰਾ ਹੋ ਜਾਂਦਾ ਹੈ। ਫੇਰ ਰੋਣੇ-ਧੋਣੇ ਤਾਂ ਅਗਿਆਨ ਦੀ ਕ੍ਰਿਆ ਹੈ। ਸਾਧ ਸੰਗਤ ਜੀ! ਇਥੇ ਮੈਂ ਬੇਨਤੀ ਕਰਦਾ ਹਾਂ ਕਿ ਗਿਆਨ ਦੋ ਤਰ੍ਹਾਂ ਦਾ ਹੈ – ਇਕ ਨੂੰ ਮਿਥਿਆ ਗਿਆਨ ਕਿਹਾ ਜਾਂਦਾ ਹੈ। ਜਿਸ ਪੁਰਸ਼ ਨੂੰ ਮਿਥਿਆ ਗਿਆਨ ਦਾ ਦਰਜਾ ਪ੍ਰਾਪਤ ਹੁੰਦਾ ਹੈ, ਉਸ ਦੇ ਗਲੋਂ ਜੰਮਣ ਮਰਣ ਦਾ ਬੰਧਨ ਨਹੀਂ ਕਟ ਹੋ ਸਕਦਾ। ਬੁਧੀ ਮੰਡਲ ਦਾ ਗਿਆਨ ਕੇਵਲ ਇਕ ਜਾਣਕਾਰੀ ਹੈ ਜੋ ਬੁਧੀ ਦੇ ਸਟੋਰ ਵਿਚ ਹੋਰਨਾਂ ਜਾਣਕਾਰੀਆਂ ਵਾਂਗੂ ਹੀ ਜਮ੍ਹਾਂ ਹੋ ਜਾਂਦੀ ਹੈ। ਉਦਾਹਰਣ ਵਜੋਂ ਮਾਰੂਥਲ ਵਿਚ ਜਾਂਦੇ ਮੁਸਾਫਰ ਨੂੰ ਇਹ ਪਤਾ ਲਗ ਗਿਆ ਕਿ ਰੇਤੇ ਦੇ ਹੇਠਾਂ ਥੋੜੀ ਜ਼ਮੀਨ ਪੁੱਟਣ ਤੇ ਪਾਣੀ ਹੈ। ਉਸ ਨੂੰ ਪਿਆਸ ਲੱਗ ਗਈ। ਹੁਣ ਕਿਆਸਿਆ ਹੋਇਆ ਪਾਣੀ ਉਸ ਦੀ ਪਿਆਸ ਨਹੀਂ ਬੁਝਾ ਸਕਦਾ ਅਤੇ ਉਹ ਪਿਆਸਾ ਹੀ ਮਰ ਜਾਂਦਾ ਹੈ।

ਦੂਸਰਾ ਉਹ ਪ੍ਰੇਮੀ ਹੁੰਦਾ ਹੈ ਜਿਸ ਨੂੰ ਇਹ ਪਤਾ ਹੈ ਕਿ ਧਰਤੀ ਹੇਠ ਪਾਣੀ ਹੈ। ਉਹ ਇਸ ਪਾਣੀ ਦਾ ਪ੍ਰਵਾਹ ਧਰਤੀ ਉਤੇ ਚਲਾਉਣਾ ਚਾਹੁੰਦਾ ਹੈ। ਉਹ ਧਰਤੀ ਵਿਚ ਖੂਹ ਪੁਟਦਾ ਹੈ ਜਾਂ ਮਸ਼ੀਨੀ **Bore** (ਬੋਰ) ਲਾਉਂਦਾ ਹੈ। ਪਾਈਪ ਪਾ ਕੇ **reflex valve** ਤੀਕਰ ਉਪਰੋਂ ਪਾਣੀ ਭਰ-ਭਰ ਕੇ ਮੋਟਰ ਚਲਾ ਕੇ ਪਾਣੀ ਬਾਹਰ ਕੱਢ ਲੈਂਦਾ ਹੈ। ਫੇਰ ਜੇ ਉਸ ਨੂੰ ਪਾਣੀ ਦੀ ਲੋੜ ਪਵੇ ਤਾਂ ਉਸ ਦੇ ਮਨ ਵਿਚ ਕੋਈ ਤੌਖਲਾ ਨਹੀਂ ਹੁੰਦਾ। ਮੋਟਰ ਦਾ ਬਟਣ ਦਬਾਉਂਦੇ ਹੀ ਪਾਣੀ ਚਲ ਪਵੇਗਾ। ਉਹ ਹੁਣ ਪਿਆਸਾ ਨਹੀਂ ਮਰਦਾ।

ਇਵੇਂ ਜਗਿਆਸੂ ਦਾ ਇਹ ਅਭਿਆਸ ਕਰਨ ਨਾਲ ਕਿ ਮੈਂ ਆਤਮਾ ਹਾਂ, ਆਤਮਾ ਹਾਂ, ਰੂਪ, ਰੰਗ, ਰੇਖ, ਭੇਖ ਤੋਂ ਨਿਆਰਾ ਹਾਂ, ਅਚਾਹ ਹਾਂ, ਅਨੰਤ ਹਾਂ, ਆਪੇ ਆਪ ਹਾਂ, ਉਸ ਨੂੰ ਆਤਮ ਪ੍ਰਾਪਤੀ ਨਹੀਂ ਕਰਵਾ ਸਕਦੀ। ਆਤਮ ਸਾਖਸ਼ਾਤ ਕਰਨ ਲਈ ਪੌੜੀ ਦੇ ਡੰਡੇ ਚੜ੍ਹਨ ਦੀ ਲੋੜ ਹੈ। ਪਹਿਲਾਂ ਕਰਮ ਦੇ ਮੰਡਲ ਵਿਚੋਂ ਲੰਘਣਾ ਪੈਂਦਾ ਹੈ। ਸਾਰੇ ਚੰਗੇ ਕਰਮ ਗੁਰੂ ਅਰਪਣ ਕਰਕੇ ***'ਕਰਮ ਕਰਤ ਹੋਵੈ ਨਿਹਕਰਮ'*** ਦੀ ਪਰਪੱਕ ਅਵਸਥਾ ਪ੍ਰਾਪਤ ਕਰਨੀ ਪੈਂਦੀ ਹੈ। ਸਾਰੇ ਕਰਮ ਆਪਣਾ ਨਿਜ ਧਰਮ ਕਰਕੇ ਨਿਭਾਉਂਦਾ ਹੈ, ਕਿਸੇ ਕਰਮ ਦੇ ਫਲ ਦੀ ਕੋਈ ਕਾਮਨਾਂ ਪੈਦਾ ਨਹੀਂ ਹੁੰਦੀ। ਮੈਂ ਕਰਮ ਕਰਦਾ ਹਾਂ, ਸੇਵਾ ਕਰਦਾ ਹਾਂ, ਦਾਨ ਕਰਦਾ ਹਾਂ, ਦੁਖੀਆਂ ਨੂੰ ਦਵਾ ਦਾਰੂ, ਲੋੜਵੰਦ ਨੂੰ ਅੰਨ ਦਾਨ, ਬਸਤਰ ਤੇ ਸੰਸਾਰ ਲਈ ਹਸਪਤਾਲ, ਸਕੂਲ ਆਦਿ ਬਣਾਉਂਦਾ ਹਾਂ, ਇਹ ਮਾਨਸਿਕ ਲਗਾਓ, ਕਰਮ ਦਾ ਫਲ ਪ੍ਰਦਾਨ ਕਰਦਾ ਹੈ ਤੇ ਕਰਮ ਬੰਧਨ ਹੋ ਜਾਂਦਾ ਹੈ। ਮੈਂ ਕੀਰਤਨ ਪ੍ਰਚਾਰ ਕਰਦਾ ਹਾਂ, ਗੁਰਦਵਾਰੇ ਬਣਾਉਂਦਾ ਹਾਂ, ਇਸ ਭਾਵਨਾ ਨਾਲ ਕੀਤੇ ਕਰਮ ਬੰਧਨ ਰੂਪ ਹਨ **ਪਰ ਨਿਸ਼ਕਾਮ ਹੋ ਕੇ ਹੁਕਮ ਵਿਚ ਸੁਰ ਨਾਲ ਸੁਰ ਮੇਲ ਕੇ ਜੋ ਕਰਮ ਸਰੀਰ ਤੋਂ ਹੋ ਰਹੇ ਹਨ, ਉਹਨਾਂ ਨਾਲ ਕੋਈ ਵੀ ਲਗਾਓ ਨ ਰਖਣਾ ਅਤੇ ਅਜਿਹੇ ਕਰਮਾਂ ਨੂੰ ਪੂਰਨ ਰੂਪ ਵਿਚ ਸਮਰਪਨ ਕਰਨਾ, ਫਲਾਂ ਦੇ ਬੰਧਨਾਂ ਤੋਂ ਛੁਟਕਾਰਾ ਦਿਵਾ ਦਿੰਦਾ ਹੈ। ਪਰ ਇਹ ਨਿਸ਼ਕਾਮ ਭਾਵਨਾ ਮਾਨਸਕਿ ਸੋਝੀ ਨਾਲ ਪ੍ਰਾਪਤ ਨਹੀਂ ਹੁੰਦੀ। ਗੁਰੂ ਪਿਆਰ ਵਿਚ ਕਰਮ ਕਰਨੇ, ਗੁਰੂ ਅਰਪਨ ਕਰਨੇ ਇਹ ਪਿਆਰ ਭੇਟ ਹੋਇਆ ਕਰਦੀ ਹੈ।** ਕਰਮ ਦੇ ਫਲ ਤੋਂ ਮੁਕਤ ਹੋ ਕੇ ਫੇਰ ਉਪਾਸ਼ਨਾ, ਭਗਤੀ ਵਿਚੀਂ ਮੰਜਲ-ਦਰ-ਮੰਜਲ ਚੜ੍ਹਾਈ ਕਰਕੇ ਗਿਆਨ ਦੀ ਮੰਜਲ ਪ੍ਰਾਪਤ ਹੁੰਦੀ ਹੈ ਜਿਥੇ ਪੂਰਨ ਰੂਪ ਵਿਚ ਆਪਾ ਮਿਟ ਜਾਂਦਾ ਹੈ। ਫਿਰ ਆਖਰੀ ਮੰਜਲ ਜਦੋਂ ਨਿਰਵਿਕਲਪ ਸਮਾਧ ਦੀ ਪ੍ਰਾਪਤੀ ਹੋ ਕੇ ਸਤ ਦਾ ਪੂਰਨ ਰੂਪ ਵਿਚ ਪ੍ਰਕਾਸ਼ ਹੋ ਜਾਵੇ ਤਾਂ ਆਤਮ ਸਾਖਸ਼ਾਤ ਹੋਇਆ ਕਰਦੀ ਹੈ।

ਉਪਾਸ਼ਨਾ ਮੰਡਲ ਵਿਚੋਂ ਲੰਘਣ ਲਈ ਚਿਤ ਦੀਆਂ ਪੰਜ ਬਿਰਤੀਆਂ ਨਾਲ ਵਾਹ ਪੈਂਦਾ ਹੈ। ਪਹਿਲੀਆਂ ਤਿੰਨ ਤਾਂ ਦੁਨੀਆਂ ਦੇ ਆਮ ਬੰਦਿਆਂ ਵਿਚ ਹਨ ਜਿਹੜੇ ਆਤਮ ਮਾਰਗ ਦੇ ਪਾਂਧੀ ਤਾਂ ਬਣਦੇ ਹਨ ਪਰ ਤਿੰਨਾਂ ਗੁਣਾਂ ਦੇ ਅਸਰਾਂ ਅਧੀਨ ਚੜ੍ਹਾਈ ਨਹੀਂ ਕਰ ਸਕਦੇ ਕਿਉਂਕਿ ਤਮੋ ਗੁਣ ਦੀ ਬਹੁਲਤਾ ਮੂੜ੍ਹ ਅਵਸਥਾ ਵਿਚ ਹੀ ਖਚਤ ਰਖਦੀ ਹੈ। ਉਸ ਵਿਚ ਆਤਮ ਮਾਰਗ ਦਾ ਪਾਂਧੀ ਬਣਨ ਲਈ ਉਤਸ਼ਾਹ ਹੀ ਪੈਦਾ ਨਹੀਂ ਹੁੰਦਾ। ਰਜੋ ਗੁਣ ਦੀ ਮਿਸ਼ਰਤ ਹਾਲਤ (ਰਜੋ+ਤਮੋ) ਦੁਨੀਆਂ ਵਿਚ ਹੀ ਉਲਝਾ ਕੇ ਰਖਦੀ ਹੈ। ਰਜੋ+ਸਤੋ ਗੁਣਾਂ ਦੀ ਮਿਸ਼ਰਤ ਹਾਲਤ ਵਿਚ ਕਦੇ ਦੋ ਕਦਮ ਰੂਹਾਨੀ ਮਾਰਗ ਤੇ ਚਲਦਾ ਹੈ ਪਰ ਰਜੋ ਗੁਣ ਦਾ ਧੱਕਾ ਪੰਜ ਕਦਮ ਪਿਛੇ ਧੱਕ ਦਿੰਦਾ ਹੈ। ਇਵੇਂ ਉਚੀ-ਨੀਵੀਂ-ਉਚੀ ਅਵਸਥਾ ਵਿਚ ਉਮਰ ਬੀਤ ਜਾਂਦੀ ਹੈ। ਕੇਵਲ ਸਤੋ ਗੁਣ ਸ਼ਤ-ਪ੍ਰਤੀ-ਸ਼ਤ ਅਵਸਥਾ ਭਜਨ ਬੰਦਗੀ ਦਾ ਅਧਿਕਾਰੀ ਬਣਾਉਂਦੀ ਹੈ। ਪਹਿਲਾਂ ਕਰਮ ਮੰਡਲ ਵਿਚੋਂ ਤਰੱਕੀ ਕਰਕੇ ਜਗਿਆਸੂ, ਉਪਾਸ਼ਨਾ ਮੰਡਲ ਦੀ ਲੰਮੀ ਚੜ੍ਹਾਈ ਵਿਚ ਪ੍ਰਵੇਸ਼ ਕਰਦਾ ਹੈ। ਕਰਮ ਮੰਡਲ ਸਥੂਲ ਸਰੀਰ ਰਾਹੀਂ ਪਾਰ ਕਰੀਦਾ ਹੈ। ਹੁਣ ਉਪਾਸ਼ਨਾ ਸੂਖਮ ਸਰੀਰ ਦਾ ਕਰਮ ਹੈ ਜਿਸ ਨੂੰ ਅਸੀਂ ਮਾਨਸਿਕ ਮੰਡਲ ਵੀ ਕਹਿ ਸਕਦੇ ਹਾਂ। **ਸ਼ਰਧਾ ਪੂਰਬਕ ਸਤਿਸੰਗ, ਨਾਮ ਜਪ, ਮਹਾਂਪੁਰਸ਼ਾਂ ਦੇ ਪਿਆਰ ਪ੍ਰੋਤੇ ਇਸ ਮੰਡਲ ਵਿਚ ਪ੍ਰਵੇਸ਼ ਕਰਦੇ ਹਾਂ। ਜਗਿਆਸੂ ਦੀਆਂ ਸਰੀਰਕ ਸਥੂਲ ਰਹਿਤਾਂ+ਮਾਨਸਿਕ ਰਹਿਤਾਂ ਜਿਵੇਂ ਕਿ ਦਇਆ, ਖਿਮਾਂ, ਧੀਰਜ, ਸ਼ੀਲ, ਸੌਚ, ਮਿੱਠਾ ਬੋਲਣਾ, ਸਤ ਵੀਚਾਰ, ਸਤ ਅਚਾਰ, ਸਤ ਕ੍ਰਿਤ, ਸਤ ਸੂਝ, ਸਤ ਲਗਨ, ਸੰਤੋਖ, ਅਚੋਰੀ, ਅਹਿੰਸਾ, ਆਦਿ ਸਹਾਈ ਹੁੰਦੇ ਹਨ। ਚਿਤ ਦੀ ਇਕਾਗਰਤਾ ਪ੍ਰਾਪਤ ਕਰਨੀ ਅਤੀ ਅਵਸ਼ਕ ਹੈ।** ਇਕਾਗਰ ਚਿਤ ਹੋਏ ਬਿਨਾਂ ਤਾਂ ਸੂਈ ਵਿਚ ਧਾਗਾ ਵੀ ਨਹੀਂ ਪਾਇਆ ਜਾ ਸਕਦਾ। ਗੁਲਜ਼ਰੀ ਵਿਚ ਗੋਲੀ ਮਾਰਨ ਲਈ ਜਿਵੇਂ ਚਿਤ ਦੀ ਇਕਾਗਰਤਾ ਬਹੁਤ ਜ਼ਰੂਰੀ ਹੈ, ਇਵੇਂ ਚਿਤ ਦੀ ਇਕਾਗਰਤਾ ਭਜਨ, ਕੀਰਤਨ, ਪਾਠ ਵੀਚਾਰ ਲਈ ਵੀ ਜ਼ਰੂਰੀ ਹੈ।

ਇਸ ਦਾ ਪਹਿਲਾ ਡੰਡਾ ਧਾਰਨਾ ਕਹਾਉਂਦਾ ਹੈ ਜਿਸ ਦੀ ਪੂਰੀ ਅਵਧੀ ਢਾਈ ਮਿੰਟ ਦੀ ਹੁੰਦੀ ਹੈ। ਇਸ ਸਮੇਂ ਚਿਤ ਇਕਾਗਰ ਕਰਨ ਲਈ 12 ਹਿਸੇ ਕੀਤੇ ਜਾਂਦੇ ਹਨ। ਇਕ ਹਿਸਾ 12 ਸੈਕੰਡ ਦਾ

ਹੁੰਦਾ ਹੈ। ਪਹਿਲਾਂ 12 ਸੈਕੰਡ ਪੂਰੀ ਚੇਤਨਤਾ ਨਾਲ ਚਿਤ ਇਕਾਗਰ ਕੀਤਾ ਜਾਂਦਾ ਹੈ, ਫਿਰ 24 ਸੈਕਿੰਡ, ਫਿਰ 36 ਸੈਕਿੰਡ, ਇਸ ਤਰ੍ਹਾਂ ਕਰਦੇ ਕਰਦੇ 2 ਮਿੰਟ 24 ਸੈਕਿੰਡ ਦੀ ਇਕਾਗਰਤਾ ਜਦੋਂ ਪ੍ਰਾਪਤ ਹੋ ਜਾਵੇ ਤਾਂ ਇਕ ਧਿਆਨ ਬਣ ਜਾਂਦਾ ਹੈ। ਧਿਆਨ ਦੇ ਇਸ ਤਰ੍ਹਾਂ 12 ਦਰਜੇ ਹਨ। ਪਹਿਲਾਂ 2 ਮਿੰਟ 24 ਸੈਕਿੰਡ ਨੂੰ ਵਧਾ ਕੇ ਚਾਰ ਮਿੰਟ 48 ਸੈਕਿੰਡ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਸਮਾਂ ਵਧਾਉਂਦੇ ਵਧਾਉਂਦੇ ਅਧੇ ਘੰਟੇ ਦਾ ਸਮਾਂ ਚਿਤ ਇਕਾਗਰ ਕਰਨ ਦਾ ਅਭਿਆਸ ਕੀਤਾ ਜਾਂਦਾ ਹੈ। ਇਸ ਦੇ ਸਾਧਨ ਲਈ ਸ਼ਬਦ ਧੁਨ ਨਾਲ ਚਿਤ ਜੋੜਨਾ ਜਾਂ ਸਾਕਾਰ ਪ੍ਰਿਆ ਵਜੂਦ ਤੇ ਧਿਆਨ ਲਾਉਣਾ ਜਿਸ ਦੀਆਂ ਜੁਗਤੀਆਂ ਅਨੁਭਵੀ ਮਹਾਂਪੁਰਸ਼ਾਂ ਤੋਂ ਪ੍ਰਾਪਤ ਹੋ ਜਾਂਦੀਆਂ ਹਨ ਜਾਂ ਕੀਰਤਨ ਵਿਚ ਪੂਰਨ ਰੂਪ ਵਿਚ ਮਸਤ ਹੋ ਜਾਣਾ, ਜਦੋਂ ਪੂਰੇ ਅਧੇ ਘੰਟੇ ਦੀ ਇਕਾਗਰਤਾ ਪ੍ਰਾਪਤ ਹੋ ਜਾਵੇ ਤਾਂ ਧਿਆਨ ਦੀ ਪੌੜੀ ਤੋਂ ਉਪਰ ਚੜ੍ਹਨ ਦਾ ਅਧਿਕਾਰ ਮਿਲ ਜਾਂਦਾ ਹੈ। ਹੁਣ ਸਮਾਧੀ ਮੰਡਲ ਵਿਚ ਦਾਖਲਾ ਮਿਲ ਗਿਆ।

ਪਹਿਲਾਂ ਸਾਵਿਕਲਪ ਜਾਂ ਸੰਪਰਗਿਆਤ ਸਮਾਧੀ ਦਾ ਪਹਿਲਾ ਮੰਡਲ ਪ੍ਰਾਪਤ ਹੁੰਦਾ ਹੈ। ਇਸ ਵਿਚ ਸਾਰੀਆਂ ਤਰਕਾਂ ਉਤਪੰਨ ਹੋ ਕੇ ਅੰਦਰੋਂ ਹੀ ਉੱਤਰ ਪਾ ਕੇ ਸੰਤੁਸ਼ਟਤਾ ਪ੍ਰਾਪਤ ਹੁੰਦੀ ਹੈ। ਜਦੋਂ ਇਹ ਪੂਰਨਤਾ ਅਫੁਰ, ਅਡੋਲ ਅਵਸਥਾ ਵਿਚ ਰਹਿੰਦੀ ਹੈ ਤਾਂ ਇਸ ਨੂੰ ਕਈ ਅਭਿਆਸੀ ਵਿਤ੍ਰਕ ਸਹਿਤ ਸਮਾਧੀ ਕਹਿੰਦੇ ਹਨ। ਦੂਸਰਾ ਮੰਡਲ ਸਮਾਧੀ ਦਾ ਵੀਚਾਰ ਮੰਡਲ ਹੈ ਜਿਥੇ ਸਤ ਵੀਚਾਰ ਉਤਪੰਨ ਹੁੰਦੀ ਹੈ ਅਤੇ ਸੰਸੇ ਦਾ ਸਮਾਧਾਨ ਆਪਣੇ ਆਪ ਹੀ ਹੁੰਦਾ ਰਹਿੰਦਾ ਹੈ। ਇਸ ਸਮਾਧੀ ਦਾ ਦੂਜਾ ਹਿਸਾ ਅੰਤਮ ਪੜਦੇ ਦੇ ਮੰਡਲ ਵਿਚ ਪ੍ਰਵੇਸ਼ ਕਰਾਉਂਦਾ ਹੈ। ਹੁਣ ਅਸੀਂ ਅੰਨਮਯ, ਪ੍ਰਾਣਮਯ, ਮਨੋਮਯ ਅਤੇ ਬੁਧੀ ਦੇ ਪਰਦੇ ਤੋਂ ਉਠ ਕੇ ਅਨੰਦ ਦੇ ਪਰਦੇ ਵਿਚ ਪ੍ਰਵੇਸ਼ ਕਰ ਗਏ। ਇਥੇ ਝੂਮਣੀਆਂ, ਰਸ ਫੁਹਾਰਾਂ, ਪਿਆਰ ਤਰੰਗਾਂ ਦਾ ਜਗਿਆਸੂ ਅਨੰਦ ਮਾਣਦਾ ਵਾਹ-ਵਾਹ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਤੇ ਸਰੀਰ ਦੇ ਰੋਮ ਰੋਮ ਵਿਚੋਂ ਵਾਹ-ਵਾਹ ਦੀ ਬਿਜਲਈ ਲਹਿਰ ਸਰੀਰ ਨੂੰ, ਮਨ, ਬੁਧੀ ਨੂੰ ਨਵਾਂ ਅਨੁਭਵ ਪ੍ਰਾਪਤ ਕਰਾਉਂਦੀ ਹੈ ਪਰ ਅਜੇ ਆਪਣੇ ਆਪ ਦਾ ਆਖਰੀ ਪਰਦਾ ਭੁਲੇਖਾ ਪਾਉਂਦਾ ਹੈ ਕਿ ਮੈਂ ਅਨੰਦ ਦੀ ਸਿਖਰ ਤੇ ਪਹੁੰਚ ਚੁਕਾ ਹਾਂ। ਮੈਂ ਆਤਮਾ ਹਾਂ ਜੋ ਸਤਿ ਚਿਤ ਅਨੰਦ ਹੈ ਪਰ ਇਹ ਭੁਲੇਖਾ ਹੈ। ਇਹ ਮਾਇਆ ਦਾ ਆਖਰੀ ਮੰਡਲ ਹੈ ਜਿਥੋਂ ਉਡਾਰੀ ਮਾਰ ਕੇ ਆਤਮ ਮੰਡਲ ਦੀ ਦੇਹਲੀ ਤੇ ਪੁਜੀਦਾ ਹੈ। ਇਸ ਸਮਾਧੀ ਦੇ ਹਿਸੇ ਨੂੰ ਅਨੰਦ ਸਹਿਤ ਸਮਾਧੀ ਕਿਹਾ ਜਾਂਦਾ ਹੈ। ਹੁਣ ਦ੍ਰਿੜ੍ਹ ਵਿਸ਼ਵਾਸ਼, ਪੂਰਨ ਸਤ ਪੁਰਸ਼ ਦੀ ਮਿਹਰ ਅਭਿਆਸੀ ਨੂੰ ਹੋਰ ਉਚਾ ਚੁਕਦੀ ਹੈ। ਇਹ ਹੁਣ ਜੀਵ-ਆਤਮਾ ਦੇ ਨਖੇੜੇ ਵਾਲੀ ਸਮਾਧੀ ਵਿਚ ਪਹੁੰਚਦਾ ਹੈ। ਵਿਕਲਪ ਦੀ ਆਖਰੀ ਹਦ ਇਥੇ ਟੁਟਦੀ ਹੈ। ਲਗਾਤਾਰ ਅਭਿਆਸ ਨਾਲ ਪੂਰਨ ਰੂਪ ਵਿਚ ਦ੍ਰਿੜ੍ਹ ਹੁੰਦਾ ਹੈ ਕਿ ਮੈਂ ਜੀਵ ਨਹੀਂ ਹਾਂ, ਕੇਵਲ ਮਾਇਆ ਦੀ ਭੁਲ ਭੁਲਾਈ ਕਰਕੇ ਆਤਮਾ ਹੀ ਮਾਇਆ ਵਿਚ ਚੇਤਨਾ ਪ੍ਰਵੇਸ਼ ਕਰਾ ਕੇ ਜੀਵ ਦਾ ਰੂਪ ਧਾਰਦੀ ਹੈ ਜੋ ਇਕ ਭਰਮ ਹੀ ਹੈ, ਭੁਲੇਖਾ ਹੈ, ਅਗਿਆਨ ਦਾ ਕ੍ਰਿਸ਼ਮਾ ਹੈ। ਇਸ ਸਮਾਧੀ ਵਿਚ ਪੂਰਨ ਰੂਪ ਵਿਚ ਆਪਣੀ ਕਲਪਤ, ਭਰਮ ਵਸ ਬਣੀ ਹੋਈ ਜੀਵ ਅਵਸਥਾ ਦਾ ਸਰਬਨਾਸ਼ ਹੁੰਦਾ ਹੈ ਅਤੇ ਆਤਮਾ ਦਾ ਸਾਖਸ਼ਾਤਕਾਰ ਹੋ ਕੇ ਪੰਜਾਂ ਭਰਮਾਂ (ਸੰਗ ਭਰਮ, ਭੇਦ ਭਰਮ, ਕਰਤਿਤ੍ਵ ਭਰਮ, ਸੰਸਾਰ-ਬ੍ਰਹਮ ਭਰਮ, ਸੰਸਾਰ ਸੱਤ ਭਰਮ) ਦਾ ਨਾਸ਼ ਹੋ ਕੇ ਇਕੋ ਆਤਮਾ ਸਰਬ ਰੰਗਾਂ ਵਿਚ ਪਸਾਰੇ ਰੂਪ ਵਿਚ ਪਸਰੀ ਪ੍ਰਤੀਤ ਦਿੰਦੀ ਹੈ। ਇਸ ਨੂੰ 'ਮੈਂ ਹਾਂ' ਅਸਮ ਸਮਾਧੀ ਦਾ ਨਾਮ ਦਿਤਾ ਜਾਂਦਾ ਹੈ। ਇਸ ਤੋਂ ਹੋਰ ਅੱਗੇ ਉਡਾਰੀ ਮਾਰ ਕੇ ਚਿਤ ਦੀ ਚੇਤਨਾ ਆਪਣਾ ਭੇਦ ਮਿਟਾ ਦਿੰਦੀ ਹੈ ਅਤੇ ਸਰਬ ਬ੍ਰਹਮ, 'ਸਭ ਗੋਬਿੰਦ ਹੈ, ਸਭ ਗੋਬਿੰਦ ਹੈ' ਦੇ ਸਤ ਮੰਡਲ ਵਿਚ ਆਪਣੀ ਹੋਂਦ ਗੁਆ ਕੇ ਅਸਲੀ ਚੇਤਨਤਾ ਪਰਗਟ ਹੋ ਕੇ ਭਰਮ ਭੇਦ ਮਿਟ ਜਾਂਦੇ ਹਨ। ਇਸ ਨੂੰ ਨਿਰਵਿਕਲਪ ਸਮਾਧ ਕਿਹਾ ਜਾਂਦਾ ਹੈ। ਭੁਲਕੇ ਵੀ ਮਾਇਆ ਦਾ ਅਸਰ ਜਾਂ ਆਪਣੀ ਗੁਆਚੀ ਹੋਈ ਪ੍ਰਭਤਾ, ਹੋਂਦ ਦਾ ਪਰਛਾਵਾਂ ਨਹੀਂ ਪੈਂਦਾ। ਇਸ ਸਮਾਧੀ ਦੀ ਦ੍ਰਿੜ੍ਹਤਾ, ਸਹਿਜ ਸਮਾਧ ਦੀ ਮਹਾਨ ਅਵਸਥਾ ਦਾ ਭਾਗੀ ਬਣਾਉਂਦੀ ਹੈ। ਇਸ ਦਾ ਰਸ ਅਕਹਿ ਹੈ, ਇਹ ਆਪ ਹੀ ਪ੍ਰਮੇਸ਼ਰ ਆਪਣੇ ਜਲਾਲ ਵਿਚ ਪ੍ਰਗਟ ਹੁੰਦਾ ਹੈ। ਇਥੇ ਇਹ ਕਹਿਣ ਦੀ ਲੋੜ ਨਹੀਂ ਕਿ ਮੈਂ ਹੀ ਬ੍ਰਹਮ ਹਾਂ। ਮੈਂ ਤਾਂ ਪੂਰੀ ਤਰ੍ਹਾਂ ਮਿਟ ਗਈ, ਹੁਣ ਤਾਂ ਅਸਲੀ ਸਤ ਪ੍ਰਗਟ ਹੈ ਜਿਥੇ ਦੂਜਾ ਕਦੇ ਹੋਇਆ ਹੀ ਨਹੀਂ। ਇਸ ਅਵਸਥਾ ਦੇ ਅਨੰਦ ਨੂੰ ਕਿਹਾ ਨਹੀਂ ਜਾ ਸਕਦਾ।

ਰਾਜਾ ਸ਼ਿਵਨਾਭ ਦਾ ਵਿਦਵਾਨ ਰਾਜ ਪੰਡਿਤ, ਮਾਇਆ ਮੰਡਲ ਦਾ ਵਿਦਵਾਨ ਸੀ ਜੋ ਆਤਮ ਅਨੁਭਵ ਤੋਂ ਬਿਲਕੁਲ ਕੋਰਾ ਸੀ। ਸੋ ਉਸਦੇ ਸੰਸੇ ਉਸਦੇ ਆਪਣੇ ਹਿਤ ਅਤੇ ਸੌੜੀ ਸੋਚ ਤੇ ਅਧਾਰਤ ਸਨ।

ਸੋ ਇਹ ਪੰਡਿਤ ਕਹਿੰਦਾ ਹੈ ਕਿ ਵੈਰਾਗ ਤਾਂ ਅਗਿਆਨ ਦੀ ਨਿਸ਼ਾਨੀ ਹੈ। ਇਹ ਗਿਆਨਵਾਨ ਹੋ ਕੇ ਫੇਰ ਕਿਉਂ ਰੋਂਦਾ ਹੈ? ਰਾਜੇ ਨੂੰ ਇਸ ਵੈਰਾਗ ਦੇ ਵਹਿਣ ਵਿਚੋਂ ਕੱਢਣ ਲਈ ਕਈ ਜਤਨ ਕੀਤੇ। ਵਜ਼ੀਰਾਂ ਨਾਲ ਸਲਾਹਾਂ ਕੀਤੀਆਂ ਅਖੀਰ ਰਾਣੀ ਦੇ ਕੋਲ ਚਲਿਆ ਗਿਆ, ਰਾਣੀ ਨਾਲ ਵੀ ਇਸੇ ਸਬੰਧ ਵਿਚ ਗੱਲਬਾਤ ਹੋਈ। ਅਖੀਰ ਕਈ ਕਿਸਮ ਦੇ ਖਿਆਲ ਹੋਏ। ਕੋਈ ਕਹਿੰਦਾ ਹੈ ਕਿ ਦਵਾਈਆਂ ਦਿਓ, ਇਸ ਦੀ ਮਾਨਸਿਕ ਦਸ਼ਾ ਠੀਕ ਕਰੋ। ਪੰਡਤ ਕਹਿਣ ਲੱਗਿਆ ਕਿ ਇਸ ਨੇ ਕਿਸੇ ਦੀ ਗੱਲ ਸੁਣੀ ਹੈ, ਉਹ ਇਸ ਦੇ ਹਿਰਦੇ ਦੇ ਅੰਦਰ ਡੂੰਘੀ ਉਤਰ ਗਈ । ਹੁਣ ਦਵਾਈ ਦੇ ਕੇ ਇਸ ਦੀ ਮਾਨਸਿਕ ਦਸ਼ਾ ਠੀਕ ਕਰੋ। ਰਾਜਾ ਜੀ ਦੇ ਦਿਲ ਨੂੰ ਕੋਈ ਡੂੰਘੀ ਚੋਟ ਆਈ ਹੈ ਇਸ ਦਾ **Nervous System** (ਮਾਨਸਿਕ ਸੰਤੁਲਨ) ਡਾਵਾਂਡੋਲ ਹੋ ਗਿਆ ਹੈ। ਸੰਸਾਰ ਨੂੰ ਕੀ ਪਤਾ ਹੈ ਪਿਆਰ ਬਾਣਾਂ ਨਾਲ ਹਿਰਦਾ ਘਾਇਲ ਹੋ ਚੁੱਕੇ ਦੀ ਪੀੜਾ ਦਾ। ਗੁਰੂ ਨਾਨਕ ਪਾਤਸ਼ਾਹ ਦਾ ਮਾਨਸਿਕ ਸੰਤੁਲਨ ਸਾਂਵਾ ਕਰਨ ਲਈ ਵੈਦ ਬੁਲਾਇਆ ਗਿਆ ਸੀ। ਜਦੋਂ ਵੈਦ ਹਰਿਦਿਆਲ ਜੀ ਆ ਕੇ ਗੁਰੂ ਨਾਨਕ ਜੀ ਦੀ ਨਬਜ਼ ਵੇਖਣ ਲੱਗਿਆ ਤਾਂ ਆਪ ਨੇ ਵੈਦ ਨੂੰ ਸੁਮੱਤ ਦਿੰਦਿਆਂ ਫੁਰਮਾਇਆ ਸੀ –

***ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥***
***ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥*** ***ਪੰਨਾ – 1279***

ਗੁਰੂ ਨਾਨਕ ਪਾਤਸ਼ਾਹ ਨੇ ਵੈਦ ਨੂੰ ਕਿਹਾ, "ਹੇ ਵੈਦ! ਤੈਨੂੰ ਇਹ ਨਹੀਂ ਪਤਾ ਕਿ ਮੈਨੂੰ ਕਿਹੜੀ ਬਿਮਾਰੀ ਹੈ? ਤੂੰ ਕਿੰਨੀਆਂ ਬਿਮਾਰੀਆਂ ਬਾਰੇ ਜਾਣਦਾ ਹੈਂ?"

ਵੈਦ ਨੇ ਉਤਰ ਦਿਤਾ, "ਮਹਾਰਾਜ! ਮੈਂ ਜਿੰਨੀਆਂ ਸ਼ਾਸਤਰ ਵਿਚ ਲਿਖੀਆਂ ਹੋਈਆਂ ਹਨ, ਸਾਰੀਆਂ ਜਾਣਦਾ ਹਾਂ।"

"ਕਿੰਨੀਆਂ ਨੇ?"

"ਜੀ ਐਨੀਆਂ ਨੇ।"

"ਉਨ੍ਹਾਂ ਦੀਆਂ ਸ਼ਾਖਾ ਕਿੰਨੀਆਂ ਨੇ?"

"ਉਹ ਤਾਂ ਮਹਾਰਾਜ ਹਜ਼ਾਰਾਂ ਹੀ ਨੇ।"

"ਫੇਰ ਉਹ ਵੀ ਜਾਣਦਾ ਹੈਂ?"

"ਹਾਂ, ਮਹਾਰਾਜ! ਉਹ ਵੀ ਜਾਣਦਾ ਹਾਂ?"

"ਫੇਰ ਇਨ੍ਹਾਂ ਦੇ ਵਿਚ ਮੇਰਾ ਰੋਗ ਨਹੀਂ ਹੈ, ਸ਼ਾਸਤਰਾਂ ਵਾਲੀ ਬਿਮਾਰੀ ਨਹੀਂ ਹੈ ਸਾਨੂੰ। ਸਾਡੇ ਹਿਰਦੇ ਵਿਚ ਇਕ ਕਰਕ ਪੈ ਰਹੀ ਹੈ, ਇਕ ਪਿਆਰੀ ਖਿਚ ਦੀ ਚੀਸ ਪੈ ਰਹੀ ਹੈ – ਪਿਆਰੇ ਦੇ ਵਿਛੋੜੇ ਦੀ। ਉਸ ਦਾ ਤੇਰੇ ਕੋਲ ਕੋਈ ਇਲਾਜ ਹੈ? ਤੂੰ ਤਾਂ ਆਪ ਹੀ ਬਿਮਾਰ ਹੈਂ। ਤੈਨੂੰ ਮਾਨਸਿਕ ਬਿਮਾਰੀਆਂ ਨੇ ਘੇਰਿਆ ਹੋਇਆ ਹੈ ਤੇ ਮਾਨਸਿਕ ਬਿਮਾਰੀਆਂ ਨਾਲ ਸਰੀਰ ਅਰੋਗ ਨਹੀਂ ਰਿਹਾ ਕਰਦਾ। ਦੁਖੀ ਹੋ ਜਾਂਦਾ ਹੈ, ਜਦ ਬਿਮਾਰ ਹੁੰਦਾ ਹੈ।"

ਸੋ ਇਸ ਤਰ੍ਹਾਂ ਬਹੁਤਿਆਂ ਦਾ ਖਿਆਲ ਹੁੰਦਾ ਹੈ ਕਿ ਜਿਸ ਨੂੰ **mental break down** (ਮਾਨਸਿਕ ਸੰਤੁਲਨ ਦਾ ਵਿਗਾੜ) ਹੋ ਗਿਆ, **nervous system** ਦੇ ਉੱਤੇ ਅਸਰ ਹੋ ਗਿਆ, ਉਸ ਦੀ ਕੋਈ ਦਵਾਈ ਹੈ? ਮਹਾਰਾਜ ਕਹਿੰਦੇ, ਇਸ ਦੀ ਕੋਈ ਦਵਾਈ ਨਹੀਂ ਹੈ ਭਾਈ –

*ਧਾਰਨਾ - ਨਹੀਓਂ ਜਾਣਦਾ ਵੈਦ ਦਾਰੂ ਪ੍ਰੇਮ ਪੀੜ ਦੀ - 2, 2*
*ਦਾਰੂ ਪ੍ਰੇਮ ਪੀੜ ਦੀ, ਦਾਰੂ ਪ੍ਰੇਮ ਪੀੜ ਦੀ-2, 2*
*ਨਹੀਓਂ ਜਾਣਦਾ ਵੈਦ,.............2*

**ਅਹਿਨਿਸਿ ਜਾਗੈ ਨੀਦ ਨ ਸੋਵੈ॥ ਸੋ ਜਾਣੈ ਜਿਸੁ ਵੇਦਨ ਹੋਵੈ॥**
**ਪੰਨਾ - 993**

ਜਿਸ ਹਿਰਦੇ ਵਿਚ ਕਦੇ ਪਿਆਰ ਦੇ ਅਣਿਆਲੇ ਬਾਣ ਲੱਗੇ ਹੋਣ, ਉਹ ਤਾਂ ਜਾਣ ਸਕਦਾ ਹੈ, ਦੂਸਰੇ ਦੇ ਅਨੁਭਵ ਵਿਚ ਨਹੀਂ ਆਉਂਦੀ -

**ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ॥**
**ਪੰਨਾ - 993**

ਵੈਦ ਨੂੰ ਕੀ ਪਤਾ ਹੈ ਕਿ ਇਸ ਦੀ ਦਵਾਈ ਕੀ ਹੁੰਦੀ ਹੈ? ਨਿਸ਼ਾਨੀਆਂ ਕੀ ਹੁੰਦੀਆਂ ਹਨ? ਕਹਿੰਦੇ, ਨਿਸ਼ਾਨੀਆਂ ਤਾਂ ਜਾਣ ਸਕਦਾ ਹੈ -

**ਆਸ਼ਕਾਰਾ ਨਵ ਨੀਸ਼ਾਨੀ ਐ ਪਿਸਰ,**
**ਆਹ ਸਰਦੋ, ਰੰਗ ਜ਼ਰਦੋ ਚਸ਼ਮਤਰ।**
**ਕਮਗੁਫਤਨੋ, ਕਮ ਖੁਰਦਨੋਂ, ਖੁਆਬਸ਼ ਹਰਾਮ,**
**ਇੰਤਜ਼ਾਰੀ, ਬੇਕਰਾਰੀ, ਦਸਤਸਰ।**

ਇਹ ਨਿਸ਼ਾਨੀਆਂ ਹੋਇਆ ਕਰਦੀਆਂ ਹਨ ਕਿ ਰੰਗ ਪੀਲਾ ਹੋ ਜਾਂਦਾ ਹੈ, ਅੱਖਾਂ ਵਿਚੋਂ ਪਾਣੀ ਆਉਂਦਾ ਰਹਿੰਦਾ ਹੈ। ਫਿਰ ਠੰਢੇ ਹਉਕੇ ਆਉਂਦੇ ਰਹਿੰਦੇ ਹਨ, ਥੋੜ੍ਹਾ ਬੋਲਣਾ, ਥੋੜ੍ਹਾ ਖਾਣਾ, ਥੋੜ੍ਹਾ ਸੌਣਾ। ਇੰਤਜ਼ਾਰ ਵਿਚ ਰਹਿੰਦੇ ਹਨ, ਬੇਕਰਾਰੀ ਲੱਗੀ ਰਹਿੰਦੀ ਹੈ, ਉੱਠ-ਉੱਠ ਕੇ ਦੇਖਦੇ ਹਨ। ਕੋਠੇ ਤੇ ਚੜ੍ਹ-ਚੜ੍ਹ ਦੇਖਦੇ ਹਨ -

**ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥ ਪੰਨਾ - 624**

ਗੁਰੂ ਪੰਜਵੇਂ ਪਾਤਸ਼ਾਹ ਜੀ ਕਹਿੰਦੇ ਹਨ ਕਿ ਛੱਤ ਉੱਪਰ ਚੜ੍ਹ-ਚੜ੍ਹ ਕੇ ਅਸੀਂ ਦੇਖਦੇ ਹਾਂ ਕਿ ਕੋਈ ਆ ਰਿਹਾ ਹੈ ਅੰਮ੍ਰਿਤਸਰ ਤੋਂ? ਮੇਰੇ ਸਤਿਗੁਰੂ ਨੇ ਸਾਡੇ ਪਾਸ ਕੋਈ ਸੰਦੇਸ਼ਾ ਭੇਜਿਆ ਹੈ? ਇਹਨਾਂ ਪ੍ਰੇਮ ਭਾਵਾਂ ਬਾਰੇ ਵੈਦ ਕੀ ਜਾਣੇ? ਉਹ ਇਸ ਦੀ ਦਵਾਈ ਨਹੀਂ ਜਾਣਦਾ।

ਹੁਣ ਰਾਜਾ ਸ਼ਿਵਨਾਭ ਦੇ ਮਨ ਵਿਚ ਬੜੀ ਇੰਤਜ਼ਾਰੀ ਹੈ ਕਿ ਕਦੋਂ ਗੁਰੂ ਨਾਨਕ ਪਾਤਸ਼ਾਹ ਆਉਣ, ਕਦੋਂ ਮੈਂ ਉਨ੍ਹਾਂ ਦੇ ਪਵਿੱਤਰ ਦਰਸ਼ਨ ਕਰਾਂ। ਇਸ ਦਾ ਤਾਂ ਇਲਾਜ ਇਹ ਹੀ ਹੈ ਕਿ ਜਦ ਤੱਕ ਗੁਰੂ ਮਹਾਰਾਜ ਨਹੀਂ ਆਉਂਦੇ, ਓਨਾਂ ਚਿਰ ਇਸ ਦਾ ਇਲਾਜ ਕੋਈ ਨਹੀਂ ਹੈ। ਸੋ ਰਾਜੇ ਦੇ ਮਨ ਵਿਚ ਵੈਰਾਗ ਲੱਗਿਆ ਹੋਇਆ ਹੈ, ਬਹੁਤ ਵੈਰਾਗ ਹੈ। ਪੰਡਤ ਸਮਝਾਉਂਦਾ ਹੈ, ਰਾਣੀ ਵੀ ਕਹਿੰਦੀ ਹੈ ਕਿ ਮਹਾਰਾਜ! ਤੁਹਾਡਾ ਸੁਭਾਅ ਬੜਾ ਮਿੱਠਾ ਹੋ ਗਿਆ ਹੈ। ਅੱਗੇ ਤੁਸੀਂ ਗਾਲ੍ਹਾਂ ਵੀ ਕੱਢ ਲੈਂਦੇ ਸੀ, ਨਰਾਜ਼ ਵੀ ਹੋ ਜਾਂਦੇ ਸੀ, ਮੈਨੂੰ ਵੀ ਡਾਂਟ ਦਿੰਦੇ ਸੀ, ਹੁਣ ਵਜ਼ੀਰ ਤੇ ਵੀ ਡਾਂਟ ਨਹੀਂ ਪਾਉਂਦੇ; ਆਪ ਦਾ ਸੁਭਾਅ ਅਤਿ ਮਿੱਠਾ ਹੋ ਗਿਆ ਹੈ, ਕੌੜਾ ਬੋਲ ਤਾਂ ਤੁਹਾਡੇ ਮੁੱਖ ਵਿਚੋਂ ਨਿਕਲਣਾ ਹੀ ਬੰਦ ਹੋ ਗਿਆ ਹੈ। ਬਹੁਤ ਤਬਦੀਲੀ ਹੋ ਗਈ, ਮੇਰੇ ਨਾਲ ਵੀ ਤੁਸੀਂ ਬਹੁਤ ਪਿਆਰ ਕਰਨ ਲੱਗ ਗਏ, ਬੱਚਿਆਂ ਨਾਲ ਵੀ ਬਹੁਤ ਪਿਆਰ ਕਰਨ ਲੱਗ ਗਏ, ਪਰਜਾ ਦੇ ਦੁਖਾਂ ਨੂੰ ਵੀ ਤੁਸੀਂ ਬੜੇ ਪਿਆਰ ਦੇ ਨਾਲ ਸੁਣਦੇ ਹੋ। ਹੁਣ ਉਸ ਤਰ੍ਹਾਂ ਦੀ ਬੇਰੁਖੀ ਨਹੀਂ ਤੁਹਾਡੇ ਮਨ ਵਿਚ ਰਹੀ। ਮੈਂ ਪਿਆਰ ਦੇ ਵਹਿਣ ਵਿਚੋਂ ਤਾਂ ਨਹੀਂ ਤੁਹਾਨੂੰ ਕੱਢਦੀ, ਮੇਰੇ ਵੀ ਭਾਗ ਜਾਗਣ ਕਿ ਮੈਂ ਵੀ ਉਸ ਪਿਆਰੇ ਨੂੰ ਯਾਦ ਕਰਾਂ ਜਿਹੜੇ ਅਣਡਿਠੇ ਪਿਆਰੇ ਦੇ ਨਾਲ ਤੁਹਾਡਾ ਪਿਆਰ ਪੈ ਗਿਆ ਹੈ।

ਰਾਜਾ ਕਮਜ਼ੋਰ ਹੁੰਦਾ ਜਾਂਦਾ ਹੈ। ਉਸ ਵੇਲੇ ਪਿਆਰ ਵਾਲਾ ਕੀ ਕਹਿੰਦਾ ਹੈ? ਬਾਬਾ ਫਰੀਦ ਜੀ ਨੂੰ ਪੁਛੋ। ਫਰੀਦ ਦਾ ਸਰੀਰ ਸੁੱਕ ਗਿਆ -

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥*
*ਅਜੇ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ ਪੰਨਾ - 1382*

ਅਜੇ ਵੀ ਨਹੀਂ ਪਹੁੰਚਿਆ। ਕਾਵਾਂ ਨੂੰ ਭੁੱਲੇਖਾ ਪੈ ਗਿਆ ਮੁਰਦੇ ਦਾ -

*ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ।।*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ ਪੰਨਾ - 1382*

ਫਰੀਦਾ! ਛੱਡ ਦੇ ਇਸ ਵਹਿਣ ਨੂੰ, ਕਮਜ਼ੋਰ ਹੋ ਗਿਆ ਹੈਂ, ਹੱਡੀਆਂ ਦਾ ਢਾਂਚਾ ਬਣ ਗਿਆ ਹੈਂ। ਕਹਿੰਦੇ, ਨਾ ਪ੍ਰੇਮੀਆਂ! ਇਹ ਮੇਰੇ ਵਸ ਤੋਂ ਬਾਹਰ ਹੈ, ਮੈਂ ਨਹੀਂ ਛੱਡ ਸਕਦਾ -

*ਧਾਰਨਾ - ਮੇਰੀ ਟੁੱਟੇ ਨਾ ਪ੍ਰੇਮ ਵਾਲੀ ਡੋਰੀ,*
*ਜੋਬਨ ਭਾਵੇਂ ਜਾਵੇ ਚਲਿਆ - 2, 2*
*ਪਿਆਰੇ ਜੀ, ਜੋਬਨ ਭਾਵੇਂ ਜਾਵੇ ਚਲਿਆ - 2, 2*
*ਮੇਰੀ ਟੁੱਟੇ ਨਾ ਪ੍ਰੇਮ ਵਾਲੀ ਡੋਰੀ,.....2*

*ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ।।*
*ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥ ਪੰਨਾ - 1379*

ਜੋਬਨ ਸੁੱਕ ਜਾਂਦੇ ਹਨ ਸਾਰਿਆਂ ਦੇ, ਕੁਮਲਾ ਜਾਂਦੇ ਨੇ - ਪਿਆਰ ਤੋਂ ਹੀਣਿਆਂ ਦੇ।

ਸੋ ਕੋਈ ਗੱਲ ਨਹੀਂ, ਮੇਰਾ ਸਰੀਰ ਨਹੀਂ ਰਹਿੰਦਾ ਨਾ ਰਹੇ, ਪਰ ਮੇਰੇ ਪਿਆਰ ਦੀ ਡੋਰੀ ਨਾ ਟੁੱਟੇ। ਸੋ ਇਸ ਤਰ੍ਹਾਂ ਰਾਜੇ ਦੀ ਵੀ ਇਹੋ ਹਾਲਤ ਹੋਈ ਪਈ ਹੈ। ਦਿਨ ਰਾਤ ਇਕੋ ਆਵਾਜ਼ ਉਸ ਦੇ ਮੁੱਖ ਤੋਂ ਨਿਕਲਦੀ ਹੈ - ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ। ਹੈਰਾਨ ਹੁੰਦੇ ਹਨ। ਗੁਰੂ ਨਾਨਕ ਦਾ ਨਾਂ ਤਾਂ ਸੁਣਿਆ ਹੈ, ਅੱਜ ਤੱਕ ਨ ਦਰਸ਼ਨ ਕੀਤੇ ਹਨ, ਕਿਤੋਂ ਕੋਈ ਸੋਝੀ ਨਹੀਂ ਪੈ ਰਹੀ। ਇਕ ਵਣਜਾਰਾ ਆਇਆ, ਵਪਾਰੀ ਆਇਆ, ਇਸ ਦੇ ਅੰਦਰ ਕੋਈ ਚਿਣਗ ਲਾ ਗਿਆ। ਗਿਆਨ ਧਿਆਨ ਸਭ ਭੁੱਲ ਗਿਆ। ਛੇ ਸ਼ਾਸਤਰ ਪੜ੍ਹਿਆ ਹੋਇਆ, 27 ਸਿਮ੍ਰਤੀਆਂ, ਚਾਰ ਵੇਦਾਂ ਦਾ ਗਿਆਤਾ, ਹਠ-ਯੋਗ ਦੇ ਨਾਲ ਸਾਰੇ ਸਾਧਨ ਕਰੇ ਹੋਏ, ਖੇਚਰੀ, ਭੂਚਰੀ, ਚਾਚਰੀ, ਕਪਾਲੀ ਆਦਿ ਸਾਧਨ ਸੰਪੰਨ, ਸਾਰਿਆਂ ਮੰਦਰਾਂ 'ਚ ਜਾਣ ਵਾਲਾ ਰਾਜਾ; ਇਸ ਨੂੰ ਹੋ ਕੀ ਗਿਆ? ਬੜੇ ਯਤਨ ਕਰਦੇ ਨੇ ਲੇਕਿਨ ਕੋਈ ਵੀ ਕਾਰਗਰ ਨਹੀਂ ਹੁੰਦਾ। ਸੋ ਇਸ ਤਰ੍ਹਾਂ ਦੇ ਨਾਲ ਅਖੀਰ ਜਨਤਾ ਵਿਚ ਅਣਡਿੱਠੇ ਪਿਆਰ ਦੀ ਗੱਲ ਫੈਲ ਗਈ। ਰਾਜਾ ਮੋਨ ਹੋਇਆ ਹੋਇਆ ਸਮੁੰਦਰ ਦੇ ਕੰਢੇ ਬੈਠਾ ਹੈ। ਇਕੋ ਆਵਾਜ਼ ਆਉਂਦੀ ਹੈ, ਜਿਹੜੇ ਰਾਖੇ ਸੀ ਉਨ੍ਹਾਂ ਨੇ ਦੱਸਿਆ ਕਿ 'ਨਾਨਕ-ਨਾਨਕ' ਕਰੀ ਜਾਂਦਾ ਹੈ। 'ਹੇ ਗੁਰੂ ਨਾਨਕ, ਹੇ ਗੁਰੂ ਨਾਨਕ' ਹੌਂਕੇ ਲੈਂਦਾ ਬੋਲਦਾ ਰਹਿੰਦਾ ਹੈ, ਕਦੇ ਰੋਣ ਲੱਗ ਜਾਂਦਾ ਹੈ। ਕਦੇ ਆਸ ਹੋ ਜਾਂਦੀ ਹੈ ਫੇਰ ਮੁਸਕਰਾਉਂਦਾ ਹੈ। ਸੋ ਐਸੇ ਪ੍ਰੇਮੀਆਂ ਦੀ ਹਾਲਤ ਇਸ ਤਰ੍ਹਾਂ ਹੀ ਹੋਇਆ ਕਰਦੀ ਹੈ -

*ਧਾਰਨਾ - ਰੰਗ ਹਸਦੇ ਤੇ ਰੰਗ ਰੋਂਦੇ, ਰੰਗ ਹਸਦੇ, - 2*
*ਚੁੱਪ ਭੀ ਕਰ ਜਾਂਦੇ, ਸਾਧੂ, ਸਾਧੂ,*
*ਚੁੱਪ ਭੀ ਕਰ ਜਾਂਦੇ, ਰੰਗ ਹਸਦੇ - 2*

*ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥*
*ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥ ਪੰਨਾ - 473*

ਐਸੀ ਹਾਲਤ ਹੈ ਕਿ ਕਦੇ ਸਮੁੰਦਰ ਦੇ ਕੰਢੇ ਬੈਠ ਕੇ ਘੰਟਿਆਂ ਬੱਧੀ ਨੇਤਰਾਂ ਵਿਚੋਂ ਜਲ ਜਾਂਦਾ

ਹੈ, ਕਦੇ ਆਸ ਹੋ ਜਾਂਦੀ ਹੈ ਕਿ ਜਦੋਂ ਮੇਰੇ ਸਤਿਗੁਰੂ ਮੈਨੂੰ ਮਿਲੇ, ਕਿੰਨੀ ਖੁਸ਼ੀ ਹੋਏਗੀ। ਉਸ ਖੁਸ਼ੀ ਨੂੰ ਅਨੁਭਵ ਕਰਕੇ ਚਿਹਰੇ ਉੱਤੇ ਖੁਸ਼ੀ ਆ ਜਾਂਦੀ ਹੈ। ਕਦੇ ਚੁੱਪ ਕਰ ਜਾਂਦਾ ਹੈ, ਬੁਲਾਇਆ ਹੋਇਆ ਵੀ ਨਹੀਂ ਬੋਲਦਾ। ਐਸੀ ਹਾਲਤ ਜਿਸ ਨੂੰ ਮਸਤਾਨਾ ਹਾਲਤ ਕਹਿੰਦੇ ਹਨ 'ਰੰਗਿ ਹਸਹਿ' ਪਿਆਰ ਦੇ ਵਿਚ। 'ਰੰਗ' ਪਿਆਰ ਨੂੰ ਕਹਿੰਦੇ ਹਨ। ***'ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥ ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥'*** ***(ਪੰਨਾ - 473)*** ਆਪਣੇ ਗੁਰੂ ਤੋਂ ਬਗੈਰ ਕਿਸੇ ਦੀ ਪਰਵਾਹ ਨਹੀਂ। ਸੋ ਦੁਨੀਆਂ ਦੇ ਅੰਦਰ ਵੀ ਗੱਲ ਫੈਲ ਗਈ, ਸਾਰੇ ਜਜ਼ੀਰੇ ਵਿਚ ਫੈਲ ਗਈ। ਗੱਲ ਉਡ ਕੇ ਬਾਹਰ ਵੀ ਪਹੁੰਚ ਗਈ। ਬਹੁਤ ਸਾਰੇ ਪਖੰਡੀਆਂ ਨੂੰ ਪਤਾ ਲੱਗਿਆ ਕਿ ਉਸ ਨੇ 'ਨਾਨਕ' ਦੇਖਿਆ ਤਾਂ ਹੈ ਨਹੀਂ, ਆਪਾਂ ਹੀ ਪਹਿਲਾਂ ਚਲੇ ਜਾਈਏ 'ਨਾਨਕ' ਬਣ ਕੇ। ਸੋ ਇਸ ਤਰ੍ਹਾਂ ਦੇ ਨਾਲ ਸਾਧੂ ਦਾ ਰੂਪ ਬਣਾ ਕੇ ਜਾ ਕੇ ਬੈਠ ਗਏ। ਸੁਨੇਹਾ ਭੇਜ ਦਿਤਾ ਕਿ ਰਾਜੇ ਨੂੰ ਕਹਿ ਦਿਓ ਕਿ ਤੂੰ ਜਿਸ ਨਾਨਕ ਦਾ ਨਾਉਂ ਲੈਂਦਾ ਹੈਂ, ਉਹ ਆ ਗਿਆ, ਸ਼ਹਿਰ ਦੇ ਬਾਹਰ ਬੈਠਾ ਹੈ, ਆ ਕੇ ਲੈ ਜਾਵੇ। ਰਾਜੇ ਕੋਲ ਖਬਰ ਆਈ। ਕਿੰਨਾਂ ਚਾਉ ਉਸ ਦੇ ਹਿਰਦੇ ਵਿਚ ਹੋਵੇਗਾ, ਕਿੰਨੀ ਖੁਸ਼ੀ ਉਸ ਦੇ ਹਿਰਦੇ ਵਿਚ ਹੋਏਗੀ। ਕੋਈ ਮਰਦੇ ਹੋਏ ਬੰਦੇ ਨੂੰ, ਜਿਥੇ ਇਕ ਬੂੰਦ ਵੀ ਪਾਣੀ ਦੀ ਨ ਲੱਭਦੀ ਹੋਵੇ, ਉਸ ਨੂੰ ਇਕ ਗਲਾਸ ਭਰਿਆ ਹੋਇਆ ਪਾਣੀ ਦਾ ਲੱਭ ਜਾਵੇ, ਕਿੰਨੀ ਖੁਸ਼ੀ ਹੁੰਦੀ ਹੈ ਉਸ ਨੂੰ; ਜੇ ਕਰੋੜਾਂ ਮੋਹਰਾਂ ਇਹੋ ਜਿਹੀਆਂ ਲੱਭ ਜਾਣ, ਉਸ ਦੀ ਇਤਨੀ ਖੁਸ਼ੀ ਨਹੀਂ ਹੁੰਦੀ। ਐਸੀ ਦਸ਼ਾ ਵਿਚ ਇਕ ਗਿਲਾਸ ਪਾਣੀ ਦਾ ਮਿਲ ਜਾਵੇ ਤਾਂ ਉਸ ਦੀ ਖੁਸ਼ੀ ਬਹੁਤੀ ਹੋਇਆ ਕਰਦੀ ਹੈ। ਸੋ ਰਾਜਾ ਨੰਗੇ ਪੈਰੀਂ ਦੌੜ ਪਿਆ ਜਦ ਸੁਣਿਆ ਕਿ ਆ ਗਏ ਮੇਰੇ ਸਤਿਗੁਰੂ ਨਾਨਕ ਜੀ। ਜਾ ਕੇ ਦੇਖਿਆ ਕਿ ਔਹ ਬੈਠੇ ਨੇ। ਜਾ ਕੇ ਚਰਨਾਂ ਤੇ ਢਹਿ ਪਿਆ, ਰੋਣਾ ਸ਼ੁਰੂ ਕਰ ਦਿਤਾ ਕਿ ਪਾਤਸ਼ਾਹ! ਐਨੀ ਦੇਰ ਲਾ ਦਿਤੀ। ਲੇਕਿਨ ਅੰਦਰੋਂ ਆਵਾਜ਼ ਆਉਂਦੀ ਹੈ ਕਿ ਮਨਾ! ਉਹ ਗੁਰੂ ਨਾਨਕ ਜਿਸ ਦੇ ਬਾਰੇ ਮਨਸੁਖ ਜੀ ਨੇ ਦੱਸਿਆ ਸੀ ਕਿ ਗੁਰੂ ਨਾਨਕ ਨੂੰ ਤਾਂ ਦੇਖਦੇ ਸਾਰ ਤੇਰੇ ਰੋਮ-ਰੋਮ ਵਿਚੋਂ ਨਾਮ ਦੀਆਂ ਧੁਨੀਆਂ ਨਿਕਲਣੀਆਂ ਸ਼ੁਰੂ ਹੋ ਜਾਣਗੀਆਂ; ਇਹ ਨਿਸ਼ਾਨੀ ਹੈ ਉਨ੍ਹਾਂ ਦੀ। ਜਦੋਂ ਗੁਰੂ ਨਾਨਕ ਦੀ ਦ੍ਰਿਸ਼ਟੀ ਤੇਰੇ ਤੇ ਪੈ ਗਈ, ਤਨ-ਮਨ ਠੰਢਾ ਹੋ ਜਾਏਗਾ, ਕੋਈ ਸ਼ੰਕਾ, ਕੋਈ ਸੰਸਾ ਤੇਰੇ ਅੰਦਰ ਨਹੀਂ ਫੁਰੇਗਾ। ਉਨ੍ਹਾਂ ਦੇ ਦਰਸ਼ਨ ਕਰਕੇ ਮਹਾਨ ਰਸ ਆਵੇਗਾ, ਚਿੱਤ ਖਿੜ ਜਾਵੇਗਾ ਪਰ ਇਸ ਦੇ ਦਰਸ਼ਨ ਕਰਕੇ ਇਸ ਤਰ੍ਹਾਂ ਕੋਈ ਚਾਉ ਹਿਰਦੇ ਅੰਦਰ ਨਹੀਂ ਉਠ ਰਿਹਾ। ਰਸ ਨਹੀਂ ਆ ਰਿਹਾ। ਇਹ ਤਾਂ ਮੈਨੂੰ ਕੋਈ ਨਿਰਜਿੰਦ ਚਿਹਰਾ ਪਰਤੀਤ ਹੁੰਦਾ ਹੈ। ਉੱਠਿਆ, ਉੱਠ ਕੇ ਹੱਥ ਜੋੜੇ, ਕਹਿੰਦਾ, "ਮਹਾਰਾਜ! ਤੁਸੀਂ ਆ ਗਏ? ਬੜੀ ਦੇਰ ਲਾਈ।"

"ਹਾਂ ਰਾਜਨ! ਤੇਰਾ ਪ੍ਰੇਮ ਦੇਖ ਕੇ ਆ ਗਏ।"

ਰਾਜੇ ਨੇ ਕਿਹਾ, "ਚਲੋ ਫੇਰ ਤੁਸੀਂ ਮਹਿਲਾਂ ਵਿਚ।"

ਕਹਿਣ ਲੱਗੇ, "ਅਸੀਂ ਅਤੀਤ ਪੁਰਸ਼ ਹਾਂ, ਏਥੇ ਹੀ ਰਹਾਂਗੇ।"

ਰਾਜੇ ਦਾ ਮੱਥਾ ਠਣਕ ਗਿਆ ਅਤੇ ਸੋਚਣ ਲਗ ਪਿਆ ਕਿ ਮੈਂ ਤਾਂ ਸੁਣਿਆ ਸੀ ਕਿ ਗੁਰੂ ਨਾਨਕ ਗ੍ਰਿਹਸਤੀ ਹੈ, ਗ੍ਰਿਹਸਤ ਵਿਚ ਰਹਿੰਦਾ ਹੈ। ਸੰਸਾਰ ਨੂੰ ਤਾਰਨ ਵਾਸਤੇ ਥੋੜ੍ਹੀ ਦੇਰ ਵਾਸਤੇ ਉਸ ਨੇ ਗ੍ਰਿਹਸਤ ਤੋਂ ਪਿੱਠ ਮੋੜੀ ਹੈ। ਇਹ ਤਾਂ ਆਪਣੇ ਆਪ ਨੂੰ ਕਹਿੰਦਾ ਹੈ, ਮੈਂ ਅਤੀਤ ਹਾਂ। ਕਿਤੇ ਕੱਚਾ ਨਾ ਹੋਵੇ। ਰਾਜਾ ਓਥੋਂ ਤੁਰ ਗਿਆ, ਰਾਣੀ ਦੇ ਪਾਸ ਆਇਆ ਜਿਸ ਦਾ ਨਾਮ ਚੰਦਰਕਲਾ ਸੀ। ਰਾਣੀ ਨੇ ਦੇਖਿਆ ਕਿ ਰਾਜਾ ਉਦਾਸ ਹੈ; ਗੁਰੂ ਨਾਨਕ ਨੂੰ ਮਿਲਿਆ ਹੋਵੇ, ਜਿਸ ਨੂੰ 'ਨਾਨਕ ਨਾਨਕ' ਕਹਿੰਦੇ ਨੂੰ ਸਾਹ ਨਹੀਂ ਸੀ ਆਉਂਦਾ, ਇਹ ਕੀ ਗੱਲ ਹੋਈ, ਉਦਾਸ ਕਿਉਂ ਹੈ? ਕਹਿਣ ਲੱਗੀ, "ਮਹਾਰਾਜ! ਕੀ ਗੱਲ ਹੈ?" ਰਾਜੇ ਨੇ ਜਵਾਬ ਦਿਤਾ, "ਚੰਦਰਕਲਾ! ਮੈਨੂੰ ਕੁਛ ਇਸ ਤਰ੍ਹਾਂ ਲਗਦਾ ਹੈ ਕਿ ਮੇਰੇ ਨਾਲ ਧੋਖਾ ਹੋ ਗਿਆ, ਮੇਰੇ ਪ੍ਰੇਮ ਨਾਲ ਮਖੌਲ ਕੀਤਾ ਜਾ ਰਿਹਾ ਹੈ। ਮੇਰਾ ਸ਼ੋਸ਼ਣ ਕੀਤਾ ਜਾ ਰਿਹਾ ਹੈ ਤੇ ਮੇਰਾ ਦਿਲ ਅੰਦਰੋਂ ਸ਼ਾਹਦੀ ਦਿੰਦਾ ਹੈ ਕਿ ਇਹ ਗੁਰੂ ਨਾਨਕ ਨਹੀਂ ਹੈ। ਮੈਂ ਪਹਿਲਾਂ ਕਦੇ ਉਨ੍ਹਾਂ ਦੇ ਦਰਸ਼ਨ ਨਹੀਂ ਕਰੇ, ਜੇ ਕੋਈ ਚਿੱਤਰ ਹੁੰਦਾ ਤਾਂ ਮੈਂ ਦੇਖ ਲੈਂਦਾ ਚਿੱਤਰ ਮਿਲਾ ਕੇ, ਤਸਵੀਰ ਮਿਲਾ ਲੈਂਦਾ ਕਿ ਇਹ

ਮੇਰੇ ਸਤਿਗੁਰੂ ਨੇ ਕਿ ਹੋਰ ਕੋਈ ਹੈ। ਪਰ ਮੇਰਾ ਮਨ ਅੰਦਰੋਂ ਨਹੀਂ ਮੰਨਿਆ।" ਕਹਿੰਦੀ ਇਹ ਤਾਂ ਮਾਮੂਲੀ ਗੱਲ ਹੈ, ਤੁਸੀਂ ਮੇਰੇ ਤੇ ਛੱਡੋ, ਮੈਂ ਹੁਣੇ ਪਤਾ ਕਰ ਦਿੰਦੀ ਹਾਂ।

ਉਸੇ ਵੇਲੇ ਜੋ ਚੇਰੀਆਂ ਸੀ, ਦਾਸੀਆਂ ਸੀ, ਉਨ੍ਹਾਂ ਨੂੰ ਕਹਿਣ ਲੱਗੀ ਕਿ ਜਾਓ, ਉਸ ਸਾਧੂ ਦਾ ਪਤਾ ਕੱਢੋ ਕਿ ਕਿੰਨੇ ਕੁ ਪਾਣੀ ਵਿਚ ਹੈ। ਮੰਦ ਚੀਜ਼ਾਂ ਲੈ ਜਾਓ, ਸ਼ਰਾਬ ਮਾਸ ਆਦਿ। ਉਥੇ ਹੀ ਰਹਿਣਾ ਤੁਸੀਂ। ਦੇਖਣਾ ਕਿ ਖੜ੍ਹਦਾ ਹੈ ਕਿ ਗਿਰਦਾ ਹੈ। ਉਹ ਦਾਸੀਆਂ ਇਸੇ ਤਰ੍ਹਾਂ ਨਾਲ ਗਈਆਂ। ਉਹ ਸਾਧੂ ਪਹਿਲੀ ਚੋਟ ਵੀ ਨ ਸਹਾਰ ਸਕਿਆ, ਉਸੇ ਵੇਲੇ ਗਿਰ ਗਿਆ। ਮੋਹਰਾਂ ਲੈ ਲਈਆਂ ਤੇ ਮਦਰਾ ਮਾਸ ਖਾ ਪੀ ਲਿਆ ਤੇ ਸਲੋਕ ਸੁਣਾ ਦਿਤਾ ਕਿ ਜੋ ਆਤਮਾ ਹੈ, ਇਹ ਅਸੰਗ ਹੈ – 'ਅਹੰ ਬ੍ਰਹਮਅਸਮੀ, ਨਿਸੰਗ ਭੋਗ ਲੱਛਮੀ' ਤੇ ਸਾਨੂੰ ਕੋਈ ਦੋਸ਼ ਨਹੀਂ ਲਗਦਾ, ਅਸੀਂ ਅਸੰਗ ਹਾਂ, ਇਹ ਸਰੀਰ ਦੀ ਕਿਰਿਆ ਹੈ। ਸਰੀਰ ਤੱਤਾਂ ਦੇ ਅਧੀਨ ਹੈ। ਇਹ ਵੀ ਪਾਪ ਪੁੰਨ ਤੋਂ ਰਹਿਤ ਹੈ।

ਦਾਸੀਆਂ ਨੇ ਸਾਰੀ ਗੱਲ ਆ ਕੇ ਦੱਸੀ। ਰਾਜਾ ਬਹੁਤ ਪਸ਼ਚਾਤਾਪ ਵਿਚ ਹੈ। ਕਹਿਣ ਲੱਗਿਆ, ਮਨਾ! ਇਹ ਮਸਤਕ ਤਾਂ ਗੁਰੂ ਨਾਨਕ ਦੇ ਚਰਨਾਂ ਤੇ ਸੁੱਚਾ ਰੱਖ ਕੇ ਹੀ ਨਿਵਾਉਣਾ ਸੀ, ਮੈਂ ਜੂਠਾ ਕਰ ਲਿਆ – ਇਕ ਪਾਮਰ ਦੇ ਚਰਨਾਂ ਤੇ ਨਿਵਾ ਕੇ। ਹਿਰਦੇ ਦੀ ਵੇਦਨਾ ਉਸ ਦੇ ਭੇਟਾ ਕਰਕੇ ਮੈਂ ਕਿੱਡੀ ਬੜੀ ਗਲਤੀ ਕਰੀ। ਉਸ ਵੇਲੇ ਆਪਣੇ ਮਨ ਦੀ ਹਾਲਤ ਇਸ ਤਰ੍ਹਾਂ ਪ੍ਰਗਟ ਕਰਦਾ ਹੈ –

***ਧਾਰਨਾ – ਮੈਨੂੰ ਪੈ ਗਿਆ ਭੁਲੇਖਾ ਹੰਸ ਦਾ,***
***ਬਗਲ ਸਮਾਧੀ ਵੇਖ ਕੇ – 2, 2***
***ਪਿਆਰਿਓ, ਬਗਲ ਸਮਾਧੀ ਵੇਖ ਕੇ –2, 2.***
***ਮੈਨੂੰ ਪੈ ਗਿਆ ਭੁਲੇਖਾ ਹੰਸ ਦਾ........2***

***ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ॥***
***ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ॥ ਪੰਨਾ – 585***

ਕਹਿਣ ਲੱਗਿਆ, "ਰਾਣੀ ਸਾਹਿਬਾ! ਚੰਦਰਕਲਾ! ਬੜਾ ਭੁਲੇਖਾ ਲੱਗਿਆ ਮੈਨੂੰ, ਮੈਂ ਤਾਂ ਇਹ ਸਮਝਦਾ ਸੀ ਕਿ ਇਹ ਵਡਹੰਸ ਹੈ, ਪਰਮ ਹੰਸ ਹੈ, ਬ੍ਰਹਮ ਗਿਆਨੀ ਹੈ, ਗੁਰੂ ਹੈ। ਜੇ ਮੈਨੂੰ ਪਤਾ ਹੁੰਦਾ ਕਿ ਇਹ ਭੇਖੀ ਤੁਰਿਆ ਫਿਰਦਾ ਹੈ ਤਾਂ ਮੈਂ ਜਾ ਕੇ ਸੀਸ ਨਾ ਨਿਵਾਉਂਦਾ –***'ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ॥'(ਪੰਨਾ – 585)*** ਫੇਰ ਤਾਂ ਮੈਂ ਨੇੜੇ ਨਾ ਜਾਂਦਾ, ਦਰਸ਼ਨ ਨ ਕਰਦਾ। ਕਿਉਂਕਿ ਦੋਹਾਂ ਦੇ ਵਿਚ ਫਰਕ ਹੋਇਆ ਕਰਦਾ ਹੈ। ਸ਼ਕਲ ਦੋਹਾਂ ਦੀ ਇਕੋ ਜਿਹੀ ਹੈ, ਅੱਖਾਂ ਦੋਇ ਮੀਚ ਸਕਦੇ ਹਨ, ਗਿਆਨ ਦੋਇ ਕਰ ਸਕਦੇ ਹਨ। ਕੱਪੜੇ ਤਾਂ ਜਿਹੜਾ ਅਸਲੀ ਹੈ, ਉਹ ਸ਼ਾਇਦ ਨਾ ਪਹਿਨੇ, ਨਾ ਕੋਈ ਭੇਖ ਬਣਾਵੇ ਪਰ ਨਕਲੀ ਜਿਹੜਾ ਹੈ ਉਸ ਦੇ ਕੋਲ ਭੇਖ ਦਾ ਬੜਾ ਦਿਖਾਵਾ ਹੋਇਆ ਕਰਦਾ ਹੈ। ਬੜਾ ਜ਼ੋਰ ਹੁੰਦਾ ਹੈ ਚੇਲਿਆਂ ਚਪਟਿਆਂ ਦਾ, ਗੱਲਾਂ ਕਰਦੇ ਹਨ, ਸਾਖੀਆਂ ਸੁਣਾਉਂਦੇ ਹਨ। ਬੜੀ ਸ਼ੋਸ਼ਣ ਸ਼ਕਤੀ ਹੁੰਦੀ ਹੈ ਉਨ੍ਹਾਂ ਕੋਲ। ਅਸਲੀ ਨੂੰ ਇਨ੍ਹਾਂ ਗੱਲਾਂ ਦੀ ਲੋੜ ਨਹੀਂ ਹੋਇਆ ਕਰਦੀ। ਅਸਲੀ ਹੀਰੇ ਨੇ ਤਾਂ ਕਦੇ ਨਹੀਂ ਦੱਸਿਆ, ਨਕਲੀ ਹੀਰੇ ਦੀ ਉਪਮਾ ਆਏਗੀ। ਅਸਲ ਤਾਂ ਅਸਲ ਹੈ ਹੀ। ਸੋ ਇਨ੍ਹਾਂ ਦੋਹਾਂ ਦਾ ਫਰਕ ਹੋਇਆ ਕਰਦਾ ਹੈ। ਮਹਾਰਾਜ ਫੁਰਮਾਨ ਕਰਦੇ ਹਨ ਕਿ ਜੋ ਪਾਖੰਡੀ ਹੁੰਦਾ ਹੈ ਉਹ ਅਨੁਭਵ ਵਿਹੂਣਾ ਅੰਨ੍ਹਾ ਹੁੰਦਾ ਹੈ, ਦਿਖਾਵੇ ਲਈ ਵੈਰਾਗ ਭਰੀਆਂ ਆਵਾਜ਼ਾਂ ਕੱਢ ਕੱਢ ਗਾਉਂਦਾ ਹੈ –

***ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ॥***
***ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ॥***
***ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ।।***
***ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ॥***

ਕਹਿਣ ਲੱਗੇ, ਕੀ ਗੱਲ? ਮੈਂ ਕਿਹਾ, ਸ. ਪ੍ਰਤਾਪ ਸਿੰਘ ਕੈਰੋਂ ਆਏ ਹਨ। ਚੁੱਪ ਕਰਕੇ ਨੇਤਰ ਬੰਦ ਕਰ ਲਏ। ਮੈਂ ਬਾਹਰ ਆ ਗਿਆ; ਹੁਣ ਕੀ ਕਹਿਣਾ ਸੀ। ਪੰਜ ਮਿੰਟ ਤੋਂ ਬਾਅਦ ਮੈਂ ਫੇਰ ਗਿਆ। ਮਹਾਰਾਜ ਕਹਿੰਦੇ, ਕੀ ਕਲਪਣਾ ਹੋ ਗਈ ਤੈਨੂੰ? ਮੈਂ ਕਿਹਾ, ਮਹਾਰਾਜ! ਪ੍ਰਤਾਪ ਸਿੰਘ ਕੈਰੋਂ ਆਏ ਨੇ। ਫੇਰ ਚੁੱਪ ਕਰ ਗਏ। ਅੱਠ-ਦਸ ਮਿੰਟ ਠਹਿਰ ਕੇ ਫੇਰ ਗਿਆ। ਓਧਰ ਉਹ ਖੜ੍ਹੇ ਹਨ, ਓਧਰ ਮਹਾਂਪੁਰਸ਼ ਪ੍ਰਵਾਹ ਨਾ ਕਰਨ, ਵਿਚਾਲੇ-ਵਿਚਾਲੇ ਮੈਂ ਅੜਿਕੇ ਆ ਗਿਆ। ਮੈਂ ਫੇਰ ਗਿਆ। ਮਹਾਰਾਜ ਕਹਿੰਦੇ, ਕੀ ਗੱਲ? ਮੈਂ ਕਿਹਾ ਪ੍ਰਤਾਪ ਸਿੰਘ ਕੈਰੋਂ ਆਏ ਨੇ। ਤਿੰਨ ਵਾਰੀ ਉਨ੍ਹਾਂ ਨੂੰ ਪੁੱਛਿਆ ਤੇ ਆਪ ਨੇ ਕਿਹਾ, ਕਿਸ ਨੇ ਬੁਲਾਇਆ ਹੈ? ਤੈਂ ਕਿਹਾ ਹੋਣਾ ਹੈ। ਮੈਂ ਕਿਹਾ, ਨਾ ਮਹਾਰਾਜ, ਮੈਂ ਬਿਲਕੁਲ ਨਹੀਂ ਕਿਹਾ, ਮੈਨੂੰ ਤਾਂ ਲੋੜ ਹੀ ਨਹੀਂ ਹੈ ਕਿਸੇ ਨੂੰ ਕਹਿਣ ਦੀ; ਕੋਈ ਆਵੇ ਕੋਈ ਨਾ ਆਵੇ। ਜਿਸ ਦੇ ਕਰਮ ਹੋਣਗੇ ਉਹ ਆ ਜਾਏਗਾ, ਜਿਸਦੇ ਨਹੀਂ ਬਣੇ, ਉਹ ਨਹੀਂ ਆਏਗਾ। ਮਹਾਰਾਜ ਜੀ ਮੈਂ ਨਹੀਂ ਕਹਿੰਦਾ ਕਿਸੇ ਨੂੰ। ਹਾਂ, ਜਗਿਆਸੂ ਨੂੰ ਜ਼ਰੂਰ ਕਹਿੰਦਾ ਹਾਂ ਕਿ ਇਕ ਵਾਰੀ ਸਤਿਸੰਗ ਵਿਚ ਆ, ਬਚਨ ਸੁਣ। ਇਹ ਗੁਰੂ ਦਾ ਹੁਕਮ ਹੈ-

***............ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ - 306***

ਆਪ ਵੀ ਜਪੇ ਤੇ ਦੂਸਰਿਆਂ ਨੂੰ ਵੀ ਪ੍ਰੇਰਨਾ ਕਰਕੇ ਲਿਆਵੇ, ਉਸ ਦੇ ਵਿਚ ਭਲਾ ਹੁੰਦਾ ਹੈ।

ਕਹਿੰਦੇ, "ਕਿੰਨੇ ਕੁ ਬੰਦੇ ਨੇ?"

"ਮਹਾਰਾਜ! 14 ਨੇ। ਤੇਰ੍ਹਾਂ ਪਹਿਲਾਂ ਨੇ ਤੇ ਚੌਧਵੇਂ ਇਹ ਹਨ।

"ਫੇਰ ਜਿਹੜਾ ਨੰਬਰ ਪਹਿਲੇ ਤੇ ਹੈ, ਉਸ ਨੂੰ ਪਹਿਲਾਂ ਭੇਜ। ਪਹਿਲਾਂ ਵਾਲਾ ਪਹਿਲਾਂ, ਪਿਛੇ ਵਾਲਾ ਬਾਅਦ ਵਿਚ।"

ਮੈਂ ਸ੍ਰ. ਪ੍ਰਤਾਪ ਸਿੰਘ ਕੈਰੋਂ ਨੂੰ ਕਿਹਾ ਕਿ ਹੁਕਮ ਇਸ ਤਰ੍ਹਾਂ ਹੈ। ਹੁਣ ਤੁਸੀਂ ਸਲਾਹ ਕਰ ਲਓ।

ਕਹਿੰਦੇ, "ਨਹੀਂ, ਨਹੀਂ, ਹੁਕਮ ਮੁਤਾਬਿਕ ਵਰਤਣਾ ਹੈ। ਕਿੰਨਵਾਂ ਨੰਬਰ ਹੈ ਮੇਰਾ?"

ਇਕ, ਦੋ, ਤਿੰਨ.....ਗਿਣੇ। ਮੈਂ ਕਿਹਾ ਕਿ ਚੌਧਵਾਂ ਨੰਬਰ ਹੈ ਤੁਹਾਡਾ। ਲਾਇਨ ਵਿਚ ਖੜ੍ਹ ਗਏ। ਹੁਣ ਜੇ ਤਿੰਨ ਤਿੰਨ ਮਿੰਟ ਵੀ ਲੱਗਣ ਇਕ ਨੂੰ, ਤਾਂ 42 ਮਿੰਟ ਲੱਗ ਗਏ। ਉਹ ਬੰਦਾ ਜਿਸ ਨੂੰ ਇਕ ਸਕਿੰਟ ਵੀ ਵਿਹਲ ਨਹੀਂ ਹੈ ਤੇ ਅਖੀਰ ਆਪਣੀ ਵਾਰੀ ਤੇ ਅੰਦਰ ਗਿਆ।

ਸੋ ਸੰਤਾਂ ਨੂੰ ਪ੍ਰਵਾਹ ਨਹੀਂ ਹੋਇਆ ਕਰਦੀ ਕਿਸੇ ਦੀ। ਵੱਡਾ ਆ ਜਾਏ, ਛੋਟਾ ਆ ਜਾਏ, ਇਕੋ ਨਜ਼ਰ ਵਿਚ ਹੋਇਆ ਕਰਦੇ ਹਨ ਕਿਉਂਕਿ ਉਨ੍ਹਾਂ ਦੇ ਹੱਥ ਵਿਚ ਹੁੰਦਾ ਹੈ ਸਭ ਕੁਝ-

***ਜਾ ਕਾ ਕਹਿਆ ਦਰਗਹ ਚਲੈ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ॥ ਪੰਨਾ - 186***

ਸੋ ਇਹ ਰਾਜਾ ਬਰਤਨ ਮਾਂਜਿਆ ਕਰੇ, ਸੇਵਾ ਕਰਿਆ ਕਰੇ, ਪੱਖਾ ਝੱਲਿਆ ਕਰੇ, ਬਸਤਰ ਧੋਇਆ ਕਰੇ। ਇਕ ਦਿਨ ਮਹਾਂਪੁਰਸ਼ ਕਹਿਣ ਲੱਗੇ -

"ਰਾਜਨ! ਤੇਰੀ ਸੇਵਾ ਤੋਂ ਅਸੀਂ ਪ੍ਰਸੰਨ ਹਾਂ, ਤੇਰੇ ਚਿੱਤ ਵਿੱਚ ਕੋਈ ਭਾਵਨਾ ਹੈ?"

"ਹਾਂ ਜੀ।"

"ਦੱਸ।"

"ਮਹਾਰਾਜ! ਮੇਰੇ ਔਲਾਦ ਨਹੀਂ, ਇਕ ਪੁੱਤਰ ਦੀ ਦਾਤ ਦਿਓ।"

"ਇੱਕ ਨਹੀਂ, ਦੋ ਹੋਣਗੇ; ਦੋ ਦਿੰਦੇ ਹਾਂ ਤੈਨੂੰ। ਇਕ ਨੂੰ ਰਾਜ ਭਾਗ ਵਿਚ ਲਾਈਂ, ਉਹ ਤਾਂ ਤੇਰੀ ਏਥੇ ਨਿਸ਼ਾਨੀ ਹੋਏਗੀ। ਇਕ ਪੁੱਤਰ ਨੂੰ ਬੰਦਗੀ ਕਰਾਈਂ ਤਾਂ ਜੋ ਤੇਰੀਆਂ ਕੁਲਾਂ ਦਾ ਉਧਾਰ ਹੋ ਜਾਏ, ਨਹੀਂ

ਤਾਂ ਗਾਲ੍ਹ ਲਗਦੀ ਹੈ -

*ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥*
*ਬਿਧਵਾ ਕਸ ਨ ਭਈ ਮਹਤਾਰੀ॥* *ਪੰਨਾ - 328*

ਜਿਹੜੀ ਕੁਲ ਦੇ ਅੰਦਰ ਗਿਆਨ ਦੀ ਵਿਚਾਰ ਵਾਲਾ ਪੁੱਤਰ ਨਹੀਂ ਹੈ, ਉਹ ਮਾਂ ਤਾਂ ਵਿਧਵਾ ਹੋ ਜਾਣੀ ਚਾਹੀਦੀ ਹੈ। ਜਾਹ, ਤੈਨੂੰ ਓਧਰੋਂ ਵੀ ਅਸੀਂ ਛੁਡਾਉਂਦੇ ਹਾਂ ਤੇ ਫੇਰ ਤੂੰ ਬੰਦਗੀ ਕਰੀਂ - ਪੁੱਤਰ ਨੂੰ ਰਾਜ ਦੇ ਕੇ।" ਹੁਕਮ ਹੋ ਗਿਆ।

"ਮਹਾਰਾਜ! ਮੈਨੂੰ ਪਰਮ ਪਦ ਦੀ ਸੋਝੀ ਕੌਣ ਕਰਾਊਗਾ।"

"ਇਸ ਪਦ ਦੀ ਸੋਝੀ - ਇਕ ਮਹਾਤਮਾ ਨੇ ਜਿਨ੍ਹਾਂ ਦਾ ਨਾਉਂ ਜੜ੍ਹ ਭਰਤ ਹੈ, ਫਿਰਦੇ ਤੁਰਦੇ ਆ ਜਾਣਗੇ ਜਿਵੇਂ ਗੁਰੂ ਨਾਨਕ ਪਾਤਸ਼ਾਹ ਨੂੰ ਉਹ ਰਾਜਾ ਉਡੀਕਦਾ ਹੈ। ਉਸੇ ਤਰ੍ਹਾਂ ਉਹ ਵੀ ਉਡੀਕਦਾ ਸੀ।"

"ਮਹਾਰਾਜ! ਮੈਂ ਉਸ ਨੂੰ ਜਾਣਦਾ ਨਹੀਂ ਹਾਂ।"

ਮਹਾਰਾਜ ਕਹਿੰਦੇ, ਜੀਵਨ ਮੁਕਤ ਅਵਸਥਾ ਹੈ ਉਸ ਦੀ। ਨ ਹਰਖ ਹੈ, ਨ ਸੋਗ ਹੈ, ਨ ਘਾਟੇ ਦਾ ਕੋਈ ਡਰ ਹੈ, ਨ ਵਾਧੇ ਦੀ ਖੁਸ਼ੀ ਹੈ -

*ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ।। ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ।। ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥*

*ਪੰਨਾ - 275*

ਉਹ ਜੀਵਨ ਮੁਕਤ ਅਵਸਥਾ ਦਾ ਪ੍ਰੇਮੀ ਹੈ ਤੇ ਮੋਟੀਆਂ-ਮੋਟੀਆਂ ਗੱਲਾਂ ਮੈਂ ਦੱਸਾਂ ਕਿ ਉਸ ਦੇ ਵਿਚ ਹਠ ਨਹੀਂ ਹੈ, ਉਹ ਸਦਾ ਹੀ ਆਤਮ ਚਿੰਤਨ ਕਰਦੇ ਰਹਿੰਦੇ ਹਨ। **ਗਿਆਨ ਦੇ ਪੰਜ ਫਲ ਹੁੰਦੇ ਨੇ, ਉਹ ਪੰਜੇ ਹੀ ਉਨ੍ਹਾਂ ਦੇ ਕੋਲ ਨੇ। ਪਹਿਲਾ ਫਲ ਇਹ ਕਿ ਤਤ੍ਵ ਨੂੰ, ਆਤਮ-ਤਤ ਨੂੰ ਨਹੀਂ ਕਦੇ ਭੁੱਲਦਾ ਹੁੰਦਾ ਸਾਧੂ, ਬੇਸ਼ੱਕ ਗੱਲਾਂ ਕਰੀ ਜਾਣ ਕਿ ਮੈਂ ਐਂ ਕਿਹਾ ਸੀ, ਮੈਂ ਐਂ ਕਿਹਾ ਸੀ। 'ਮੈਂ' ਕੇਵਲ ਕਹਿਣ ਵਾਸਤੇ ਹੀ ਹੈ ਲੇਕਿਨ ਉਹ ਪੂਰਨ ਆਤਮ ਗਿਆਨ ਵਿਚ ਰਹਿੰਦੇ ਹਨ, ਕੰਮ ਚਲਾਉਣ ਨੂੰ ਮੈਂ, ਤੂੰ ਦੀ ਬੋਲੀ ਬੋਲਦੇ ਨੇ। ਦੂਸਰੀ ਇਹ ਗੱਲ ਹੁੰਦੀ ਹੈ ਕਿ ਉਨ੍ਹਾਂ ਨੂੰ ਕੋਈ ਤ੍ਰਿਸ਼ਨਾ, ਵਾਸ਼ਨਾ ਨਹੀਂ ਹੋਇਆ ਕਰਦੀ। ਤੀਸਰਾ ਇਹ ਹੈ ਕਿ ਉਹ ਕੋਈ ਵਾਦ-ਵਿਵਾਦ ਵਿਚ, ਖੰਡਨ ਮੰਡਨ ਦੇ ਝਮੇਲਿਆਂ ਵਿਚ ਨਹੀਂ ਪਿਆ ਕਰਦੇ, ਕਿਸੇ ਨੂੰ ਮਾੜਾ ਨਹੀਂ ਕਹਿੰਦੇ, ਸਭ ਨੂੰ ਪਰਮੇਸ਼ਰ ਰੂਪ ਹੀ ਜਾਣਦੇ ਹਨ। ਪੁੱਛ ਲਵੇ ਸ਼ਰਧਾ ਨਾਲ ਤਾਂ ਬਚਨ ਕਰ ਦਿੰਦੇ ਹਨ, ਐਵੇਂ ਨਹੀਂ ਕਿਸੇ ਨੂੰ ਘਟੀਆ, ਕਿਸੇ ਨੂੰ ਵਧੀਆ ਕਹਿੰਦੇ। ਚੌਥਾ, ਉਥੇ ਦੁੱਖ ਦਾ ਅਭਾਵ ਹੁੰਦਾ ਹੈ - ਕਿਸੇ ਕਿਸਮ ਦਾ ਵੀ ਦੁੱਖ ਉਥੇ ਨਹੀਂ ਹੁੰਦਾ। ਪੰਜਵਾਂ - ਜਿਹੜੇ ਕਲੇਸ਼ ਨੇ - ਅਵਿਦਿਆ, ਅਸਿਮਿਤਾ, ਅਭਿਨਿਵੇਸ਼, ਰਾਗ, ਦ੍ਵੈਸ਼, ਇਹ ਪੰਜ ਕਲੇਸ਼ ਉਥੇ ਨਹੀਂ ਹੋਇਆ ਕਰਦੇ, ਇਸ ਦਾ ਅਭਾਵ ਹੋਇਆ ਕਰਦਾ ਹੈ। ਪੂਰੀ ਤਰ੍ਹਾਂ ਦੇ ਨਾਲ ਸਦਾ ਪ੍ਰਸੰਨ ਚਿਤ ਰਹਿੰਦੇ ਹਨ।** ਇਹ ਪੰਜ ਫਲ ਹੁੰਦੇ ਹਨ ਜੀਵਨ ਮੁਕਤ ਪੁਰਸ਼ ਦੇ। ਸੋ, ਜਦੋਂ ਇਸ ਤਰ੍ਹਾਂ ਦੇ ਸੁਭਾਅ ਵਾਲਾ ਕੋਈ ਆ ਗਿਆ ਤਾਂ ਸਮਝ ਲਈਂ ਕਿ ਜੜ੍ਹ ਭਰਤ ਹੈ।

ਸੋ ਰਾਜੇ ਨੇ ਸਾਧੂਆਂ ਦੀ ਸੇਵਾ ਉਸੇ ਤਰ੍ਹਾਂ ਜਾਰੀ ਰੱਖੀ ਤੇ ਉਨ੍ਹਾਂ ਨੂੰ ਟੈਸਟ ਕਰਨ ਵਾਸਤੇ ਕੁਝ ਵਿਉਂਤ ਬਣਾਈ। ਉਸ ਨੇ ਪਿੰਜਰੇ ਵਿਚ ਇਕ ਤੋਤਾ ਰੱਖ ਲਿਆ, ਬੜਾ ਪੜ੍ਹਾਇਆ ਉਸ ਨੂੰ, ਹਰ ਤਰ੍ਹਾਂ ਦੀ

ਪੜ੍ਹਾਈ ਕਰਾਈ ਤੇ ਜਦੋਂ ਕਿਸੇ ਮਹਾਂਪੁਰਸ਼ ਨੇ ਆਉਣਾ, ਤੋਤੇ ਨੇ ਪਹਿਲਾਂ ਉਸਤਤਿ ਕਰਨੀ, ਉਸ ਤੋਂ ਬਾਅਦ ਉਸ ਨੇ ਕਹਿਣਾ ਕਿ ਨਾਮ ਦੀ ਮਹਿਮਾ ਦੱਸੋ। ਪਹਿਲਾਂ ਜਿਹੜੇ ਮਹਾਤਮਾ ਆਏ ਸੀ, ਉਨ੍ਹਾਂ ਨੇ ਦੱਸਿਆ ਸੀ ਕਿ ਨਾਮ ਦੀ ਕੀ ਮਹਿਮਾ ਹੁੰਦੀ ਹੈ। ਜਿਹੜਾ ਨਾਮ ਜਪਦਾ ਹੈ ਉਸ ਦਾ ਜੰਮਣ ਮਰਨ ਕੱਟਿਆ ਜਾਂਦਾ ਹੈ। ਜਿਵੇਂ ਸੁਖਮਨੀ ਸਾਹਿਬ ਦੀ ਪਹਿਲੀ ਅਸਟਪਦੀ ਫੇਰ ਦੂਜੀ ਅਤੇ ਤੀਜੀ ਵਿਚ ਨਾਮ ਦੀ ਮਹਿਮਾ ਦੱਸੀ ਹੋਈ ਹੈ -

***ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥***
***ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ।।***
***ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥***
***ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥***

***ਪੰਨਾ - 262***

ਸਾਰੇ ਮਹਾਤਮਾਵਾਂ ਨੂੰ ਉਸ ਨੇ ਸੁਨਾਉਣਾ। ਸੁਣ ਕੇ ਉਸ ਤੋਤੇ ਨੇ ਕਹਿਣਾ ਕਿ ਮੈਂ ਵੀ ਤਾਂ ਮਹਾਂਪੁਰਸ਼ਾਂ ਦੇ ਦਰਸ਼ਨ ਕਰਦਾ ਹਾਂ। ਸਾਰਾ ਦਿਨ 'ਰਾਮ ਰਾਮ' ਕਰੀ ਜਾਂਦਾ ਹਾਂ ਪਰ ਮੇਰਾ ਨਿਸ਼ਚਾ ਕੁਝ ਬਦਲਿਆ ਹੋਇਆ ਹੈ। ਉਹ ਇਹ ਹੈ ਕਿ ਮੇਰਾ ਤਾਂ ਪਿੰਜਰਾ ਹੀ ਨਹੀਂ ਟੁੱਟਿਆ, ਮੈਂ ਤਾਂ ਇਸ ਦੇ ਵਿਚ ਕੈਦ ਹਾਂ। ਮੇਰਾ ਜਨਮ ਮਰਨ ਤੋਂ ਛੁਟਕਾਰਾ ਕਿਵੇਂ ਹੋਵੇ? ਪੂਰੇ ਮਹਾਤਮਾ ਆ ਗਏ - 'ਜੜ੍ਹ ਭਰਤ'। ਉਨ੍ਹਾਂ ਨੂੰ ਵੀ ਬੇਨਤੀ ਕੀਤੀ। ਉਨ੍ਹਾਂ ਨੇ ਇਸ਼ਾਰੇ ਨਾਲ ਸਮਝਾ ਦਿਤਾ ਕਿ ਤੂੰ ਸਾਹ ਖਿੱਚ ਕੇ ਪੈ ਜਾ। ਤੋਤੇ ਦਾ ਹਿਰਦਾ ਸ਼ੁੱਧ ਹੋਇਆ ਹੋਇਆ ਸੀ, ਉਦੋਂ ਹੀ ਸਮਝ ਗਿਆ। ਦੱਸ ਦਿਤਾ ਕਿ ਤੂੰ ਸਾਹ ਖਿੱਚ ਕੇ ਪੈ ਜਾ, ਬੱਸ, ਅੱਖ ਹੀ ਨਾ ਖੋਲ੍ਹੀਂ। ਇਸ਼ਾਰੇ ਨਾਲ ਦੱਸ ਦਿਤਾ - ਅੱਖਾਂ ਤੇ ਹੱਥ ਰੱਖ ਕੇ, ਕਿ ਐਂ ਅੱਖਾਂ ਬੰਦ ਕਰ ਲਈਂ ਤੇ ਸਾਹ ਜ਼ੋਰ ਨਾਲ ਖਿੱਚ ਲਈਂ ਅੰਦਰ। ਨਕਲ ਕਰ ਲਈ ਉਸ ਨੇ, ਤੇ ਰਾਜੇ ਨੇ ਦੇਖਿਆ ਕਿ ਮਹਾਤਮਾ ਆ ਗਏ ਤੇ ਇਹ ਤੋਤਾ ਕਿਉਂ ਨਹੀਂ ਸੁਆਗਤ ਕਰ ਰਿਹਾ? ਨੌਕਰ ਨੂੰ ਕਿਹਾ ਕਿ ਜਾ ਕੇ ਦੇਖ, ਤੋਤਾ ਬੋਲਦਾ ਕਿਉਂ ਨਹੀਂ? ਜਦ ਨਹੀਂ ਬੋਲਿਆ ਤਾਂ ਆਪ ਉਠ ਕੇ ਆ ਗਿਆ। ਉਹ ਕਹਿੰਦੇ ਮਹਾਰਾਜ, ਤੋਤਾ ਤਾਂ ਬਿਮਾਰ ਹੈ ਕੁਝ, ਪਤਾ ਨਹੀਂ ਕੀ ਗੱਲ ਹੈ, ਇਹ ਤਾਂ ਅੱਖਾਂ ਹੀ ਨਹੀਂ ਖੋਲ੍ਹਦਾ। ਕਹਿੰਦੇ, ਖੁੱਲ੍ਹੀ ਹਵਾ ਵਿਚ ਰੱਖ ਦਿੰਦੇ ਹਾਂ ਇਸ ਨੂੰ। ਖੁਲ੍ਹੀ ਹਵਾ ਵਿਚ ਲਿਆ ਕੇ ਰੱਖ ਦਿਤਾ ਤੇ ਜਦੋਂ ਤੋਤੇ ਨੇ ਦੇਖਿਆ ਕਿ ਹੁਣ ਮੇਰੇ ਨੇੜੇ-ਤੇੜੇ ਕੋਈ ਨਹੀਂ, ਉਡਾਰੀ ਮਾਰ ਕੇ ਨਿੰਮ ਤੇ ਜਾ ਕੇ ਬਹਿ ਗਿਆ। ਕਹਿੰਦਾ, ਧੰਨ ਹੋ ਮਹਾਰਾਜ! ਧੰਨ ਹੋ, ਤੁਸੀਂ ਆਏ ਹੋ ਜਿਨ੍ਹਾਂ ਨੇ ਮੈਨੂੰ ਪਿੰਜਰੇ ਵਿਚੋਂ ਮੁਕਤ ਕਰਾ ਦਿਤਾ। ਠੀਕ ਹੈ, ਨਾਮ ਪਰਮੇਸ਼ਰ ਦਾ ਜਿਹੜਾ ਹੈ ਉਹ ਜੀਵਨ ਮੁਕਤ ਕਰ ਦਿੰਦਾ ਹੈ, ਜਮਾਂ ਦੇ ਪੰਜੇ ਵਿਚੋਂ ਛੁਡਾ ਦਿੰਦਾ ਹੈ। ਇਹ ਰਾਜੇ ਨੇ ਵੀ ਸਮਝ ਲਿਆ ਕਿ ਉਹ ਹੀ ਮਹਾਤਮਾ ਆ ਗਏ ਜਿਨ੍ਹਾਂ ਦਾ ਮੈਨੂੰ ਇੰਤਜ਼ਾਰ ਸੀ। ਬੜੀ ਸੇਵਾ ਕਰੀ ਤੇ ਕਹਿੰਦਾ, "ਮਹਾਰਾਜ! ਚੰਗਾ ਹੋਇਆ ਤੁਸੀਂ ਚੰਗੇ ਮੌਸਮ ਵਿਚ ਆ ਗਏ। ਆਹ ਦੇਖੋ ਨਿੰਮ ਦਾ ਦਰਖਤ ਖੜ੍ਹਾ ਹੈ, ਇਸ ਨੂੰ ਸੇਰ ਸੇਰ ਪੱਕੇ ਅੰਬ ਲਗਦੇ ਸੀ। ਬੜੇ ਸਾਧੂ ਮਹਾਤਮਾ ਆਉਂਦੇ ਨੇ, ਹੁਣ ਤੁਸੀਂ ਛੇ ਮਹੀਨੇ ਏਥੇ ਹੀ ਰਹੋ।" ਜੜ੍ਹ ਭਰਤ ਨੇ ਕੋਈ ਹਠ ਨਹੀਂ ਕੀਤਾ, ਕੋਈ ਗੱਲ ਨਹੀਂ ਕੀਤੀ ਅਤੇ ਇਹ ਵੀ ਨਹੀਂ ਕਿਹਾ ਕਿ ਰਾਜਨ! ਇਹ ਤਾਂ ਸਾਰੀਆਂ ਨਿੰਮਾਂ ਨੇ, ਇਹਨਾਂ ਨੂੰ ਅੰਬ ਨਹੀਂ ਲੱਗਣੇ। ਪਹਿਲਾਂ ਸਾਰੇ ਸਾਧੂ ਮਹਾਤਮਾ ਕਹਿੰਦੇ ਸੀ, ਰਾਜਨ! ਇਹ ਨਿੰਮਾਂ ਨੂੰ ਅੰਬ ਨਹੀਂ ਲਗਿਆ ਕਰਦੇ, ਨਿਮੋਲੀਆਂ ਲਗਦੀਆਂ ਹਨ। ਇਨ੍ਹਾਂ ਨੇ ਕੁਝ ਨਹੀਂ ਕਿਹਾ, ਨਾ ਗੱਲ ਕਰੀ, ਨਾ ਵਾਦ-ਵਿਵਾਦ ਵਿਚ ਪਏ। ਜਦੋਂ ਉਸ ਨੇ ਦੇਖ ਲਿਆ ਕਿ ਇਹ ਤਾਂ ਸੱਚਮੁੱਚ 'ਜੜ੍ਹ ਭਰਤ' ਹੈ, ਉਸ ਵੇਲੇ ਉਸਨੇ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਜੀਵਨ ਮੁਕਤੀ ਦਾ ਉਪਾਅ ਦੱਸੋ।

ਉਹ ਕਹਿਣ ਲੱਗੇ, ਰਾਜਨ! ਜੀਵਨ ਮੁਕਤੀ ਨਾਮ ਦੇ ਅਧੀਨ ਹੈ, ਪ੍ਰਭੂ ਦੇ ਨਾਮ ਵਿਚੋਂ ਪੈਦਾ ਹੁੰਦੀ ਹੈ। ਤੈਨੂੰ ਬੜੀ ਦੇਰ ਹੋ ਗਈ ਨਾਮ ਜਪਦੇ ਨੂੰ। ਜਦ ਤੋਂ ਸੰਤਾਂ ਦੀ ਸੰਗਤ ਕਰੀ ਹੈ, ਤੂੰ ਨਾਮ ਜਪਦਾ ਹੀ ਤੁਰਿਆ ਆਇਆ ਹੈਂ, ਤੈਨੂੰ ਉੱਚ ਅਵਸਥਾਵਾਂ ਪ੍ਰਾਪਤ ਹੋ ਗਈਆਂ ਹਨ। ਹੁਣ ਜਿਹੜਾ ਤਤੂ ਹੈ ਇਹ ਦੇ ਵਿਚ ਪਰਮ ਤੱਤ ਹੈ, ਉਸ ਦੀ ਤੂੰ ਖੋਜ ਕਰ।

ਕਹਿਣ ਲੱਗੇ, ਦੇਖ, ਬਦਾਮ ਹੁੰਦੇ ਹਨ ਤੇ ਜੇ ਅਸੀਂ ਬਦਾਮ ਵਿਚੋਂ ਬਦਾਮ ਰੋਗਨ ਕੱਢਣਾ ਹੋਵੇ ਤਾਂ ਪਹਿਲਾਂ ਉਪਰਲਾ ਹਿੱਸਾ ਤੋੜਨਾ ਪੈਂਦਾ ਹੈ, ਫੇਰ ਉਸ ਤੋਂ ਬਾਅਦ ਲਾਲ ਰੰਗ ਦਾ ਬਦਾਮ ਨਿਕਲ ਆਉਂਦਾ ਹੈ। ਫੇਰ ਉਸ ਨੂੰ ਪਾਣੀ ਵਿਚ ਭਿਉਂ ਕੇ ਉਪਰੋਂ ਛਿਲਕਾ ਲਾਹ ਦਿੰਦੇ ਹਾਂ, ਫੇਰ ਚਿੱਟੇ ਰੰਗ ਦਾ ਨਿਕਲ ਆਉਂਦਾ ਹੈ। ਫੇਰ ਜਦੋਂ ਅਸੀਂ ਢੰਗ ਦੇ ਨਾਲ ਰਗੜਦੇ ਹਾਂ ਉਸਦੇ ਵਿਚੋਂ ਬਦਾਮ ਰੋਗਨ ਨਿਕਲ ਆਉਂਦਾ ਹੈ। ਫੇਰ ਜਿਹੜੀਆਂ ਵਾਧੂ ਚੀਜ਼ਾਂ ਨੇ, ਬਦਾਮਾਂ ਦਾ ਫੋਕ ਹੈ ਉਨ੍ਹਾਂ ਨੂੰ ਆਪਾਂ ਸੁੱਟ ਦਿੰਦੇ ਹਾਂ। ਇਸੇ ਤਰ੍ਹਾਂ ਨਾਲ ਆਪਣਾ ਜਿਹੜਾ ਸਰੀਰ ਹੈ, ਇਹ ਤਿੰਨਾਂ ਗੁਣਾਂ ਵਿਚੋਂ ਪੈਦਾ ਹੋਇਆ ਹੈ। ਜਿਹੜੀ ਚੀਜ਼ ਨੂੰ ਅਸੀਂ ਨਿਰਗੁਣ ਬੋਲਦੇ ਹਾਂ, ਉਹ ਤ੍ਰਿਗੁਣ ਅਤੀਤ ਹੈ। **ਤੂੰ ਆਪਣੇ ਸਰੂਪ ਨੂੰ ਸਮਝ। ਸਰੀਰ ਦੀਆਂ ਤਿੰਨ ਤੈਹਾਂ ਹਨ - ਇਕ ਪੰਜਾਂ ਤੱਤਾਂ ਦਾ ਸਥੂਲ ਸਰੀਰ, ਇਕ ਇਸ ਵਿਚ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਪੰਜ ਪ੍ਰਾਣ, ਮਨ, ਚਿਤ, ਬੁੱਧ ਅਤੇ ਅਹੰਭਾਵ ਦਾ ਸੂਖਸ਼ਮ ਸਰੀਰ। ਇਕ ਹੈ ਕਾਰਣ ਸਰੀਰ। ਜੀਵ ਆਤਮਾ ਉਪਰ ਪੰਜ ਪੜਦੇ, ਪੰਜ ਗਲਾਫ (cover) ਚੜ੍ਹੇ ਹੋਏ ਹਨ - ਪੰਜ ਕੋਸ਼। ਇਹਨਾਂ ਦੇ ਨਾਮ ਕਰਮਵਾਰ ਨੇ - ਅਨੰਦਮਯ ਕੋਸ਼, ਵਿਗਿਆਨਮਯ ਕੋਸ਼, ਮਨੋਮਯ ਕੋਸ਼, ਪ੍ਰਾਣਮਯ ਕੋਸ਼ ਤੇ ਅੰਨਮਯ ਕੋਸ਼। ਇਨ੍ਹਾਂ ਨੇ ਉਸ ਆਤਮ ਤੱਤ ਨੂੰ ਢਕਿਆ ਹੋਇਆ ਹੈ। ਇਨ੍ਹਾਂ ਨੂੰ ਹੌਲੀ-ਹੌਲੀ ਦੂਰ ਕਰ ਦੇ। ਪਹਿਲਾਂ ਤਾਂ ਤੂੰ ਆਪਣੀ ਦੇਹ ਦੇ ਵਿਚ ਦੇਖ ਕਿ ਤੂੰ ਕੀ ਹੈਂ। ਇਸ ਦੇਹ ਦਾ ਆਧਾਰ ਪ੍ਰਾਣ ਨੇ। ਪੰਜ ਤੱਤ, 25 ਪ੍ਰਕ੍ਰਿਤੀਆਂ, ਪੰਜ ਕਰਮ ਇੰਦਰੇ, ਇਨ੍ਹਾਂ ਦਾ ਆਧਾਰ ਪ੍ਰਾਣ ਨੇ। ਜਦੋਂ ਪ੍ਰਾਣ ਨਿਕਲ ਜਾਂਦੇ ਨੇ, ਦੇਹ ਇਵੇਂ ਜਿਵੇਂ ਨਹੀਂ ਰਹਿੰਦੀ, ਗਿਰ ਜਾਂਦੀ ਹੈ ਕਿਉਂਕਿ ਉਸ ਦਾ ਆਧਾਰ ਨਿਕਲ ਗਿਆ। ਪ੍ਰਾਣਾਂ ਦਾ ਆਧਾਰ ਮਨ ਹੈ। ਮਨ ਪ੍ਰਾਣਾਂ ਨੂੰ ਹਰਕਤ ਦਿੰਦਾ ਹੈ। ਮਨ ਦਾ ਆਧਾਰ ਬੁੱਧੀ ਹੈ, ਬੁੱਧੀ ਦਾ ਆਧਾਰ ਚਿੱਤ ਹੈ, ਚਿੱਤ ਦਾ ਆਧਾਰ ਹੈ - ਅਹੰਭਾਵ। ਸਭ ਕੁਝ ਦਾ ਅਧਾਰ ਪਰੀਪੂਰਨ ਆਤਮਾ ਹੈ। ਹੁਣ ਜਿਹੜੇ ਆਧਾਰ ਉੱਪਰ ਗਿਣੇ ਹਨ, ਉਨ੍ਹਾਂ ਨੂੰ ਤੂੰ ਫੋਕਟ ਸਮਝ ਕੇ ਸੁੱਟ ਦੇ ਤੇ ਆਪਣੇ ਨਿਜ ਸਰੂਪ ਵਿਚ ਚਲਿਆ ਜਾਹ, ਤੈਨੂੰ ਤੁਰੀਆ ਅਵਸਥਾ ਪ੍ਰਾਪਤ ਹੋ ਜਾਏਗੀ।** ਅਧਿਕਾਰੀ ਸੀ, ਉਸੇ ਵੇਲੇ ਉਸ ਨੂੰ ਤੁਰੀਆ ਅਵਸਥਾ ਪ੍ਰਾਪਤ ਹੋ ਗਈ, ਜੀਵਨ ਮੁਕਤੀ ਦੀ ਪ੍ਰਾਪਤੀ ਹੋ ਗਈ।

ਸੋ ਪਰਸਰਾਮ ਕਹਿਣ ਲੱਗਿਆ ਮਹਾਰਾਜ! ਅਸੀਂ ਵੀ ਸੁਣਿਆ ਹੈ ਕਿ ਜਦੋਂ ਕੋਈ ਪੂਰਨ ਸੰਤ ਆ ਜਾਵੇ ਤਾਂ ਕੁਝ ਨਿਸ਼ਾਨੀਆਂ ਹੁੰਦੀਆਂ ਹਨ। ਇਸ ਤਰ੍ਹਾਂ ਪੜ੍ਹੋ -

***ਧਾਰਨਾ - ਸਾਹਿਬ ਚਿੱਤ ਆਉਂਦਾ ਹੈ,***<br>
***ਸੰਤਾਂ ਦੇ ਦਰਸ਼ਨ ਕਰਕੇ - 2, 2***<br>
***ਸੰਤਾਂ ਦੇ ਦਰਸ਼ਨ ਕਰਕੇ, - 2, 2.***<br>
***ਸਾਹਿਬ ਚਿੱਤ ਆਉਂਦਾ ਹੈ,........2***

***ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥***<br>
***ਮਨ ਕੀ ਕਟੀਐ ਮੈਲੁ ਸਾਧਸੰਗਿ ਵੁਠਿਆ॥***<br>
***ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ॥***<br>
***ਬੰਧਨ ਖੋਲਨਿ ਸੰਤ ਦੂਤ ਸਭਿ ਜਾਹਿ ਛਪਿ॥***<br>
***ਤਿਸੁ ਸਿਉ ਲਾਇਨਿ ਰੰਗੁ ਜਿਸ ਦੀ ਸਭ ਧਾਰੀਆ॥***<br>
***ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ॥***<br>
***ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ॥***<br>
***ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ॥ ਪੰਨਾ - 520***

ਸੰਤਾਂ ਦੇ ਦਰਸ਼ਨ ਜੇ ਹੋ ਜਾਣ ਤਾਂ ਕੁਝ ਨਿਸ਼ਾਨੀਆਂ ਹੁੰਦੀਆਂ ਹਨ। ਪਹਿਲੀ ਨਿਸ਼ਾਨੀ ਹੁੰਦੀ ਹੈ

ਕਿ ਅੰਦਰੋਂ ਆਪੇ ਹੀ ਵਾਹਿਗੁਰੂ-ਵਾਹਿਗੁਰੂ, ਰਾਮ-ਰਾਮ, ਅੱਲਾਹ-ਅੱਲਾਹ ਹੋਣ ਲਗ ਜਾਂਦਾ ਹੈ। ਜਦੋਂ ਮੈਂ ਪਟਿਆਲੇ ਰਹਿੰਦਾ ਸੀ, ਮਹਾਰਾਜ ਜੀ ਦੇ ਜਦੋਂ ਦਰਸ਼ਨ ਕਰਨ ਧਭਲਾਨ ਨੂੰ ਜਾਣਾ, ਪਟਿਆਲੇ ਤੋਂ ਅਸੀਂ ਸਾਥੀਆਂ ਸੰਗੀਆਂ ਸਮੇਤ ਧਭਲਾਨ ਜਾਣ ਲਈ ਗੱਡੀ ਚੜ੍ਹਨਾ, ਸੈਕਟਰੀਏਟ ਦੇ ਕਰਮਚਾਰੀ ਹੁੰਦੇ ਸੀ ਸਾਰੇ, ਕਿਸੇ ਨੇ ਕਿਸੇ ਨਾਲ ਨਾ ਬੋਲਣਾਂ, ਆਪੇ ਹੀ ਵਾਹਿਗੁਰੂ-ਵਾਹਿਗੁਰੂ ਹੋਣ ਲੱਗ ਜਾਣਾ ਅਤੇ ਇਸੇ ਅਨੰਦ ਵਿਚ ਸੰਤ ਮਹਾਂਪੁਰਸ਼ਾਂ ਦੇ ਦਰਸ਼ਨ ਕਰਨੇ। ਜਿੰਨੇ ਵੀ ਰੂਹਾਨੀ ਪ੍ਰਸ਼ਨ ਪੁਛਣ ਲਈ ਸੋਚਦੇ ਸੀ, ਮਹਾਂਪੁਰਸ਼ਾਂ ਨੇ ਜਦੋਂ ਬਚਨ ਕਰਨੇ, ਸਭ ਕੁਝ ਭੁਲ ਜਾਈਦਾ ਸੀ, ਸਾਰੇ ਪ੍ਰਸ਼ਨਾਂ, ਸ਼ੰਕਿਆਂ ਦਾ ਦਰਸ਼ਨ ਕਰਦੇ ਹੀ ਸਮਾਧਾਨ ਹੋ ਜਾਣਾ। ਅੰਦਰ ਨਾਮ ਧੁਨ ਸੁਣਨ ਲੱਗ ਜਾਣੀ ਅਤੇ ਪਿਆਰ ਖਿਚ ਪੈਦਾ ਹੋ ਜਾਣੀ।

ਰਾਜਾ ਸ਼ਿਵਨਾਭ ਦੇ ਵਜੀਰ ਪਰਸਰਾਮ ਨੇ ਕਿਹਾ ਕਿ ਮਹਾਰਾਜ! ਜੋ ਮਹਾਂਪੁਰਸ਼ ਬਾਗ ਵਿਚ ਆ ਕੇ ਉਤਰੇ ਹਨ, ਉਹ ਕੋਈ ਪਾਖੰਡੀ ਭੇਖੀ ਸਾਧੂ ਨਹੀਂ, ਸਗੋਂ ਪੂਰਨ ਮਹਾਂਪੁਰਸ਼ ਹਨ। ਮੱਲੋ ਮੱਲੀ ਹਿਰਦੇ ਵਿਚ ਧੂਹ ਪੈਂਦੀ ਹੈ, ਆਪਣੇ ਆਪਣੇ ਲਗਦੇ ਹਨ, ਇਕ ਬਚਨ ਕਰਕੇ ਸ਼ਾਂਤ ਕਰ ਦਿੰਦੇ ਹਨ। ਦ੍ਰਿਸ਼ਟੀ ਪਾਉਂਦੇ ਹਨ ਤਾਂ ਤਨ ਤੇ ਮਨ ਦੋਵੇਂ ਖਿੱਚ ਖਾਂਦੇ ਹਨ, ਬੁਧੀ ਦੀ ਚੰਚਲਤਾ ਸ਼ਾਂਤ ਹੋ ਜਾਂਦੀ ਹੈ। ਮੈਂ ਜੋ ਕੁਝ ਨਿਰਣਾ ਕੀਤਾ ਹੈ, ਉਹ ਏਹੋ ਹੈ ਕਿ ਇਹ ਗੁਰੂ ਨਾਨਕ ਜੀ ਹੀ ਹਨ। ਜਿਹੜੇ ਨਾਲ ਦੋ ਸਾਥੀ ਹਨ ਉਹ ਵੀ ਪੂਰੇ ਹਨ। ਆਮ ਸਾਧੂਆਂ ਤੋਂ ਬਹੁਤ ਉਚੇ ਹਨ। ਜਦੋਂ ਗੱਲ ਕਰਦੇ ਹਨ, ਪਹਿਲਾਂ ਕਹਿੰਦੇ ਨੇ ਕਿ ਤੈਨੂੰ ਕਰਤਾਰ ਚਿਤ ਆਵੇ, ਫੇਰ ਗੱਲ ਕਰਦੇ ਹਨ।

ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਹੁਣ ਸਾਰੇ ਪ੍ਰੇਮੀ ਗੁਰਸਤੋਤਰ, ਅਨੰਦ ਸਾਹਿਬ ਵਿਚ ਬੋਲ ਕੇ ਰਸਨਾ ਪਵਿੱਤਰ ਕਰ ਲਉ, ਫਿਰ ਅਰਦਾਸ ਵਿਚ ਸ਼ਾਮਲ ਹੋਵੋ।

# 6

ਸ਼ਾਨ..............................................।

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਪੰਨਾ - 289*

*ਧਾਰਨਾ - ਰਾਖਹੁ ਰਾਖਣਹਾਰੁ ਦਇਆਲਾ,*
*ਨਾਨਕ ਘਰ ਕੇ ਗੋਲੇ ਜੀ -2, 2.*
*ਨਾਨਕ ਘਰ ਕੇ ਗੋਲੇ ਜੀ, ਨਾਨਕ ਘਰ ਕੇ ਗੋਲੇ ਜੀ - 2, 2.*
*ਰਾਖਹੁ ਰਾਖਣਹਾਰੁ ਦਇਆਲਾ,........-2.*

*ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ॥*
*ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ॥*
*ਜਿਹਵਾ ਏਕ ਕਵਨ ਗੁਨ ਕਹੀਐ॥*
*ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ॥*
*ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ॥*
*ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ॥*
*ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ॥*
*ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ॥ ਪੰਨਾ - 674*

ਸਾਧਸੰਗਤਿ ਜੀ, ਗੱਜ ਕੇ ਬੋਲਣਾ 'ਸਤਿਨਾਮ ਸ੍ਰੀ ਵਾਹਿਗੁਰੂ।' ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿਚ ਪਹੁੰਚੇ ਹੋਂ। ਭਾਦੋਂ ਦੀ ਸੰਗਰਾਂਦ ਨੂੰ ਆਪਾਂ ਏਥੇ ਸਾਰੇ ਇਕੱਠੇ ਹੋਏ ਹਾਂ। ਸੋ ਚਿੱਤ ਬਿਰਤੀਆਂ ਨੂੰ ਇਕਾਗਰ ਕਰੋ। ਸ਼ਬਦ ਵਿਚ ਬੋਲਿਆ ਕਰੋ। ਜਦੋਂ ਅਸੀਂ ਸ਼ਬਦ ਵਿਚ ਬੋਲਾਂਗੇ ਤਾਂ ਬੇਅੰਤ ਫਲ ਪ੍ਰਾਪਤ ਹੁੰਦਾ ਹੈ -

*ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥ ਪੰਨਾ - 546*

ਕਈ ਕ੍ਰੋੜ ਜਗਾਂ ਦੇ ਫਲ ਦੀ ਪ੍ਰਾਪਤੀ ਹੁੰਦੀ ਹੈ। ਉਹਦੇ ਨਾਲ ਸੁੱਖਾਂ ਵਰ ਆ ਜਾਂਦੀਆਂ ਹਨ, ਵਿਘਨਾਂ ਦਾ ਨਾਸ਼ ਹੋ ਜਾਂਦਾ ਹੈ, ਵਿਗੜਿਆ ਹੋਇਆ ਕਾਰੋਬਾਰ ਬਣ ਜਾਂਦਾ ਹੈ, ਨਿਰਾਸ਼ਾ ਖਤਮ ਹੋ ਜਾਂਦੀ ਹੈ, ਰੋਜ਼ਗਾਰ ਮਿਲ ਜਾਂਦਾ ਹੈ, ਐਸਾ ਮਹਾਰਾਜ ਫ਼ੁਰਮਾਨ ਕਰਦੇ ਹਨ। ਸੋ ਇਸ ਕਰਕੇ ਕੰਨਾਂ ਨੂੰ ਬਾਣੀ ਸੁਣਨ ਵਿਚ ਲਾਓ, ਮਨ ਨੂੰ ਸ਼ਬਦ ਵਿਚ ਟਿਕਾਓ, ਬੁੱਧੀ ਨੂੰ ਵਿਚਾਰ ਕਰਨ ਵਿਚ ਲਾਓ ਅਤੇ ਹਿਰਦੇ ਵਿਚ ਧਾਰਨ ਕਰੋ। ਫੇਰ ਇਸ ਤੋਂ ਬਾਅਦ ਜਦੋਂ ਵਾਰੀ ਆਵੇ, ਗੱਜ-ਵੱਜ ਕੇ, ਸ਼ਬਦ ਵਿਚ ਬੋਲਿਆ ਕਰੋ ਕਿਉਂਕਿ ਮਾਹਾਰਾਜ ਜੀ ਦਾ ਐਸਾ ਫ਼ੁਰਮਾਨ ਹੈ -

*ਧਾਰਨਾ - ਕੰਨੀ ਸੁਣੀਏ ਗੁਰਾਂ ਦੀ ਬਾਣੀ,*
*ਜੀਭਾ ਨਾਲ ਨਾਮ ਜਪੀਏ - 2, 2.*
*ਮੇਰੇ ਪਿਆਰੇ, ਜੀਭਾ ਨਾਲ ਨਾਮ ਜਪੀਏ -2, 2.*

***ਕੰਨੀ ਸੁਣੀਏ ਗੁਰਾਂ ਦੀ ਬਾਣੀ, ....-2.***

***ਰੇ ਮਨ ਰਾਮ ਸਿਉ ਕਰਿ ਪ੍ਰੀਤਿ॥***

***ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤ॥ ਪੰਨਾ - 631***

ਕੰਨਾਂ ਦੇ ਨਾਲ ਸੁਣੋ ਤੇ ਜੀਭਾ ਨਾਲ ਗਾਓ।

***ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥ ਪੰਨਾ - 631***

ਸਾਧੂ ਦੀ ਸੰਗਤ, ਸਤਿਸੰਗ ਕਰ ਕੇ, ਵਾਹਿਗੁਰੂ ਦਾ ਨਾਮ ਜਪ ਕੇ ਕ੍ਰੋੜਾਂ ਜਨਮਾਂ ਦੇ ਤੇਰੇ ਪਾਪ ਲਹਿ ਜਾਣਗੇ। ਇਸ ਤਰ੍ਹਾਂ ਕਰਨ ਵਿਚ ਦੇਰ ਨਾ ਕਰ ਕਿਉਂਕਿ ਸਮੇਂ ਦਾ ਕੋਈ ਵਿਸ਼ਵਾਸ਼ ਨਹੀਂ ਹੁੰਦਾ। ਅੱਜ ਸਮਾਂ ਚੰਗਾ ਹੈ, ਕੱਲ੍ਹ ਨੂੰ ਮਾੜਾ ਆ ਜਾਵੇ, ਕਿਸੇ ਨੂੰ ਨਹੀਂ ਪਤਾ ਥੋੜ੍ਹੀ ਦੇਰ ਨੂੰ ਕੀ ਹੋ ਜਾਣੈ। ਤੁਸੀਂ ਹਰ ਰੋਜ਼ ਦੇਖਦੇ ਓਂ, ਇਕ ਸਕਿੰਟ ਪਹਿਲਾਂ ਆਦਮੀ ਨੂੰ ਕੁਛ ਪਤਾ ਨਹੀਂ ਹੁੰਦਾ ਤੇ ਉਸ ਤੋਂ ਬਾਅਦ ਪਤਾ ਹੀ ਨਹੀਂ ਲਗਦਾ ਕਿ ਕੀ ਭਾਣਾ ਵਰਤ ਗਿਆ। ਮਹਾਰਾਜ ਕਹਿੰਦੇ ਨੇ ਜਿਹੜਾ ਕਾਲ ਹੈ ਇਹ ਬੰਦੇ ਦੇ ਦੁਆਲੇ ਫਿਰ ਰਿਹਾ ਹੈ ਜਿਵੇਂ ਬਿੱਲੀ ਫਿਰਦੀ ਹੁੰਦੀ ਹੈ - ਸ਼ਿਕਾਰ ਭਾਲਦੀ।

ਚਿੱਤ ਵਿਚ ਇਹ ਗੱਲ ਸਮਝ ਲੈ ਕਿ ਕਾਲ ਦਾ ਬਿੱਲਾ ਫਿਰਦਾ ਹੈ, ਸ਼ਿਕਾਰੀ ਫਿਰ ਰਿਹਾ ਹੈ, ਪਤਾ ਨਹੀਂ ਕਿਹੜੇ ਵੇਲੇ ਫਾਇਰ ਕਰ ਦੇਵੇ ਤੇ ਆਦਮੀ ਦਾ ਅੰਤ ਹੋ ਜਾਵੇ -

***ਧਾਰਨਾ - ਤੇਰੇ ਕਾਲ ਨੇ ਗੁਲੇਲਾ ਮਾਰਨੈ,***
***ਚੋਗਾ ਚੁਗਦੇ ਦੇ - 2, 2.***
***ਮੇਰੇ ਪਿਆਰੇ, ਚੋਗਾ ਚੁਗਦੇ ਦੇ - 2, 2.***
***ਤੇਰੇ ਕਾਲ ਨੇ ਗੁਲੇਲਾ ਮਾਰਨੈ........-2.***

***ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥***
***ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥ ਪੰਨਾ - 631***

ਪਿਆਰਿਆ! ਇਸ ਗੱਲ ਨੂੰ ਨਾ ਭੁੱਲ ਕਿ ਕਦੋਂ ਕਾਲ ਦਾ ਗੁਲੇਲਾ ਲਗ ਜਾਵੇ, ਉਸ ਤੋਂ ਪਹਿਲਾਂ ਪਹਿਲਾਂ ਤੂੰ ਭਜਨ ਕਰ ਲੈ, ਸਤਿਸੰਗ ਕਰ ਲੈ, ਚਿੱਤ ਲਾ ਕੇ ਕਰ ਲੈ। ਜਦੋਂ ਚਿੱਤ ਲਾ ਕੇ ਅਸੀਂ ਸਤਿਸੰਗ ਕਰਾਂਗੇ, ਸਾਡੇ ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਵੇਗਾ। ***'ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥'*** ਪਵਿੱਤਰ ਹੋ ਜਾਏਂਗਾ। ਸੋ ਇਸ ਕਰਕੇ ਇਹ ਜੋ ਥੋੜ੍ਹਾ ਬਹੁਤ ਸਮਾਂ ਆਪਾਂ ਨੂੰ ਸਤਿਸੰਗ ਕਰਨ ਦਾ ਪ੍ਰਾਪਤ ਹੋਇਆ ਹੈ, ਪੂਰੇ ਦਿਲ ਨਾਲ ਮਨ ਨੂੰ ਇਕਾਗਰ ਕਰਕੇ ਸਰਵਣ ਕਰੋ।

ਪਿਛਲੇ ਕਈ ਦਿਨਾਂ ਤੋਂ ਬਹੁਤ ਵਿਸਥਾਰ ਦੇ ਨਾਲ ਪ੍ਰਸੰਗ ਚੱਲ ਰਿਹਾ ਹੈ। ਉਹ ਇਹ ਹੈ ਕਿ ਗੁਰੂ ਨਾਨਕ ਪਾਤਸ਼ਾਹ ਸੰਗਲਾਦੀਪ, ਲੰਕਾ ਦੇ ਕੋਲ ਜਿਥੇ ਬਹੁਤ ਸਾਰੇ ਟਾਪੂਆਂ ਦਾ ਇੱਕ ਸੰਗਲ ਜਿਹਾ ਹੈ, ਬਹੁਤ ਸਾਰੇ ਛੋਟੇ-ਛੋਟੇ ਟਾਪੂ ਹਨ, ਉੱਥੇ ਇਕ ਗੁਰਸਿੱਖ ਗਿਆ ਜਿਸ ਦਾ ਨਾਮ ਭਾਈ ਮਨਸੁਖ ਸੀ। ਉਸ ਦੇ ਬਚਨ ਸੁਣ ਕੇ ਉਥੇ ਦਾ ਜੋ ਰਾਜਾ ਸੀ - ਸ਼ਿਵਨਾਭ, ਉਸਦੇ ਮਨ ਵਿਚ ਗੁਰੂ ਨਾਨਕ ਦਾ ਪਿਆਰ ਜਾਗ ਪਿਆ। ਲੇਕਿਨ ਫਾਸਲਾ ਬਹੁਤ ਜ਼ਿਆਦਾ ਹੈ, ਤਿੰਨ ਚਾਰ ਹਜ਼ਾਰ ਮੀਲ ਦਾ ਫਾਸਲਾ ਹੈ। ਗੁਰੂ ਨਾਨਕ ਪਾਤਿਸ਼ਾਹ ਰਾਇ ਭੋਇ ਦੀ ਤਲਵੰਡੀ ਵਿਚ ਹਨ ਅਤੇ ਇਹ ਲੰਕਾ ਵਿਚ ਹੈ ਲੇਕਿਨ ਪਿਆਰ ਜਾਗ ਪਿਆ। ਭਾਈ ਮਨਸੁਖ ਨੇ ਇਹ ਕਹਿ ਦਿਤਾ ਕਿ ਗੁਰੂ ਨਾਨਕ ਪਾਤਿਸ਼ਾਹ ਨੂੰ ਤੂੰ ਏਥੇ ਹੀ ਯਾਦ ਕਰ, ਉਹ ਆਪੇ ਏਥੇ ਪਹੁੰਚ ਜਾਣਗੇ ਕਿਉਂਕਿ ਉਹ ਸਮਰੱਥ ਗੁਰੂ ਹਨ, ਹਰ ਥਾਂ ਤੇ ਜਾ ਸਕਦੇ ਹਨ। ਸੋ ਇਹਦੇ ਮਨ ਦੇ ਅੰਦਰ ਬੈਰਾਗ ਪੈਦਾ ਹੋ ਗਿਆ, ਗੁਰੂ ਨਾਨਕ ਪਾਤਿਸ਼ਾਹ ਦੇ ਦਰਸ਼ਨ ਕਰਨ ਵਾਸਤੇ ਬਹੁਤ ਬਿਹਬਲ ਹੁੰਦਾ ਹੈ, ਬਹੁਤ ਬੈਰਾਗ ਕਰਦਾ ਹੈ। ਖਾਣਾ-ਪੀਣਾ ਛੱਡ ਦਿਤਾ, ਲਗਨ ਲੱਗ ਗਈ, ਬੈਰਾਗ ਪੈਦਾ ਹੋ ਗਿਆ।

ਜਿਹਦੇ ਹਿਰਦੇ ਵਿਚ ਬੈਰਾਗ ਪੈਦਾ ਨਹੀਂ ਹੁੰਦਾ, ਉਹ ਜਿਉਂਦਾ ਨਹੀਂ ਹੈ, ਉਹ ਤਾਂ ਮਰਿਆ ਹੋਇਆ ਹੈ, ਮਰਿਆ ਹੋਇਆ ਕਿਸੇ ਕੰਮ ਦਾ ਨਹੀਂ ਹੁੰਦਾ, ਪੱਥਰ ਵਰਗਾ ਹੁੰਦਾ ਹੈ। ਮਹਾਰਾਜ ਕਹਿੰਦੇ ਹਨ ਪੱਥਰ ਤੋਂ ਵੀ ਥੱਲੇ ਹੁੰਦਾ ਹੈ -

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥*

*ਪੰਨਾ - 1379*

ਐ ਬੈਰਾਗ, ਐ ਬਿਰਹਾ! ਤੂੰ ਸਾਰੇ ਸਾਧਨਾਂ ਦਾ ਬਾਦਸ਼ਾਹ ਹੈਂ, ਤੈਥੋਂ ਹੇਠਾਂ ਨੇ ਸਾਰੇ ਸਾਧਨ, ਤੂੰ ਸਭ ਦਾ ਬਾਦਸ਼ਾਹ ਹੈਂ ਕਿਉਂਕਿ ਤੂੰ ਛੇਤੀਂ ਤੋਂ ਛੇਤੀਂ ਵਾਹਿਗੁਰੂ ਨੂੰ ਮਿਲਾ ਸਕਦਾ ਹੈਂ। ਕੋਈ ਕਰਮ, ਧਰਮ ਵਾਹਿਗੁਰੂ ਤੱਕ ਨਹੀਂ ਪਹੁੰਚ ਸਕਦਾ। ਜੇ ਤਪ ਕਰੋ - ਕੋਈ ਫਰਕ ਨਹੀਂ ਪੈਂਦਾ। ਰੱਬ ਨੇ ਕਦੋਂ ਕਿਹਾ ਹੈ ਕਿ ਤੂੰ ਤਪ ਕਰ। ਬੇਅੰਤ ਸਮਾਂ ਲੰਘ ਜਾਂਦਾ ਹੈ ਪਰ ਪਰਮੇਸ਼ਰ ਨਹੀਂ ਮਿਲਿਆ ਕਰਦਾ। ਜੇ ਬੈਰਾਗ ਪੈਦਾ ਹੋ ਜਾਵੇ, ਖਿੱਚ ਪੈਦਾ ਹੋ ਜਾਵੇ ਹਿਰਦੇ ਦੇ ਅੰਦਰ, ਤਾਂ ਇਸ ਤਰ੍ਹਾਂ ਸਮਝ ਲਓ ਕਿ ਇਕ ਹਵਾਈ ਜਹਾਜ਼ ਦਾ ਸਫਰ ਹੈ ਤੇ ਇਕ ਗੱਡੇ ਦਾ ਸਫਰ ਹੈ - ਐਨਾ ਫਰਕ ਪੈ ਜਾਂਦਾ ਹੈ।

ਗੁਰੂ ਨਾਨਕ ਪਾਤਸ਼ਾਹ ਭਾਈ ਬਾਲਾ ਜੀ ਨੂੰ ਕਹਿਣ ਲੱਗੇ, "ਭਾਈ ਬਾਲਾ, ਚਲੋ ਸੰਸਾਰ ਨੂੰ ਦੇਖਣ ਚੱਲੀਏ।"

"ਕਿਉਂ ਮਹਾਰਾਜ! ਕੋਈ ਯਾਦ ਕਰਦਾ ਹੈ?"

"ਹਾਂ, ਯਾਦ ਵੀ ਕਰਦੇ ਨੇ। ਚਲੋ, ਆਪਾਂ ਹੀ ਦਰਸ਼ਨ ਕਰਾਂਗੇ, ਦਰਸ਼ਨ ਦੇਵਾਂਗੇ ਵੀ।"

ਸੋ ਚਲਦੇ ਚਲਦੇ ਮਹਾਰਾਜ ਲੰਕਾ ਵਿਚ, ਸੰਗਲਾਦੀਪ ਵਿਚ ਆ ਗਏ ਲੇਕਿਨ ਉਨ੍ਹਾਂ ਤੋਂ ਪਹਿਲਾਂ ਬਹੁਤ ਸਾਰੇ ਪਾਖੰਡੀ ਸਾਧ ਰਾਜਾ ਸ਼ਿਵਨਾਭ ਨੂੰ ਧੋਖਾ ਦੇ ਕੇ, ਆਪਣੇ ਆਪ ਨੂੰ ਗੁਰੂ ਨਾਨਕ ਕਹਿ ਕੇ ਗਏ ਤੇ ਉਹ ਵਿਚਾਰਾ ਬਹੁਤ ਪ੍ਰੇਸ਼ਾਨ ਹੁੰਦਾ ਹੈ ਕਿ ਅਸਲੀ ਗੁਰੂ ਨਾਨਕ ਕਿਹੜਾ ਹੋਇਆ ਕਿਉਂਕਿ ਮੈਂ ਦਰਸ਼ਨ ਨਹੀਂ ਕੀਤੇ, ਇਹ ਲੋਕ ਮੈਨੂੰ ਧੋਖਾ ਦੇ ਰਹੇ ਹਨ। ਸੋ ਉਸ ਨੇ ਪਰਖ ਵਾਸਤੇ ਕੁਝ ਸੁੰਦਰੀਆਂ ਦੀ ਸੇਵਾ ਲਈ। ਉਨ੍ਹਾਂ ਨੂੰ ਬਹੁਤ ਵੱਡੀਆਂ ਤਨਖਾਹਾਂ ਦਿਤੀਆਂ ਕਿ ਤੁਹਾਡਾ ਕੰਮ ਇਹ ਹੈ ਕਿ ਏਥੇ ਜੇ ਕੋਈ ਸਾਧੂ ਮਹਾਤਮਾ ਆਵੇ, ਉਸ ਨੂੰ ਤੁਸੀਂ ਗਿਰਾਉਣਾ ਹੈ, ਪਤਿਤ ਕਰਨਾ ਹੈ, ਸ਼ਰਾਬ ਪਿਲਾਉਣੀ ਹੈ, ਮਾਸ ਖਲਾਉਣਾ ਹੈ, ਹੋਰ ਲਾਲਚ ਦੇਣੇ ਹਨ ਤੇ ਜਿਹੜਾ ਲਾਲਚ ਵਿਚ ਨਾ ਆਵੇ, ਜਿਸ ਦੇ ਦਰਸ਼ਨ ਕਰਨ ਨਾਲ ਤੁਹਾਡਾ ਹਿਰਦਾ ਸ਼ਾਂਤ ਹੋ ਜਾਵੇ, ਉਸਦੇ ਬਾਰੇ ਮੈਨੂੰ ਦੱਸਣਾ।

ਸੋ ਗੁਰੂ ਨਾਨਕ ਪਾਤਸ਼ਾਹ ਜਦੋਂ ਸੰਗਲਾਦੀਪ ਵਿਚ ਪਹੁੰਚਦੇ ਹਨ ਤਾਂ ਉਥੇ ਜਾ ਕੇ ਇਕ ਸੁੱਕੇ ਬਾਗ ਵਿਚ ਬੈਠ ਗਏ। ਚਾਰ ਸਾਲ ਤੋਂ ਇਹ ਬਾਗ ਸੁੱਕਾ ਪਿਆ ਸੀ। ਚਰਨ ਰੱਖਣ ਦੀ ਦੇਰ ਸੀ, ਉਸੇ ਵੇਲੇ ਬਾਗ ਹਰਾ ਹੋ ਗਿਆ, ਟਾਹਣੀਆਂ ਨਿਕਲ ਆਈਆਂ, ਪੱਤੇ ਆ ਗਏ, ਬਾਗ ਲਹਿਲਹਾਉਣ ਲੱਗ ਗਿਆ, ਹਵਾ ਦੇ ਨਾਲ ਟਾਹਣੀਆਂ ਲਹਿਲਹਾਉਂਦੀਆਂ ਨੇ। ਹੈਰਾਨ ਹੋ ਗਏ ਸਾਰੇ ਕਿ ਇਹ ਸਾਧੂ ਆ ਕੇ ਬੈਠੇ ਨੇ ਤੇ ਉਸੇ ਵੇਲੇ ਬਾਗ ਹਰਾ ਹੋ ਗਿਆ। ਚਾਰ ਦਿਨ ਲੰਘ ਗਏ। ਸੋ ਰਾਜੇ ਨੇ ਆਪਣੇ ਵਜ਼ੀਰ ਦੇ ਨਾਲ ਮੋਹਣੀਆਂ ਭੇਜੀਆਂ ਕਿ ਜਾ ਕੇ ਸੰਤ ਦੀ ਪ੍ਰੀਖਿਆ ਲਓ। ਉਹ ਜਦ ਗੁਰੂ ਮਹਾਰਾਜ ਕੋਲ ਆਈਆਂ ਤਾਂ ਮਹਾਰਾਜ ਕਹਿਣ ਲੱਗੇ, "ਪੁਤਰੀਓ! ਇਹ ਕੰਮ ਚੰਗੇ ਨਹੀਂ ਹੁੰਦੇ, ਮਾੜੇ ਨੇ।" ਦ੍ਰਿਸ਼ਟੀ ਕਰਕੇ ਸ਼ਾਂਤ ਕਰ ਦਿਤੀਆਂ। ਫੇਰ ਪਰਸਰਾਮ ਜੋ ਉਨ੍ਹਾਂ ਦੇ ਨਾਲ ਵਜ਼ੀਰ ਸੀ, ਉਸ ਨੇ ਜਾ ਕੇ ਦੱਸਿਆ ਕਿ ਮਹਾਰਾਜ! ਗੁਰੂ ਨਾਨਕ ਪਾਤਸ਼ਾਹ ਆ ਗਏ ਹਨ, ਉਨ੍ਹਾਂ ਦੇ ਆਉਣ ਨਾਲ ਬਾਗ ਹਰਾ ਹੋ ਗਿਆ, ਉਨ੍ਹਾਂ ਨੇ ਚਾਰ ਦਿਨ ਤੋਂ ਕੋਈ ਚੀਜ਼ ਨਹੀਂ ਖਾਧੀ, ਨਿਰਾਹਾਰ ਨੇ, ਪ੍ਰਸ਼ਾਦਾ ਨਹੀਂ ਛਕਿਆ ਪਰ ਚਿਹਰੇ ਤੇ ਕੋਈ ਮਲਾਲ

ਨਹੀਂ। ਇਸ ਤਰ੍ਹਾਂ ਨਹੀਂ ਲਗਦਾ ਕਿ ਚਾਰ ਦਿਨ ਦਾ ਪ੍ਰਸ਼ਾਦਾ ਨਹੀਂ ਛਕਿਆ; ਸਭਨਾਂ ਦੇ ਚਿਹਰੇ ਦਗ-ਦਗ ਕਰਦੇ ਨੇ, ਖਿੱਚ ਪੈਂਦੀ ਹੈ ਤੇ ਮੱਲੋਮੱਲੀ ਜੀਅ ਕਰਦਾ ਹੈ ਕਿ ਪਰਮੇਸ਼ਰ ਦਾ ਨਾਉਂ ਲਈਏ। ਮਹਾਰਾਜ! ਮੈਂ ਵੈਸ਼ਨਵ ਹਾਂ ਪਰ ਮੇਰਾ ਚਿੱਤ ਕਰਦਾ ਹੈ ਕਿ ਮੈਂ ਇਨ੍ਹਾਂ ਦੀ ਸਿੱਖਿਆ ਧਾਰਨ ਕਰ ਲਵਾਂ। ਸੰਤਾਂ ਦੀ ਨਿਸ਼ਾਨੀ ਹੁੰਦੀ ਹੈ। ਸਾਧਸੰਗਤ ਜੀ! ਜਦੋਂ ਅਸਲੀ ਸੰਤ ਆ ਜਾਂਦੇ ਹਨ, ਉਥੇ ਵਿਕਾਰ ਨਹੀਂ ਫੁਰਿਆ ਕਰਦਾ, ਉਥੇ ਵਾਹਿਗੁਰੂ ਚਿੱਤ ਆਉਂਦਾ ਹੈ। ਇਸ ਤਰ੍ਹਾਂ ਫੁਰਮਾਨ ਹੈ -

***ਧਾਰਨਾ - ਸਾਹਿਬ ਚਿੱਤ ਆਉਂਦਾ ਹੈ,***
***ਸੰਤਾਂ ਦੇ ਦਰਸ਼ਨ ਕਰਕੇ - 4, 2.***
***ਸੰਤਾਂ ਦੇ ਦਰਸ਼ਨ ਕਰਕੇ, -2, 2.***
***ਸਾਹਿਬ ਚਿੱਤ ਆਉਂਦਾ ਹੈ.............-2.***

ਸੰਤਾਂ ਦੇ ਦਰਸ਼ਨ ਕਰਨ ਦਾ ਬਹੁਤ ਵੱਡਾ ਫਲ ਹੋਇਆ ਕਰਦਾ ਹੈ। ਬਹੁਤ ਵਾਰੀ ਤੁਸੀਂ ਸੁਣਿਆ ਹੈ ਇਕ ਸਾਖੀ ਦੇ ਅੰਦਰ। ਇਕ ਪ੍ਰੇਮੀ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਦੱਸਿਆ ਕਿ ਭਾਈ! ਤੂੰ ਸਵੇਰ ਵੇਲੇ ਇਕ ਜਗ੍ਹਾ ਜਾਈਂ, ਤੈਨੂੰ ਉਥੇ ਪਤਾ ਲੱਗੇਗਾ ਕਿ ਸੰਤਾਂ ਦੇ ਦਰਸ਼ਨ ਦਾ ਕੀ ਫਲ ਹੁੰਦਾ ਹੈ। ਅੰਮ੍ਰਿਤ ਵੇਲੇ ਗੁਰਸਿੱਖ ਉਠਿਆ, ਰੋਹੀ ਦਾ ਟੋਭਾ ਸੀ, ਉਥੇ ਚਲਿਆ ਗਿਆ। ਚੜ੍ਹਦੇ ਵੱਲ ਰੁੱਖ ਦੇ ਹੇਠਾਂ ਖੜ੍ਹ ਕੇ ਦੇਖਣ ਲੱਗ ਗਿਆ ਕਿ ਕੋਈ ਆ ਕੇ ਮੈਨੂੰ ਦੱਸੇਗਾ। ਕੋਈ ਨਾ ਆਇਆ, ਘੰਟਾ ਭਰ ਉਡੀਕ ਕੇ ਮੁੜ ਆਇਆ। ਕਹਿਣ ਲੱਗਿਆ, "ਪਾਤਸ਼ਾਹ! ਕੋਈ ਨਹੀਂ ਆਇਆ ਦੱਸਣ ਵਾਲਾ।" ਗੁਰੂ ਮਹਾਰਾਜ ਨੇ ਕਿਹਾ -

"ਕੱਲ੍ਹ ਨੂੰ ਫੇਰ ਜਾਈਂ। ਤੂੰ ਕੁਝ ਦੇਖਿਆ ਨਹੀਂ ਉਥੇ?"

ਕਹਿੰਦਾ, "ਇਕ ਕਾਵਾਂ ਦਾ ਜੋੜਾ ਬੈਠਾ ਸੀ ਦਰੱਖਤ ਤੇ, ਕਾਂ-ਕਾਂ ਕਰੀ ਜਾਂਦਾ ਸੀ।"

ਕਹਿੰਦੇ, "ਫੇਰ ਜਾਂਈਂ ਪਹੁਫੁਟਾਲੇ ਦੇ ਨਾਲ ਤੇ ਟਿੱਕੀ ਨਿਕਲੇ ਤੇ (ਸੂਰਜ ਨਿਕਲਦੇ ਹੀ) ਵਾਪਿਸ ਆ ਜਾਈਂ।"

ਦੂਸਰੇ ਦਿਨ ਗਿਆ, ਉਥੇ ਬਗੁਲੇ ਬੈਠੇ ਨੇ। ਆ ਕੇ ਮਹਾਰਾਜ ਨੂੰ ਦੱਸ ਦਿਤਾ। ਮਹਾਰਾਜ ਕਹਿੰਦੇ, ਫੇਰ ਜਾਹ। ਤੀਸਰੇ ਦਿਨ ਗਿਆ, ਓਥੇ ਹੰਸ ਬੈਠੇ ਸਨ। ਕਹਿੰਦਾ, ਮਹਾਰਾਜ! ਅੱਜ ਹੰਸ ਬੈਠੇ ਸੀ। ਕਹਿੰਦੇ, ਕੱਲ੍ਹ ਨੂੰ ਫੇਰ ਜਾਈਂ। ਚੌਥੇ ਦਿਨ ਜਦੋਂ ਗਿਆ ਤਾਂ ਕੀ ਦੇਖਦਾ ਹੈ ਕਿ ਦੋ ਦੇਵਤੇ ਬੈਠੇ ਹਨ। ਉਹ ਦੇਵਤੇ ਆ ਕੇ ਉਸ ਗੁਰਸਿੱਖ ਦੇ ਚਰਨਾਂ ਤੇ ਢਹਿ ਪਏ ਤੇ ਕਹਿਣ ਲੱਗੇ ਕਿ ਧੰਨ ਹੈਂ ਗੁਰਸਿਖਾ, ਤੂੰ ਧੰਨ ਹੈਂ, ਤੇਰੀ ਕਮਾਈ ਧੰਨ ਹੈ।

ਕਹਿੰਦਾ, "ਹੈਂ! ਮੈਂ ਤਾਂ ਇਕ ਗਰੀਬ ਜਿਹਾ ਸਿੱਖ ਹਾਂ।"

ਕਹਿਣ ਲੱਗੇ, "ਗੁਰਸਿੱਖਾ! ਤੂੰ ਗਰੀਬ ਨਹੀਂ ਹੈਂ। ਤੇਰੇ ਦਰਸ਼ਨ ਅਸੀਂ ਕੀਤੇ, ਪਹਿਲੇ ਦਿਨ ਅਸੀਂ ਕਾਂ ਸੀ, ਦੂਜੇ ਦਿਨ ਬਗੁਲੇ ਬਣ ਗਏ। ਤੀਸਰੇ ਦਿਨ ਹੰਸ ਬਣ ਗਏ। ਅੱਜ ਚੌਥੇ ਦਿਨ ਤੇਰੇ ਦਰਸ਼ਨਾਂ ਦਾ ਫਲ ਐਨਾ ਹੋਇਆ ਕਿ ਤੂੰ ਗੁਰੂ ਨਾਨਕ ਪਾਤਿਸ਼ਾਹ ਦੇ ਦਰਸ਼ਨ ਕਰਕੇ ਆਇਆ ਹੈਂ, ਤੇਰੇ ਦਰਸ਼ਨਾਂ ਦਾ ਹੀ ਐਨਾ ਫਲ ਹੋਇਆ ਹੈ ਕਿ ਅਸੀਂ ਕਾਂਵਾਂ ਤੋਂ ਬਗੁਲੇ ਬਣ ਗਏ। ਬਗਲਿਆਂ ਤੋਂ ਹੰਸ ਤੇ ਅੱਜ ਹੰਸਾਂ ਤੋਂ ਦੇਵਤੇ ਬਣ ਗਏ ਹਾਂ।"

ਸੋ ਮਹਾਰਾਜ ਫੁਰਮਾਨ ਕਰਦੇ ਹਨ ਕਿ ਐਸਾ ਫਲ ਹੈ ਸਾਧੂਆਂ ਦੇ ਦਰਸ਼ਨ ਦਾ। ਸਾਧੂ ਸਹੀ ਹੋਣ, ਸੰਸਿਆਂ ਦੀ ਨਵਿਰਤੀ ਹੋ ਜਾਂਦੀ ਹੈ। ਉਨ੍ਹਾਂ ਦੇ ਅੰਦਰ ਮਨ ਵਿਚ ਗਿਆਨ ਦੀ ਜੋਤ ਜਗਦੀ ਹੁੰਦੀ ਹੈ। ਬਾਕੀ ਸਭ ਦੇ ਅੰਦਰ ਬੁਝੀ ਹੁੰਦੀ ਹੈ। ਮਨ ਵਿਚ ਅਨ੍ਹੇਰਾ ਘੁੱਪ ਹੁੰਦਾ ਹੈ। ਮਹਾਰਾਜ ਕਹਿੰਦੇ -

***ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥***

***ਪੰਨਾ - 309***

ਪਰ ਮਹਾਤਮਾ ਨੇ ਖੋਜ ਕੇ ਉਸ ਜੋਤਿ ਨੂੰ ਲੱਭ ਲਿਆ ਹੁੰਦਾ ਹੈ, ਇਸ ਕਰਕੇ ਉਨ੍ਹਾਂ ਦਾ ਸਰੀਰ ਪਵਿੱਤਰ, ਉਨ੍ਹਾਂ ਦੇ ਦਰਸ਼ਨ ਪਵਿੱਤਰ, ਉਨ੍ਹਾਂ ਦੀ ਦ੍ਰਿਸ਼ਟੀ ਪਵਿੱਤਰ ਹੁੰਦੀ ਹੈ। ਸਾਧੂਆਂ ਦੇ ਦਰਸ਼ਨਾਂ ਦਾ ਸੁਤੇ ਸਿਧ ਫਲ ਹੁੰਦਾ ਹੈ। ਸ਼ਰਧਾ ਨਾਲ ਆਉਂਦਾ ਹੈ, ਵਿਸ਼ਵਾਸ ਵਾਲਾ ਅਨੇਕ ਫਲ ਲੈ ਜਾਂਦਾ ਹੈ। ਸੋ ਮਹਾਰਾਜ ਕਹਿੰਦੇ ਨੇ - ***'ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥' (ਪੰਨਾ - 520)*** ਵਾਹਿਗੁਰੂ ਚਿਤ ਆਉਂਦਾ ਹੈ। ਆਪੇ ਹੀ 'ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ' ਹੋਣ ਲਗ ਜਾਂਦਾ ਹੈ, ਸੰਤਾਂ ਦੇ ਕੋਲ ਆ ਕੇ ਵਿਕਾਰ ਨਹੀਂ ਫੁਰਿਆ ਕਰਦਾ, ਸਾਧੂਆਂ ਕੋਲ ਆ ਕੇ ਮਾੜੀਆਂ ਗੱਲਾਂ ਨਹੀਂ ਫੁਰਦੀਆਂ, ਪਰਮੇਸ਼ਰ ਦਾ ਭਜਨ ਹੋਣ ਲੱਗ ਜਾਂਦਾ ਹੈ। ਜਦੋਂ ਭਜਨ ਹੋਣ ਲੱਗ ਜਾਏ, ਵਾਹਿਗੁਰੂ-ਵਾਹਿਗੁਰੂ ਹੋਣ ਲੱਗ ਜਾਵੇ, ਫੇਰ ਅੰਦਰ ਜਿਹੜੀ ਮੈਲ ਲੱਗੀ ਹੁੰਦੀ ਹੈ - ਵਿਸ਼ੇ ਵਿਕਾਰਾਂ ਦੀ, ਉਹ ਮੈਲ ਲਹਿਣੀ ਸ਼ੁਰੂ ਹੋ ਜਾਂਦੀ ਹੈ -

***ਮਨ ਕੀ ਕਟੀਐ ਮੈਲੁ ਸਾਧਸੰਗਿ ਵੁਠਿਆ॥ ਪੰਨਾ - 520***

ਫੇਰ ਕੀ ਹੁੰਦਾ ਹੈ? ਜਦੋਂ ਆਦਮੀ ਦੇ ਮਨ ਦੀ ਮੈਲ ਲਹਿ ਗਈ, ਫੇਰ ਇਸ ਨੂੰ ਆਪਣੇ ਆਤਮ ਸਰੂਪ ਦੇ ਦਰਸ਼ਨ ਹੋ ਜਾਂਦੇ ਨੇ। ਜਦੋਂ ਆਤਮਾ ਦੇ ਦਰਸ਼ਨ ਹੋ ਗਏ ਫੇਰ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਨੇ। ਜਦੋਂ ਮਨ ਦੀ ਮੈਲ ਲਹਿ ਜਾਂਦੀ ਹੈ, ਤਾਂ ਹਉਮੈ ਦਾ ਅੰਧਕਾਰ ਮਿਟ ਜਾਂਦਾ ਹੈ ਫੇਰ 'ਮੈਂ-ਮੈਂ' ਨਹੀਂ ਕਰਦਾ। 'ਮੈਂ-ਮੈਂ' ਓਹੀ ਕਰਦਾ ਹੈ ਜਿਹਨੇ ਜਮਦੂਤਾਂ ਕੋਲ ਜਾਣਾ ਹੈ, ਜਿਹਨੇ ਜੰਮਣ ਮਰਨ ਦੇ ਚੱਕਰ ਵਿਚ ਪੈਣਾ ਹੈ -

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥ ਪੰਨਾ - 466***

ਕਿਉਂਕਿ 'ਮੈਂ-ਮੈਂ' ਕਰਦਾ ਹੈ - ਮੈਂ ਇਹ ਕੀਤਾ, ਮੈਂ ਉਹ ਕੀਤਾ, ਮੇਰਾ ਟੱਬਰ ਬੜਾ ਹੈ, ਮੇਰੀ ਐਨੀ ਜ਼ਮੀਨ, ਮੇਰੇ ਪੈਸੇ। 'ਮੈਂ' ਤੇ 'ਮੇਰੀ' ਦਾ ਭੁਲੇਖਾ ਪਿਆ ਹੋਇਆ ਹੈ, ਇਸੇ 'ਮੈਂ' ਅਤੇ 'ਮੇਰੀ' ਦੇ ਭਾਵ ਦੇ ਵਖਰੇਪਣ ਨੂੰ 'ਹਉਮੈ' ਕਹਿੰਦੇ ਨੇ। ਇਹ ਜਿਹਦੇ ਅੰਦਰ ਹੋਵੇ ਉਸ ਨੂੰ ਸਜ਼ਾ ਮਿਲਦੀ ਹੈ ਜੰਮਣ ਤੇ ਮਰਨ ਦੀ -

***ਧਾਰਨਾ - ਜੰਮਦਾ ਤੇ ਮਰਦਾ ਹੈ,***
***ਹਉਮੈ ਦਾ ਬੰਨ੍ਹਿਆ ਹੋਇਆ - 2, 2.***
***ਹਉਮੈ ਦਾ ਬੰਨ੍ਹਿਆ ਹੋਇਆ -2, 2.***
***ਜੰਮਦਾ ਤੇ ਮਰਦਾ ਹੈ,..................-2.***

***'ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥ ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥' (ਪੰਨਾ - 466)*** ਇਹ ਜਿਹੜੀ ਮੈਲ ਲੱਗੀ ਹੋਈ ਹੈ, ਇਹ ਸਾਨੂੰ ਜੰਮਣ ਮਰਨ ਦੇ ਚੱਕਰ ਵਿਚੋਂ ਨਿਕਲਣ ਨਹੀਂ ਦਿੰਦੀ। ਜੰਮਾਂਗੇ-ਮਰਾਂਗੇ, ਜੰਮਾਂਗੇ-ਮਰਾਂਗੇ; ਕਦੇ ਕੁਛ ਬਣ ਗਏ, ਕਦੇ ਕੁਛ ਬਣ ਗਏ। ਜਦ ਸੰਤਾਂ ਦੀ ਸੰਗਤਿ ਹੋ ਜਾਂਦੀ ਹੈ, ਫਿਰ 'ਵਾਹਿਗੁਰੂ ਵਾਹਿਗੁਰੂ' ਹੋਣ ਲੱਗ ਜਾਂਦਾ ਹੈ, 'ਰਾਮ ਰਾਮ' ਹੋਣ ਲੱਗ ਜਾਂਦਾ ਹੈ। ਫੇਰ ਅੰਦਰ ਜਿਹੜੀ ਮੈਲ ਲਗੀ ਹੋਈ ਹੈ ਜਿਵੇਂ ਕਿ -

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਪੰਨਾ - 651***

ਇਹ ਮੈਲ ਕੱਟਣੀ ਸ਼ੁਰੂ ਹੋ ਜਾਂਦੀ ਹੈ। ਉਹ ਜਦ ਘਟਦੀ ਜਾਂਦੀ ਹੈ ਫੇਰ ਇਸ ਦਾ ਹਿਰਦਾ, ਇਸ ਦਾ ਅੰਤਸ਼ਕਰਣ ਨਿਰਮਲ ਹੋ ਜਾਂਦਾ ਹੈ, ਪਾਪਾਂ ਤੋਂ ਰਹਿਤ ਹੋ ਜਾਂਦਾ ਹੈ। ਜਦ ਪਾਪ ਕੋਈ ਨਾ ਰਿਹਾ, ਕਰਮ ਕੋਈ ਨਾ ਰਿਹਾ -

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ਪੰਨਾ - 1195***

ਜੰਮਣਾ ਮਰਨਾ ਖਤਮ ਹੋ ਜਾਂਦਾ ਹੈ। ਮਹਾਰਾਜ ਕਹਿੰਦੇ -

***ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ॥ ਪੰਨਾ - 520***

ਮਹਾਂਪੁਰਸ਼ਾਂ ਦਾ, ਗੁਰੂਆਂ ਦਾ ਦਿਤਾ ਹੋਇਆ ਸ਼ਬਦ, ਪੰਜ ਪਿਆਰਿਆਂ ਦਾ ਦਿਤਾ ਹੋਇਆ ਮੰਤਰ ਜਪ ਕੇ ਜੰਮਣ ਮਰਨ ਦੀ ਜਿਹੜੀ ਮੈਲ ਹੈ ਉਹ ਕੱਟੀ ਜਾਂਦੀ ਹੈ, ਜੰਮਣ ਮਰਨ ਦਾ ਡਰ ਭਉ ਕੱਟਿਆ ਜਾਂਦਾ ਹੈ। ਫੇਰ ਇਹ ਜਿਹੜੇ ਬੰਧਨ ਪਏ ਹੋਏ ਨੇ, ਵੱਡੇ ਵੱਡੇ ਬੰਧਨ ਪਏ ਨੇ - ਪੰਜ ਕਲੇਸ਼ ਨੇ, ਪੰਜ ਬੰਧਨ ਨੇ। ਇਨ੍ਹਾਂ ਬੰਧਨਾਂ ਨੂੰ ਸੰਤ ਕੱਟ ਦਿੰਦੇ ਨੇ -

***ਬੰਧਨ ਖੋਲਨਿ੍ ਸੰਤ ਦੂਤ ਸਭਿ ਜਾਹਿ ਛਪਿ॥ ਪੰਨਾ - 520***

ਜਮਦੂਤ ਨੱਠ ਜਾਂਦੇ ਨੇ ਤੇ ਕਾਲ ਦੇ ਬੰਧਨ ਜਿਹੜੇ ਪਏ ਹੋਏ ਨੇ, ਸੰਗਲ ਪਏ ਹੋਏ ਨੇ, ਉਹ ਸਾਧੂ ਕੱਟ ਦਿੰਦੇ ਨੇ। ਜੁਗਤਿ ਦੱਸ ਦਿੰਦੇ ਨੇ ਕਿ ਇਸ ਤਰ੍ਹਾਂ ਖੋਲ੍ਹ ਲੈ। ਫੇਰ ਜਦੋਂ ਬੰਧਨ ਖੁੱਲ੍ਹ ਗਏ ਫੇਰ ਦੂਤ ਨੱਠਦੇ ਨੇ ਕਿ ਹੁਣ ਨਾ ਕਿਤੇ ਫਸ ਜਾਈਏ-

***ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ॥***
***ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ॥***
***ਪੰਨਾ - 520***

ਫੇਰ ਉਹ ਵਾਹਿਗੁਰੂ ਦੇ ਨਾਲ 'ਜਿਸ ਦੀ ਸਭ ਧਾਰੀਆ' ਜਿਸ ਨੇ ਸਾਰੀ ਸ੍ਰਿਸ਼ਟੀ, ਕਰੋੜਾਂ ਬ੍ਰਹਿਮੰਡਾਂ ਨੂੰ ਧਾਰਿਆ ਹੋਇਆ ਹੈ, ਉਨ੍ਹਾਂ ਦੇ ਨਾਲ ਪਿਆਰ ਪੁਆ ਦਿੰਦੇ ਹਨ। ਜਿਹੜਾ ਸੰਸਾਰ ਹੈ ਇਹ ਮਾਇਆ ਨਾਲ ਪਿਆਰ ਕਰਦਾ ਹੈ, ਜਿਹੜੇ ਸਾਧੂ ਨੇ ਉਹ ਪਰਮੇਸ਼ਰ ਨਾਲ ਪਿਆਰ ਪੁਆਉਂਦੇ ਹਨ। ਫੇਰ ਬਹੁਤ ਉੱਚੀ ਥਾਂ ਮਿਲ ਜਾਂਦੀ ਹੈ -

***ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ॥***
***ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ॥ ਪੰਨਾ - 520***

ਹਰ ਸ੍ਵਾਸ ਦੇ ਵਿਚ, ਧਿਆਨ ਵਾਹਿਗੁਰੂ ਦਾ ਰੱਖੋ। ਜੇ ਵਾਹਿਗੁਰੂ ਦੀ ਕ੍ਰਿਪਾ ਹੋ ਜਾਵੇ ਤਾਂ ਸੰਤਾਂ ਦੀ ਸੰਗਤ ਮਿਲਦੀ ਹੈ, ਨਹੀਂ ਤਾਂ ਆਦਮੀ ਸਤਿਸੰਗਤ ਵਿਚ ਜਾਣ ਲਈ ਤਿਆਰ ਹੋ ਕੇ ਭੀ ਫੇਰ ਘਰ ਬਹਿ ਜਾਂਦਾ ਹੈ। ਕੋਈ ਪੁੰਨ ਜਾਗਦਾ ਹੈ, ਤਾਂ ਸਾਧੂ ਦੇ ਦਰਸ਼ਨ ਹੁੰਦੇ ਹਨ ਕਿਉਂਕਿ ਮਹਾਰਾਜ ਦਾ ਫੁਰਮਾਨ ਹੈ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਪੰਨਾ - 204***

ਜਦ ਕਰਮ ਜਾਗ ਪਏ, ਫੇਰ ਕੋਈ ਸਾਧੂ ਮਹਾਤਮਾ ਮਿਲ ਜਾਂਦਾ ਹੈ -

***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥***
***ਪੰਨਾ - 204***

ਸੋ ਇਸ ਤਰ੍ਹਾਂ ਦੇ ਨਾਲ ਜਦ ਗੁਰੂ ਮਹਾਰਾਜ ਆ ਕੇ ਬਾਗ ਵਿਚ ਬੈਠ ਗਏ, ਪਰਸਰਾਮ ਵਜ਼ੀਰ ਆਪਣੇ ਰਾਜੇ ਨੂੰ ਕਹਿਣ ਲੱਗਿਆ, "ਮਹਾਰਾਜ! ਉਸ ਸਾਧੂ ਨੂੰ ਦੇਖਦੇ ਸਾਰ ਇਕ ਦਮ ਅੰਦਰੋਂ ਪਰਮੇਸ਼ਰ ਦਾ ਨਾਮ ਨਿਕਲਣਾ ਸ਼ੁਰੂ ਹੋ ਗਿਆ, ਬਗੈਰ ਜਪਣ ਤੋਂ ਹੀ ਆਪਣੇ ਅੰਦਰੋਂ ਨਾਮ ਜਪਣਾ ਸ਼ੁਰੂ ਹੋ ਗਿਆ। ਦੂਸਰਾ ਜਦ ਉਨ੍ਹਾਂ ਦੇ ਬਚਨ ਸੁਣੇ ਤਾਂ ਮੇਰਾ ਤਾਂ ਜੀਅ ਕਰੇ ਕਿ ਮੈਂ ਉਨ੍ਹਾਂ ਦਾ ਹੀ ਸ਼ਿਸ਼ ਬਣ ਜਾਵਾਂ। ਉਹ ਤਾਂ ਸੱਚਮੁੱਚ ਹੀ ਗੁਰੂ ਨਾਨਕ ਨੇ।"

ਰਾਜਾ ਸ਼ਿਵਨਾਭ ਕਹਿਣ ਲੱਗਿਆ, "ਕਿਤੇ ਭੁਲੇਖਾ ਨਾ ਹੋਵੇ, ਤੁਸੀਂ ਪੱਕੀ ਤਸੱਲੀ ਕਰ ਲਈ?"

ਵਜ਼ੀਰ ਨੇ ਕਿਹਾ, "ਹਾਂ ਮਹਾਰਾਜ, ਅਸੀਂ ਪੱਕੀ ਤਸੱਲੀ ਕਰ ਲਈ ਤੇ ਅਸੀਂ ਉਨ੍ਹਾਂ ਦਾ ਨਾਉਂ ਵੀ ਪੁੱਛਿਆ, ਸਵਾਲ ਵੀ ਬੜੇ ਕਰੇ।"

***ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ।।***
***ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ॥***

***ਗੁਰੂ ਨਾਨਕ ਪ੍ਰਕਾਸ਼ (ਪੰਨਾ - 992)***

ਅਸੀਂ ਕਿਹਾ, ਗੁਸਾਂਈ ਜੀ, ਤੁਸੀਂ ਅੰਦਰ ਬੈਠੇ ਹੋ ਤੇ ਸਾਨੂੰ ਅੰਦਰ ਬੁਲਾ ਲਵੋ, ਤੁਹਾਡੇ ਨਾਲ ਗੱਲ ਕਰਨੀ ਚਾਹੁੰਦੇ ਹਾਂ, ਤੁਹਾਡਾ ਨਾਮ ਪੁੱਛਣਾ ਚਾਹੁੰਦੇ ਹਾਂ। ਮਹਾਰਾਜ ਨੇ ਬਾਗ ਵਿਚਲੀ ਕੁਟੀਆ ਦਾ ਦਰਵਾਜ਼ਾ ਖੋਲ੍ਹ ਦਿਤਾ, ਛੋਟਾ ਜਿਹਾ ਕੁੰਡਾ ਲੱਗਿਆ ਹੋਇਆ ਸੀ। ਕਹਿੰਦੇ, ਆ ਜਾਓ ਆ ਜਾਓ, ਲੰਘ ਆਓ ਤੇ ਅੰਦਰ ਜਾ ਕੇ ਉਨ੍ਹਾਂ ਨੂੰ ਅਸੀਂ ਤਿੰਨ ਸਵਾਲ ਕਰੇ।

"ਤੁਸੀਂ ਜੋਗੀ ਹੋ?" ਕਿਉਂਕਿ ਜੋਗੀ ਵੀ ਉਥੇ ਆਉਂਦੇ ਸੀ, ਬ੍ਰਾਹਮਣ ਵੀ ਆਉਂਦੇ ਸੀ। "ਤੁਸੀਂ ਜੋਗੀ ਹੋ ਜਾਂ ਤੁਸੀਂ ਦੁਕਾਨਦਾਰ ਹੋ ਜਾਂ ਤੁਸੀਂ ਬ੍ਰਾਹਮਣ ਹੋ? ਦੱਸੋ ਤਾਂ ਸਹੀ, ਤੁਸੀਂ ਕੌਣ ਹੋ?"

ਮਹਾਰਾਜ ਕਹਿੰਦੇ, ਦੇਖੋ ਭਾਈ, ਜੋਗੀ ਜਾਣਦੇ ਹੋ ਕੌਣ ਹੁੰਦਾ ਹੈ? ਜੋਗੀ ਉਹਨੂੰ ਕਹਿੰਦੇ ਨੇ ਜਿਹੜਾ ਬੰਦਗੀ ਕਰਕੇ ਪਰਮੇਸ਼ਰ ਦੇ ਨਾਲ ਮਿਲ ਗਿਆ ਹੋਵੇ। ਕੱਪੜਿਆਂ ਵਾਲੇ ਜੋਗੀ ਨਹੀਂ ਹੁੰਦੇ। ਕੱਪੜਿਆਂ ਨਾਲ ਤਾਂ ਸਭ ਕੋਈ ਜੋਗੀ ਬਣ ਜਾਵੇ, ਸਿੱਖ ਵੀ ਬਣ ਗਏ ਕੱਪੜਿਆਂ ਨਾਲ। ਸਿੱਖ ਕੱਪੜਿਆਂ ਨਾਲ ਨਹੀਂ ਬਣਦਾ, ਸਿੱਖ ਦੀ ਤਾਂ ਕਰੜੀ ਰਹਿਤ ਹੈ ਜੋ ਹਰ ਹਾਲ ਵਿਚ ਰਖਣੀ ਜ਼ਰੂਰੀ ਹੈ।

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥***
***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥***
***ਫਿਰਿ ਚੜੈ ਦਿਵਸੁ ਗੁਰਬਾਨੀ ਗਾਵੈ ਬਹਦਿਆ ਉਠਦਿਆ ਹਰਿਨਾਮ ਧਿਆਵੈ॥***

***ਪੰਨਾ - 305***

ਗੁਰੂ ਨਾਨਕ ਜੀ ਕਹਿੰਦੇ ਕਿ ਜਿਹੜੇ ਗੁਰੂ ਦੇ ਉਪਦੇਸ਼ ਤੇ ਚਲਦੇ ਹਨ, ਅੰਮ੍ਰਿਤ ਵੇਲੇ ਜਾਗਦੇ ਹਨ, ਇਸ਼ਨਾਨ ਕਰਦੇ ਹਨ ਤੇ ਹਰ ਵਕਤ ਨਾਮ ਜਪਦੇ ਹਨ, ਉਹ ਸਿੱਖ ਹੁੰਦੇ ਹਨ। ਭੇਖ ਧਾਰ ਕੇ ਤਾਂ ਸਿੱਖ ਬੇਅੰਤ ਹੋ ਸਕਦੇ ਨੇ। ਭੇਖ ਧਾਰਿਆ ਦੇਖ ਕੇ ਸਿੱਖੀ ਦਾ ਭੁਲੇਖਾ ਪੈਂਦਾ ਹੈ ਕਿ ਸਿੱਖ ਹੈ। ਜਦ ਪੁੱਛੀਦਾ ਹੈ, ਫੇਰ ਪਤਾ ਲਗਦਾ ਹੈ ਕਿ ਇਹ ਤਾਂ ਸਿਗਰਟਾਂ ਵੀ ਪੀਂਦਾ ਹੈ, ਜਰਦਾ ਵੀ ਖਾਂਦਾ ਹੈ; ਇਹ ਸਿੱਖ ਕਿਥੋਂ ਹੋ ਗਿਆ? ਗੁਰੂ ਦਾ ਬਚਨ ਇਹਨੇ ਕੀ ਮੰਨਣਾ ਹੈ, ਅਜੇ ਤਾਂ ਬਾਹਰਲੇ ਬਚਨ ਹੀ ਇਸਨੇ ਨਹੀਂ ਮੰਨੇ। ਜੇ ਪੁਛੋ ਕਿ ਅੰਮ੍ਰਿਤ ਛਕਿਆ ਹੋਇਆ ਹੈ? ਤਾਂ ਕਹਿੰਦਾ ਹੈ ਕਿ ਨਹੀਂ। ਫੇਰ ਅੰਮ੍ਰਿਤ ਤੋਂ ਬਗੈਰ ਤੂੰ ਕਿਵੇਂ ਸਿੱਖ ਬਣ ਗਿਆ? ਤੇਰਾ ਤਾਂ ਗੁਰੂ ਨਾਲ ਸਬੰਧ ਹੀ ਨਹੀਂ ਪਿਆ। ਕੇਵਲ ਮੱਥੇ ਟੇਕੀ ਜਾਂਦਾ ਹੈਂ। ਜਦ ਤੱਕ ਤੂੰ ਅੰਮ੍ਰਿਤ ਨਹੀਂ ਛਕਦਾ, ਤੂੰ ਕਿਸੇ ਦਾ ਬਣਿਆ ਨਹੀਂ ਹੋਇਆ; ਜਦ ਗੁਰੂ ਨੇ ਤੈਨੂੰ ਨਾਮ ਦੇਣਾ ਹੈ, ਫੇਰ ਗੁਰੂ ਦੀ ਜ਼ਿੰਮੇਵਾਰੀ ਹੋ ਜਾਣੀ ਹੈ, ਤੈਨੂੰ ਨਰਕਾਂ ਵਿਚ ਨਹੀਂ ਜਾਣ ਦੇਣਾ।

ਗੁਰੂ ਨਾਨਕ ਜੀ ਨੇ ਫੁਰਮਾਇਆ ਕਿ ਪਰਸਰਾਮ ਜੀ! ਤੁਸੀਂ ਜਾਣਦੇ ਹੋ ਕਿ ਜੋਗੀ ਕੌਣ ਹੁੰਦਾ ਹੈ, ਉਸ ਦੀ ਰਹਿਤ ਕੀ ਹੁੰਦੀ ਹੈ? ਭੇਖ ਦੇਖ ਕੇ ਜੋਗੀ ਕਹਿਣਾ ਯਥਾਰਥ ਨਹੀਂ ਹੈ।

ਪਰਸਰਾਮ ਵਜ਼ੀਰ ਹੈਰਾਨ ਹੋ ਗਿਆ ਕਿ ਇਹ ਸਵਾਲ ਤਾਂ ਮੇਰੇ ਤੇ ਅੱਜ ਤਕ ਕਿਸੇ ਨੇ ਕੀਤਾ ਨਹੀਂ ਸੀ। ਕਹਿਣ ਲੱਗਿਆ, "ਮਹਾਰਾਜ, ਆਪ ਦੱਸ ਦਿਓ ਫੇਰ ਜੋਗੀ ਕੌਣ ਹੁੰਦਾ ਹੈ।"

ਗੁਰੂ ਨਾਨਕ ਪਾਤਸ਼ਾਹ ਜੀ ਨੇ ਕਿਹਾ ਕਿ ਨਾਮ ਜਪ ਕੇ ਜਿਸਦੀ ਅੰਤਸ਼ਕਰਣ ਦੀ ਮੈਲ ਖਤਮ ਹੋ ਗਈ, ਨਿਰਮਲ ਹੋ ਗਿਆ ਤੇ ਜਿਹੜਾ ਪਿਆਰ ਦੇ ਨਾਲ ਵਾਹਿਗੁਰੂ ਨਾਲ ਜੁੜ ਗਿਆ, ਉਹ ਜੋਗੀ ਪਾਪਾਂ ਦੀ ਮੈਲ ਤੋਂ ਰਹਿਤ ਹੁੰਦਾ ਹੈ। ਬਾਕੀਆਂ ਨੂੰ ਜੋਗੀ ਨਹੀਂ ਕਹਿੰਦੇ। ਇਸ ਤਰ੍ਹਾਂ ਪੜ੍ਹ ਲਉ -

***ਧਾਰਨਾ - ਜਿਹੜਾ ਜਾਣੈ ਜੋਗ ਦੀ ਜੁਗਤੀ,***

*ਅਸਲੀ ਜੋਗੀ ਉਹ ਹੀ ਹੈ - 2, 2.*
*ਅਸਲੀ ਜੋਗੀ ਓਹੀ ਹੈ, -2, 2.*
*ਜਿਹੜਾ ਜਾਣੈ ਜੋਗ ਦੀ ਜੁਗਤੀ, ....-2.*

ਵਜ਼ੀਰ ਸਾਹਿਬ! ਜੋ ਕੇਵਲ ਇੱਕਤਾਰਾ (ਇਕਤਾਰ ਵਾਲਾ ਸਾਜ) ਲੈ ਕੇ ਵਜਾਈ ਜਾਂਦਾ ਹੈ, ਉਹ ਜੋਗੀ ਨਹੀਂ ਹੁੰਦਾ। ਜੋ ਘਰ ਘਰ ਜਾ ਕੇ ਝੋਲੀ ਲੈ ਕੇ ਮੰਗਦਾ ਫਿਰਦਾ ਹੈ, ਉਹ ਜੋਗੀ ਨਹੀਂ ਹੁੰਦਾ। ਜੋਗੀ ਉਹ ਹੁੰਦਾ ਹੈ ਜਿਹੜਾ ਵਾਹਿਗੁਰੂ ਨਾਲ ਜੁੜ ਜਾਵੇ ਅਤੇ ਵਾਹਿਗੁਰੂ ਜੀ ਨੂੰ ਸਦਾ ਹੀ ਅੰਗ ਸੰਗ ਅਨੁਭਵ ਕਰਦਾ ਹੈ।

*ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ॥*
*ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ॥ ਪੰਨਾ - 992*

ਰੱਤੀ ਜਿੰਨੀ ਵੀ ਉਹਦੇ ਅੰਦਰ ਮੈਲ ਨਹੀਂ ਹੁੰਦੀ -

ਸੋ ਵਜ਼ੀਰ ਕਹਿਣ ਲੱਗਿਆ, "ਫੇਰ ਤੁਸੀਂ ਬ੍ਰਾਹਮਣ ਹੋਵੋਂਗੇ।"

ਮਹਾਰਾਜ ਕਹਿੰਦੇ, ਸਾਨੂੰ ਤਾਂ ਫਰਕ ਨਹੀਂ ਹੈ ਕਿ ਬ੍ਰਾਹਮਣ ਕੌਣ ਹੈ ਤੇ ਜੋਗੀ ਕੌਣ ਹੈ। ਜਾਤ ਨਾਲ ਬ੍ਰਾਹਮਣ ਨਹੀਂ ਹੋਇਆ ਕਰਦਾ। ਬ੍ਰਾਹਮਣ ਉਹ ਹੁੰਦਾ ਹੈ ਜਿਸ ਨੇ ਘਟ-ਘਟ ਦੇ ਵਿਚ ਵਿਆਪਕ ਵਾਹਿਗੁਰੂ ਨੂੰ ਜਾਣ ਲਿਆ ਤੇ ਜਿਹੜਾ ਬ੍ਰਹਮਗਿਆਨ ਦੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਹਰੀ ਦੇ ਗੁਣ ਗਾਉਂਦਾ ਹੈ ਤੇ ਸਭ ਘਟ ਦੇ ਅੰਦਰ ਵਾਹਿਗੁਰੂ ਨੂੰ ਦੇਖਦਾ ਹੈ, ਅਸੀਂ ਉਸ ਨੂੰ ਬ੍ਰਾਹਮਣ ਕਹਿੰਦੇ ਹਾਂ। ਇਸ ਤਰ੍ਹਾਂ ਫੁਰਮਾਨ ਕਰਦੇ ਹਨ -

*ਧਾਰਨਾ - ਬ੍ਰਾਹਮਣ ਦੇਖਦੈ, ਸਾਰਿਆਂ ਜੀਆਂ ਵਿਚ ਵਾਹਿਗੁਰੂ - 2, 2*
*ਸਾਰਿਆਂ ਜੀਆਂ ਵਿਚ ਵਾਹਿਗੁਰੂ -2, 2.*
*ਬ੍ਰਾਹਮਣ ਦੇਖਦੈ, ਸਾਰਿਆਂ ਜੀਆਂ ਵਿਚ ਵਾਹਿਗੁਰੂ - 2.*

ਕਹਿਣ ਲੱਗੇ, "ਵਜ਼ੀਰ ਪਰਸਰਾਮ ਜੀ! ਤੁਸੀਂ ਕਿਸ ਨੂੰ ਬ੍ਰਾਹਮਣ ਕਹਿੰਦੇ ਹੋ? ਜਾਤ ਵਾਲੇ ਨੂੰ ਕਹਿੰਦੇ ਹੋ ਜਿਸ ਨੇ ਜਨੇਊ ਪਾਇਆ ਹੁੰਦਾ ਹੈ, ਤਿਲਕ ਲਾਇਆ ਹੁੰਦਾ ਹੈ, ਬੋਦੀ ਰੱਖੀ ਹੁੰਦੀ ਹੈ? ਇਹ ਤਾਂ ਗਲਤ ਹੁੰਦਾ ਹੈ। ਬ੍ਰਾਹਮਣ ਤਾਂ ਉਹ ਹੈ ਜਿਹੜਾ ਹਰੇਕ ਦੇ ਅੰਦਰ ਵਾਹਿਗੁਰੂ ਨੂੰ ਦੇਖਦਾ ਹੈ ਤੇ ਬ੍ਰਹਮ ਗਿਆਨ ਦੇ ਵਿਚ ਇਸ਼ਨਾਨ ਕਰਦਾ ਹੈ-

*ਬ੍ਰਾਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ॥*
*ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ॥ ਪੰਨਾ - 992*

ਜਿਹੜਾ ਸਭ ਦੇ ਅੰਦਰ ਵਾਹਿਗੁਰੂ ਦੀ ਜੋਤਿ ਨੂੰ ਪਛਾਣਦਾ ਹੈ, ਅਸੀਂ ਉਸ ਨੂੰ ਬ੍ਰਾਹਮਣ ਕਹਿੰਦੇ ਹਾਂ। ਇਹ ਨਹੀਂ, ਜਿਹੜਾ ਤੁਸੀਂ ਬ੍ਰਾਹਮਣ ਕਹਿੰਦੇ ਓ।"

ਸਾਧਸੰਗਤ ਜੀ! ਸੰਤ ਮਹਾਰਾਜ ਅਤਰ ਸਿੰਘ ਜੀ ਮਸਤੂਆਣੇ ਵਾਲੇ, ਹਜ਼ੂਰ ਸਾਹਿਬ ਤੋਂ ਵਾਪਿਸ ਆ ਰਹੇ ਸੀ, ਉਨ੍ਹਾਂ ਦੇ ਨਾਲ ਇਕ ਸੇਵਕ ਸੀ। ਰਸਤੇ ਵਿਚ ਜਦ ਵਿੰਧੀਆਚਲ ਪਹਾੜ ਲੰਘੇ, ਉਥੇ ਇਕ ਸ਼ੇਰ ਖੜ੍ਹਾ ਸੀ। ਉਸ ਸੇਵਕ ਨੇ ਜਦ ਸ਼ੇਰ ਦੇਖਿਆ, ਐਨਾ ਘਬਰਾ ਗਿਆ ਕਿ ਗਲਾ ਖੁਸ਼ਕ ਹੋ ਗਿਆ, ਬੋਲ ਨਾ ਨਿਕਲੇ, ਪੈਰ ਚੱਲਣ ਨਾ, ਲੱਤਾਂ ਕੰਬਣ ਲੱਗ ਗਈਆਂ, ਦੌੜ ਕੇ ਇਕ ਦਰੱਖਤ ਤੇ ਚੜ੍ਹ ਗਿਆ। ਸੰਤ ਮਹਾਰਾਜ ਅੱਗੇ-ਅੱਗੇ ਜਾ ਰਹੇ ਨੇ ਤੇ ਜਦ ਸ਼ੇਰ ਦੇ ਕੋਲ ਗਏ, ਸ਼ੇਰ ਉਨ੍ਹਾਂ ਨੂੰ ਸੁੰਘਣ ਲੱਗ ਗਿਆ। ਉਸ ਤੋਂ ਬਾਅਦ ਪੂਛ ਮਾਰਨ ਲੱਗ ਗਿਆ। ਜਦ ਪੂਛ ਹਿਲਾਵੇ ਤਾਂ ਇਸ ਦਾ ਮਤਲਬ ਹੈ ਇਹ ਮਿੱਤਰ ਹੈ, ਦੁਸ਼ਮਣ ਨਹੀਂ। ਜਦੋਂ ਪੂਛ ਤਾਣ ਲਵੇ ਤਾਂ ਸਮਝੋ ਹੁਣ ਇਹ ਹਮਲਾ ਕਰੇਗਾ। ਉਹ ਪੂਛ ਹਿਲਾਈ ਜਾਵੇ ਜਿਵੇਂ ਬਿੱਲੀ ਹਿਲਾਉਂਦੀ ਹੁੰਦੀ ਹੈ। ਸੰਤ ਜੀ ਉਸੇ ਤਰ੍ਹਾਂ ਨਾਮ ਜਪਦੇ-ਜਪਦੇ ਅੱਗੇ ਲੰਘ ਗਏ ਤੇ ਜਦ ਸ਼ੇਰ ਜੰਗਲ ਵਿਚ ਚਲਿਆ ਗਿਆ, ਫੇਰ ਉਹ ਸੇਵਕ ਦਰਖਤ ਤੋਂ ਉਤਰ ਕੇ ਮਹਾਂਪੁਰਸ਼ਾਂ ਨੂੰ ਮਿਲਿਆ, ਘਬਰਾਇਆ ਹੋਇਆ ਸੀ ਬਹੁਤ। ਮਹਾਂਪੁਰਸ਼ ਕਹਿੰਦੇ, "ਕੀ ਗੱਲ?" "ਮਹਾਰਾਜ ਸ਼ੇਰ ਆ ਗਿਆ ਸੀ, ਤੁਹਾਡੇ ਕੋਲ ਦੀ ਲੰਘਿਆ, ਮੈਥੋਂ ਤਾਂ ਬੋਲ ਨਹੀਂ ਹੋਇਆ, ਗਲਾ ਖੁਸ਼ਕ ਹੋ ਗਿਆ, ਤੁਹਾਨੂੰ ਵੀ ਨਾ ਦੱਸ ਹੋਇਆ। ਮੈਂ ਤਾਂ ਦਰੱਖਤ ਤੇ ਚੜ੍ਹ ਗਿਆ।" ਮਹਾਂਪੁਰਸ਼ ਕਹਿਣ

ਲੱਗੇ, "ਕਿਥੇ ਆਇਆ ਸੀ?" "ਮਹਾਰਾਜ ਔਹ ਦੇਖੋ ਪਿੱਛੇ।" ਮਹਾਂਪੁਰਸ਼ ਮੁਸਕਰਾਉਣ ਲੱਗ ਗਏ। ਕਹਿੰਦਾ, "ਮਹਾਰਾਜ, ਤੁਸੀਂ ਸ਼ੇਰ ਨਹੀਂ ਦੇਖਿਆ?" ਮਹਾਂਪੁਰਸ਼ਾਂ ਨੇ ਕਿਹਾ, "ਤੇਰੇ ਵਾਲਾ ਤਾਂ ਨਹੀਂ ਦੇਖਿਆ ਅਸੀਂ।" "ਫੇਰ ਤੁਸੀਂ ਕੀ ਦੇਖਿਆ?" "ਸਾਨੂੰ ਤਾਂ ਗੁਰੂ ਨਾਨਕ ਸਾਹਿਬ ਤੋਂ ਬਿਨਾਂ ਹੋਰ ਕੋਈ ਦਿਸਦਾ ਹੀ ਨਹੀਂ। ਜਿੱਧਰ ਦੇਖਦੇ ਹਾਂ ਇਕੋ ਹੀ ਨਜ਼ਰ ਆਉਂਦਾ ਹੈ।" ਇਸ ਤਰ੍ਹਾਂ ਫੁਰਮਾਨ ਕੀਤਾ ਹੈ –

***ਧਾਰਨਾ – ਤੂੰਹੀ ਤੂੰਹੀ ਮੋਹਿਨਾ, ਤੂੰਹੀ ਤੂੰਹੀ ਮੋਹਿਨਾ –2, 2.***

ਸੰਤ ਜੀ ਕਹਿਣ ਲੱਗੇ, "ਪ੍ਰੇਮੀਆਂ! ਤੂੰ ਸ਼ੇਰ ਦੇਖਿਆ, ਤੈਨੂੰ ਸ਼ੇਰ ਦਿਸਿਆ ਹੈ। ਅਸੀਂ ਗੁਰੂ ਨਾਨਕ ਦੇਖਿਆ ਹੈ, ਸਾਨੂੰ ਗੁਰੂ ਨਾਨਕ ਦਿਸਿਆ। ਨਿਗ੍ਹਾ ਵਿਚ ਫਰਕ ਹੈ।" "ਮਹਾਰਾਜ! ਸਾਡੀਆਂ ਅੱਖਾਂ ਗਲਤ ਨੇ?" "ਹਾਂ, ਇਨ੍ਹਾਂ ਦੇ ਉਤੇ ਇਕ ਪੜਦਾ ਪਿਆ ਹੋਇਆ ਹੈ। ਇਹ ਅਸਲੀ ਚੀਜ਼ ਨਹੀਂ ਦੇਖ ਸਕਦੀਆਂ, ਨਕਲੀ ਚੀਜ਼ ਨਜ਼ਰ ਆਉਂਦੀ ਹੈ। ਪਰ ਉਹ ਅੱਖਾਂ ਹੋਰ ਨੇ ਜਿਨ੍ਹਾਂ ਨੂੰ ਗੁਰੂ ਖੋਲ੍ਹਦਾ ਹੈ।" –

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ॥***
***ਤੂੰਹੀ ਤੂੰਹੀ ਮੋਹਿਨਾ॥ ਪੰਨਾ – 407***

ਸੋ ਇਸ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਕਹਿਣ ਲੱਗੇ, "ਪ੍ਰੇਮੀਆਂ! ਬ੍ਰਾਹਮਣ ਤਾਂ ਉਹ ਹੁੰਦਾ ਹੈ ਜਿਹੜਾ ਘਟ-ਘਟ ਦੇ ਵਿਚ ਵਿਆਪਕ ਪਰਮੇਸ਼ਰ ਨੂੰ ਦੇਖਦਾ ਹੈ।"

ਪਰਸਰਾਮ ਵਜ਼ੀਰ ਕਹਿਣ ਲੱਗਾ, "ਮਹਾਰਾਜ, ਫਿਰ ਤੁਸੀਂ ਵਣਜਾਰੇ ਹੋ? ਇਸ ਦੇਸ਼ ਵਿਚ ਆਏ ਹੋ ਕੋਈ ਵਣਜ ਕਰਨ ਵਾਸਤੇ।"

ਮਹਾਰਾਜ ਕਹਿੰਦੇ, "ਵਣਜਾਰੇ ਜਾਣਦੇ ਹੋ ਕੌਣ ਹੁੰਦੇ ਨੇ?"

"ਮਹਾਰਾਜ, ਉਹ ਜਿਹੜੇ ਸਾਮਾਨ ਲਿਆ ਕੇ ਵੇਚਦੇ ਨੇ, ਏਧਰੋਂ ਸਮਾਨ ਲਿਜਾ ਕੇ ਓਧਰ ਵੇਚਦੇ ਨੇ, ਉਨ੍ਹਾਂ ਨੂੰ ਅਸੀਂ ਵਣਜਾਰੇ ਕਹਿੰਦੇ ਹਾਂ।"

"ਹੈਗੇ ਅਸੀਂ ਵੀ ਵਣਜਾਰੇ ਪਰ ਅਸੀਂ ਉਹੋ ਜਿਹੇ ਨਹੀਂ ਹਾਂ। ਸਾਡੇ ਕੋਲ ਤੱਕੜੀ ਵੀ ਹੈ, ਸਾਡੇ ਕੋਲ ਡੰਡੀ ਵੀ ਹੈ, ਸਮਾਨ ਵੀ ਸਾਡੇ ਕੋਲ ਹੈ, ਤੋਲਦੇ ਵੀ ਹਰ ਵੇਲੇ ਰਹਿੰਦੇ ਹਾਂ, ਇਕ ਸਕਿੰਟ ਵਾਸਤੇ ਵੀ ਵਿਹਲੇ ਨਹੀਂ ਰਹਿੰਦੇ। ਅਸੀਂ ਹਾਂ, ਵਣਜਾਰੇ ਪਰਮੇਸ਼ਰ ਦੇ ਨਾਮ ਦੇ, ਤੇ ਸਾਡੀ ਜਿਹੜੀ ਜੀਭ ਹੈ ਇਹ ਤਾਂ ਹੈ ਡੰਡੀ; ਜਿਹੜਾ ਸਰੀਰ ਹੈ ਸਾਡਾ ਇਹ ਹੈ ਛਾਬਾ, ਤੇ ਤੋਲਦੇ ਹਾਂ ਅਸੀਂ ਸਿਮਰਨ ਨਾਲ; ਹਰ ਵਕਤ ਤੋਲਦੇ ਹਾਂ – ਵਾਹਿਗੁਰੂ-ਵਾਹਿਗੁਰੂ ਕਰਕੇ, ਤੇ ਹੱਟੀ ਸਾਡੀ ਜਿਹੜੀ ਹੈ ਜਿਵੇਂ ਤੁਸੀਂ ਬੈਠੇ ਹੋ, ਇਹਨੂੰ ਸਤਿਸੰਗ 'ਰੱਬੀ ਹੱਟੀ' ਕਹਿੰਦੇ ਨੇ, ਇਹਦੇ ਵਿਚ ਬੈਠ ਕੇ ਅਸੀਂ ਹਰੀ ਦਾ ਨਾਮ ਤੋਲਦੇ ਹਾਂ ਜਿਹੜਾ ਸਾਰਿਆਂ ਤੋਂ ਵੱਡਾ ਪਰਮੇਸ਼ਰ ਹੈ, ਅਸੀਂ ਉਹਦੇ ਵਣਜਾਰੇ ਹਾਂ।" ਆਪ ਨੇ ਫੁਰਮਾਨ ਕੀਤਾ –

***ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ॥***
***ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ॥ ਪੰਨਾ – 992***

ਇਸ ਤਰ੍ਹਾਂ ਦੇ ਅਸੀਂ ਵਣਜਾਰੇ ਹਾਂ।

ਵਜ਼ੀਰ ਹੈਰਾਨ ਹੋ ਗਿਆ ਕਿ ਕਿਸੇ ਗੱਲ ਦਾ ਥਹੁ ਪਤਾ ਹੀ ਨਹੀਂ ਲਗਦਾ। ਗੱਲਾਂ ਹੈਰਾਨੀ ਦੀਆਂ ਕਰ ਰਹੇ ਨੇ, ਇਹ ਕੋਈ ਪਤਾ ਹੀ ਨਹੀਂ ਲਗ ਰਿਹਾ। ਫੇਰ ਸਵਾਲ ਕਰ ਦਿਤਾ ਕਿ ਮਹਾਰਾਜ! ਤੁਸੀਂ ਗ੍ਰਿਹਸਤੀ ਹੋ ਕਿ ਤਿਆਗੀ ਹੋ?

ਮਹਾਰਾਜ ਫੇਰ ਮੁਸਕਰਾ ਪਏ। ਕਹਿੰਦੇ ਪ੍ਰੇਮੀਆਂ! ਸਾਧੂ ਤੇ ਗ੍ਰਿਹਸਤੀ ਵਿਚ ਤੂੰ ਫਰਕ ਸਮਝਦਾ ਹੈਂ? ਚਾਹੇ ਗ੍ਰਿਹਸਤੀ ਹੈ, ਚਾਹੇ ਤਿਆਗੀ ਹੈ, ਸਾਧਨਾ ਸੰਪੰਨ ਹੋ ਕੇ ਅਗਿਆਨ ਦਾ ਨਾਸ਼ ਕਰ ਲਿਆ

ਜਿਸਨੇ, ਉਹੋ ਗ੍ਰਿਹਸਤੀ ਹੈ - ਚਾਹੇ ਉਹ ਸਾਧੂ ਹੈ, ਉਹਦੇ ਦੋਇ ਸਿਰੇ ਨਿਬੜ ਜਾਂਦੇ ਨੇ। ਸਾਡੇ ਤਾਂ ਦੋਏ ਸਿਰੇ ਨਿਬੜ ਗਏ। ਨਾ ਹੁਣ ਤੂੰ ਸਾਨੂੰ ਗ੍ਰਿਹਸਤੀ ਕਹੇਂ ਤੇ ਨਾ ਅਸੀਂ ਭਰਮ ਵਿਚ ਹਾਂ। ਜਿਸਦੀ ਲਿਵ ਲਗ ਜਾਵੇ, ਉਹ ਇਸ ਗੱਲ ਨੂੰ ਜਾਣਦਾ ਹੈ। ਜਨਮ ਮਰਨ ਜਿਹੜੇ ਦੋਏ ਸਿਰੇ ਹਨ, ਅਸੀਂ ਦੋਵੇਂ ਗੁਰਾਂ ਦੀ ਕ੍ਰਿਪਾ ਦੇ ਨਾਲ ਨਿਬੇੜ ਦਿਤੇ। ਹਿਰਦੇ ਵਿਚ ਹੁਣ ਸਾਡੇ ਸ਼ਬਦ ਵਸ ਗਿਆ ਤੇ ਸਾਨੂੰ ਜਿਹੜਾ ਭਰਮ ਸੀ ਕਿ ਇਹ ਸੰਸਾਰ ਹੋਰ ਹੈ ਤੇ ਵਾਹਿਗੁਰੂ ਹੋਰ ਹੈ, ਉਹ ਖਤਮ ਹੋ ਗਿਆ ਤੇ ਹੁਣ ਅਸੀਂ ਦਿਨ ਰਾਤ ਕਰੋੜਾਂ ਬ੍ਰਹਿਮੰਡਾਂ ਦੇ ਮਾਲਕ ਦੀ ਸੇਵਾ ਕਰਦੇ ਹਾਂ ਜੋ ਸਭ ਦਾ ਪਾਲਣਹਾਰ ਇਕੋ ਦਾਤਾ ਅਨੇਕ ਰੂਪ ਧਾਰ ਕੇ ਭਿਖਾਰੀ, ਮੰਗਤਾ ਭੀ ਹੈ, ਮਹਾਨ ਦਾਨੀ, ਅਣਿ-ਮੰਗਿਆ ਹੀ ਦਾਨ ਦੇਣ ਵਾਲਾ ਹੈ। ਗੁਰੂ ਦੇ ਸ਼ਬਦ ਦੀ ਧੁਨਕਾਰ ਸਾਰੇ ਬ੍ਰਹਿਮੰਡਾਂ ਵਿਚ ਗੂੰਜ ਰਹੀ ਹੈ - ਸੋਹੰ ਦੀ, ਓਅੰਕਾਰ ਦੀ, ਏਕੰਕਾਰ ਦੀ, ਵਾਹਿਗੁਰੂ ਦੀ ਧੁਨ ਦਾ ਹਿਰਦੇ ਵਿਚ ਪ੍ਰਕਾਸ਼ ਹੋ ਰਿਹਾ ਹੈ। ਇਥੇ ਹੋਰ ਹੈ ਹੀ ਕੋਈ ਨਹੀਂ, ਉਹੋ ਮਾਲਕ ਆਦਿ ਵਿਚ ਭੀ ਆਪ ਹੀ ਸੀ, ਦੇਸ਼ ਕਾਲ ਵਸਤੂ ਦੇ ਪ੍ਰਕਾਸ਼ ਵਿਚ ਆਪ ਹੀ ਹੈ, ਹੁਣ ਸਾਰਾ ਦ੍ਰਿਸ਼ਟਮਾਨ, ਅਦ੍ਰਿਸ਼ਟ ਜੋ ਕੁਝ ਭੀ ਹੈ ਉਹ ਆਪ ਹੀ ਹੈ, ਜਦੋਂ ਸਾਰਾ ਸਥੂਲ ਅਲੋਪ ਹੋ ਜਾਵੇ, ਫਿਰ ਭੀ ਇਹ ਆਪੇ ਆਪ ਹੀ ਰਹਿਣਾ ਹੈ। ਸੋ ਇਸ ਸਤਿ ਦੀ ਗੁੰਜਾਰ ਪੈ ਰਹੀ ਹੈ। ਅੰਧਕਾਰ ਬਿਨਸ ਕੇ ਪੂਰਨ ਜੋਤਿ ਸਰਬ ਦਿਸ਼ਾਵਾਂ, ਸਰਬ ਥਾਵਾਂ ਵਿਚ, ਅੰਦਰ, ਬਾਹਰ, ਵਣਾਂ, ਹਵਾ-ਪਾਣੀ, ਅਗਨ, ਸੂਰਜ, ਚੰਦਰਮਾਂ, ਤਾਰਿਆਂ ਵਿਚ ਪ੍ਰਕਾਸ਼ਤ ਹੋ ਰਹੀ ਹੈ। ਗ੍ਰਿਹਸਤੀ-ਤਿਆਗੀ ਕਿਥੇ ਰਹਿ ਗਿਆ, ਜਦੋਂ ਆਪੇ ਆਪ ਹੀ ਹੈ ਤੇ ਆਪ ਨੇ ਫੁਰਮਾਨ ਕੀਤਾ -

> ***ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ॥***
> ***ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ॥ ਪੰਨਾ - 992***

ਦਿਨ ਰਾਤ ਵਾਹਿਗੁਰੂ-ਵਾਹਿਗੁਰੂ ਦਾ ਸੰਗੀਤਕ ਨਾਦ ਵਜ ਰਿਹਾ ਹੈ।

ਫਿਰ ਪਰਸਰਾਮ ਜੀ ਕਹਿਣ ਲੱਗੇ, "ਮਹਾਰਾਜ! ਇਕ ਗੱਲ ਤਾਂ ਦੱਸੋ, ਤੁਹਾਡਾ ਗੁਰੂ ਕੌਣ ਹੈ?"

ਮਹਾਰਾਜ ਕਹਿਣ ਲੱਗੇ, "ਸਾਡਾ ਗੁਰੂ ਪੁੱਛਦਾ ਹੈਂ ਪ੍ਰੇਮੀਆ?"

ਇਸ ਗੱਲ ਦਾ ਬੜਾ ਰੌਲਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਗੁਰੂ ਕੌਣ ਸੀ? ਕਈ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਦੇ ਗੁਰੂ ਕਬੀਰ ਸਾਹਿਬ ਸੀ। ਗੁਰੂ ਨਾਨਕ ਸਾਹਿਬ ਕਦੇ ਵੀ ਆਪਣੇ ਗੁਰੂ ਨੂੰ ਲੁਕਾਉਂਦੇ ਨਾ। ਗੁਰੂ ਨਾਨਕ ਪਾਤਿਸ਼ਾਹ ਦਾ ਗੁਰੂ ਹੋਵੇ ਤੇ ਅਸੀਂ ਉਹਨੂੰ ਲੁਕਾਉਂਦੇ ਫਿਰੀਏ।

ਗੁਰੂ ਤਾਂ ਸਾਡਾ -

> ***ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ॥***
> ***ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥ ਪੰਨਾ - 992***

ਇਹ ਜਿਹੜਾ ਦਸਵਾਂ ਦੁਆਰਾ ਹੈ, ਇਹਦੇ ਉੱਤੇ ਪਰਮੇਸ਼ਰ ਹੈ ਜੋ ਇਸ ਸਰੀਰ ਵਿਚ ਪ੍ਰਗਟ ਹੁੰਦਾ ਹੋਇਆ, ਸਭਨਾਂ ਘਟਾਂ ਵਿਚ ਕੁਦਰਤਿ ਦੇ ਕਣ-ਕਣ ਵਿਚ ਜੋਤਿ ਰੂਪ ਹੋਇਆ ਕੌਤਕ ਕਰ ਰਿਹਾ ਹੈ। ***'ਅਗਮ ਗੁਰੂ ਪੁਨਿ ਵਾਸੀ'*** ਉਹਦੀ ਗੰਮਤਾ ਨੂੰ ਕੋਈ ਨਹੀਂ ਜਾਣਦਾ, ਉਹ ਸਾਡਾ ਗੁਰੂ ਹੈ ਪ੍ਰੇਮੀਓਂ। ***'ਗੁਰ ਬਚਨੀ ਬਾਹਰਿ ਘਰਿ ਏਕੋ'।*** ਅਸੀਂ ਬਾਹਰ ਵੀ ਇਕੋ, ਘਰ ਵੀ ਇਕੋ ਧਿਆਨ ਕਰਦੇ ਹਾਂ - ***'ਨਾਨਕ ਭਇਆ ਉਦਾਸੀ।'*** ਘਰ ਤੇ ਬਾਹਰ ਆਪਣੇ ਪਰਮ ਗੁਰੂ ਨੂੰ ਇਕੋ ਕਰਕੇ ਫੇਰ ਅਸੀਂ ਉਦਾਸੀ ਹੋ ਗਏ ਹਾਂ। ਇਸ ਤਰ੍ਹਾਂ ਫੁਰਮਾਨ ਕਰਦੇ ਹਨ -

***ਧਾਰਨਾ - ਘਰ ਬਾਹਰ ਓ, ਇਕੋ ਜਾਣਿਆ-2, 2.***
***ਪਿਆਰੇ, ਨਾਨਕ ਭਇਆ ਉਦਾਸੀ, -2, 2.***

***ਨਾਨਕ ਭਇਆ ਉਦਾਸੀ ਸੰਗਤੇ, ਇਕੋ ਜਾਣਿਆ,***
***ਘਰ ਬਾਹਰ ਓ, ਇਕੋ ਜਾਣਿਆ -2.***

ਕਹਿਣ ਲੱਗੇ, ਵਜ਼ੀਰ ਸਾਹਿਬ! ਨਾ ਸਾਨੂੰ ਘਰ ਵਿਚ ਰਹਿਣ ਦਾ ਕੋਈ ਫਰਕ ਹੈ, ਨਾ ਸਾਨੂੰ ਬਾਹਰ ਰਹਿਣ ਵਿਚ ਕੋਈ ਫਰਕ ਹੈ, ਸਾਡਾ ਸਰਬ ਰਵਿਆ ਮਾਲਕ ਹਰ ਥਾਂ ਇਕੋ ਹੀ ਹੈ। ਹਰ ਥਾਂ ਦੇ ਉੱਤੇ ਪਰਮੇਸ਼ਰ ਹੈ ਭਾਈ। ***'ਨਾਨਕ ਭਇਆ ਉਦਾਸੀ'*** - ਜਦ ਨਾਉਂ ਸੁਣਿਆ 'ਨਾਨਕ', ਖੁਸ਼ੀ ਦੀ ਕੋਈ ਹੱਦ ਨਾ ਰਹੀ। ਚਰਨਾਂ ਤੇ ਨਮਸਕਾਰ ਕਰਦਾ ਹੈ ਕਿ ਮਿਲ ਗਏ ਗੁਰੂ ਨਾਨਕ ਪਾਤਿਸ਼ਾਹ। ਪਹਿਲਾਂ ਪਖੰਡੀ ਮਿਲਦੇ ਰਹੇ ਹਨ; ਇਕ ਨਹੀਂ ਮਿਲਿਆ, ਬੇਅੰਤ ਪਖੰਡੀ, ਬੇਅੰਤ ਨਾਨਕ ਕਹਿ ਕੇ ਆ ਜਾਂਦੇ ਸੀ।

ਸੋ ਵਜ਼ੀਰ ਉਸੇ ਵੇਲੇ ਜਾ ਕੇ ਰਾਜਾ ਸ਼ਿਵਨਾਭ ਨੂੰ ਮਿਲਿਆ, ਖੁਸ਼ੀ ਹੋ ਗਈ। ਸ਼ਿਵਨਾਭ ਨੂੰ ਦੱਸਿਆ ਕਿ ਮਹਾਰਾਜ! ਉਨ੍ਹਾਂ ਨੇ ਆਪਣਾ ਨਾਉਂ ਵੀ ਦੱਸ ਦਿਤਾ - ***'ਨਾਨਕ ਭਇਆ ਉਦਾਸੀ।'***

ਰਾਜਾ ਕਹਿੰਦਾ, "ਵਜ਼ੀਰ ਸਾਹਿਬ ਦੇਖੋ, ਅੱਗੇ ਵੀ ਜਿੰਨੇ ਆਏ, ਉਹ ਵੀ ਇਹੋ ਕਹਿੰਦੇ ਸੀ ਮੈਂ ਨਾਨਕ ਹਾਂ। ਬੇਅਦਬੀ ਕਰ ਰਿਹਾ ਹਾਂ ਮੈਂ ਇਸ ਵੇਲੇ, ਮੈਂ ਆਪਣੇ ਗੁਰੂ ਦਾ ਹੋਰ ਟੈਸਟ ਲੈਣਾ ਚਾਹੁੰਦਾ ਹਾਂ। ਮੈਂ ਕੀ ਕਰਾਂ, ਮੇਰਾ ਸੁੱਚਾ ਮੱਥਾ ਇਕ ਵਾਰੀ ਕਿਸੇ ਭੈੜੇ ਦੇ ਚਰਨਾਂ ਤੇ ਲੱਗ ਗਿਆ। ਉਸ ਵੇਲੇ ਨੂੰ ਮੈਂ ਪਛਤਾਉਂਦਾ ਹਾਂ ਕਿ ਮੈਂ ਤਾਂ ਇਹ ਮਸਤਕ ਗੁਰੂ ਨਾਨਕ ਪਾਤਸ਼ਾਹ ਵਾਸਤੇ ਸੰਭਾਲ ਕੇ ਰੱਖਿਆ ਸੀ, ਪਖੰਡੀਆਂ ਨੂੰ ਨਹੀਂ ਸੀ ਮੈਂ ਝੁਕਾਉਣਾ। ਸੋ ਇਸ ਕਰਕੇ ਮੈਂ ਡਰਦਾ ਹਾਂ। ਕਹਾਵਤ ਹੈ, ਜਿਸ ਦਾ ਮੂੰਹ ਜਾਲ ਦਿਤਾ ਹੋਵੇ ਨਾ ਪਹਿਲਾਂ ਗਰਮ ਦੁੱਧ ਨੇ, ਛਾਲੇ ਪਾ ਦਿਤੇ ਹੋਣ, ਜੇ ਉਸ ਨੂੰ ਲੱਸੀ ਦਿਓ, ਉਹ ਲੱਸੀ ਨੂੰ ਵੀ ਫੂਕਾਂ ਮਾਰਦਾ ਹੈ, ਉਸ ਤੋਂ ਵੀ ਡਰਦਾ ਹੈ। ਪਰਸਰਾਮ! ਕਿਉਂਕਿ ਮੈਂ ਧੋਖਾ ਖਾ ਚੁੱਕਿਆ ਹਾਂ, ਇਸ ਕਰਕੇ ਮੈਂ ਹੋਰ ਟੈਸਟ ਲੈਣਾ ਚਾਹੁੰਦਾ ਹਾਂ।" "ਉਹ ਤਾਂ ਪੂਰੇ ਨੇ, ਕੀ ਟੈਸਟ ਲੈਣਾ ਹੈ।" ਜਿਹੜੀਆਂ ਸੋਹਣੀਆਂ ਸੁੰਦਰੀਆਂ ਸਨ - 16 ਸਾਲ ਤੋਂ 18 ਸਾਲ ਤੱਕ ਦੀਆਂ, ਇਨ੍ਹਾਂ ਨੂੰ ਪੂਰੇ ਹਾਰ ਸ਼ਿੰਗਾਰ ਲਾ ਕੇ ਉਸ ਸੰਤ ਦੇ ਕੋਲ ਲੈ ਜਾਓ ਤੇ ਓਥੇ ਛੱਡ ਆਓ। ਇਹ ਹਾਵ-ਭਾਵ ਕਰਨਗੀਆਂ ਤੇ ਫੇਰ ਪ੍ਰਤੀਕਰਮ ਦੇਖਾਂਗੇ ਕੀ ਹੁੰਦਾ ਹੈ। ਟੈਸਟ ਬੜਾ ਸਖਤ ਹੈ, ਸਾਧ ਸੰਗਤਿ ਜੀ! ਸੋ ਇਸੇ ਤਰ੍ਹਾਂ ਨਾਲ ਕੀਤਾ। ਗੁਰੂ ਨਾਨਕ ਸਾਹਿਬ ਦੇ ਕੋਲ ਮੋਹਣੀਆਂ ਚਲੀਆਂ ਗਈਆਂ। ਕੋਈ ਕੁਛ ਕਰਦੀ ਹੈ, ਕੋਈ ਕੁਛ ਕਰਦੀ ਹੈ। ਪਾਤਸ਼ਾਹ ਨੇ ਦੇਖਿਆ, ਕਹਿਣ ਲੱਗੇ, "ਬੀਬੀਓ, ਪੁਤਰੀਓ! ਇਹ ਕੀ ਗੱਲਾਂ ਕਰਦੀਆਂ ਹੋ ਤੁਸੀਂ? ਠੀਕ ਹੈ ਹਾਰ ਸ਼ਿੰਗਾਰ ਕੀਤੇ ਹਨ ਤੁਸੀਂ ਪਰ ਇਹ ਹਾਰ ਸ਼ਿੰਗਾਰ ਲਾ ਕੇ ਜੋ ਚੰਚਲ ਤੇ ਕਾਮੁਕ ਬਿਰਤੀ ਤੁਸੀਂ ਧਾਰਨ ਕੀਤੀ ਹੋਈ ਹੈ ਉਹ ਨਰਕਾਂ ਨੂੰ ਲੈ ਜਾਣ ਵਾਲੀ ਹੈ; ਇਨ੍ਹਾਂ ਹਾਰ ਸ਼ਿੰਗਾਰਾਂ ਦੇ ਨਾਲ ਕਾਮ-ਵਾਸ਼ਨਾ ਪੈਦਾ ਹੁੰਦੀ ਹੈ ਤੇ ਕਾਮ ਵਾਸ਼ਨਾ ਵਾਲਾ ਪ੍ਰਾਣੀ ਨਰਕਾਂ ਵਿਚ ਜਾਂਦਾ ਹੈ। ਅਸੀਂ ਹਾਰ ਸ਼ਿੰਗਾਰ ਨੂੰ ਬੁਰਾ ਨਹੀਂ ਕਹਿੰਦੇ ਪਰ ਜੇ ਇਹ ਮਨ ਵਿਚ ਵਿਕਾਰ ਪੈਦਾ ਕਰਨ ਤੇ ਸਰੀਰ ਨੂੰ ਪੀੜਾ ਪਹੁੰਚਾਉਣ ਤਾਂ ਫਿਰ ਇਹ ਕਿਸ ਕੰਮ ਹੋਏ? ਅਸਲੀ ਸ਼ਿੰਗਾਰ ਰੂਹ ਦਾ ਹੋਇਆ ਕਰਦਾ ਹੈ ਜੋ ਅਨੰਦ ਦੀ ਖੁਮਾਰੀ ਹਰ ਵਕਤ ਦਿੰਦਾ ਹੈ। ਜੇ ਤੁਸੀਂ ਚਾਹੁੰਦੀਆਂ ਹੋ ਤਾਂ ਉਹ ਧਾਰਨ ਕਰ ਲਓ, ਫੇਰ ਤੁਹਾਨੂੰ ਜਿਹੜਾ ਪ੍ਰਭੂ ਹੈ ਉਹ ਪਿਆਰ ਕਰੇਗਾ। ਤੁਸੀਂ ਜਿੰਨਾ ਚਿਰ ਅੰਦਰਲੇ ਗੁਣ ਨਹੀਂ ਧਾਰਨ ਕਰਦੀਆਂ, ਓਨਾਂ ਚਿਰ ਰੱਬ ਨਾਲ ਮੇਲ ਨਹੀਂ ਹੁੰਦਾ।"

ਕਹਿਣ ਲੱਗੀਆਂ, "ਉਹ ਕਿਹੜੇ ਹਾਰ ਸ਼ਿੰਗਾਰ ਨੇ? ਤੁਹਾਡੇ ਦੇਸ਼ ਵਿਚ ਪਹਿਨਦੇ ਨੇ ਉਹ?" ਕਿਉਂਕਿ ਅਜੇ ਇਹ ਲੋਕ ਗੁਰੂ ਮਹਿਮਾ ਤੋਂ ਹੀਣੇ ਸਨ, ਅਜੇ ਤੱਕ ਗੁਰੂ ਮਹਾਰਾਜ ਜੀ ਤੇ ਨਿਸ਼ਚਾ ਨਹੀਂ ਸੀ ਆਇਆ। ਗੁਰੂ ਮਹਾਰਾਜ ਕਹਿਣ ਲੱਗੇ, "ਪੁਤਰੀਓ! ਜੇ ਰੂਹ ਸੁੰਦਰ ਹੋਵੇ ਤਾਂ ਸੁੰਦਰਤਾ ਦੀ ਝਲਕ ਅੰਦਰ ਬਾਹਰ ਲਗਦੀ ਹੀ ਰਹੇਗੀ। ਅਸਲੀ ਸ਼ੀਲ ਭਰੀ ਸੁੰਦਰਤਾ ਸਭ ਦਾ ਮਨ ਮੋਹ ਲਵੇਗੀ ਅਤੇ ਅੰਦਰੋਂ ਹੀ ਰਸ ਫੁਹਾਰ ਦੇ ਕਣ ਰਸੀਆ ਬਣਾ ਦੇਣਗੇ।

***ਮਨ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥ ਪੰਨਾ - 359***

ਹਰ ਪ੍ਰਾਣੀ ਮਾਤਰ ਦੇ ਅੰਦਰ ਸ੍ਵਾਸ ਚਲਦੇ ਹਨ। ਇਨ੍ਹਾਂ ਸ੍ਵਾਸਾਂ ਨੂੰ ਸੂਤ ਬਣਾਓ, ਜਿਹੜਾ ਹਾਰ ਪ੍ਰੋਣ ਵੇਲੇ ਮੋਤੀਆਂ ਦੇ ਮਣਕਿਆਂ ਵਿਚ ਪਾਇਆ ਹੁੰਦਾ ਹੈ, ਸ੍ਵਾਸ ਦਿਨੇ ਰਾਤ ਅਰੋਕ ਚਲਦੇ ਹਨ ਇਨ੍ਹਾਂ

ਨੂੰ ਪ੍ਰਾਣ ਭੀ ਆਖਦੇ ਹਨ। ਸ੍ਵਾਸ ਅੰਦਰ ਨੂੰ ਜਾਂਦਾ ਹੈ, ਉਸ ਉਪਰ ਪ੍ਰਮੇਸ਼ਰ ਦਾ ਨਾਮ ਰਖ ਦੇਵੋ। ਜਦੋਂ ਬਾਹਰ ਨੂੰ ਆਉਂਦਾ ਹੈ ਤਾਂ ਭੀ ਖਾਲੀ ਨਾ ਆਉਣ ਦੇਵੋ। ਉਹਨਾਂ ਸ੍ਵਾਸਾਂ ਦੇ ਨਾਲ ਵਾਹਿਗੁਰੂ ਵਾਹਿਗੁਰੂ ਕਰੀ ਜਾਓ। ਫੇਰ ਇਹ ਗਹਿਣਾ ਸਜਦਾ ਹੈ ਤੇ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣੋ, ਖਿਮਾ ਦਾ, ਧੀਰਜ ਦਾ ਸ਼ਿੰਗਾਰ ਕਰੋ ਜਿਹੜਾ ਸਾਰੀ ਦੁਨੀਆਂ ਨੂੰ ਮੋਹ ਲਵੇ। ਜਿਹੜੇ ਬੰਦੇ ਦੇ ਹਿਰਦੇ ਵਿਚ ਖਿਮਾ ਤੇ ਧੀਰਜ ਹੋਵੇ, ਉਹ ਤਾਂ ਦੁਨੀਆਂ ਨੂੰ ਮੋਹ ਲੈਂਦਾ ਹੈ, ਦੁਸ਼ਮਣਾਂ ਨੂੰ ਵੀ ਮੋਹ ਲੈਂਦਾ ਹੈ। ਪੁਤਰੀਓ! ਪ੍ਰਭੂ ਨਾਮ ਦਾ ਹਾਰ ਪਹਿਨੋ। ਇਸ ਹਾਰ ਵਿਚ ਬਹੁਤ ਬਰਕਤਾਂ ਹਨ। ਜਨਮਾਂ-ਜਨਮਾਂ ਦੇ ਪਾਪਾਂ ਨੇ ਅਸਾਡੇ ਅੰਤਸ਼ਕਰਣ ਨੂੰ ਮਲੀਨਤਾ ਦੀ ਮੈਲ ਲਾ ਕੇ ਬਦਬੂਦਾਰ ਕਰ ਦਿਤਾ ਹੈ। ਨਾਮ ਦਾ ਹਾਰ ਪਾਉਂਦੇ ਸਾਰ ਕ੍ਰੋੜਾਂ ਪਾਪਾਂ ਦਾ ਨਾਸ਼ ਹੋ ਜਾਏਗਾ। ਇਹ ਜਿਹੜਾ ਸਾਰੇ ਜਗਤ ਦੇ ਵਿਚ ਓਤਿ ਪੋਤਿ ਰਵਿਆ ਹੋਇਆ ਵਾਹਿਗੁਰੂ ਹੈ, ਹਰੇਕ ਦੇ ਅੰਦਰ ਹੈ, ਹਰੇਕ ਦੇ ਬਾਹਰ ਹੈ, ਉਸ ਨੂੰ ਸਦਾ ਹੀ ਹਾਜ਼ਰ-ਨਾਜ਼ਰ ਜਾਨਣਾ ਦੰਦਾਸਾ ਮਲਣਾ ਹੈ ਜਿਵੇਂ ਚਮਕਦੇ ਦੰਦ ਸੋਹਣੇ ਲਗਣੇ, ਏਵੇਂ ਹੀ ਪ੍ਰਭੂ ਨੂੰ ਸਦਾ ਹਾਜ਼ਰ ਜਾਨਣਾ ਸ਼ੋਭਦਾ ਹੈ। ਬੀਬੀਓ! ਜਿਹੜੇ ਕੰਗਣ ਤੁਸੀਂ ਪਹਿਨੇ ਹੋਏ ਨੇ, ਉਨ੍ਹਾਂ ਕੰਗਣਾਂ ਨੂੰ ਤੁਸੀਂ ਕਰਤਾਰ ਦੇ ਸਮਝ ਕੇ ਪਹਿਨੋ, ਇਹ ਕਰਮ-ਜਾਲ ਦਾ ਨਾਸ਼ ਕਰਨ ਵਾਲੇ ਨੇ। ਜਿਹੜੀ ਮੁੰਦਰੀ ਹੈ, ਇਹ ਸਿਫਤ ਸਲਾਹ ਦੀ ਪਾਓ। ਉਹ ਸਾਹਿਬਾਂ ਦਾ ਸਾਹਿਬ ਜਿਹੜਾ ਹੈ ਉਸ ਦੀ ਹਰ ਵਕਤ ਸਿਫਤ ਸਲਾਹ ਕਰੋ। ਸੋ ਇਸ ਤਰ੍ਹਾਂ ਦੇ ਨਾਲ ਜਦੋਂ ਤੁਸੀਂ ਇਹ ਸ਼ਿੰਗਾਰ ਬਣਾਉਂਗੀਆਂ, ਧੀਰਜ ਦਾ ਸ਼ਿੰਗਾਰ ਬਣਾਉਂਗੀਆਂ, ਤੇ ਵਾਹਿਗੁਰੂ ਨੂੰ ਹਾਜ਼ਰ-ਨਾਜ਼ਰ ਦੇਖੋਂਗੀਆਂ, ਫੇਰ ਵਾਹਿਗੁਰੂ ਤੁਹਾਡੀ ਇਸ ਹਿਰਦੇ ਦੀ ਸੇਜ ਤੇ ਆਏਗਾ, ਮਨ ਮੰਦਰ ਵਿਚ ਹਿਰਦੇ ਦੀ ਸੇਜ ਤੇ ਤੁਹਾਨੂੰ ਪਿਆਰ ਕਰੇਗਾ। ਉਸ ਦਾ ਆਉਣਾ ਤੇ ਪਿਆਰ ਕਰਨਾ ਤੁਹਾਡੀ ਜ਼ਿੰਦਗੀ ਵਿਚ ਪਲਟਾ ਲਿਆਵੇਗਾ ਤੇ ਤੁਹਾਡੇ ਪਾਪਾਂ ਦਾ ਨਾਸ਼ ਕਰ ਦੇਵੇਗਾ। ਸੋ ਆਪਣੇ ਮਨ ਦੇ ਅੰਦਰ ਦੀਵਾ ਜਗਾ ਲਓ ਤਾਂ ਕਿ ਚਾਨਣਾ ਹੋਵੇ। ਨਾਮ ਦਾ ਦੀਵਾ ਜਗਾਓ ਤੇ ਆਪਣੀ ਕਾਇਆ ਦੀ ਸੇਜ ਬਣਾ ਲਓ।" ਇਸ ਤਰ੍ਹਾਂ ਦੇ ਨਾਲ ਫੁਰਮਾਨ ਕਰਦੇ ਨੇ -

*ਧਾਰਨਾ - ਮਨ ਮੰਦਰ ਵਿਚ ਓ, ਵਾਸਾ ਰਾਮ ਦਾ - 2, 2.*
*ਆਪੇ ਸਾਰੀਆਂ ਘਟਾਂ ਦੇ ਵਿਚ ਵਸਦਾ-2, 2.*
*ਮਨ ਮੰਦਰ ਵਿਚ ਓ, ਵਾਸਾ ਰਾਮ ਦਾ - 2*

ਮਹਾਰਾਜ ਨੇ ਗਿਆਨ ਦੀ ਗੱਲ, ਬਹੁਤ ਉੱਚੀ ਗੱਲ ਸਮਝਾਉਣ ਦਾ ਯਤਨ ਕੀਤਾ ਹੈ ਪਰ ਉਹ ਚੰਚਲ ਸਨ, ਇਹ ਅਵਸਥਾ ਨਹੀਂ ਸੀ ਉਨ੍ਹਾਂ ਦੀ, ਵਿਸ਼ੇ-ਵਿਕਾਰਾਂ ਦੇ ਵਿੱਚ ਬਿਰਤੀ ਗਲਤਾਨ ਰਹਿੰਦੀ ਸੀ। ਉਹ ਰੱਖੀਆਂ ਹੀ ਇਸ ਕਰਕੇ ਸੀ ਕਿ ਸਾਧੂਆਂ ਮਹਾਂਪੁਰਸ਼ਾਂ ਨੂੰ ਡੋਲਾਉਣ। ਸੋ ਮਹਾਰਾਜ ਕਹਿੰਦੇ -

*ਮਨ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥*
*ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ॥ ਪੰਨਾ - 359*

ਫਿਰ ਵਾਹਿਗੁਰੂ ਨੂੰ ਭਾ ਜਾਂਦੀ ਹੈ -

*ਲਾਲ ਬਹੁ ਗੁਣਿ ਕਾਮਣਿ ਮੋਹੀ॥ ਪੰਨਾ - 359*

ਤੇਰੇ ਗੁਣ ਬਹੁਤੇ ਨੇ ਤੇ ਕਾਮਣਿ ਤੇਰੇ ਗੁਣਾਂ ਵਿਚ ਮੋਹੀ ਗਈ -

*ਤੇਰੇ ਗੁਣ ਹੋਹਿ ਨ ਅਵਰੀ॥*
*ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ॥ ਪੰਨਾ - 359*

ਵਾਹਿਗੁਰੂ ਨੂੰ ਪਰੀਪੂਰਨ ਦੇਖ ਕੇ ਦੰਦਾਂ ਦਾ ਮੰਜਨ ਕਰ ਤੇ ਵਾਹਿਗੁਰੂ ਦੇ ਨਾਮ ਦਾ ਧਾਗਾ ਗਲ ਵਿਚ ਪਾ ਲੈ -

*ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ॥*

*ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ॥*
*ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ॥ ਪੰਨਾ - 359*

ਵਾਹਿਗੁਰੂ ਦੇ ਪਿਆਰ ਦਾ ਅੱਖਾਂ ਵਿਚ ਸੁਰਮਾ ਪਾ ਲੈ-

*ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ॥*
*ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥ ਪੰਨਾ - 359*

ਬੇਟੀਓ! ਮਨ ਮੰਦਰ ਵਿਚ ਗਿਆਨ ਦਾ ਕ੍ਰੋੜਾਂ ਸੂਰਜਾਂ ਤੋਂ ਵੱਧ ਪ੍ਰਕਾਸ਼ ਵਾਲਾ ਦੀਪਕ ਜਲਾਓ। ਕਾਇਆ ਦੀ ਸੁੰਦਰ ਪਿਆਰ ਭਰੀ ਸੇਜ ਵਿਛਾਓ। ਜਦੋਂ ਗਿਆਨ ਸਰੂਪ ਵਾਹਿਗੁਰੂ ਜੀ ਇਸ ਸੁੰਦਰ ਸੇਜ ਤੇ ਨਿਵਾਸ ਕਰਨਗੇ ਫਿਰ ਅਤੀ ਉਤਮ ਆਤਮ ਭੋਗ ਦੇ ਮਹਾਨ ਰਸ ਦੀ ਪ੍ਰਾਪਤੀ ਹੋਵੇਗੀ। ਇਸ ਰਸ ਨੂੰ ਪ੍ਰਾਪਤ ਕਰਕੇ ਸਾਰੇ ਵਿਸ਼ਿਆਂ ਦੇ ਰਸ ਜ਼ਹਿਰੀਲੇ ਤੇ ਕੌੜੇ ਪ੍ਰਤੀਤ ਦੇਣਗੇ। ਫੇਰ ਵਾਹਿਗੁਰੂ ਪਿਆਰ ਕਰੇਗਾ।

ਸੁੰਦਰੀਆਂ ਬਹੁਤ ਚੰਚਲ ਸਨ। ਗੁਰੂ ਨਾਨਕ ਦੀ ਬਾਤ ਸੁਣ ਲਈ ਲੇਕਿਨ ਚੰਚਲਤਾ ਹਟੀ ਨਹੀਂ। ਹਰੇਕ ਬੰਦੇ ਦੇ ਇਹ ਗੱਲ ਸਮਝ ਵਿਚ ਨਹੀਂ ਆਉਂਦੀ। ਬਹੁਤ ਸਾਰੇ ਪ੍ਰੇਮੀ ਏਥੇ ਵੀ ਬੈਠੇ ਹੋਣੇ ਹਨ ਜਿਨ੍ਹਾਂ ਨੂੰ ਇਹ ਮਹਾਨ ਉਚਾ ਸੁੱਚਾ ਗਿਆਨ ਸਮਝ ਵਿਚ ਨਹੀਂ ਆਇਆ ਹੋਣਾ। ਪਰ ਉਹ ਤਾਂ ਗੁਰੂ ਨਾਨਕ ਪਾਤਿਸ਼ਾਹ ਸੀ। ਗੁਰੂ ਨਾਨਕ ਪਾਤਿਸ਼ਾਹ ਨੇ ਕ੍ਰਿਪਾ ਦ੍ਰਿਸ਼ਟੀ ਕਰ ਦਿਤੀ ਸਾਰੀਆਂ ਤੇ, ਇਕੱਲੀ-ਇਕੱਲੀ ਵੱਲ ਦ੍ਰਿਸ਼ਟੀ ਕਰ ਦਿਤੀ। ਸਾਰੀਆਂ ਦੇ ਨੇਤਰਾਂ ਦੇ ਨਾਲ ਗੁਰੂ ਨਾਨਕ ਦੇ ਨੇਤਰ ਰਲ ਗਏ। ਜਿਹਦੇ ਰਲ ਗਏ ਉਹ ਧੜੰਮ ਕਰਕੇ ਧਰਤੀ ਦੇ ਬਹਿ ਜਾਵੇ ਤੇ ਅੱਖਾਂ ਮੀਚ ਲਵੇ। ਸਾਰੀਆਂ ਨੇ ਅੱਖਾਂ ਮੀਚ ਲਈਆਂ, ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਕੀ ਸੀ, ਸਭਨਾਂ ਦੀਆਂ ਅੱਖਾਂ 'ਚੋਂ ਮੋਤੀਆ ਬਿੰਦ ਕੱਟ ਕੇ ਪ੍ਰਕਾਸ਼ ਕਰ ਦਿਤਾ। ਉਨ੍ਹਾਂ ਕੰਨਿਆਵਾਂ ਦਾ ਹਿਰਦਾ ਸ਼ੁਧ ਹੋ ਗਿਆ। ਅੰਦਰ ਕਿਸੇ ਮਹਾਨ ਆਨੰਦ ਭਰੇ ਸੁਖ ਦਾ ਸਪਰਸ਼ ਹੋਇਆ। ਸਾਰੇ ਚੰਚਲ ਹਾਵ ਭਾਵ ਖਤਮ ਹੋ ਗਏ। ਆਪਣੇ ਆਪ ਗੁਰੂ ਨਾਨਕ ਦੇ ਚਰਨਾਂ ਤੇ ਝੁਕ ਗਈਆਂ, ਗੁਰੂ ਪਿਆਰ ਹਿਰਦੇ ਵਿਚ ਜਾਗਿਆ। ਗੁਰੂ ਨਾਨਕ ਸਾਰੇ ਸੰਸਾਰ ਦੇ ਸਬੰਧੀਆਂ ਤੋਂ ਨੇੜੇ ਆਪਣੇ ਆਪਣੇ ਪ੍ਰਤੀਤ ਦਿਤੇ। ਸਰੀਰ ਦੇ ਰੋਮ ਰੋਮ ਵਿਚ ਝਰਨ੍ਹਾਟਾਂ ਉਠੀਆਂ। ਨੇਤਰਾਂ ਵਿਚ ਇਕ ਬਹੁਤ ਉਚੀ ਸੁੱਚੀ ਖੁਮਾਰੀ ਪਹਿਲੀ ਵਾਰੀ ਪ੍ਰਤੀਤ ਦਿਤੀ। ਕੋਈ ਧੁਨ ਹਿਰਦੇ ਵਿਚ ਉਠੀ, ਮੱਲੋ ਮੱਲੀ ਵਾਹੁ-ਵਾਹੁ, ਵਾਹਿ....ਗੁਰੂ.....ਵਾਹਿ....ਗੁਰੂ.....ਗੁਰੂ-ਗੁਰੂ-ਗੁਰੂ, ਤੂੰ ਹੀ ਤੂੰ, ਤੂੰ ਹੀ ਤੂੰ ਹੋਣ ਲੱਗ ਪਿਆ। ਕਦੇ ਅਜਿਹੀ ਮਿੱਠੀ ਖੁਮਾਰੀ ਮਹਿਸੂਸ ਨਹੀਂ ਕੀਤੀ ਸੀ। ਇਸ ਤਰ੍ਹਾਂ ਦ੍ਰਿਸ਼ਟਮਾਨ ਭੁੱਲਣ ਲਗ ਪਿਆ, ਸਮਾਂ ਠਹਿਰ ਗਿਆ, ਭੂਤ ਭੁੱਲ ਚੁੱਕਿਆ ਸੀ, ਭਵਿੱਖਤ ਆ ਨਹੀਂ ਰਿਹਾ ਸੀ, ਵਰਤਮਾਨ ਹੀ ਵਰਤਮਾਨ ਸੀ। ਸਾਮ੍ਹਣੇ ਪ੍ਰਕਾਸ਼ਮਈ ਰਸ ਫੁਹਾਰਾਂ ਨਾਲ ਮਸਤ ਹੁੰਦੀ ਸੁਰਤ ਟਿਕ ਗਈ। 'ਤੂੰ ਹੀ ਪ੍ਰਭੂ ਹੈਂ' ਇਹੋ ਅਨੁਭਵ ਟਿਕਿਆ ਹੋਇਆ ਸੀ। 'ਮੈਂ' ਦੀ, ਆਪਣੇ ਆਪੇ ਦੀ ਯਾਦ ਬਿਲਕੁਲ ਅਲੋਪ ਹੋ ਚੁੱਕੀ ਸੀ। ਸਰੀਰ ਬਿਲਕੁਲ ਸਿੱਧੇ ਉਚੇ ਉਠਦੇ ਪ੍ਰਤੀਤ ਦਿੰਦੇ ਸਨ, ਝੂੰਮਣੀਆਂ ਆ ਰਹੀਆਂ ਸਨ। ਬਚਦੀ ਖੁਚਦੀ ਸੁਰਤ ਅੰਦਰਲੀ ਧੁਨ ਨਾਲ ਨ੍ਰਿਤ ਕਰ ਰਹੀ ਸੀ ਅਤੇ ਅੰਦਰ ਹੀ ਅੰਦਰ ਸਮਾ ਰਹੀ ਸੀ। ਕਦੇ ਕਿਸੇ ਅਫੁਰ ਅਵਸਥਾ ਜੋਗੀ ਨੇ ਭੀ ਇਹ ਅਨੰਦ ਅਨੁਭਵ ਨਹੀਂ ਕੀਤਾ ਹੋਣਾ। ਆਪਣੇ ਮਨ ਨੂੰ ਕਿਸੇ ਸੁੰਨੇ ਨਿਰਜਿੰਦ ਵਿਚ ਟਿਕਾ ਲਿਆ ਹੋਣਾ ਹੈ ਪਰ ਇਹ ਅਵਸਥਾ ਯੋਗੀਆਂ ਨੂੰ ਪ੍ਰਾਪਤ ਨਹੀਂ ਹੁੰਦੀ, ਨਾ ਹੀ ਗਿਆਨੀ ਇਸ ਪ੍ਰੇਮ ਭਰੀ ਜਿਉਂਦੀ ਜਾਗਦੀ ਅਵਸਥਾ ਨੂੰ ਮਾਣ ਸਕਦੇ ਹਨ। ਗੁਰੂ ਮਹਾਰਾਜ ਜੀ ਦੇ ਮੁਖਾਰਬਿੰਦ ਵਿਚੋਂ ਅਚਾਨਕ ਸ਼ਬਦ ਹੋਇਆ ਕਿ ਰਾਜਕੁਮਾਰੀ ਪੁਤਰੀਓ! ਵਿਸ਼ਿਆਂ ਦਾ ਮੰਡਲ ਜ਼ਹਿਰੀਲਾ, ਵਿਹੁ ਭਰਿਆ, ਸੁਰਤ ਨੂੰ ਨਰਕੀ ਦੁਖਾਂ ਵਿਚ ਸੁੱਟਣ ਵਾਲਾ ਹੈ, ਪਿਆਰ ਦਾ ਮੰਡਲ ਪਰਮ ਸ਼ਾਂਤ ਸੁਖਾਂ ਭਰਿਆ ਹੈ, ਪਰਮ ਆਨੰਦ ਦਾ ਵਾਸੀ ਬਣਾਉਣ ਵਾਲਾ ਹੈ। ਸੰਭਾਲੋ ਇਸ ਅਮੁੱਲ ਰਤਨ ਨੂੰ। ਆਈਆਂ ਸੀ ਮੋਹਣੀਆਂ ਬਣ ਕੇ - ਪਤਿਤ ਬਣਾਉਣ ਲਈ - ਚੰਚਲਤਾ ਭਰੀਆਂ। ਅਵਸਥਾ ਪ੍ਰਾਪਤ ਹੋ ਗਈ ਯੋਗੀਆਂ ਵਾਲੀ। ਹੁਣ ਕੌਣ ਹਾਵ ਭਾਵ ਕਰੇ? ਕੌਣ ਮੰਦੇ ਨੇਤਰਾਂ ਦੇ ਬਾਣ ਚਲਾਵੇ? ਚੰਚਲ ਨੇਤਰ ਤਾਂ ਪਤਾ ਹੀ ਨੀਂ ਲਗਦਾ ਕਿਥੇ ਅਲੋਪ ਹੋ ਗਏ। ਅਸਲੀ ਦਿਬਯ ਨੇਤਰ ਖੁਲ੍ਹ ਗਏ। ਅੰਦਰੋਂ ਹੀ ਮਸਤ ਕਰਨ ਵਾਲੀਆਂ ਸੁਗੰਧੀਆਂ ਵਾਤਾਵਰਣ ਨੂੰ ਸੁਗੰਧਤ ਕਰ ਰਹੀਆਂ ਹਨ। ਕੰਨ ਹੁਣ ਬਾਹਰਲੀ ਵਿਹੁਲੀ ਗੱਲ ਨਹੀਂ ਸੁਣ ਰਹੇ, ਇਸ ਦੇ ਵਿਪਰੀਤ ਅਤਿ ਮਿੱਠੀ ਧੁਨ

ਆਤਮਕ ਸੰਗੀਤ ਦੀਆਂ ਹਿਲਦੀਆਂ ਤਰਬਾਂ ਦੀ ਸੁਣ ਰਹੀ ਹੈ। ਰਸਨਾ ਨੇ ਅਕਹਿ ਰਸ ਦਾ ਸੁਆਦ ਕਦੇ ਮਾਣਿਆ ਹੀ ਨਹੀਂ ਸੀ। ਸੁਰਤ ਅੰਦਰ ਹੀ ਅੰਦਰ ਉਚਿਆਈਆਂ ਤੇ ਉਡਾਰੀ ਮਾਰਦੀ ਸਭ ਕੁਝ ਭੁੱਲ ਚੁੱਕੀ ਹੈ, ਬਾਹਰਲਾ ਗਿਆਨ ਰਿਹਾ ਹੀ ਨਹੀਂ, ਹੌਲੀ ਹੌਲੀ ਨੇਤਰਾਂ ਦੀਆਂ ਪਲਕਾਂ ਬੰਦ ਹੋ ਗਈਆਂ ਤੇ ਲਗ ਗਈਆਂ ਅਫੁਰ ਸਮਾਧੀਆਂ। ਅੰਦਰ ਹੀ ਮਸਤ ਸਮਾਧੀਆਂ ਲਗ ਗਈਆਂ। ਗੁਰੂ ਨਾਨਕ ਕੋਈ ਐਵੇਂ ਨਹੀਂ ਸੀ ਸਾਧ ਸੰਗਤ ਜੀ। ਜਦ ਆਪ ਮੱਕੇ ਦੀ ਜ਼ਿਆਰਤ ਕਰਨ ਤੋਂ ਬਾਅਦ ਬਗਦਾਦ ਆਏ - ਇਰਾਕ ਵਿੱਚ, ਜਿਥੇ ਰਾਜਧਾਨੀ ਹੈ, ਉਥੇ ਆਪ ਨਦੀ ਦੇ ਕੰਢੇ ਬੈਠੇ ਸਨ। ਉਥੇ ਬਗਦਾਦ ਵਿਚ ਜਿਹੜਾ ਵੱਡਾ ਪੀਰ ਸੀ - ਦਸਤਗੀਰ, ਉਹਦਾ ਇਕ ਚੇਲਾ ਭਾਰਤ ਵਿਚੋਂ ਗਿਆ ਹੋਇਆ ਸੀ, ਗੁਰੂ ਨਾਨਕ ਪਾਤਿਸ਼ਾਹ ਦੇ ਕੋਲ ਆ ਗਿਆ। ਜਦ ਨੇੜੇ ਆਇਆ ਤਾਂ ਉਸ ਵੇਲੇ ਮਰਦਾਨਾ ਰਬਾਬ ਵਜਾ ਰਿਹਾ ਸੀ - ਧੀਮੀ ਧੀਮੀ ਰਬਾਬ, ਤੇ ਗੁਰੂ ਨਾਨਕ ਪਾਤਿਸ਼ਾਹ ਬੜੇ ਹੀ ਰਹਾਅ ਨਾਲ ਪੜ੍ਹਦੇ ਸੀ -

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥*
*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥*
*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥*
*ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥* *ਪੰਨਾ - 5*

ਕਹਿਣ ਲੱਗਿਆ ਕਿ ਐਨਾ ਕੁਫਰ, ਐਨਾ ਝੂਠ? ਕਿਉਂਕਿ ਜਿਹੜਾ ਕੱਟੜ ਹੁੰਦਾ ਹੈ, ਸਾਧਸੰਗਤ ਜੀ, ਉਹ ਆਪਣੇ ਹਨ੍ਹੇਰੇ ਦੀ ਕੈਦ ਵਿਚੋਂ ਬਾਹਰ ਨਿਕਲਣਾ ਨਹੀਂ ਚਾਹੁੰਦਾ - ਕੋਈ ਵੀ ਹੈ ਚਾਹੇ ਕਿਸੇ ਵੀ ਧਰਮ ਦਾ ਹੈ। ਜਿਹੜਾ ਕੁਛ ਉਸ ਨੇ ਜਾਣ ਲਿਆ, ਕਹਿੰਦਾ ਹੈ ਇਸ ਨੂੰ ਹੀ ਦੂਜਾ ਵਿਅਕਤੀ ਜਾਣੇ। ਜਿਹੜਾ ਕੁਛ ਮੈਂ ਜਾਣਿਆ ਹੈ ਉਹ ਠੀਕ ਹੈ, ਦੂਜੇ ਦਾ ਜਾਣਿਆ ਗਲਤ ਹੈ। ਇਹ ਕੁਦਰਤੀ ਕਮਜ਼ੋਰੀ ਹੈ - ਕੱਟੜ ਬੰਦਿਆਂ ਵਿਚ। ਇਸਲਾਮ ਵਾਲੇ ਇਹ ਕਹਿੰਦੇ ਸੀ ਕਿ ਸੱਤ ਆਕਾਸ਼ ਤੇ ਸੱਤ ਪਾਤਾਲ ਹਨ। ਹਿੰਦੂ ਵੀ ਕਈ ਕਹਿੰਦੇ ਸੀ ਕਿ ਸੱਤ ਪਾਤਾਲ, ਸੱਤ ਆਕਾਸ਼ ਹਨ। ਇਹ ਕਾਫਰ ਕੌਣ ਆ ਗਿਆ? ਉਹ ਮੁਰੀਦ ਪੀਰ ਕੋਲ ਚਲਿਆ ਗਿਆ। ਪੀਰ ਬਹੁਤ ਵੱਡਾ ਕਰਾਮਾਤੀ ਸੀ। ਦਸਤਗੀਰ ਉਸ ਦਾ ਨਾਉਂ ਸੀ। ਉਸ ਨੂੰ ਜਾ ਦੱਸਿਆ, "ਪੀਰ ਜੀ! ਗਜ਼ਬ ਹੋ ਗਿਆ, ਸ਼ਰ੍ਹਾ ਦੀਆਂ ਧੱਜੀਆਂ ਉਡਾ ਦਿਤੀਆਂ। ਇਕ ਹਿੰਦੀ ਫਕੀਰ ਆਇਆ ਹੋਇਆ ਹੈ, ਨਦੀ ਦੇ ਕੰਢੇ ਬੈਠਾ ਹੈ, ਤਿੰਨ ਜਣੇ ਹਨ। ਉਹ ਚੈਲੈਂਜ ਕਰਕੇ ਇਹ ਕਹਿ ਰਹੇ ਨੇ ਕਿ ਪਾਤਾਲ ਲੱਖਾਂ ਨੇ, ਕਰੋੜਾਂ ਅਰਬਾਂ ਖਰਬਾਂ ਨੇ, ਜੇ ਕੋਈ ਕਹੇ ਐਨੇ ਹਨ, ਲੇਖਾ ਵਿਣਾਸ ਹੋ ਜਾਂਦਾ ਹੈ। ਮੈਂ ਆਪਣੇ ਕੰਨਾਂ ਨਾਲ ਸੁਣ ਕੇ ਆਇਆ ਹਾਂ, ਉਹ ਕੁਫਰ ਤੋਲ ਰਿਹਾ ਹੈ ਤੇ ਇਕ ਬੜਾ ਭਾਰੀ ਚੈਲੈਂਜ ਦਿਤਾ ਹੈ ਸਾਨੂੰ ਇਸਲਾਮ ਦੇ ਨਿਸ਼ਚਿਆਂ ਨੂੰ। ਦੂਸਰਾ ਉਹ ਓਥੇ ਸਰੋਦ ਵਜਾਉਂਦਾ ਹੈ, ਰਾਗ ਗਾਉਂਦਾ ਹੈ, ਰਬਾਬ ਵਜਾ ਰਿਹਾ ਹੈ।" ਪੀਰ ਦਸਤਗੀਰ ਕਹਿਣ ਲੱਗਿਆ, "ਹੈਂ! ਮੇਰੇ ਸ਼ਹਿਰ ਦੇ ਅੰਦਰ ਵੀ ਕੋਈ ਐਸਾ ਆ ਗਿਆ।" ਕਿਉਂਕਿ ਉਹ ਉਸ ਵੇਲੇ, ਜਿਵੇਂ ਆਪਣੇ ਅਕਾਲ ਤਖਤ ਦਾ ਜਥੇਦਾਰ ਹੈ, ਉਸੇ ਤਰ੍ਹਾਂ ਇਹ ਪੀਰ ਦਸਤਗੀਰ ਸੀ। ਸੰਸਾਰ ਭਰ ਵਿਚ ਸਾਰੇ ਇਸਲਾਮੀ ਬੰਦਿਆਂ ਨੂੰ ਬਗਦਾਦ ਵਾਲਿਆਂ ਦਾ ਹੁਕਮ ਮੰਨਣਾ ਪੈਂਦਾ ਸੀ। ਉਥੇ ਹੀ ਜਾ ਕੇ ਸਾਰੇ ਰੂਹਾਨੀ ਮਸਲੇ ਹਲ ਹੁੰਦੇ ਸਨ - ਐਹ ਆਇਤ ਦਾ ਕੀ ਮਤਲਬ ਹੈ, ਕੀ ਅਰਥ ਹੈ, ਇਹ ਮਸਲਾ ਕੀ ਹੈ, ਇਸ ਗੱਲ ਬਾਰੇ ਸ਼ਰ੍ਹਾ ਕੀ ਕਹਿੰਦੀ ਹੈ; ਉਥੋਂ ਪੁੱਛਿਆ ਜਾਂਦਾ ਸੀ।

ਪੀਰ ਕਹਿਣ ਲੱਗਿਆ, "ਉਹ ਏਥੇ ਆ ਕੇ ਸ਼ਰ੍ਹਾ ਦੀਆਂ ਧੱਜੀਆਂ ਉਡਾ ਰਿਹਾ ਹੈ? ਕੌਣ ਹੈ? ਇਸ ਬੰਦੇ ਨੂੰ ਸੰਗਸਾਰ ਕਰ ਦੇਵੋ। ਸ਼ਹਿਰ ਦੇ ਅੰਦਰ ਹੁਕਮ ਦੇ ਦਿਓ।" ਹੁਕਮ ਦੀ ਤਾਮੀਲ ਕੀਤੀ ਗਈ।

ਸੰਗਸਾਰ ਕਹਿੰਦੇ ਨੇ - ਐਨੇ ਪੱਥਰ ਮਾਰਨੇ ਕਿ ਪੱਥਰਾਂ ਦੇ ਢੇਰ ਦੇ ਥੱਲੇ ਹੀ ਆ ਕੇ ਦਮ ਘੁਟ ਜਾਵੇ। ਹੁਣ ਬਗਦਾਦ ਦਾ ਸ਼ਹਿਰ ਗੁਰੂ ਨਾਨਕ ਨੂੰ ਸੰਗਸਾਰ ਕਰਨ (ਪੱਥਰ ਮਾਰਨ) ਚੱਲ ਪਿਆ। ਪੀਰ ਕਰਾਮਾਤੀ ਸੀ, ਬਹੁਤ ਸ਼ਕਤੀਆਂ ਵਾਲਾ ਸੀ, ਕਿਸੇ ਨੂੰ ਅੱਖ ਥੱਲੇ ਨਹੀਂ ਸੀ ਲਿਆਉਂਦਾ। ਜਦੋਂ ਗੁਰੂ ਨਾਨਕ ਪਾਤਿਸ਼ਾਹ ਦੇ ਕੋਲ ਆਏ ਤਾਂ ਮਰਦਾਨਾ ਕਹਿਣ ਲੱਗਿਆ, ਪਾਤਸ਼ਾਹ! ਇਹ ਤਾਂ ਮਾੜੀ ਨੀਯਤ ਨਾਲ ਆਉਂਦੇ ਨੇ, ਪੱਥਰ ਹਰੇਕ ਦੇ ਹੱਥ ਵਿਚ ਹੈ -

***ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ॥***
***ਭਾਈ ਗੁਰਦਾਸ ਜੀ, ਵਾਰ 1/35***

ਨਮਾਜ਼, ਪਾਠ ਕਰਨ ਤੋਂ ਬਾਅਦ ਗੁਰੂ ਨਾਨਕ ਪਾਤਸ਼ਾਹ ਨੇ ਬਾਂਗ ਦਿਤੀ ਉਸੇ ਤਰ੍ਹਾਂ, 'ਇਲਲਿੱਲਾ, ਲਾ-ਇੱਲਾ, 'ਸਤਿ ਸ੍ਰੀ ਅਕਾਲ, ਗੁਰ ਬਰ ਅਕਾਲ।' ਗੱਲ ਇਕੋ ਹੀ ਹੈ, ਦੋਹਾਂ ਦਾ ਅਰਥ ਇਕ ਹੀ ਹੈ। ਉਹ ਫਾਰਸੀ ਵਿਚ ਕਹਿ ਲਓ, ਇਹ ਪੰਜਾਬੀ ਵਿਚ ਕਹਿ ਦਿਉ। ਇਹ ਜਿਹੜਾ ਮੁਹੰਮਦ ਰਸੂਲ 'ਇੱਲਾ' ਏਥੇ ਗੁਰੂ ਨਾਨਕ ਨਹੀਂ ਮੰਨਦੇ, ਕਹਿੰਦੇ, ਮੁਹੰਮਦ ਨਹੀਂ ਹੈ। ਬੰਦੇ ਦੇ ਕੀਤੇ ਹੋਏ ਕਰਮ ਨੇ - ਆਪਣੇ ਆਪਣੇ। ਸਾਰੀ ਕ੍ਰਿਆ, ਦਰਗਾਹ ਵਿਚ, ਨਰਕ ਸੁਰਗ ਵਿਚ ਨਿਤਾਰਾ ਕਰਮਾਂ ਦੇ ਨਾਲ ਹੁੰਦਾ ਹੈ। ਇਹ ਤਾਂ ਸਮਾਜ ਵਿਚ ਰੀਸੋ ਰੀਸ ਚੱਲਦਾ ਹੈ। ਦਰਗਾਹ ਵਿਚ ਨਮਾਜ਼ ਨਹੀਂ ਮੰਨੀ ਜਾਂਦੀ, ਆਪਣੇ ਕਰਮਾਂ ਦੇ ਨਾਲ ਨਿਬੇੜਾ ਹੁੰਦਾ ਹੈ। ਜਦੋਂ 'ਸਤਿ ਸ੍ਰੀ ਅਕਾਲ' ਦੀ ਉਚੀ ਆਵਾਜ਼ ਵਾਲੀ ਬਾਂਗ ਗੁਰੂ ਨਾਨਕ ਦੇ ਪਵਿੱਤਰ ਗਲੇ ਵਿਚੋਂ ਨਿਕਲੀ, ਐਨੀ ਆਵਾਜ਼ ਸੁਰੀਲੀ ਤੇ ਐਨੀ ਜ਼ੋਰਦਾਰ ਸੀ ਕਿ ਸਾਰੇ ਹੀ ਸੁੰਨ ਮੁੰਨ ਹੋ ਗਏ। ਜਿਥੇ ਕਿਸੇ ਦਾ ਪੈਰ ਹੈ ਉਹ ਉਥੇ ਹੀ ਰਹਿ ਗਿਆ, ਜੇ ਬਾਂਹ ਚੁੱਕੀ ਹੈ - ਵੱਟਾ ਮਾਰਨ ਨੂੰ, ਉਥੇ ਹੀ ਖੜ੍ਹੀ ਰਹਿ ਗਈ। ਅੱਖਾਂ ਉਵੇਂ ਜਿਵੇਂ ਅੱਡੀਆਂ ਰਹਿ ਗਈਆਂ, ਜ਼ੁਬਾਨ ਬੋਲ ਨਹੀਂ ਸਕਦੀ, ਬੋਲ ਨੂੰ ਤਾਲੇ ਲੱਗ ਗਏ; ਜਿਵੇਂ ਜੜ੍ਹ ਪੱਥਰ ਹੋਣ, ਇਸ ਤਰ੍ਹਾਂ ਹੋ ਗਏ। ਪੀਰ ਨੇ ਦੇਖਿਆ ਕਿ ਇਹ ਕੀ ਹੋ ਗਿਆ?

ਮਹਾਰਾਜ ਜੀ ਨੇ ਪੀਰ ਭੀ ਖੜ੍ਹਾ ਕਰ ਦਿਤਾ। ਪੀਰ ਲੱਗਿਆ ਸ਼ਕਤੀਆਂ ਦਿਖਾਉਣ ਪਰ ਕੁਛ ਨਾ ਹੋਇਆ। ਪੀਰ ਨੇ ਦੇਖਿਆ ਕਿ ਕੋਈ ਕਲਾਵਾਨ ਦਰਵੇਸ਼ ਹੈ, ਇਸ ਨੇ ਅੰਤ ਜਾ ਕੇ ਸਿਜਦਾ ਕੀਤਾ। ਕਹਿੰਦਾ, ਫਕੀਰ ਸਾਂਈ! ਤੂੰ ਬਹੁਤ ਵਲੀ ਹੈਂ। ਇਨ੍ਹਾਂ ਦੀਆਂ ਬਾਹਾਂ ਖੋਲ੍ਹ ਦੇਵੋ, ਬੰਦਿਆਂ ਦੀ ਜੜ੍ਹਤਾ ਦੂਰ ਕਰ ਦੇਵੋ, ਤੁਰਨ ਫਿਰਨ ਲਗ ਜਾਣ। ਗੁਰੂ ਜੀ ਨੇ ਕਿਹਾ ਕਿ ਇਹ ਪੱਥਰ ਮਾਰਨ ਕਿਉਂ ਆਏ ਨੇ? ਗੱਲਬਾਤ ਜ਼ਬਾਨੀ ਹੁੰਦੀ ਹੈ ਕਿ ਪੱਥਰ ਮਾਰੀਦੇ ਨੇ? ਪਹਿਲਾਂ ਗੱਲ ਕਰੋ ਅੱਗੇ ਹੋ ਕੇ। ਆਪਣਾ ਨਜ਼ਰੀਆ ਸਪਸ਼ਟ ਕਰੋ ਫਿਰ ਅਸਾਡੀ ਗੱਲ ਸੁਣੋ, ਸਮਝਣ ਦੀ ਕੋਸ਼ਿਸ਼ ਕਰੋ। ਫੇਰ ਜੋ **difference** (ਫਰਕ) ਹੈ ਉਸ ਦੀ ਗੱਲ ਕਰੋ, ਸ਼ੰਕਾ ਨਵਿਰਤ ਹੋ ਜਾਵੇਗਾ। ਭਾਈ! ਇਹ ਕੋਈ ਦਰਵੇਸ਼ਾਂ ਦੇ ਸ਼ਿਸ਼ਟਾਚਾਰ ਨੂੰ ਸੋਭਦਾ ਹੈ ਕਿ **difference of opinion** (ਵਿਚਾਰਾਂ ਵਿਚ ਅੰਤਰ) ਹੋਵੇ ਤਾਂ ਮਾਰ ਦਿਓ ਪੱਥਰ? ਸੋ ਉਸੇ ਤਰ੍ਹਾਂ ਦੇ ਨਾਲ ਮਹਾਰਾਜ ਨੇ ਦ੍ਰਿਸ਼ਟੀ ਕਰ ਦਿਤੀ। ਕਹਿੰਦੇ, ਸੁੱਟ ਦਿਓ ਪੱਥਰ। ਸਾਰਿਆਂ ਨੇ ਪੱਥਰ ਸੁੱਟ ਦਿਤੇ, ਆਲੇ-ਦੁਆਲੇ ਬਹਿ ਗਏ। ਮਹਾਰਾਜ ਕਹਿੰਦੇ, ਕੀ ਗੱਲ, ਕਿਉਂ ਐਨੇ ਕ੍ਰੋਧ ਵਿਚ ਹੋ? ਪੀਰ ਜੀ! ਦਰਵੇਸ਼ਾਂ ਨੂੰ ਰੁਖਾਂ ਵਰਗੇ ਜਿਗਰੇ ਦੀ ਲੋੜ ਹੁੰਦੀ ਹੈ। ਤੁਸੀਂ ਸ਼ੈਤਾਨ ਅੰਦਰ ਬਿਠਾਇਆ ਹੋਇਆ ਹੈ ਜੋ ਅੱਲਾਹ ਦੇ ਦਰਵੇਸ਼ ਨੂੰ ਸੰਗਸਾਰ ਕਰਕੇ ਮਾਰਨ ਨੂੰ ਕਹਿੰਦਾ ਹੈ। ਕ੍ਰੋਧ ਸ਼ੈਤਾਨ ਦੀ ਫੌਜ ਦਾ ਸੈਨਾਪਤੀ ਹੈ। ਕੀ ਕੁਫਰ ਹੋ ਗਿਆ ਜਿਸ ਕਰਕੇ ਤੁਸੀਂ ਅੱਲਾਹ ਨੂੰ ਭੁੱਲ ਕੇ ਅਨੀਤੀ ਕਰਨ ਲਈ ਤਤਪਰ ਹੋ ਗਏ? ਗੁਰੂ ਮਹਾਰਾਜ ਜੀ ਨੇ ਕਿਹਾ ਕਿ ਅੱਲਾਹ ਬੇਅੰਤ ਹੈ, ਉਸ ਦੇ ਪਾਤਾਲਾਂ ਦੀ ਕੋਈ ਗਿਣਤੀ ਨਹੀਂ, ਆਕਾਸ਼ਾਂ ਦੀ ਕੋਈ ਗਿਣਤੀ ਨਹੀਂ। ਜੇ ਕੋਈ ਇਹ ਕਹਿ ਦੇਵੇ ਕਿ ਐਨੇ ਅਕਾਸ਼ ਹਨ, ਇਤਨੇ ਪਾਤਾਲ ਹਨ, ਇਹ ਕੁਫਰ ਹੈ। ਪੀਰ ਨੇ ਕਿਹਾ ਕਿ ਦੂਸਰਾ ਤੁਸੀਂ ਸਰੋਦ ਵਜਾਉਂਦੇ ਹੋ, ਰਾਗ ਗਾਉਂਦੇ ਹੋ। ਮਹਾਰਾਜ ਕਹਿੰਦੇ, ਜਦ ਰੱਬ ਨੇ ਦੁਨੀਆਂ ਬਣਾਈ ਸੀ, ਤੁਹਾਡੇ ਹੀ ਕੁਰਾਨ ਸ਼ਰੀਫ ਵਿਚ ਲਿਖਿਆ ਹੋਇਆ ਹੈ, ਰੂਹ ਜਿਹੜੀ ਹੈ, ਇਹ ਜੁੱਸੇ ਵਿਚ ਟਿਕਦੀ ਨਹੀਂ ਸੀ, ਸਰੀਰੋਂ ਬਾਹਰ ਨਿਕਲ ਜਾਂਦੀ ਸੀ। ਕਹਿੰਦੀ ਸੀ, ਮਹਾਰਾਜ! ਯਾ ਅੱਲਾ ਤਾਲਾਹ! ਮੈਂ ਇਸ ਸੁੰਨੀ ਜਿਹੀ ਥਾਂ ਵਿਚ ਵੜ ਕੇ ਕੀ ਕਰਾਂਗੀ, ਮੈਨੂੰ ਰਹਿਣ ਦੇ ਦਰਗਾਹ ਵਿਚ ਹੀ। ਰੱਬ ਨੇ ਆਪਣੇ ਅਨਹਦ ਨਾਦ ਅਤੇ ਅਨੇਕਾਂ ਰਾਗ ਸਰੀਰ ਵਿਚ ਪਾ ਦਿਤੇ। ਫੇਰ ਜਦ ਰੂਹ ਗਈ, ਰੱਬ ਦਾ ਰਾਗ ਇਹਦੇ ਵਿਚ ਵੱਜਣਾ ਸ਼ੁਰੂ ਹੋ ਗਿਆ, ਫੇਰ ਰੂਹ ਟਿਕ ਗਈ। ਪਰ ਥੋੜ੍ਹੀ ਦੇਰ ਪਿਛੋਂ ਫੇਰ ਬਾਹਰ ਆ ਗਈ। ਕਹਿਣ ਲੱਗੀ, ਮਹਾਰਾਜ! ਹੋਰ ਤਾਂ ਸਭ ਠੀਕ ਹੈ ਪਰ ਅਨ੍ਹੇਰਾ ਹੈ ਅੰਦਰ। ਫਿਰ ਵਾਹਿਗੁਰੂ ਜੀ ਨੇ ਇਹਦੇ ਵਿਚ ਪ੍ਰਕਾਸ਼ ਕਰ ਦਿਤਾ। ਜਦ ਗਿਆਨ ਦਾ ਚਾਨਣਾ ਹੋ ਗਿਆ ਤੇ ਰਾਗ ਹੋਣ ਲਗ ਗਿਆ, ਆਤਮਿਕ ਸਰੋਦ ਵੱਜਣ ਲੱਗਿਆ, ਫੇਰ ਰੂਹ ਦਾ ਜੀਅ ਲੱਗ ਗਿਆ। ਜੀਅ ਲੱਗਿਆ ਹੋਇਆ ਫੇਰ ਰੂਹ ਅੱਖਾਂ ਰਾਹੀਂ ਬਾਹਰ ਆਈ, ਦੇਖਣ ਲੱਗ ਗਈ - ਇਹ ਫਲਾਣੀ ਚੀਜ਼ ਹੈ, ਔਹ ਫਲਾਣੀ ਚੀਜ਼ ਹੈ;

ਦ੍ਰਿਸ਼ਟਮਾਨ ਵਿਚ ਉਲਝਣ ਲੱਗ ਗਈ। ਕੁਛ ਕੰਨਾਂ ਨਾਲ ਸੁਣਨ ਲੱਗ ਗਈ, ਕੁਛ ਜੀਭ ਨਾਲ ਬੋਲਣ ਲੱਗ ਗਈ। ਜਦ ਤੋਂ ਸੰਸਾਰ ਬਣਿਆ ਹੈ, ਇਹਦੇ ਵਿਚ ਹੀ ਭੁੱਲੀ ਹੋਈ ਹੈ।

***ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ॥ ਪੰਨਾ - 339***

ਨੌਂ ਘਰ ਦੇਖ ਕੇ ਕਾਮਣਿ ਭੁੱਲੀ ਹੋਈ ਹੈ। ਅੱਖਾਂ ਨਾਲ ਦੇਖ ਕੇ ਆਪਣੇ ਆਪ ਨੂੰ ਜਾਣਿਆ ਨਹੀਂ ਹੈ ਕਿ ਮੈਂ ਕੌਣ ਹਾਂ। ਇਹਦੇ ਅੰਦਰ ਵਾਹਿਗੁਰੂ ਵਸਦਾ ਹੈ। ਉਸ ਵੇਲੇ ਰੂਹ ਕਰਕੇ ਹੀ ਅੱਲਾ ਤਾਲਾ ਨੇ ਇਹਦੇ ਵਿਚ ਰਾਗ ਪਾਇਆ ਸੀ। ਦੂਸਰੀ ਰਾਗ ਦੀ ਤਾਸੀਰ ਹੈ। ਜਿਹੜਾ ਵਿਸ਼ੇ-ਵਿਕਾਰਾਂ ਵਾਸਤੇ ਰਾਗ ਕੀਤਾ ਜਾਂਦਾ ਹੈ, ਉਹ ਰਾਗ ਦੀ ਮਿੱਟੀ ਪਲੀਤ ਕਰਨਾ ਹੈ, ਰਾਗ ਦਾ ਅਪਮਾਨ ਕਰਨਾ ਹੈ। ਰਾਗ ਤਾਂ ਸੀ - ਵਾਹਿਗੁਰੂ ਦੇ ਨਾਲ ਜੁੜਨ ਵਾਸਤੇ। ਆਤਮਾ ਦੀ ਖ਼ੁਰਾਕ ਹੈ ਇਹ। ਸੋ ਜਦੋਂ ਅਸੀਂ ਹਰੀ ਦਾ ਜਸ ਕਰਦੇ ਹਾਂ, ਕੀਰਤਨ ਕਰਦੇ ਹਾਂ, ਹੁਣ ਆਪਾਂ ਸ਼ਬਦ ਪੜ੍ਹਦੇ ਹਾਂ, ਮਨ ਮੱਲੋ-ਮੱਲੀ ਪਰਮੇਸ਼ਰ ਨਾਲ ਜੁੜ ਜਾਂਦਾ ਹੈ। ਜੇ ਰਾਗ ਦੀ ਵਰਤੋਂ ਵਿਸ਼ੇ ਵਿਕਾਰਾਂ ਦੇ ਹਾਵ ਭਾਵ ਨਾਲ ਕੀਤੀ ਜਾਵੇ, ਫਿਰ ਰਾਗ ਦੀ ਵਰਤੋਂ ਗਲਤ ਹੋਣ ਕਰਕੇ ਇਹੋ ਦੋਜ਼ਕ ਨੂੰ ਲੈ ਜਾਂਦਾ ਹੈ; ਵਰਤੋਂ ਦਾ ਫਰਕ ਹੋਇਆ ਕਰਦਾ ਹੈ। ਰਾਗ ਉਤਮ ਚੀਜ਼ ਹੈ ਜੋ ਰੂਹ ਨੂੰ ਉਸ ਦੇ ਅਸਲੀ ਸਰੋਤ ਅੱਲਾਹ ਤਾਲਾਹ ਨਾਲ ਜੋੜਦਾ ਹੈ। ਰੂਹ ਅੱਲਾਹ ਦੀ ਜਾਤਿ ਹੈ। ਦਸਤਗੀਰ ਪੀਰ ਜੀ! ਤੁਸੀਂ ਹੀ ਦੱਸੋ ਕਿ ਰਾਗ ਬੁਰੀ ਚੀਜ਼ ਤਾਂ ਨਾ ਹੋਈ? ਪੀਰ ਜੀ! ਕਲਜੁੱਗ ਦਾ ਉਥੱਲ ਪੁਥੱਲ ਕਰਨ ਵਾਲਾ ਸਮਾਂ ਚਲ ਰਿਹਾ ਹੈ, ਮਨ ਇਤਨਾ ਖਿੰਡ ਗਿਆ ਕਿ ਉਹ ਅੱਲਾਹ ਦੇ ਨਾਮ ਨਾਲ ਯੱਕ ਸੂਈ ਵਿਚ ਆ ਕੇ ਜੁੜ ਨਹੀਂ ਸਕਦਾ। ਕੀਰਤਨ ਪ੍ਰਧਾਨ ਸਾਧਨ ਹੈ ਇਸ ਜੁਗ ਦਾ। ਫੇਰ ਕੀਰਤਨ ਕਿਵੇਂ ਕੁਫਰ ਹੋਇਆ? ਇਸ ਕਰਕੇ ਰਾਗ ਦੀ ਵਰਤੋਂ ਗਲਤ ਹੈ, ਰਾਗ ਗਲਤ ਨਹੀਂ। ਦੂਸਰਾ ਜਿਹੜੀ ਗੱਲ ਤੁਸੀਂ ਕਹਿੰਦੇ ਹੋ, ਲੇਖੇ ਰਹਿਤ ਪਾਤਾਲਾਂ ਆਕਾਸ਼ਾਂ ਦੀ, ਤੁਸੀਂ ਸੋਚੋ, ਅੱਲਾਹ ਦੀ ਕੁਦਰਤ ਦੇ ਪਸਾਰੇ ਦਾ ਕੋਈ ਭੀ ਅੰਤ ਨਹੀਂ, ਲੇਖਾ ਹੋ ਹੀ ਨਹੀਂ ਸਕਦਾ। ਉਹ ਆਪ ਬੇਅੰਤ ਹੈ, ਉਸ ਦੀ ਕੁਦਰਤ ਭੀ ਬੇਅੰਤ ਹੈ; ਉਸ ਦੀ ਕੁਦਰਤ ਨੂੰ ਗਿਣਤੀਆਂ ਮਿਣਤੀਆਂ ਵਿਚ ਬੰਨ੍ਹਣਾ ਉਸ ਦੀ ਬੇਅੰਤ ਸਮਰੱਥਾ ਤੇ ਸ਼ੱਕ ਕਰਨਾ ਹੈ। ਪੀਰ ਜੀ! ਜਿਸ ਨੇ ਸੱਤ ਦੇਖੇ, ਸੱਤ ਹੀ ਆਖੇ; ਜਿਸ ਨੂੰ ਬੇਅੰਤ ਦਾ ਝਲਕਾ ਪ੍ਰਾਪਤ ਹੋਇਆ, ਉਸ ਨੇ ਅੰਤ ਰਹਿਤ ਆਖਿਆ। ਜੇ ਸ਼ੱਕ ਹੈ ਤਾਂ ਚਲੋ ਮੈਂ ਤੁਹਾਨੂੰ ਦਿਖਾ ਦਿੰਦਾ ਹਾਂ। ਪਹਿਲਾਂ ਮਹਾਰਾਜ ਨੇ ਇਕ ਸਾਖੀ ਦੱਸੀ, ਫੇਰ ਕਹਿੰਦੇ ਚਲੋ ਦਿਖਾ ਦਿੰਦੇ ਹਾਂ।

ਪੀਰ ਕਹਿਣ ਲੱਗਿਆ, "ਮੈਂ ਤਾਂ ਬੁੱਢਾ ਹਾਂ ਮਹਾਰਾਜ।"

"ਫੇਰ ਕਿਸੇ ਇਤਬਾਰ ਵਾਲੇ ਬੰਦੇ ਨੂੰ, ਆਪਣੇ ਸੇਵਕ ਨੂੰ ਭੇਜ ਦੇ।"

"ਮੇਰਾ ਪੁਤਰ ਬਹਿਲੋਲ ਹੀ ਮੇਰਾ ਪੂਰਨ ਇਤਬਾਰੀ ਹੈ, ਇਸ ਨੂੰ ਲੈ ਜਾਵੋ।"

ਗੁਰੂ ਮਹਾਰਾਜ ਜੀ ਪੀਰ ਦੇ ਪੁੱਤਰ ਨੂੰ ਲੈ ਕੇ ਅਗੰਮ ਮੰਡਲ ਵਿਚ ਉਡਾਰੀ ਮਾਰ ਗਏ ਅਤੇ ਨਾਲ ਲੈ ਕੇ ਗਾਇਬ ਹੋ ਗਏ-

***ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਾਵਾਈ॥***
***ਭਾਈ ਗੁਰਦਾਸ ਜੀ, ਵਾਰ 1/36***

ਇਕ ਛਿਨ ਦੇ ਅੰਦਰ ਲੱਖਾਂ ਪਾਤਾਲ, ਲੱਖਾਂ ਆਕਾਸ਼ ਦਿਖਾ ਦਿਤੇ। ਜਿਥੇ ਜਾਂਦਾ ਹੈ ਉਥੇ ਹੀ ਗੁਰੂ ਨਾਨਕ, ਜਿਥੇ ਜਾਂਦਾ ਹੈ ਉਥੇ ਹੀ ਗੁਰੂ ਨਾਨਕ। ਗੁਰੂ ਨਾਨਕ ਇਕੱਲੇ ਇਥੇ ਹੀ ਤਾਂ ਨਹੀਂ ਸਾਡੇ ਕੋਲ ਹੋਏ, ਉਹ ਕ੍ਰੋੜਾਂ ਬ੍ਰਹਮੰਡਾਂ ਵਿਚ ਵੀ ਇਕ ਦਮ ਹੋਏ, ਸਾਰੇ ਥਾਵਾਂ ਤੇ ਹੋਏ ਕਿਉਂਕਿ ਗੁਰ-ਪਰਮੇਸ਼ਰ ਸਨ। ਹੈਰਾਨ ਹੋ ਗਿਆ ਕਿ ਸੰਗਤਾਂ ਬੈਠੀਆਂ ਹਨ, ਗੁਰੂ ਮਹਾਰਾਜ ਦਾ ਆਦਰ ਸਤਿਕਾਰ ਹੁੰਦਾ ਹੈ। ਇਕ ਕਚਕੌਲ ਲੈ ਲਿਆ - ਵੱਡਾ ਸਾਰਾ ਬਰਤਨ। ਜਿਥੇ ਜਾਂਦੇ ਨੇ, ਪ੍ਰਸ਼ਾਦ ਪੁਆਈ ਜਾਂਦੇ ਨੇ -

***ਭਰਿ ਕਚਕੌਲ ਪ੍ਰਸਾਦਿ ਦਾ ਧੁਰੋ ਪਤਾਲੋ ਲਈ ਕੜਾਹੀ॥***
***ਭਾਈ ਗੁਰਦਾਸ ਜੀ, ਵਾਰ 1/36***

ਗੁਰੂ ਮਹਾਰਾਜ ਕਹਿਣ ਲੱਗੇ, "ਤੇਰੇ ਪਿਉ ਨੇ ਮੰਨਣਾ ਨਹੀਂ, ਪ੍ਰਸ਼ਾਦ ਲੈ ਚੱਲ।" ਉਥੇ ਆ ਕੇ ਅੱਖਾਂ ਖੋਲ੍ਹੀਆਂ। ਉਹ ਸਿਜਦੇ ਹੀ ਕਰੀ ਜਾਂਦਾ ਹੈ।

ਪੀਰ ਨੇ ਕਿਹਾ, "ਬੇਟਾ! ਤੈਨੂੰ ਕੀ ਹੋ ਗਿਆ?"

"ਕੀ ਹੋਣਾ ਸੀ, ਮੈਂ ਸਭ ਕੁਛ ਦੇਖ ਲਿਆ ਹੈ।"

"ਨਜ਼ਰਬੰਦੀ ਤਾਂ ਨਹੀਂ ਤੇਰੀ ਕੀਤੀ ਗਈ। ਕੀ ਤੂੰ ਸੱਚ ਬੋਲ ਰਿਹਾ ਹੈਂ, ਕੋਈ ਜਾਦੂ ਤਾਂ ਨਹੀਂ ਕੀਤਾ ਇਸ ਪੀਰ ਨੇ?"

"ਅੱਬਾ ਜਾਨ! ਤੁਸੀਂ ਸਿਜਦਾ ਕਰੋ ਇਨ੍ਹਾਂ ਨੂੰ, ਇਹ ਤਾਂ ਆਪ ਹੀ ਅੱਲਾ ਤਾਲਾ ਨੇ। ਇਹ ਦੇਖੋ ਪ੍ਰਸ਼ਾਦ, ਅਸੀਂ ਲੈ ਕੇ ਆਏ ਹਾਂ - ਸਾਰੇ ਮੰਡਲਾਂ 'ਚੋਂ।"

ਸੋ ਇਹ ਗੁਰੂ ਨਾਨਕ ਦੀ ਨਿਗ੍ਹਾ ਸੀ। ਇਕ ਨਿਗ੍ਹਾ ਨਾਲ ਹੀ ਪੱਥਰ ਜੋ ਬਗਦਾਦ ਵਾਸੀਆਂ ਦੇ ਹੱਥਾਂ ਵਿਚ ਸਨ, ਹੱਥਾਂ ਨਾਲ ਹੀ ਜੁੜੇ ਰਹਿ ਗਏ, ਬਾਂਹ ਉੱਪਰ ਹੀ ਖੜ੍ਹੀ ਹੈ, ਪੱਥਰ ਮਾਰ ਨਹੀਂ ਸਕਦੇ। ਜਿਸਦਾ ਮੂੰਹ ਖੁੱਲ੍ਹਾ ਹੈ ਉਹ ਬੋਲਦਾ ਨਹੀਂ, ਉਹ ਉਵੇਂ ਜਿਵੇਂ ਹੀ ਮੂੰਹ ਖੁਲ੍ਹਾ ਰਹਿ ਗਿਆ ਸੀ, ਉਹ ਦ੍ਰਿਸ਼ਟੀ ਹੋਣ ਤੇ ਸਰਜੀਤ ਹੋ ਗਏ ਸਨ।

ਜੋ ਮੋਹਣੀਆਂ ਰਾਜੇ ਸ਼ਿਵਨਾਭ ਨੇ ਗੁਰੂ ਨਾਨਕ ਦੇਵ ਜੀ ਕੋਲ ਭੇਜੀਆਂ ਸਨ ਅਤੇ ਆਪਣੇ ਚੰਚਲ ਸੁਭਾਵ ਵਸ ਗੁਰੂ ਨਾਨਕ ਨਾਲ ਚੰਚਲਤਾ ਭਰੇ ਹਾਵ ਭਾਵ ਕਰ ਰਹੀਆਂ ਸਨ, ਮਹਾਰਾਜ ਨੇ ਉਨ੍ਹਾਂ ਤੇ ਇਕ ਅੰਮ੍ਰਿਤ ਦ੍ਰਿਸ਼ਟੀ ਕਰ ਦਿਤੀ। ਜਦੋਂ ਅੰਮ੍ਰਿਤ ਦ੍ਰਿਸ਼ਟੀ ਪਈ, ਉਸ ਵੇਲੇ ਜਿਹੜੇ ਚੰਚਲ ਮਨ ਸਨ, ਉਨ੍ਹਾਂ ਦੇ ਵਿਚ ਜਿਹੜਾ ਭੈੜ ਸੀ, ਉਹ ਸਾਰਾ ਹੀ ਉਡ ਗਿਆ, ਵਾਸ਼ਨਾਂ ਉਡ ਗਈਆਂ, ਮਨ ਟਿਕ ਗਿਆ, ਪਰਮ ਆਨੰਦ ਦੇ ਅੰਦਰ ਉੱਠੀ ਲਹਿਰ ਅੰਤਰ ਆਤਮੇ ਦੇ ਨਾਲ ਜੁੜ ਗਈ। ਸੋ ਉਸ ਵੇਲੇ ਮਹਾਰਾਜ ਜੀ ਨੇ ਇਸ ਤਰ੍ਹਾਂ ਨਾਲ ਫਰਮਾਇਆ-

***ਧਾਰਨਾ - ਜਾਵੋ ਪੁਤ੍ਰੀਓ, ਜਪੋ ਨਾਮ ਹਰੀ ਦਾ...-2, 2***
***ਨਾਮ ਹਰੀ ਦਾ, ਜਪੋ ਨਾਮ ਹਰੀ ਦਾ -2, 2***
***ਜਾਵੋ ਪੁਤ੍ਰੀਓ, ਜਪੋ ਨਾਮ ਹਰੀ ਦਾ - 2***

ਦ੍ਰਿਸ਼ਟੀ ਕਰ ਦਿਤੀ, ਸਾਰੇ ਵਿਕਾਰ ਮਨਾਂ ਵਿਚੋਂ ਕੱਢ ਦਿਤੇ ਅਤੇ ਕਿਹਾ ਕਿ ਬੇਟੀਓ! ਪੁੱਤ੍ਰੀਓ! ਜਾਓ, ਅੰਮ੍ਰਿਤ ਵੇਲੇ ਜਾਗ ਕੇ ਸੂਰਜ ਚੜ੍ਹਦੇ ਤੱਕ ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ਕਰਿਆ ਕਰੋ। ਗੁਰੂ ਨਾਨਕ ਦੇ ਮੁੱਖ ਵਿਚੋਂ ਵਾਹਿਗੁਰੂ-ਵਾਹਿਗੁਰੂ ਨਿਕਲਿਆ, ਰੋਮ-ਰੋਮ ਵਿਚ ਫਿਰ ਗਿਆ, ਝਰਨ੍ਹਾਟਾਂ ਆਉਣ ਲੱਗ ਗਈਆਂ, ਪਤਾ ਹੀ ਨਹੀਂ ਵਿਸ਼ੇ ਵਿਕਾਰ ਕਿੱਧਰ ਚਲੇ ਗਏ, ਚੰਚਲਤਾਈ ਕਿਥੇ ਗੁੰਮ ਹੋ ਗਈ। ਸ਼ਰਮ ਆ ਰਹੀ ਸੀ ਆਪਣੇ ਕੱਪੜੇ ਦੇਖ ਕੇ ਕਿ ਕਿਹੋ ਜਿਹੇ ਅਰਧ ਨੰਗੇ ਹੋ ਕੇ ਇਨ੍ਹਾਂ ਕੋਲ ਆਏ, ਇਹ ਕਿੰਨੇ ਵੱਡੇ ਮਹਾਂਪੁਰਸ਼ ਨੇ ਜਿਨ੍ਹਾਂ ਨੇ ਸਾਨੂੰ ਸ਼ਾਂਤ ਕਰ ਦਿਤਾ। ਕਿੱਡਾ ਅਨੰਦ ਸਾਨੂੰ ਆ ਗਿਆ ਜਿਹੜਾ ਅੱਜ ਤੱਕ ਵਿਸ਼ਿਆਂ ਦੇ ਅਨੰਦ ਵਿਚੋਂ ਵੀ ਕਦੇ ਨਹੀਂ ਦੇਖਿਆ ਸੀ। ਉਸ ਵੇਲੇ ਮਹਾਰਾਜ ਜੀ ਸੰਸਾਰ ਦੀ ਹਾਲਤ ਨੂੰ ਦੇਖ ਕੇ ਕਿ ਇਹ ਪਰਮੇਸ਼ਰ ਦੇ ਅਨੰਦ ਨੂੰ ਛੱਡ ਕੇ ਵਿਸ਼ਿਆਂ ਦੇ ਅਨੰਦ ਵਿਚ ਪੈ ਗਿਆ ਹੈ, ਜਿਵੇਂ ਕਾਂ ਗੰਦੀਆਂ ਚੀਜ਼ਾਂ ਵਿਚ ਚੁੰਝਾਂ ਮਾਰਦਾ ਹੈ, ਕਹਿੰਦੇ ਨੇ -

***ਜਗ ਕਊਆ ਨਾਮੁ ਨਹੀ ਚੀਤਿ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥***
***ਪੰਨਾ - 1187***

ਨਾਮ ਨੂੰ ਭੁੱਲ ਕੇ ਮਾੜੀ ਥਾਂ ਤੇ ਆ ਕੇ ਜਿਵੇਂ ਕਊਆ ਗਿਰਦਾ ਹੈ, ਇੱਲ੍ਹ ਆਸਮਾਨਾਂ ਵਿਚ ਉਡਦੀ-ਉਡਦੀ, ਜਿਥੇ ਸ਼ਿਕਾਰ ਪਿਆ ਹੁੰਦਾ ਹੈ, ਜਿਥੇ ਮੁਰਦੇ ਪਸ਼ੂ ਦਾ ਗਲਿਆ ਸੜਿਆ ਮਾਸ ਪਿਆ ਹੁੰਦਾ ਹੈ, ਉਥੇ ਇਹ ਇੱਲ੍ਹ ਗਿਰਦੀ ਹੈ। ਇਸੇ ਤਰ੍ਹਾਂ ਜਿਹੜਾ ਸੰਸਾਰ ਹੈ ਇਹ ਨਾਮ ਨੂੰ ਭੁੱਲ ਕੇ ਵਿਸ਼ਿਆਂ ਦੇ ਚੋਗ ਚੁਗਦਾ ਹੈ। ਇਸ ਤਰ੍ਹਾਂ ਪੜ੍ਹੋ -

*ਧਾਰਨਾ - ਵਿਸ਼ਿਆਂ ਦੇ ਓ, ਚੋਗ ਚੁਗਦੈ -2, 2.*
*ਬੰਦਾ ਭੁਲ ਕੇ ਹਰੀ ਦੇ ਨਾਮ ਨੂੰ -2, 2.*
*ਵਿਸ਼ਿਆਂ ਦੇ ਓ, ਚੋਗ ਚੁਗਦੈ -2.*

ਸੰਸਾਰ ਕਾਂ ਬਣ ਗਿਆ - ***'ਜਗ ਕਊਆ ਨਾਮੁ ਨਹੀ ਚੀਤਿ॥'*** ਕਊਆ ਕੀ ਖਾਂਦਾ ਹੈ? ***'ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥'*** ਵਿਸ਼ੇ-ਵਿਕਾਰਾਂ, ਸ਼ਰਾਬਾਂ ਕਬਾਬਾਂ, ਨਿੰਦਿਆ, ਚੁਗਲੀ, ਈਰਖਾ, ਬਖੀਲੀ, ਝਗੜੇ-ਝਾਟਿਆਂ ਦੇ ਪਿੱਛੇ ਨੱਠਿਆ ਫਿਰਦਾ ਹੈ। ਉਹ ਚੀਜ਼ਾਂ ਜਿਹੜੀਆਂ ਪਰਮੇਸ਼ਰ ਨੂੰ ਭੁਲਾਉਂਦੀਆਂ ਨੇ, ਓਧਰ ਨੂੰ ਦੌੜਿਆ ਹੋਇਆ ਜਾਂਦਾ ਹੈ, ਨਾਮ ਚਿਤ ਨਹੀਂ ਆਉਂਦਾ। ਇਹ ਵਿਸ਼ਿਆਂ ਦੇ ਵਿਚ ਪੈ ਗਿਆ। ਵਿਸ਼ੇ ਆਨੰਦ ਸ਼ਾਂਤੀ ਨਹੀਂ ਦਿੰਦੇ। ਜੀਵ ਵਿਸ਼ੇ ਭੋਗਦਾ ਹੈ ਪਰ ਵਿਸ਼ਿਆਂ ਦੇ ਕੁ-ਰਸ ਦੇ ਅਸਰ ਨਾਲ ਖੁਦ ਹੀ ਭੋਗਿਆ ਜਾਂਦਾ ਹੈ। ਕਾਮ ਕਾਇਆਂ ਨੂੰ ਗਾਲ ਦਿੰਦਾ ਹੈ। ਬਹੁਤੇ ਸੁਆਦੂ ਭੋਜਨ ਸਰੀਰ ਵਿਚ ਰੋਗ ਉਤਪੰਨ ਕਰਦੇ ਹਨ। ਰੋਗੀ ਤੇ ਮੈਲਾ ਮਨ ਸਰੀਰ ਨੂੰ ਭੀ ਰੋਗੀ ਕਰ ਦਿੰਦਾ ਹੈ, ਚਿੱਤ ਵਿਚ ਵਿਸ਼ਿਆਂ ਦੀ ਖਿੱਚ ਪ੍ਰਬਲ ਹੋ ਜਾਂਦੀ ਹੈ ਅਤੇ ਇਹ ਜੀਵ ਵਾਸ਼ਨਾ ਦਾ ਬੰਨ੍ਹਿਆ ਹੋਇਆ ਅਨੇਕ ਜੂਨਾਂ ਵਿਚ ਭਰਮਦਾ ਹੈ। ਨਾਮ ਰਸ ਹੀ ਸ੍ਰੇਸ਼ਟ ਰਸ ਹੈ ਜਿਸਨੂੰ ਪ੍ਰਾਪਤ ਕਰਕੇ ਸਾਰੀਆਂ ਭੁੱਖਾਂ ਦਾ ਨਾਸ਼ ਹੋ ਜਾਂਦਾ ਹੈ। ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ।

***ਮਨੂਆ ਡੋਲੈ ਚੀਤਿ ਅਨੀਤਿ॥ ਜਗ ਸਿਉ ਤੂਟੀ ਝੂਠ ਪਰੀਤਿ॥***
***ਪੰਨਾ - 1187***

ਜਗਤ ਦੇ ਨਾਲ ਪ੍ਰੀਤਿ ਤਾਂ ਝੂਠੀ ਹੈ, ਟੁੱਟ ਜਾਣੀ ਹੈ, ਹਮੇਸ਼ਾ ਨਹੀਂ ਰਹਿਣੀ। ਜਦ ਬੁੱਢਾ ਹੋ ਜਾਵੇਗਾ, ਵਿਰਲੇ ਹੀ ਹਨ ਜਿਨ੍ਹਾਂ ਦੀ ਇਜ਼ਤ ਹੁੰਦੀ ਹੈ। ਸਾਰੇ ਧੀਆਂ ਪੁੱਤਰ, ਬੁੱਢੇ ਪੁਰਸ਼ ਦੀ ਮੌਤ ਦਾ ਦਿਨ ਉਡੀਕਦੇ ਹਨ ਕਿ ਕਦੋਂ ਮਰੇ ਤੇ ਕਦੋਂ ਅਸੀਂ ਜਾਇਦਾਦ ਦੇ ਮਾਲਕ ਬਣੀਏ। ਆਦਰ ਨਹੀਂ ਮਿਲਦਾ ਸਗੋਂ ਧੱਕੇ ਮਿਲਦੇ ਹਨ, ਨਿਰਾਦਰੀ ਕੀਤੀ ਜਾਂਦੀ ਹੈ। ਜਿਨ੍ਹਾਂ ਨੂੰ ਮੋਢਿਆਂ ਤੇ ਚੁੱਕ-ਚੁੱਕ ਕੇ ਖਿਡਾਉਂਦਾ ਸੀ, ਜਦ ਪਾਣੀ ਮੰਗਦਾ ਹੈ ਪਾਣੀ ਨਹੀਂ ਦਿੰਦੇ। ਫੇਰ ਪ੍ਰੀਤ ਕਿਸ ਚੀਜ਼ ਦੀ ਹੋਈ? ਇਸ ਤਰ੍ਹਾਂ ਮਨੁੱਖ ਲੁੱਟਿਆ ਜਾਂਦਾ ਹੈ, ਠੱਗਿਆ ਜਾਂਦਾ ਹੈ - ਇਨ੍ਹਾਂ ਝੂਠੀਆਂ ਪ੍ਰੀਤੀਆਂ ਦੇ ਅੰਨ੍ਹੇ ਵੇਗ ਵਿਚ, ਲੇਕਿਨ ਫੇਰ ਭੀ ਨਹੀਂ ਸਮਝਦਾ। ਜਿਹੜਾ ਸੰਗੀ ਹੈ -

***ਸੰਗਿ ਸਹਾਈ ਸੁ ਆਵੈ ਨ ਚੀਤਿ॥ ਜੋ ਬੈਰਾਈ ਤਾ ਸਿਉ ਪ੍ਰੀਤਿ॥***
***ਪੰਨਾ - 267***

ਜਿਹੜਾ ਵਾਹਿਗੁਰੂ ਹਰ ਵਕਤ ਨਾਲ ਰਹਿੰਦਾ ਹੈ, ਉਹ ਚਿੱਤ ਨਹੀਂ ਆਉਂਦਾ। ਇਸ ਦੇ ਆਪਣੇ ਸਬੰਧੀ ਵੀ ਨਿਰਧਨ ਦੇ ਆਪਣੇ ਨਹੀਂ ਬਣਦੇ। ਵਿਸ਼ੇ ਮਿੱਠੇ ਕਰਕੇ ਭੋਗਦਾ ਹੈ। ਸੰਤਾਂ, ਗੁਰਮੁਖਾਂ ਤੋਂ ਬਿਨਾਂ ਇਸ ਦਾ ਕੋਈ ਸਹਾਈ ਨਹੀਂ ਹੁੰਦਾ। ਜਿਹੜੇ ਵੈਰ ਕਰਦੇ ਨੇ, ਉਨ੍ਹਾਂ ਵਿਚ ਸਾਰੀ ਜ਼ਿੰਦਗੀ ਖਤਮ ਕਰ ਦਿੰਦਾ ਹੈ। ਮਹਾਰਾਜ ਕਹਿੰਦੇ, ਓਥੇ ਔਖਾ ਹੋ ਜਾਵੇਂਗਾ, ਰੋਵੇਂਗਾ, ਪਰ ਫੇਰ ਕੁਛ ਨਹੀਂ ਬਣਨਾ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

*ਧਾਰਨਾ - ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ,*
*ਫੇਰ ਤੇਰਾ ਕੋਈ ਨਾ ਬਣੇ - 2, 2.*
*ਫੇਰ ਤੇਰਾ ਜੀ, ਕੋਈ ਨਾ ਬਣੇ -2, 2.*
*ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ.....-2.*

***ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥***
***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥***
***ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥***
***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥***

***ਮਨਿ ਅੰਧੈ ਜਨਮੁ ਗਵਾਇਆ॥ ਪੰਨਾ - 464***

ਮਹਾਰਾਜ ਕਹਿੰਦੇ ਫੇਰ ਐਸ ਤਰ੍ਹਾਂ ਰੋਵੇਂਗਾ, ਹੁਣ ਤੂੰ ਸਮਝਦਾ ਨਹੀਂ ਹੈਂ। ਜਿਨ੍ਹਾਂ ਨੂੰ ਆਪਣੇ ਬਣਾਇਆ ਸੀ, ਬਣ ਗਏ ਤੇਰੇ ਆਪਣੇ? ਕੋਈ ਦੱਸੋ ਤਾਂ ਸਹੀ ਕਿ ਮੇਰਾ ਬਣ ਗਿਆ? ਇਕ ਵੀ ਅਜਿਹਾ ਬੰਦਾ ਨਹੀਂ ਹੈ, ਸਾਰਿਆਂ ਨੂੰ ਔਖਾ ਹੋਣਾ ਪੈਂਦਾ ਹੈ। ਮਹਾਰਾਜ ਕਹਿੰਦੇ, ***'ਜਗ ਸਿਉ ਤੂਟੀ ਝੂਠ ਪਰੀਤਿ।'*** ਇਹ ਤਾਂ ਸੰਸਾਰ ਦੀ ਝੂਠੀ ਪ੍ਰੀਤਿ ਹੈ। ਬਾਕੀ ਤੇਰੇ ਕੋਲ ਕੀ ਰਹਿ ਗਿਆ -

***ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ॥ ਪੰਨਾ - 1187***

ਵਿਹੁਲੇ ਪੱਥਰਾਂ ਦਾ ਭਾਰ ਬੰਨ੍ਹ ਕੇ ਦਰਗਾਹ ਨੂੰ ਰੋਂਦਾ ਕੁਰਲਾਉਂਦਾ ਜਾਵੇਂਗਾ। ਵਿਹੁ ਦੇ ਪੱਥਰ - ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਨਿੰਦਾ, ਚੁਗਲੀ, ਵੈਰ, ਵਿਰੋਧ ਪੱਲੇ ਬੰਨ੍ਹ ਕੇ ਜੀਵ ਸੰਸਾਰ ਤੋਂ ਰੋਂਦਾ ਕੁਰਲਾਉਂਦਾ ਚਲਿਆ ਜਾਂਦਾ ਹੈ।

***ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥***
***ਪੰਨਾ - 932***

ਠਗਣੀ ਮਾਇਆ ਨੇ ਆਪਣਾ ਬਨਾਉਟੀ ਰੂਪ ਦਿਖਾਇਆ - ਪੁੱਤਰ, ਧੀਆਂ, ਸਬੰਧੀ, ਕੋਠੀਆਂ, ਬੈਂਕ 'ਚ ਸਰਮਾਇਆ ਬਣ ਗਈ। ਇਹ ਸਾਰੇ ਸਬੰਧ ਜੀਵਨ ਕਾਲ ਵਿਚ ਹੀ ਦੁਖੀ ਕਰਨ ਲਗ ਗਏ। ਧੋਖੇ ਫਰੇਬ ਕਰਕੇ ਧਨ ਕਮਾਇਆ ਪਰ ਅੰਤ ਸਮੇਂ ਧਰਿਆ ਧਰਾਇਆ ਰਹਿ ਗਿਆ। ਦਮੜਾ ਤਾਂ ਸੁਚੱਜੀ ਵਰਤੋਂ ਲਈ ਹੁੰਦਾ ਹੈ - ਚੰਗੇ ਕਾਰਜਾਂ ਤੇ ਖਰਚਣ ਲਈ। ਇਸਨੂੰ ਪ੍ਰਮੇਸ਼ਰ ਦੇ ਪਿਆਰਿਆਂ ਲਈ ਵਰਤੇ, ਸਕੂਲ, ਦਵਾਈਖਾਨੇ ਵਿਚ ਮੁਫਤ ਦਵਾਈਆਂ ਦੇਣ ਲਈ ਮਦਦ ਦੇਵੇ, ਇਸ ਤਰ੍ਹਾਂ ਸਫਲੀ ਹੋਈ ਮਾਇਆ ਸੁਖਾਂ ਵਲ ਰੁਖ ਕਰਦੀ ਹੈ, ਨਹੀਂ ਤਾਂ ਭੂਤ ਪ੍ਰੇਤ ਤੇ ਸੱਪ ਹੀ ਬਣਦਾ ਹੈ। ***'ਨਾਮ ਬਿਨਾ ਕੈਸੇ ਗੁਨ ਚਾਰੁ॥' (ਪੰਨਾ - 1187)*** ਫੇਰ ਕੋਈ ਸ੍ਰੇਸ਼ਟ ਗੁਣ ਤਾਂ ਹੈ ਨਹੀਂ, ਨਾਮ ਤਾਂ ਜਪਿਆ ਨਹੀਂ; ਦਰਗਾਹ 'ਚ ਸਹਾਇਤਾ ਕੌਣ ਕਰੇਗਾ?

ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਹਨ ਕਿ ਤੂੰ ਕਾਹਦਾ ਮਾਣ ਕਰਦਾ ਹੈਂ ਪ੍ਰੇਮੀਆ! ਇਹ ਨਦੀ ਏਥੇ ਕੋਲ ਦੀ ਜਾਂਦੀ ਹੈ, ਨਦੀ ਦੇ ਵਿਚ ਘਰ ਪਾ ਲਓ ਰੇਤੇ ਦਾ, ਕਿਸੇ ਤਰੀਕੇ ਨਾਲ ਕੰਧਾਂ ਬਣਾ ਲਓ ਰੇਤ ਦੀਆਂ - ਜੋੜ ਜਾੜ ਕੇ, ਜੇ ਮਾੜਾ ਮੋਟਾ ਜੁੜਦਾ ਹੈ; ਜਦੋਂ ਘੁੰਮਣ ਘੇਰ ਵਾਲੀ ਲਹਿਰ ਆਉਣੀ ਹੈ, ਰੋੜ੍ਹ ਕੇ ਲੈ ਜਾਏਗੀ ਸਾਰਾ ਕੁਛ। ਇਸੇ ਤਰ੍ਹਾਂ-

***ਘਰੁ ਬਾਲੂ ਕਾ ਘੂਮਨ ਘੇਰਿ॥ ਬਰਖਸਿ ਬਾਣੀ ਬੁਦਬੁਦਾ ਹੇਰਿ॥***
***ਪੰਨਾ - 1187***

ਜਿਵੇਂ ਪਾਣੀ ਦੇ ਵਿਚ ਬੁਲਬੁਲਾ ਥੋੜ੍ਹੇ ਸਮੇਂ ਵਿਚ ਹੀ ਫਟ ਜਾਂਦਾ ਹੈ, ਇਸੇ ਤਰ੍ਹਾਂ ਨਦੀ ਵਿਚ ਰੇਤ ਦਾ ਬਣਾਇਆ ਘਰ ਇਕ ਛੱਲ ਨਾਲ ਮਾੜਾ ਜਿਹਾ ਪਾਣੀ ਆਏ ਤੋਂ ਹੀ ਰੁੜ੍ਹ ਜਾਵੇਗਾ। ਇਹ ਪੰਜਾਂ ਤੱਤਾਂ ਦੀ ਬਣੀ ਹੋਈ ਦੇਹ ਕੁਝ ਚਿਰ ਲਈ ਹੈ, ਕਾਲ ਦਾ ਗੁਲੇਲਾ ਲਗਦੀ ਸਾਰ ਗਿਰ ਜਾਣੀ ਹੈ, ਜੀਵ ਨੇ ਵਿਚੋਂ ਉਡਾਰੀ ਮਾਰ ਜਾਣੀ ਹੈ, ਇਹ ਸੰਭਾਲ ਕੇ ਜੇ ਰੱਖ ਭੀ ਲਵੇਂ ਤਾਂ ਜੜ੍ਹ ਦੇਹੀ ਕਿਸ ਕੰਮ? **ਇਸ ਦਾ ਮਾਣ ਨਾ ਕਰ ਕਿ ਸੁੰਦਰ ਹੈ; ਇਹ ਤਾਂ ਤੇਰੀ ਸਵਾਰੀ ਹੈ, ਤੇਰੀ ਬੱਘੀ ਹੈ ਜਿਸ ਦੇ ਪੰਜ ਗਿਆਨ ਇੰਦ੍ਰੇ - ਅੱਖਾਂ, ਨੱਕ, ਕੰਨ, ਜ਼ੁਬਾਨ ਤੇ ਸਪਰਸ਼ ਇੰਦ੍ਰੇ ਘੋੜੇ ਹਨ, ਮਨ ਘੋੜਿਆਂ ਦੇ ਮੂੰਹ ਵਿਚ ਵਾਗਾਂ ਹਨ। ਬੁੱਧੀ, ਬੱਘੀ (ਰੱਥ) ਚਲਾਉਣ ਵਾਲੀ ਹੈ, ਜੀਵ ਆਤਮਾ ਸਵਾਰ ਹੈ; ਮੂੰਹ ਜ਼ੋਰ ਘੋੜੇ ਜੀਵ ਨੂੰ ਸ਼ਰਾਬਾਂ, ਕਬਾਬਾਂ, ਸੁੰਦਰੀਆਂ ਦੀਆਂ ਥਾਵਾਂ ਤੇ ਲਈ ਫਿਰਦੇ ਹਨ। ਜੀਵ ਭੋਗ ਭੋਗਦਾ ਹੈ - ਪੰਜ ਗਿਆਨ ਇੰਦ੍ਰਿਆਂ ਨਾਲ, ਅੱਖਾਂ ਰੂਪ ਤਕਦੀਆਂ ਹਨ, ਮਨ ਇਨ੍ਹਾਂ ਰਾਹੀਂ ਤਕ ਕੇ ਮੰਦੇ ਫੁਰਨੇ ਕਰਦਾ ਹੈ। ਬੁੱਧੀ ਭ੍ਰਿਸ਼ਟ ਹੋ ਕੇ ਕਰਮ ਕੁਕਰਮ ਦਾ ਨਿਰਣਾ ਕੀਤੇ ਬਿਨਾਂ ਜੀਵ ਨੂੰ ਭੋਗ ਵਿਚ ਲਿਪਤ ਕਰਾਉਣ ਲਈ ਸਹਾਇਕ ਬਣ ਜਾਂਦੀ ਹੈ। ਜਦੋਂ ਅੰਤ ਸਮਾਂ ਆਉਂਦਾ ਹੈ ਤਾਂ ਸਜ਼ਾ ਜੀਵ ਨੂੰ ਹੀ ਮਿਲਦੀ ਹੈ, ਮਨ, ਚਿੱਤ, ਬੁੱਧੀ ਨੂੰ ਨਹੀਂ ਪੁਛਿਆ ਜਾਂਦਾ, ਜੀਵ ਹੀ ਕਰਮਾਂ ਦੇ ਲੇਖੇ ਦਿੰਦਾ ਹੈ।** ਏਵੇਂ ਕੰਨ ਗੰਦੇ ਗੀਤ ਸੁਣਦੇ ਹਨ, ਮਨ ਵਿਚ, ਅੰਤਸ਼ਕਰਣ

ਵਿਚ ਹੋਰ ਮੈਲ ਦੀਆਂ ਤੈਹਾਂ ਲਗ ਜਾਂਦੀਆਂ ਹਨ। ਅੰਤਸ਼ਕਰਣ ਮੈਲਾ ਹੋ ਕੇ ਮੈਲੇ ਫੁਰਨੇ ਕਰਦਾ ਹੈ, ਪਾਪ ਕਰਨ ਲਈ ਉਤਸ਼ਾਹ ਦਿੰਦਾ ਹੈ ਪਰ ਫਸਦਾ ਜੀਵ ਹੈ।

ਏਵੇਂ ਹੀ ਜੀਭ ਹੈ, ਮਾਸ ਮੱਛੀਆਂ ਦੇ ਸੁਆਦਾਂ ਵਿਚ ਪ੍ਰਵਿਰਤ ਹੋ ਕੇ ਸ਼ਰਾਬ ਮਾਸ ਪੀਣ ਖਾਣ ਵਿਚ ਪ੍ਰਵਿਰਤ ਹੋ ਜਾਂਦੀ ਹੈ। ਦਰਗਾਹ ਵਿਚ ਪੀੜਾ ਜੀਵ ਨੂੰ ਸਹਿਣੀ ਪੈਂਦੀ ਹੈ। ਇਵੇਂ ਸਪਰਸ਼ ਇੰਦਰੇ (ਉਪਸਥ ਇੰਦਰੇ) ਕਾਮ ਭੋਗਾਂ ਵਿਚ ਪ੍ਰਵਿਰਤ ਹੋ ਕੇ ਅੰਤਸ਼ਕਰਣ ਨੂੰ ਅਤਿ ਮਲੀਨਤਾ ਨਾਲ ਅਤਿ ਮੈਲਾ ਕਰ ਦਿੰਦੇ ਹਨ, ਨਿਮਖ ਕਾਮ ਦੇ ਅਨੰਦ ਦੇ ਭੁਲੇਖੇ ਵਿਚ ਪਿਆ ਜੀਵ ਕਰੋੜਾਂ ਦਿਨ ਫਲ ਭੋਗਦਾ ਦੁਖੀ ਹੁੰਦਾ ਹੈ।

ਸੋ ਨਾਮ ਨੂੰ ਭੁੱਲ ਜਾਣਾ ਆਤਮਘਾਤ ਤੋਂ ਵੀ ਵੱਧ ਪਾਪ ਹੈ। ਇਸ ਤਰ੍ਹਾਂ ਇਹ ਮੰਦੇ ਕਰਮ ਕਰਨ ਨਾਲੋਂ ਜੇ ਮਰ ਜਾਂਦਾ ਤਾਂ ਅੱਛਾ ਸੀ। ਸਾਰੇ ਸੁੱਖ, ਆਨੰਦ, ਪ੍ਰਾਪਤੀਆਂ ਨਾਮ ਦੇ ਅਧੀਨ ਹਨ। ਜੇ ਹਿਰਦੇ ਵਿਚ ਨਾਮ ਦਾ ਨਿਵਾਸ ਹੋ ਜਾਵੇ ਤਾਂ ਨਉਨਿਧੀਆਂ ਦੀਆਂ ਦੌਲਤਾਂ ਉਸ ਦੇ ਪਿਛੇ ਫਿਰਦੀਆਂ ਹਨ। ਸਿੱਧੀਆਂ ਜੋ ਰੂਹਾਨੀ ਸ਼ਕਤੀਆਂ ਹਨ, ਉਹ ਭੀ ਚਰਨਾਂ ਵਿਚ ਥਾਂ ਭਾਲਣ ਲਈ ਮਿੰਨਤਾਂ ਕਰਦੀਆਂ ਹਨ।

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਤੇਰੀ ਦੇਹੀ ਨੇ ਖਾਕ ਬਣ ਜਾਣਾ ਹੈ, ਦੇਹ ਅਧਿਆਸ ਵਿਚ ਲਿਪਤ ਹੋ ਕੇ ਨਾਮ ਨੂੰ ਨਾ ਭੁੱਲ। ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਧਾਰਨਾ – ਤੇਰੀ ਦੇਹੀ ਨੇ ਖਾਕ ਬਣ ਜਾਣਾ,***
***ਕਾਹਦਾ ਮਾਣ ਕਰਦੈਂ ਬੰਦਿਆ। – 2, 2.***
***ਮੇਰੇ ਪਿਆਰੇ, ਕਾਹਦਾ ਮਾਣ ਕਰਦੈਂ ਬੰਦਿਆ – 2, 2.***
***ਤੇਰੀ ਦੇਹੀ ਨੇ ਖਾਕ ਬਣ ਜਾਣਾ –2.***

***'ਘਰੁ ਬਾਲੂ ਕਾ ਘੂੰਮਨ ਘੇਰਿ॥'*** ਨਦੀ ਦੇ ਅੰਦਰ ਘੁੰਮਣ ਘੇਰੀਆਂ ਪੈਂਦੀਆਂ ਨੇ। ਜੇ ਨਦੀ ਵਿਚ ਕੋਈ ਬਾਲੂ ਦਾ ਘਰ ਬਣਾ ਲਵੇ, ਉਹ ਕਿਵੇਂ ਬਚੇਗਾ? ਪਹਿਲੀ ਛੱਲ ਨਾਲ ਹੀ ਰੁੜ੍ਹ ਜਾਣਾ ਹੈ। ***'ਬਰਖਸਿ ਬਾਣੀ ਬੁਦਬੁਦਾ ਹੇਰਿ॥'*** ਪਾਣੀ ਬਰਸ ਗਿਆ, ਓਥੇ ਇਕ ਬੁਲਬੁਲਾ ਬਣ ਗਿਆ। ਜਦ ਦੂਜੀ ਕਣੀ ਪੈਣੀ ਹੈ ਉਹ ਉਦੋਂ ਹੀ ਟੁੱਟ ਜਾਣਾ ਹੈ। ਮਹਾਰਾਜ ਕਹਿੰਦੇ ਕੀ ਮੁਨਿਆਦ ਹੈ ਤੇਰੀ?

***ਧਾਰਨਾ – ਏਥੇ ਕੀ ਮੁਨਿਆਦਾਂ ਤੇਰੀਆਂ,***
***ਪਾਣੀ ਦਿਆ ਬੁਲਬੁਲਿਆ –2, 2***

***ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥***
***ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥ ਪੰਨਾ – 1428***

ਸਰੀਰਾਂ ਦਾ ਮਾਣ ਕਾਹਦਾ, ਸਰੀਰ ਦੇ ਸ਼ਿੰਗਾਰ ਦਾ ਮਾਣ ਕਿਉਂ? ਇਸ ਨੂੰ ਸਜਾਉਂਦਾ ਹੈਂ? ਕੀ ਹੈ ਇਹ? ਪਿਛਲੇ ਦੀਵਾਨ ਵਿਚ ਦੱਸਿਆ ਸੀ ਕਿ –

***ਬਿਸਟਾ ਅਸਤ ਰਕਤੁ ਪਰੇਟੇ ਚਾਮ॥***
***ਇਸੁ ਊਪਰਿ ਲੇ ਰਾਖਿਓ ਗੁਮਾਨ॥ ਪੰਨਾ – 374***

ਕਾਹਦਾ ਗੁਮਾਨ ਕਰਦਾ ਹੈਂ? ਗੰਦ-ਮੰਦ ਦਾ ਗੁਮਾਨ ਹੈ ਤੈਨੂੰ?

***ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥ ਬਿਨੁ ਬੂਝੇ ਤੂੰ ਸਦਾ ਨਾਪਾਕ॥***
***ਪੰਨਾ – 374***

ਜੇ ਤਾਂ ਇਸ ਸਰੀਰ ਵਿਚ ਆਤਮ ਜੋਤ ਪ੍ਰਗਟ ਕਰ ਲਈ, ਫਿਰ ਤਾਂ ਇਹ ਮਹਾਂਪਵਿੱਤਰ ਹੈ; ਜੇ ਨਹੀਂ, ਤਾਂ ਨਾਪਾਕ ਹੈ, ਗੰਦ-ਮੰਦ ਦਾ ਥੈਲਾ ਹੈ, ਪਲਾਸਟਿਕ ਦੇ ਸੁੰਦਰ ਥੈਲੇ ਵਿਚ ਗੰਦ ਮੰਦ ਲਪੇਟਿਆ ਹੋਇਆ ਹੈ।

ਮਹਾਰਾਜ ਕਹਿੰਦੇ ਨੇ –

*ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ॥* *ਪੰਨਾ - 1187*

ਚੱਕ ਨਾਲ ਘੁਮਿਆਰ ਭਾਂਡੇ ਬਣਾਉਂਦੇ ਨੇ, ਉਹਦਾ ਜਿਹੜਾ ਆਲੇ ਦੁਆਲੇ ਨੂੰ ਹੱਥ ਨਾਲ ਲੱਗਿਆ ਹੋਇਆ ਪਾਣੀ ਗਿਰਦਾ ਹੈ, ਉਹ ਨਾਲ ਦੀ ਨਾਲ ਸੁੱਕ ਜਾਂਦਾ ਹੈ। ਸੋ ਇਸ ਤਰ੍ਹਾਂ ਤੇਰਾ ਹਾਲ ਹੋ ਰਿਹਾ ਹੈ ਪ੍ਰੇਮੀਆ! ਤੇਰਾ ਸਰੀਰ ਕਾਲ ਦੀ ਚਾਲ ਨਾਲ ਨਾਸ਼ ਹੋ ਜਾਣਾ ਹੈ।

*ਸਰਬ ਜੋਤਿ ਨਾਮੈ ਕੀ ਚੇਰਿ॥ ਸਰਬ ਉਪਾਇ ਗੁਰੂ ਸਿਰਿ ਮੋਰੁ॥*
*ਭਗਤਿ ਕਰਉ ਪਗ ਲਾਗਉ ਤੋਰ॥ ਨਾਮਿ ਰਤੋ ਚਾਹਉ ਤੁਝ ਓਰੁ॥*
*ਨਾਮ ਦੁਰਾਇ ਚਲੈ ਸੋ ਚੋਰੁ॥* *ਪੰਨਾ - 1187*

ਜਿਹੜੇ ਨਾਮ ਨਹੀਂ ਜਪਦੇ, ਸਾਰੇ ਹੀ ਚੋਰ ਹਨ ਕਿਉਂਕਿ ਏਥੋਂ ਚੱਲਣ ਨਹੀਂ ਜਾਣਿਆ - ਚਾਹੇ ਕੋਈ ਛੋਟਾ ਹੈ, ਚਾਹੇ ਵੱਡਾ ਹੈ। ਸੰਸਾਰ ਰਹਿਣ ਦਾ ਥਾਂ ਨਹੀਂ ਹੈ, ਭੁਲੇਖਾ ਨਾ ਖਾਓ। ਸਾਧ ਸੰਗਤ ਜੀ! ਭੁਲੇਖੇ ਵਿਚ ਰਹਿੰਦੇ ਹਾਂ ਅਸੀਂ - ਹਰ ਵਕਤ। ਇਹ ਚੱਲਣ ਦੀ ਥਾਂ ਹੈ, ਟਿਕਣ ਦੀ ਥਾਂ ਨਹੀਂ, ਏਥੇ ਅੱਜ ਤੱਕ ਤਾਂ ਕੋਈ ਨਹੀਂ ਰਿਹਾ -

*ਧਾਰਨਾ - ਏਥੇ ਰਿਹਾ ਨਾ ਜਗਤ ਉਤੇ ਕੋਈ,*
*ਵਾਰੀ ਆਈ ਉਠ ਜਾਵਣਾ - 2, 2.*
*ਮੇਰੇ ਪਿਆਰੇ, ਵਾਰੀ ਆਈ ਉਠ ਜਾਵਣਾ-2, 2.*
*ਏਥੇ ਰਿਹਾ ਨ ਜਗਤ ਉਤੇ ਕੋਈ.....- 2.*

*ਏਕ ਸ਼ਿਵ ਭਏ ਏਕ ਗਏ, ਏਕ ਫੇਰ ਭਏ,*
*ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ॥*
*ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ,*
*ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਾਏ ਹੈਂ॥*
*ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,*
*ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ॥*
*ਪੀਰ ਔ ਪਿਕਾਂਬਰ ਕੇਤੇ, ਗਨੇ ਨ ਪਰਤ ਏਤੇ,*
*ਭੂਮ ਹੀ ਤੇ ਹੁਇਕੈ, ਫੇਰੇ ਭੂਮ ਹੀ ਮਿਲਏ ਹੈਂ॥* **ਅਕਾਲ ਉਸਤਤਿ**

ਮਹਾਰਾਜ ਜੀ ਨੇ ਮਹਾਂਪੁਰਸ਼ਾਂ ਦੀ ਉਮਰ ਗਿਣੀ ਹੈ। ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਕਹਿੰਦੇ ਹਨ ਕਿ ਇਕ ਸ਼ਿਵ ਜੀ ਆ ਜਾਂਦਾ ਹੈ, ਇਕ ਚਲਿਆ ਜਾਂਦਾ ਹੈ (16 ਕ੍ਰੋੜ ਖਰਬ ਸਾਲ ਦੀ ਉਮਰ ਸ਼ਿਵ ਜੀ ਦੀ ਹੈ), ਇਕ ਰਾਮ ਚੰਦਰ ਆ ਜਾਂਦੇ ਹਨ, ਇਕ ਕ੍ਰਿਸ਼ਨ ਆ ਜਾਂਦੇ ਹਨ, ਇਕ ਚਲੇ ਜਾਂਦੇ ਹਨ, ਫੇਰ ਆ ਜਾਂਦੇ ਹਨ। ਕ੍ਰੋੜਾਂ ਵਾਰੀ ਆ ਚੁੱਕੇ ਹਨ, ਤੂੰ ਕਿਹੜੇ ਬਾਗ ਦੀ ਮੂਲੀ ਹੈਂ ਪ੍ਰੇਮੀਆਂ! ਕੀਹਦੇ ਆਸਰੇ ਤੂੰ ਇਸ ਸੰਸਾਰ ਵਿਚ ਰਹਿਣ ਦਾ ਨਿਸ਼ਚਾ ਧਾਰੀਂ ਬੈਠਾ ਹੈਂ? ਭੁੱਲ ਗਿਆ ਪਿਆਰਿਆ! ਤੈਨੂੰ ਤਾਂ ਵਾਹਿਗੁਰੂ ਨਾਲ ਪਿਆਰ ਕਰਨ ਵਾਸਤੇ ਮਨੁੱਖਾ ਜਨਮ ਮਿਲਿਆ ਸੀ।

ਕਈ ਕਹਿੰਦੇ ਨੇ ਕਿ ਇਹ ਰਚਨਾ ਕਾਹਦੇ ਵਾਸਤੇ ਰਚੀ ਹੈ, ਮਨੁੱਖ ਕਿਉਂ ਬਣਾ ਦਿਤਾ, ਰੱਬ ਦਾ ਕੀ ਮਤਲਬ ਸੀ ਇਹ ਸਭ ਕੁਝ ਬਨਾਉਣ ਦਾ? ਇਹ ਵੀ ਗੱਲ ਸਮਝ ਲਓ। ਪਰਮੇਸ਼ਰ ਆਪ ਆਪਣੇ ਆਪ ਤੋਂ ਹੀ ਅਨੇਕ ਰੂਪ ਹੋਇਆ ਹੋਇਆ ਹੈ। ਜਿੰਨਾਂ ਸਾਨੂੰ ਦਿਸਦਾ ਹੈ, ਜਿਥੇ ਤੱਕ ਨਿਗ੍ਹਾ ਜਾਂਦੀ ਹੈ, ਸਭ ਵਾਹਿਗੁਰੂ ਹੀ ਹੈ, ਉਹ ਆਪਣੇ ਆਪ ਤੋਂ ਹੀ ਪਸਰਿਆ ਹੈ। ਸੰਸਾਰ ਇਸ ਕਰਕੇ ਪ੍ਰਤੀਤ ਦਿੰਦਾ ਹੈ ਕਿ ਪ੍ਰਭੂ ਦੇ ਹੁਕਮ ਵਿਚ ਹੀ ਹਉਮੈ ਦਾ ਅੰਧਕਾਰ ਬਣਿਆ। ਜਦੋਂ ਮਾਇਆ ਤੇ ਚੇਤਨ ਪ੍ਰਭੂ ਦਾ ਪ੍ਰਕਾਸ਼ ਪਿਆ ਤਾਂ ਪ੍ਰਕ੍ਰਿਤੀ ਵਿਚ ਚੇਤਨਾ ਆ ਗਈ। ਪ੍ਰਕਾਸ਼ ਹੋਇਆ, ਪ੍ਰਕ੍ਰਿਤੀ ਵਿਚ ਪ੍ਰਕਾਸ਼ (ਪ੍ਰਭੂ ਸ਼ਕਤੀ ਦਾ ਪ੍ਰਤੀਬਿੰਬ) ਪੈਂਦੇ ਹੀ ਪ੍ਰਕ੍ਰਿਤੀ ਦੇ ਅਣਗਿਣਤ ਚਿੱਤਾਂ ਵਿਚ ਸੁਰਤ ਜਿਹੀ ਆਈ। ਚਿੱਤ ਨੇ ਹਉਮੈ ਦੇ ਅਸਰ ਅਧੀਨ ਆਪਣਾ ਛੋਟਾ, ਅਤਿ ਨਿੱਕਾ ਸਰਕਲ ਵਜੂਦ ਵਿਚ ਲਿਆਂਦਾ ਜਿਥੇ 'ਮੈਂ ਅਤੇ ਮੇਰੇ' ਦਾ

ਭਾਵ ਉਤਪੰਨ ਹੋਇਆ। ਗਿਆਨ (ਸੁਰਤ) ਪੈਦਾ ਹੋਇਆ। ਪ੍ਰਕ੍ਰਿਤੀ, ਪ੍ਰਕ੍ਰਿਤਕ ਨਿਯਮਾਂ ਵਿਚ, ਚੇਤਨ ਦੇ ਪ੍ਰਤੀਬਿੰਬ ਕਰਕੇ ਬੰਨ੍ਹੀ ਗਈ। ਹਉਮੈ ਸ਼ਕਤੀ ਦੇ ਪ੍ਰਭਾਵ ਹੇਠ, ਨਾਮ ਦੀ ਪਰੀਪੂਰਨਤਾ ਦੀ ਇਕਾਈ ਨੂੰ ਭੰਗ ਕਰਕੇ, ਅਨੇਕਾਂ ਚਿੱਤਾਂ ਦੀ ਹੋਂਦ ਵਿਚ ਬਦਲ ਗਈ। ਰਜੋ ਸਤੋ ਤਮੋ ਗੁਣਾਂ ਨੇ ਹਿਲਜੁਲ ਪੈਦਾ ਕਰਕੇ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਦੀ ਹੋਂਦ ਧਾਰਨ ਕੀਤੀ। ਚੇਤਨ ਤੱਤ, ਸਤਿ ਚਿੱਤ ਅਨੰਦ ਪ੍ਰਿਯ ਹੈ ਪਰ ਪ੍ਰਕ੍ਰਿਤੀ ਜੜ੍ਹ, ਦੁਖ ਰੂਪ, ਹਰ ਛਿਨ ਬਦਲਣ ਵਾਲੀ ਛਿਨਭੰਗਰ ਹੈ। ਦੁੱਖ ਦਾ ਮੂਲ, ਪ੍ਰਕ੍ਰਿਤੀ ਹੈ, ਸਾਰੇ ਦੁਖਾਂ ਦਾ ਖਾਤਮਾ ਨਾਮ ਮੰਨਣ ਨਾਲ ਹੁੰਦਾ ਹੈ। ਨਾਮ ਮੰਡਲ ਵਿਚ ਪਹੁੰਚਣ ਲਈ ਮੈਲੇ ਚਿੱਤ ਦੀ ਮੈਲ ਪੂਰੀ ਤਰ੍ਹਾਂ ਧੋਣੀ ਲੋੜੀਂਦੀ ਹੈ। ਪਹਿਲਾਂ ਨਿਸ਼ਕਾਮ ਕਰਮ ਚਿੱਤ ਦੀ ਮਲੀਨਤਾ ਨੂੰ ਦੂਰ ਕਰਨ ਲਈ ਸਹਾਈ ਹੁੰਦੇ ਹਨ, ਫਿਰ ਉਪਾਸ਼ਨਾ (ਧਿਆਨ) ਦੀ ਵਾਰੀ ਆਉਂਦੀ ਹੈ। ਉਪਾਸ਼ਨਾ, ਪ੍ਰਾਣਮਯ, ਮਨੋਮਯ, ਵਿਗਿਆਨਮਯ ਪਰਦੇ ਪਾੜਨ ਦੀ ਸਮਰੱਥਾ ਰਖਦੀ ਹੈ। ਆਪਣੇ ਸਰੂਪ ਦਾ ਜਦੋਂ ਗਿਆਨ ਹੁੰਦਾ ਹੈ ਤਾਂ ਇਸ ਨੂੰ ਨਿਰਵਾਣ ਪਦਵੀ ਪ੍ਰਾਪਤ ਹੁੰਦੀ ਹੈ। ਤਿੰਨ ਦੋਸ਼ ਚਿੱਤ ਵਿਚ ਹਨ - 1. ਮਲ 2. ਵਿਖਸ਼ੇਪ 3. ਆਵਰਨ। ਮਲ ਨਿਸ਼ਕਾਮ ਕਰਮਾਂ ਨਾਲ ਦੂਰ ਹੁੰਦੀ ਹੈ, ਵਿਖਸ਼ੇਪ ਧਾਰਨਾ, ਧਿਆਨ, ਸਮਾਧੀ ਦੀ ਪਰਪੱਕਤਾ ਨਾਲ ਦੂਰ ਹੁੰਦਾ ਹੈ, ਆਵਰਨ (ਪਰਦਾ) ਗਿਆਨ ਪ੍ਰਾਪਤੀ ਨਾਲ, ਆਪਣੇ ਸਰੂਪ ਨੂੰ ਸਾਖਸ਼ਾਤ ਦੇਖ ਕੇ, ਮੰਨ ਕੇ, ਪ੍ਰਤੀਤੀ ਵਿਚ ਆ ਕੇ ਦੂਰ ਹੁੰਦੀ ਹੈ। ਜਦੋਂ ਚਿੱਤ ਇਕਾਗਰ ਹੋ ਕੇ ਨਿਰੁੱਧ ਹੋ ਗਿਆ ਤਾਂ ਆਵਰਣ ਦਾ ਪਾਇਆ ਹੋਇਆ ਪੜਦਾ ਫਟ ਜਾਂਦਾ ਹੈ। ਵਾਹਿਗੁਰੂ ਜੀ ਸਾਰਿਆਂ ਘਟਾਂ ਵਿਚ ਪਰੀਪੂਰਨ ਹੈ। ਪਰ ਇਨ੍ਹਾਂ ਸਰੀਰਾਂ ਵਿਚ ਹੀ ਇਕ ਸਰੀਰ ਅਜਿਹਾ ਹੈ ਜੋ ਪੂਰਨ ਗਿਆਨ ਰੂਪ ਹੁੰਦਾ ਹੈ, ਉਹ ਕ੍ਰੋੜਾਂ ਵਿਚੋਂ ਇਕ ਅੱਧਾ ਹੁੰਦਾ ਹੈ, ਉਸ ਵਿਚ ਪ੍ਰਭੂ ਖੁਦ ਪ੍ਰਗਟ ਰੂਪ ਵਿਚ ਵਰਤਦਾ ਹੈ, ਉਹ ਸਰੀਰ ਸੰਤ ਦਾ ਹੁੰਦਾ ਹੈ -

***ਕੋਟਨ ਮੈ ਨਾਨਕ ਕੋਊ ਨਾਰਾਇਣੁ ਜਿਹ ਚੀਤਿ॥ ਪੰਨਾ - 1427***

ਵਾਹਿਗੁਰੂ ਜੀ ਉਸ ਸੰਤ ਸਰੀਰ ਵਿਚ ਪ੍ਰਗਟ ਹੋ ਕੇ ਬਹਿ ਜਾਂਦੇ ਹਨ। ਸੰਤ ਮਹਾਰਾਜ ਕਹਿੰਦੇ ਸੀ ਕਿ ਜਿਸ ਨੂੰ ਤੁਸੀਂ ਈਸ਼ਰ ਸਿੰਘ ਕਹਿੰਦੇ ਹੋ, ਉਹ ਤਾਂ ਬੜੀ ਦੇਰ ਦਾ ਚੜ੍ਹਾਈ ਕਰ ਗਿਆ, ਪ੍ਰੇਮੀਓ! ਏਥੇ ਈਸ਼ਰ ਸਿੰਘ ਨਾਉਂ ਦੀ ਕੋਈ ਚੀਜ਼ ਨਹੀਂ ਹੈ। ਅਗਾਹਾਂ ਦੀ ਗੱਲ ਤੁਸੀਂ ਸਮਝੋ ਕਿ ਉਥੇ ਕੀ ਹੈ, ਕੀ ਰਹਿ ਗਿਆ ਬਾਕੀ? ਕੀ ਰੱਬ ਰਹਿੰਦਾ ਹੈ ਇਸ ਸਰੀਰ ਵਿਚ? ਇਸ ਸਰੀਰ ਵਿਚ 'ਮੈਂ' ਰਹਿੰਦਾ ਹਾਂ। ਜੇ 'ਮੈਂ' ਮਰ ਜਾਏ, ਫੇਰ ਸਰੀਰ ਵਿਚ ਕੀ ਰਹਿ ਗਿਆ? ਰੱਬ ਰਹਿ ਗਿਆ ਨ। ਸੰਤਾਂ ਦੇ ਵਿਚੋਂ 'ਮੈਂ' ਮਰ ਜਾਂਦੀ ਹੈ, ਫੇਰ ਪਰਮੇਸ਼ਰ ਇਨ੍ਹਾਂ ਅੱਖਾਂ ਦੇ ਨਾਲ ਦਿਸਦਾ ਹੈ, ਇਨ੍ਹਾਂ ਕੰਨਾਂ ਦੇ ਨਾਲ ਸੁਣ ਹੋ ਜਾਂਦਾ ਹੈ-

***ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥ ਪੰਨਾ - 224***

ਜਿਵੇਂ ਅਸੀਂ ਧਰਤੀ ਵਿਚ ਕੋਈ ਬੀਜ ਬੀਜਦੇ ਹਾਂ, ਫਿਰ ਇਹ ਦਰੱਖਤ ਬਣਦਾ ਹੈ, ਕਿੰਨਾ ਚਿਰ ਲੱਗ ਜਾਂਦਾ ਹੈ। ਫੇਰ ਇਹ ਬੀਜ ਟਾਹਣੀਆਂ ਵਿਚ ਚਲਿਆ ਜਾਂਦਾ ਹੈ, ਉੱਥੇ ਕੋਪਲ ਬਣ ਜਾਂਦਾ ਹੈ, ਫੇਰ ਟਹਿਣੇ ਬਣ ਜਾਂਦੇ ਹਨ, ਪੱਤੇ ਬਣ ਜਾਂਦੇ ਹਨ, ਫੇਰ ਫੁੱਲ ਬਣ ਜਾਂਦੇ ਹਨ। ਫੇਰ ਮੁੜ ਕੇ ਇਹ ਫਲ ਬਣ ਜਾਂਦੇ ਹਨ। ਫਲ ਦੇ ਵਿਚ ਹਰੇਕ ਦੇ ਵਿਚ ਬੀਜ ਹੁੰਦਾ ਹੈ -

***ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥***
***ਪੰਨਾ - 736***

ਇਸ ਤਰ੍ਹਾਂ ਇਸ ਸ੍ਰਿਸ਼ਟੀ ਦੇ ਵਿਚ ਵਾਹਿਗੁਰੂ ਹੈ, ਘਟ-ਘਟ ਵਿਚ ਰਮਿਆ ਹੋਇਆ ਹੈ - ਤੁਹਾਡੇ, ਮੇਰੇ, ਸਾਰਿਆਂ ਦੇ ਵਿਚ। ਜੋ ਸੰਤ ਦਾ ਸਰੀਰ ਹੈ, ਉਸ ਸਰੀਰ ਵਿਚੋਂ ਮੈਂ ਮਰ ਜਾਣ ਉਪਰੰਤ ਵਾਹਿਗੁਰੂ ਆਪ ਹੀ ਫੇਰ ਪ੍ਰਗਟ ਹੋ ਜਾਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਬਾਕੀ ਜਿਹੜਾ ਸੰਸਾਰ ਹੈ, ਉਹ ਨਹੀਂ ਹੋਇਆ ਕਰਦਾ ਕਿਉਂਕਿ ਆਪਣੇ ਆਪ ਨੂੰ ਭੁੱਲ ਗਿਆ, ਭੁੱਲ ਕੇ ਵਾਹਿਗੁਰੂ ਤੋਂ ਜੀਵ ਬਣ ਗਿਆ, ਜੀਵ ਆਤਮਾ ਬਣ ਗਿਆ, ਭਰਮ ਪੈ ਗਿਆ। ਭਰਮ ਪੈਣ ਨਾਲ ਇਸ ਨੇ ਮਾਇਆ ਦੇ ਨਾਲ ਪਿਆਰ ਪਾ ਲਿਆ। ਇਸ ਤਰ੍ਹਾਂ ਫੁਰਮਾਨ ਕੀਤਾ ਹੈ -

***ਧਾਰਨਾ - ਭਾਦੋਂ ਭਰਮਿ ਭੁਲਾਣੀਆਂ, ਦੂਜੈ ਲਗਾ ਹੇਤ - 2, 2.***

*ਦੂਜੈ ਲਗਾ ਹੇਤੁ - 4, 2.*
*ਭਾਦੋਂ ਭਰਮ ਭੁਲਾਣੀਆਂ.........-2.*

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥* *ਪੰਨਾ - 134*

ਚਾਹੀਦਾ ਤਾਂ ਇਹ ਸੀ ਕਿ ਅਸੀਂ ਵਾਹਿਗੁਰੂ ਨੂੰ ਯਾਦ ਕਰਦੇ, ਉਸ ਦੇ ਨਾਲ ਪਿਆਰ ਪਾਉਂਦੇ ਪਰ ਇਸ ਦਾ ਹੇਤ, ਪਿਆਰ ਕੀਹਦੇ ਨਾਲ ਲੱਗ ਗਿਆ? ਪਹਿਲਾਂ ਤਾਂ ਆਪਣੇ ਸਰੀਰ ਨਾਲ ਲੱਗਿਆ, ਫੇਰ ਕੱਪੜਿਆਂ-ਲੀੜਿਆਂ ਨਾਲ ਲੱਗ ਗਿਆ, ਫੇਰ ਬਾਲ-ਬੱਚਿਆਂ ਨਾਲ ਲੱਗ ਗਿਆ, ਫੇਰ ਖਾਣ ਨਾਲ ਲੱਗ ਗਿਆ। ਸਾਰੀ ਜ਼ਿੰਦਗੀ ਵਾਹਿਗੁਰੂ ਤੋਂ ਭੁੱਲ ਕੇ ਬਿਰਥਾ ਗੁਆ ਲਈ -

*ਪਹਿਲੈ ਪਿਆਰਿ ਲਗਾ ਥਣ ਦੁਧਿ॥ ਦੂਜੈ ਮਾਇ ਬਾਪ ਕੀ ਸੁਧਿ॥*
*ਤੀਜੈ ਭਯਾ ਭਾਭੀ ਬੇਬ॥ ਚਉਥੈ ਪਿਆਰਿ ਉਪੰਨੀ ਖੇਡ॥*
*ਪੰਜਵੈ ਖਾਣ ਪੀਅਣ ਕੀ ਧਾਤੁ॥ ਛਿਵੈ ਕਾਮੁ ਨ ਪੁਛੈ ਜਾਤਿ॥*
*ਸਤਵੈ ਸੰਜਿ ਕੀਆ ਘਰਵਾਸੁ॥ ਅਠਵੈ ਕ੍ਰੋਧੁ ਹੋਆ ਤਨ ਨਾਸੁ॥*
*ਪੰਨਾ - 137*

ਇਨ੍ਹਾਂ ਚੀਜ਼ਾਂ ਦੇ ਨਾਲ ਪਿਆਰ ਪਾ ਲਿਆ - ਵਾਹਿਗੁਰੂ ਨੂੰ ਛੱਡ ਕੇ। ਫੇਰ ਸ਼ਿੰਗਾਰ ਬਣਾਉਂਦਾ ਹੈ। ਬਣਾਈ ਜਾਹ, ਪਰ ਇਹ ਰੱਬ ਦੇ ਦਰ ਤੇ ਨਹੀਂ ਪਰਵਾਨ ਹੁੰਦਾ -

*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥* *ਪੰਨਾ - 134*

ਫੇਰ ਕੀ ਹੋਏਗਾ? ਤੈਨੂੰ ਭੂਤ ਕਹਿਣਗੇ, ਪ੍ਰੇਤ ਕਹਿਣਗੇ, ਇਕ ਘੜੀ ਨਹੀਂ ਕਿਸੇ ਨੇ ਘਰ ਵਿਚ ਰੱਖਣਾ, ਕਾਢੋ ਕਾਢੋ ਹੋ ਜਾਏਗੀ। ਵੱਡਾ ਇੱਜ਼ਤ ਵਾਲਾ ਬਣਿਆ ਫਿਰਦਾ ਹੈਂ, ਇਕ ਘੜੀ ਨਹੀਂ ਕਿਸੇ ਨੇ ਰੱਖਣਾ। ਫੇਰ ਕਹਿੰਦੇ ਨੇ ਛੇਤੀਂ ਕਰੋ। ਡਰਨ ਲੱਗ ਜਾਂਦੇ ਹਨ ਕਿ ਰਾਤ ਨੂੰ ਕਾਨ੍ਹਾ ਨਾਲ ਪਾ ਦਿਓ ਕਿ ਕਿਤੇ ਵਧ ਨਾ ਜਾਵੇ। ਡਰਦੇ ਨੇ ਉਸ ਤੋਂ, ਬਹੁਤ ਡਰਦੇ ਨੇ। ਜੇ ਕਿਤੇ ਮੁਰਦਾ ਉਠ ਖੜ੍ਹੇ, ਘਰ ਦੇ ਸਾਰੇ ਡਰ ਕੇ ਇਕ ਵਾਰੀ ਤਾਂ ਨੱਠ ਕੇ ਬਾਹਰ ਨਿਕਲ ਜਾਣਗੇ। ਸਾਧ ਸੰਗਤ ਜੀ! ਪਿਆਰ ਤਾਂ ਹਿਤ ਦਾ ਹੈ, ਬੰਦੇ ਨਾਲ ਪਿਆਰ ਨਹੀਂ ਹੈ। ਹਿਤ ਨੂੰ ਰੋਂਦੀ ਹੈ ਦੁਨੀਆਂ -

*ਧੰਧਾ ਪਿਟਿਹੁ ਭਾਈਹੋ ਤੁਮ੍ਹ ਕੂੜੁ ਕਮਾਵਹੁ॥* *ਪੰਨਾ - 418*

ਅਸੀਂ ਆਪਣੇ ਧੰਧੇ ਵਾਸਤੇ ਰੋਂਦੇ ਹਾਂ ਕਿ ਫਲਾਣਾ ਚਲਿਆ ਗਿਆ। ਮਹਾਰਾਜ ਕਹਿੰਦੇ, ਵਾਹਿਗੁਰੂ ਨਾਲ ਪਿਆਰ ਕਰ ਲੈ-

*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥* *ਪੰਨਾ - 134*

ਜਿਸ ਵਕਤ ਦੇਹ ਬਿਨਸ ਗਈ, ਉਸੇ ਵੇਲੇ ਆਵਾਜ਼ਾਂ ਆਉਣ ਲੱਗ ਜਾਂਦੀਆਂ ਹਨ -

*ਧਾਰਨਾ -ਆਖਣਗੇ ਪ੍ਰੇਤ, ਜਦੋਂ ਛਡਿਆ ਸਰੀਰ ਨੂੰ - 2, 2*
*ਛੱਡਿਆ ਸਰੀਰ ਨੂੰ - 4, 2.*
*ਆਖਣਗੇ ਪ੍ਰੇਤ, ਜਦੋਂ ਛੱਡਿਆ,.........2*

ਫੇਰ ਕਿਸੇ ਨੇ ਨਹੀਂ ਕਹਿਣਾ ਸਰਦਾਰ ਸਾਹਿਬ! ਰਾਇ ਬਹਾਦਰ; ਉਸੇ ਵੇਲੇ ਇਸ ਨੂੰ 'ਪ੍ਰੇਤ ਪ੍ਰੇਤ' ਕਰਨ ਲੱਗ ਜਾਂਦੇ ਹਨ। ਫੇਰ ਜਾਣਾ ਕਿਥੇ ਹੈ? ਕਿਸੇ ਰਾਜੇ ਦੀ ਕੁਰਸੀ ਤੇ ਬੈਠਣਾ ਹੈ? ਕਰਮ ਦੇਖ ਲੈ ਆਪਣੇ - ਜੇ ਤਾਂ ਕੀਤੇ ਨੇ ਵਧੀਆ, ਫੇਰ ਤਾਂ ਭਾਈ ਗੁਰੂ ਦੇ ਦਰ ਜਾਵੇਂਗਾ -

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥ ਪੰਨਾ - 517*

ਜੇ ਤਾਂ ਪਿਆਰ ਕੀਤਾ ਹੈ ਗੁਰੂ ਨਾਲ, ਸੇਵਾ ਕੀਤੀ ਹੈ ਗੁਰੂ ਘਰ ਦੀ, ਕਮਾਈ ਵਿਚੋਂ ਦਸਵੰਧ ਦਿਤਾ ਹੈ - ਗੁਰੂ ਵਾਸਤੇ, ਵੈਰ ਭਾਵ ਕਿਸੇ ਨਾਲ ਰੱਖਿਆ ਨਹੀਂ, ਲੋਕਾਂ ਦੇ ਝਗੜੇ-ਝਾਟੇ ਮਿਟਾਏ ਨੇ, ਸੇਵਾ ਕੀਤੀ ਹੈ - ਦਵਾਈਆਂ ਨਾਲ ਕੀਤੀ ਹੈ ਜਾਂ ਹੋਰ ਤਰੀਕੇ ਨਾਲ ਕੀਤੀ ਹੈ, ਫੇਰ ਤਾਂ ਭਾਈ ਤੂੰ ਜਾਵੇਂਗਾ ਗੁਰੂ ਕੋਲ। ਜੇ -

*ਬੈਰ ਬਿਰੋਧ ਕਾਮ ਕ੍ਰੋਧ ਮੋਹ॥ ਝੂਠ ਬਿਕਾਰ ਮਹਾ ਲੋਭ ਧ੍ਰੋਹ॥ ਪੰਨਾ - 267*

ਇਨ੍ਹਾਂ ਕੰਮਾਂ ਵਿਚ ਪਿਆ ਰਿਹਾ ਹੈਂ, ਫੇਰ ਤਾਂ ਔਖਾ ਹੋ ਜਾਊ ਪ੍ਰੇਮੀਆਂ! ਮਹਾਰਾਜ ਇਸ ਤਰ੍ਹਾਂ ਕਹਿੰਦੇ ਹਨ, ਪੜ੍ਹੋ ਪਿਆਰ ਨਾਲ -

*ਧਾਰਨਾ - ਜਦੋਂ ਜਿੰਦ ਓ, ਲੈ ਕੇ ਜਾਣਗੇ -2, 2.*
*ਪਿਆਰੇ ਭੇਤ ਨਾ ਕਿਸੇ ਨੂੰ ਮਿਲਿਆ-2, 2.*
*ਜਦੋਂ ਜਿੰਦ ਓ, ਲੈ ਕੇ ਜਾਣਗੇ - 2.*

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*
*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥*
*ਕਰਿ ਅਉਗਣ ਪਛੋਤਾਵਣਾ॥ ਪੰਨਾ - 471*

ਸੋਹਣੇ ਕੱਪੜੇ ਤੇ ਸੋਹਣਾ ਰੂਪ ਸੰਸਾਰ ਵਿਚ ਹੀ ਰਹਿ ਜਾਣਾ ਹੈ। ਨਗਨ ਜਾਂਦਾ ਹੈ। ਸੰਸਾਰ ਵਿਚ ਆ ਕੇ ਜੋ ਚੰਗੇ ਮੰਦੇ ਕਰਮ ਕੀਤੇ ਹਨ ਉਨ੍ਹਾਂ ਦਾ ਫਲ ਅਵੱਸ਼ ਭੋਗਣਾ ਪੈਂਦਾ ਹੈ। ਸੰਸਾਰ ਵਿਚ ਹਕੂਮਤ ਦੇ ਨਸ਼ੇ ਵਿਚ ਮਖਮੂਰ ਹੋ ਕੇ ਮਨ ਭਾਂਵਦੇ ਹੁਕਮ ਕੀਤੇ, ਅਜਿਹੀਆਂ ਰੂਹਾਂ ਨੂੰ ਭੀੜੇ ਰਾਹਾਂ ਵਿਚ ਦੀ ਦਰਗਾਹ ਵਿਚ ਲਿਜਾਂਦੇ ਹਨ। ਇਹ ਜੀਵ ਜਦੋਂ ਨੰਗਾ ਹੋ ਕੇ ਦੋਜ਼ਕਾਂ (ਨਰਕਾਂ) ਨੂੰ ਜਾਂਦਾ ਹੈ ਤਾਂ ਸਾਰੇ ਮਾੜੇ ਕਰਮ ਵੀਡੀਓ ਫਿਲਮ ਵਾਂਗੂੰ ਸਰੀਰ ਤੇ ਨਜ਼ਰ ਆਉਂਦੇ ਹਨ, ਪਾਪਾਂ ਦੇ ਠੱਪੇ ਲੱਗੇ ਹੁੰਦੇ ਹਨ ਉਸ ਸਮੇਂ ਡਰਾਉਣਾ ਲਗਦਾ ਹੈ। ਪਿਆਰਿਓ! ਔਗੁਣ ਕਰਕੇ ਪਛਤਾਉਣਾ ਪੈਂਦਾ ਹੈ।

*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥ ਪੰਨਾ - 134*

ਭੇਤ ਨਹੀਂ ਦੇਣਾ ਕਿਸੇ ਨੂੰ ਕਿ ਕਿਥੇ ਲੈ ਗਏ, ਕਾਹਦੇ ਵਿਚ ਲੈ ਗਏ? ਪਰ ਮਾੜਾ-ਮਾੜਾ ਭੇਤ ਮਿਲ ਜਾਂਦਾ ਹੈ। ਜੇ ਮਕਾਨ-ਮਕਾਨ, ਜ਼ਮੀਨ-ਜ਼ਮੀਨ ਕਰਦਾ ਮਰੇ ਤਾਂ ਏਥੇ ਹੀ ਆ ਜਾਂਦਾ ਹੈ -

*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥ ਪੰਨਾ - 526*

ਇਹ ਪ੍ਰੇਤ ਬਣ ਜਾਂਦਾ ਹੈ। ਜੇ 'ਪੈਸਾ ਪੈਸਾ' ਕਰਦਾ ਮਰ ਗਿਆ ਫੇਰ ਇਹ ਸਰਕੜਿਆਂ ਵਿਚ ਸੱਪ ਬਣ ਜਾਏਗਾ। ਜੇ ਇਸਤਰੀ ਨੂੰ ਯਾਦ ਕਰਦਾ ਮਰ ਗਿਆ, ਵੇਸਵਾ ਬਣ ਜਾਏਗਾ। ਜੇ ਪੁੱਤਰ ਪੁੱਤਰ ਕਰਦਾ ਮਰ ਗਿਆ, ਸੂਰ ਬਣ ਜਾਏਗਾ। ਲੱਭਣਾ ਤਾਂ ਨਹੀਂ ਇਹ ਸੂਰਾਂ ਵਿਚੋਂ ਕਿ ਕਿਹੜਾ ਸਾਡਾ ਬਾਪੂ ਹੈ? ਟੋਲ੍ਹ ਲਓਂਗੇ?

*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥ ਪੰਨਾ - 134*

ਜਿਨ੍ਹਾਂ ਨਾਲ ਪਿਆਰ ਸੀ, ਉਹ ਹੁਣ ਨੇੜੇ ਨਹੀਂ ਲਗਦੇ, ਬਾਹਾਂ ਭੰਨ-ਭੰਨ ਕੇ ਕੱਫਣ ਪਾਉਂਦੇ

ਨੇ। ਜੇ ਕਿਤੇ ਬੈਠਾ-ਬੈਠਾ ਚੜ੍ਹਾਈ ਕਰ ਜਾਏ, ਗੋਡੇ ਜੁੜ ਜਾਂਦੇ ਹਨ, ਬਾਹਾਂ ਜੁੜ ਜਾਂਦੀਆਂ ਹਨ, ਸਿੱਧੀਆਂ ਨਹੀਂ ਹੁੰਦੀਆਂ, ਫੇਰ ਕਹਿੰਦੇ ਨੇ ਕੱਫਣ ਪਾਉਣੈ, ਖਿਚੋ ਐਧਰਲੇ ਪਾਸੇ ਨੂੰ, ਤੋੜ ਦਿੰਦੇ ਨੇ ਗੋਡਿਆਂ ਨੂੰ, ਬਾਹਾਂ ਨੂੰ -

***ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥ ਪੰਨਾ - 134***

ਇਸ ਤਰ੍ਹਾਂ ਦੇ ਨਾਲ ਹਾਲ ਹੁੰਦਾ ਹੈ। ਮਹਾਰਾਜ ਕਹਿੰਦੇ, ਪ੍ਰੇਮੀਆਂ! ਕਾਹਦਾ ਮਾਣ ਕਰਦਾ ਹੈਂ? ਦੇਹੀ ਦਾ ਮਾਣ ਕਰਦਾ ਹੈਂ? ਤੂੰ ਸੋਚ, ਪਰਮੇਸ਼ਰ ਦਾ ਨਾਮ ਜਪਣ ਵਾਸਤੇ ਤੂੰ ਆਇਆ ਸੀ। ਇਸ ਕਰਕੇ ਨਾਮ ਜਪਣ ਵਾਲਾ ਤਾਂ ਹੋਇਆ ਜਿਉਂਦਾ, ਬਾਕੀ ਸਾਰਿਆਂ ਦੀ ਤਾਂ ਪਤਿ ਜਾਂਦੀ ਰਹੀ -

***ਪਤਿ ਖੋਈ ਬਿਖੁ ਅੰਚਲਿ ਪਾਇ॥***
***ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ॥ ਪੰਨਾ - 1187***

ਜਿਹੜੇ ਨਾਮ ਦੇ ਨਾਲ ਰੱਤੇ ਹੋਏ ਨੇ, ਉਹ ***'ਪਤਿ ਸਿਉ ਘਰਿ ਜਾਇ।।'*** ਜਿਹੜੇ ਤਾਂ ਨਾਮ ਨਾਲ ਰਚ ਗਏ, ਉਹ ਤਾਂ ਪਤਿ ਨਾਲ ਜਾਂਦੇ ਨੇ, ਇੱਜ਼ਤ ਨਾਲ ਜਾਂਦੇ ਨੇ-

***ਰੇ ਰੇ ਦਰਗਹ ਕਹੈ ਨ ਕੋਊ॥ ਆਉ ਬੈਠੁ ਆਦਰੁ ਸੁਭ ਦੇਊ॥***
***ਪੰਨਾ - 252***

ਸਭ ਕਹਿੰਦੇ ਨੇ - ਆਓ ਜੀ, ਆਓ ਜੀ, ਧੰਨ ਤੁਹਾਡੀ ਮਾਤਾ, ਧੰਨ ਤੁਹਾਡੀ ਮਾਤਾ।

ਜਿਹੜੇ ਘਰ ਦੇ ਅੰਦਰ ਇਕ ਰੱਬ ਦਾ ਪਿਆਰਾ ਪੈਦਾ ਹੋ ਜਾਏ, ਜਿਹੜਾ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦਾ ਹੈ, ਫੇਰ ਬਾਣੀ ਪੜ੍ਹਦਾ ਹੈ, ਕੋਈ ਚੁਗਲੀ ਨਹੀਂ ਕਰਦਾ, ਨਿੰਦਿਆ ਨਹੀਂ ਕਰਦਾ, ਈਰਖਾ ਨਹੀਂ ਕਰਦਾ; ਜਿੰਨੀ ਹੋ ਸਕੇ ਸੇਵਾ ਕਰਦਾ ਹੈ; ਉਹ ਜੇ ਚੜ੍ਹਾਈ ਕਰ ਜਾਵੇ ਤਾਂ 21 ਕੁਲਾਂ ਉਸ ਦੀਆਂ ਤਰ ਜਾਂਦੀਆਂ ਹਨ, ਇਹ ਸਾਰੇ ਨਰਕਾਂ ਵਿਚ ਨਹੀਂ ਜਾਂਦੇ। ਕੁੱਤਿਆਂ ਬਿੱਲਿਆਂ ਦੀਆਂ ਜੂਨਾਂ ਵਿਚੋਂ ਨਿਕਲ ਕੇ ਮਨੁੱਖ ਬਣ ਜਾਣਗੇ। ਕਿੱਡਾ ਵੱਡਾ ਹੋ ਗਿਆ ਉਹ? ਜੇ ਇਕ ਪਾਪੀ ਬੰਦਾ ਹੋ ਜਾਏ, ਉਹ 21 ਕੁਲਾਂ ਨਰਕ ਵਿਚ ਲੈ ਜਾਂਦਾ ਹੈ। ***'ਮਦਰਾ ਦਹਤੀ ਸਪਤ ਕੁਲ'*** ਸੱਤ ਕੁਲਾਂ ਦਾ ਨਾਸ਼ ਕਰ ਦਿੰਦੀ ਹੈ ਸ਼ਰਾਬ। ***'ਭਾਂਗ ਦਹੈ ਤਨ ਏਕ।' 'ਜਗਤ ਜੂਠ ਸ਼ੱਤ ਕੁਲ ਦਹੈ'*** ਤਮਾਕੂ ਪੀਣ ਵਾਲਾ, ਜ਼ਰਦਾ ਖਾਣ ਵਾਲਾ ਸੌ ਕੁਲਾਂ ਦਾ ਨਾਸ਼ ਕਰ ਦਿੰਦਾ ਹੈ। ਐਧਰ ਜਿਹੜਾ ਬ੍ਰਹਮਗਿਆਨੀ ਹੈ, ਉਹ 101 ਕੁਲਾਂ ਦਾ ਉਧਾਰ ਕਰ ਦਿੰਦਾ ਹੈ, ***'ਨਿੰਦਾ ਦਹੈ ਅਨੇਕ।'*** ਜੇ ਘਰ ਵਿਚ ਕੋਈ ਨਿੰਦਿਆ ਵਾਲਾ ਆ ਜਾਵੇ ਤਾਂ ਸਿੱਧੇ ਹੀ ਜਾਂਦੇ ਨੇ ਨਰਕਾਂ ਵਿਚ।

ਸੋ ਮਹਾਰਾਜ ਕਹਿੰਦੇ, ਮਾਤਾ! ਕੀ ਕਰਦੀ ਹੈਂ? ਤੂੰ ਪੁੱਤਰ-ਪੁੱਤਰ ਕਰਦੀ ਸੀ, ਸੰਤਾਂ ਦੇ ਬਚਨ ਸੁਣਦੀ ਸੀ। ਕਦੇ ਕਿਤੇ ਜਾਂਦੀ ਸੀ, ਕਦੇ ਕਿਤੇ ਜਾਂਦੀ ਸੀ, ਬੇਅੰਤ ਕੁਛ ਕਰਿਆ ਪੁੱਤਰ ਪ੍ਰਾਪਤੀ ਵਾਸਤੇ। ਐਸਾ ਵੀ ਕਰਦੇ ਨੇ ਕਿ ਦੂਜੇ ਦੇ ਪੁੱਤਰ ਨੂੰ ਮਾਰ ਕੇ ਉਸ ਦਾ ਖੂਨ ਦੇਵਤਿਆਂ ਨੂੰ ਚੜ੍ਹਾਉਂਦੇ ਨੇ ਕਿ ਮੇਰੇ ਪੁਤਰ ਹੋ ਜਾਵੇ। ਉਹ ਪੁੱਤਰ ਜਦ ਫੜਦੇ ਨੇ ਆ ਕੇ, ਫੇਰ ਪਤਾ ਲਗਦਾ ਹੈ, ਫੇਰ ਕਹਿੰਦੇ ਹਨ ਹੁਣ ਦੱਸ। ਇਸ ਤੋਂ ਤਾਂ ਚੰਗਾ ਸੀ ਕਿ ਤੂੰ ਵਿਧਵਾ ਹੋ ਜਾਂਦੀ। ਗਾਲ ਕੱਢੀ ਹੈ ਮਹਾਰਾਜ ਨੇ ਕਿ ਤੇਰਾ ਪਤੀ ਮਰ ਜਾਂਦਾ ਤੇ ਤੇਰੇ ਕੋਈ ਔਲਾਦ ਨਾ ਹੁੰਦੀ -

***ਧਾਰਨਾ - ਜੇ ਤੈਂ ਭਗਤ ਪੁੱਤਰ ਨਹੀਂ ਸੀ ਜੰਮਣਾ,***
***ਵਿਧਵਾ ਹੋ ਜਾਂਦੀ - 2, 2.***

***ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥***
***ਬਿਧਵਾ ਕਸ ਨ ਭਈ ਮਹਤਾਰੀ॥ ਪੰਨਾ - 328***

ਮਾਂ ਵਿਧਵਾ ਹੋ ਜਾਂਦੀ ਤਾਂਕਿ ਨਰਕਾਂ ਵਿਚ ਲੈ ਜਾਣ ਵਾਲਾ ਪੁੱਤਰ ਤਾਂ ਪੈਦਾ ਨਾ ਹੁੰਦਾ।

***ਜਿਹ ਨਰ ਰਾਮ ਭਗਤਿ ਨਹਿ ਸਾਧੀ॥***
***ਜਨਮਤ ਕਸ ਨ ਮੁਓ ਅਪਰਾਧੀ॥ ਪੰਨਾ - 328***

ਜੇ ਪਤ ਗੁਆ ਲਈ ਆਪਣੀ, ਦਰਗਾਹ ਦੇ ਵਿਚ ਡੰਡੇ ਖਾਂਦਾ ਹੈ। ਇਸ ਤੋਂ ਚੰਗਾ ਸੀ ਉਹ ਜੰਮਦਾ ਹੀ ਮਰ ਜਾਂਦਾ, ਪਾਪ ਤਾਂ ਕੋਈ ਨਾ ਕਰਦਾ।

ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਹਨ, ***'ਪਤਿ ਖੋਈ ਬਿਖੁ ਅੰਚਲਿ ਪਾਇ॥'*** ਪੱਲੇ ਵਿਚ ਵਿਹੁ ਪਾ ਲਈ - ਨਿੰਦਿਆ ਦੀ, ਚੁਗਲੀ ਦੀ, ਈਰਖਾ ਦੀ, ਵੈਰ ਦੀ, ਵਿਰੋਧ ਦੀ, ਧੱਕੇ ਦੀ; ਬੇਅੰਤ ਕਿਸਮ ਦੀ ਵਿਹੁ ਹੈ - ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਹੁ ਦੇ ਪੱਲੇ ਭਰ ਲਏ। ਨਾਮ ਦੇ ਨਾਲ ਤਾਂ ਪਿਆਰ ਨਹੀਂ ਪਾਇਆ, ਹੁਣ ਬੇਪੱਤੀ ਨਾਲ ਜਾਏਗਾ। ਨਾਮ ਵਾਲੇ ਤਾਂ ਇੱਜ਼ਤ ਨਾਲ ਜਾਣਗੇ। ਮਹਾਰਾਜ ਕਹਿੰਦੇ ਨੇ -

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥***
***ਪੰਨਾ - 142***

ਜਿਹੜਾ ਬੰਦਗੀ ਨਹੀਂ ਕਰਦਾ, ਮਹਾਰਾਜ ਕਹਿੰਦੇ ਉਹ ਹਰਾਮ ਖਾਂਦਾ ਹੈ, ਚੋਰ ਹੈ ਰੱਬ ਦਾ। ਸਭ ਕੁਛ ਲੈ ਲਿਆ, ਫੇਰ ਵੀ ਨਹੀਂ ਯਾਦ ਕਰਦਾ -

***ਜੋ ਕਿਛੁ ਕੀਨਸਿ ਪ੍ਰਭੁ ਰਜਾਇ॥ ਭੈ ਮਾਨੈ ਨਿਰਭਉ ਮੇਰੀ ਮਾਇ॥***
***ਪੰਨਾ - 1187***

ਭੈ ਮੰਨਦਾ ਹੈ ਕਿਉਂਕਿ ਨਿਰਭਉ ਦਾ ਨਾਮ ਨਹੀਂ ਜਪਿਆ-

***ਕਾਮਨਿ ਚਾਹੈ ਸੁੰਦਰਿ ਭੋਗੁ॥ ਪਾਨ ਫੂਲ ਮੀਠੇ ਰਸ ਰੋਗ॥ ਪੰਨਾ - 1187***

ਇਸਤਰੀ ਚਾਹੁੰਦੀ ਹੈ ਸੁੰਦਰ ਵਸਤਰ, ਸੁੰਦਰ ਭੋਗ - ***'ਪਾਨ ਫੂਲ ਮੀਠੇ ਰਸ ਰੋਗ॥'*** ਮਿੱਠੇ ਫਲ ਭੋਗ ਚਾਹੁੰਦੀ ਹੈ। ਮਹਾਰਾਜ ਕਹਿੰਦੇ, ਪਤਾ ਹੈ ਏਸ ਤੋਂ ਕੀ ਹੋਏਗਾ? ਇਹ ਖਾਣ ਨਾਲ ਰੋਗੀ ਹੋ ਜਾਏਗਾ ਸਰੀਰ। ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਨੇ ਬਹੁਤ ਵਿਸਥਾਰ ਦੇ ਨਾਲ ਸਮਝਾਇਆ ਤੇ ਕਿਹਾ -

***ਗਾਛਹੁ ਪੁਤ੍ਰੀ ਰਾਜ ਕੁਆਰਿ॥ ਨਾਮੁ ਭਣਹੁ ਸਚੁ ਦੋਤੁ ਸਵਾਰਿ॥***
***ਪੰਨਾ - 1187***

ਜਾਓ ਬੇਟਾ, ਜਾਓ ਰਾਜ ਪੁਤਰੀਓ -

***ਮੋਹਨਿ ਮੋਹਿ ਲੀਆ ਮਨੁ ਮੋਹਿ॥ ਗੁਰ ਕੈ ਸਬਦਿ ਪਛਾਨਾ ਤੋਹਿ॥***
***ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ॥ ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ॥***
***ਪੰਨਾ - 1187***

ਐਨੇ ਬਚਨ ਜਦ ਕਹੇ, ਜਿੰਨੇ ਬੈਠੇ ਸੀ, ਜਿੰਨੀਆਂ ਮੋਹਣੀਆਂ ਸੀ, ਸਾਰੀਆਂ ਦੀ ਸਮਾਧੀ ਲੱਗ ਗਈ, ਕੋਈ ਅੱਖਾਂ ਨਹੀਂ ਖੋਲ੍ਹਦਾ। ਉਸ ਵੇਲੇ ਮਹਾਰਾਜ ਨੇ ਭੇਜਿਆ ਕਿ ਜਾਓ ਬੇਟੀਓ! ਜਾਓ, ਜਾ ਕੇ ਪਰਮੇਸ਼ਰ ਦਾ ਨਾਮ ਜਪੋ। ਉਹ ਵਾਪਿਸ ਆ ਗਈਆਂ। ਵਾਪਿਸ ਰਾਜੇ ਦੇ ਪਾਸ ਆਉਂਦੀਆਂ ਹਨ। ਰਾਜਾ ਹੁਣ ਬੁਲਾਉਣ ਦੀ ਕੋਸ਼ਿਸ਼ ਕਰਦਾ ਹੈ ਕਿ ਸੁਣਾਓ ਕੀ ਹਾਲ ਹੈ। ਪਰ ਉਹ ਬੋਲਦੀਆਂ ਹੀ ਨਹੀਂ, ਅੱਖਾਂ ਮੀਚੀਂ ਬੈਠੀਆਂ ਹਨ, ਨੇਤਰ ਨਹੀਂ ਖੋਲ੍ਹਦੀਆਂ, ਅਖਾਂ ਚੁੰਧਿਆਈਆਂ ਗਈਆਂ। ਰਾਜ ਨ੍ਰਿਤਕੀਆਂ ਕਹਿੰਦੀਆਂ, "ਰਾਜਨ! ਕੀ ਪੁੱਛਦੇ ਹੋ?"

"ਗੱਲ ਕੀ ਹੈ?"

"ਰਾਜਨ! ਪੁੱਛੋ ਨਾ, ਹੁਣ ਅਸਾਥੋਂ ਕੋਈ ਗੱਲ ਨਹੀਂ ਹੁੰਦੀ, ਬੋਲਣ ਨੂੰ ਜੀਅ ਨਹੀਂ ਕਰਦਾ।"

"ਅਜਿਹੀ ਕੀ ਗੱਲ ਹੋ ਗਈ?"

"ਗੱਲ ਕੀ ਹੋਣੀ ਹੈ, ਉਨ੍ਹਾਂ ਨੇ ਇਕ ਵਾਰੀ ਵਾਹਿਗੁਰੂ ਬੋਲਿਆ; ਵਾਹਿਗੁਰੂ ਕਹਿਣ ਦੀ ਦੇਰ ਸੀ, ਇਸ ਤਰ੍ਹਾਂ ਹੋ ਗਿਆ ਜਿਵੇਂ ਪੈਰਾਂ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਠੰਢੀਆਂ ਝੂਮਣੀਆਂ ਝਰਨ੍ਹਾਟਾਂ ਚਲ ਪਈਆਂ ਹਨ।"

***ਧਾਰਨਾ - ਜਦੋਂ ਬੋਲਿਆ ਵਾਹਿਗੁਰੂ ਮੁਖ ਤੇ,***
***ਤਨ ਮਨ ਠੰਢਾ ਹੋ ਗਿਆ -2, 2.***
***ਮੇਰੇ ਪਿਆਰੇ, ਤਨ ਮਨ ਠੰਢਾ ਹੋ ਗਿਆ-2, 2.***
***ਜਦੋਂ ਬੋਲਿਆ ਵਾਹਿਗੁਰ ਮੁਖ ਤੇ.....-2.***

"ਰਾਜਨ! ਆਪਦੇ ਹੁਕਮ ਦੇ ਮੁਤਾਬਿਕ ਅਸੀਂ ਗਈਆਂ, ਹਾਵ-ਭਾਵ ਕੀਤੇ, ਆਪਣੇ ਹਾਰ ਸ਼ਿੰਗਾਰ ਦਿਖਾਏ। ਸਾਨੂੰ ਤਾਂ ਹੋਰ ਹੀ ਅਰਥ ਦੱਸ ਦਿਤੇ ਮਹਾਰਾਜ ਨੇ। ਅੰਦਰਲੇ ਅਰਥ ਦੱਸ ਦਿਤੇ ਕਿ ਹਾਰ ਪਾਉਣਾ ਹੈ ਤਾਂ ਇਸ ਚੀਜ਼ ਦਾ ਪਾਓ, ਕੰਗਣ ਪਾਉਣੇ ਨੇ ਤਾਂ ਆਹ ਪਾਓ, ਸੁਰਮਾ ਪਾਉਣਾ ਹੈ ਤਾਂ ਵਾਹਿਗੁਰੂ ਦੇ ਪਿਆਰ ਦਾ ਪਾਓ। ਰਾਜਨ! ਸਾਡੇ ਵੱਲ ਉਨ੍ਹਾਂ ਨੇ ਮੰਦੀ ਨਿਗਾਹ ਨਾਲ ਨਹੀਂ ਦੇਖਿਆ ਸਗੋਂ ਕਹਿੰਦੇ –

***ਗਾਛਹੁ ਪੁਤ੍ਰੀ ਰਾਜ ਕੁਆਰਿ॥ ਪੰਨਾ - 1187***

ਬੇਟੀਓ! ਜਾਓ ਭਾਈ, ਜਾ ਕੇ ਵਾਹਿਗੁਰੂ ਦਾ ਨਾਮ ਜਪੋ, ਜਾਓ। 'ਬੇਟੀਓ' ਕਹਿਣ ਦੀ ਦੇਰ ਸੀ, ਤਨ-ਮਨ ਠੰਢੇ ਹੋ ਗਏ, ਵਾਹਿਗੁਰੂ ਸਾਡੇ ਰੋਮ-ਰੋਮ ਵਿਚ ਚਲਿਆ ਗਿਆ। ਬੋਲਣ ਨੂੰ ਜੀਅ ਨਹੀਂ ਕਰਦਾ, ਜੀਭ ਆਪੇ ਹਿਲਦੀ ਹੈ, ਰੋਮਾਂ ਦੇ ਵਿਚੋਂ ਆਵਾਜ਼ ਆਉਂਦੀ ਹੈ ਵਾਹਿਗੁਰੂ ਦੀ। ਕੀ ਦੱਸੀਏ ਜੋ ਸਾਡਾ ਹਾਲ ਹੋਇਆ ਹੈ।"

***ਧਾਰਨਾ - ਰਾਜਨਾ! ਨਰਕਾਂ ਵਿਚੋਂ ਧੂਹ ਕੱਢਿਆ -2, 2.***
***ਜਦੋਂ ਨਜ਼ਰ ਗੁਰਾਂ ਨੇ ਮਾਰੀ -2, 2.***
***ਰਾਜਨਾ! ਨਰਕਾਂ ਵਿਚੋਂ ਧੂਹ ਕੱਢਿਆ........-2.***

"ਰਾਜਨ! ਸਾਡੀ ਕਾਇਆ ਕਲਪ ਹੋ ਗਈ, ਅਸੀਂ ਦੱਸ ਨਹੀਂ ਸਕਦੀਆਂ।"

***ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ॥ ਪੰਨਾ - 253***

***ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥***
***ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ॥***
***ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ॥***
***ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ॥***
***ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ॥***
***ਸਤਿਗੁਰੂ ਚਰਨ ਜਿਨ੍ਹ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ॥***
***ਪੰਨਾ - 1399***

"ਅਸੀਂ ਕੱਚੀ ਮਤ ਵਾਲੀਆਂ ਕੱਚੀਆਂ ਸੀ ਪਰ ਗੁਰਾਂ ਨੇ ਅਸਾਨੂੰ ਸੋਨਾ ਬਣਾ ਦਿਤਾ, ਲਾਲ ਬਣਾ ਦਿਤਾ ਲੋਹੇ ਨੂੰ। ***'ਸਤਿਗੁਰੂ ਚਰਨ ਜਿਨ੍ਹ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ।'*** ਰਾਜਨ! ਅਸੀਂ ਕੀ ਦੱਸੀਏ? ਅਸੀਂ ਪਸੂ ਪ੍ਰੇਤਾਂ ਦੀ ਬਿਰਤੀ ਵਾਲੀਆਂ ਸੀ, ਭੋਗਾਂ ਦੀ ਬਿਰਤੀ ਸੀ, ਕਿੰਨੇ ਅਸੀਂ ਮਾੜੇ ਕਰਮ ਕੀਤੇ, ਸਾਧੂਆਂ ਦੇ ਸਤਿ ਤੋੜੇ। ਹੁਣ ਤੁਸੀਂ ਆਪਣੀ ਨੌਕਰੀ ਸਾਂਭੋ, ਸਾਥੋਂ ਨਹੀਂ ਹੁੰਦੀ। ਸਾਡੇ ਅੰਦਰੋਂ ਬੁਰਿਆਈਆਂ ਦਾ ਅੰਤ ਹੋ ਗਿਆ। ਹੁਣ ਸਾਡੇ ਅੰਦਰ ਕੀ ਰਹਿ ਗਿਆ, ਸਾਨੂੰ ਨਹੀਂ ਪਤਾ। ਹੁਣ ਸਾਡੇ ਅੰਦਰ ਧੁਨੀਆਂ ਉਠ ਰਹੀਆਂ ਨੇ – ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ਦੀਆਂ। ਜਾਹ, ਹੁਣ ਦੇਰ ਨਾ

ਕਰ, ਜਿਸਨੂੰ ਉਡੀਕਦੇ ਸੀ ਉਹ ਆ ਗਏ। ਹੁਣ ਨਾ ਕਿਸੇ ਟੈਸਟ ਵਿਚ ਪਈਂ।" ਉਸ ਵੇਲੇ ਰਾਜੇ ਦਾ ਜੋ ਹਾਲ ਹੋਇਆ, ਉਹ ਦੱਸਣ ਤੋਂ ਬਾਹਰ ਹੈ।

ਕਿੰਨੀ ਦੇਰ ਦਾ ਇੰਤਜ਼ਾਰ ਕਰਦਾ ਸੀ, ਬਹੁਤ ਸਮਾਂ ਬੀਤ ਗਿਆ ਸੀ। ਉਸ ਵੇਲੇ ਖੁਸ਼ੀ ਵਿਚ ਨੱਚ ਉੱਠਿਆ ਤੇ ਐਸੀ ਆਵਾਜ਼ ਉਸ ਨੇ ਆਪਣੇ ਹਿਰਦੇ ਵਿਚੋਂ ਪ੍ਰਗਟ ਕੀਤੀ-

*ਧਾਰਨਾ - ਮੇਲਾ ਪੂਰਿਆਂ ਗੁਰਾਂ ਦਾ ਹੋ ਗਿਆ,*
*ਸੁੱਤੇ ਮੇਰੇ ਭਾਗ ਜਾਗ ਪਏ - 2, 2.*
*ਮੇਰੇ ਪਿਆਰੇ, ਸੁੱਤੇ ਮੇਰੇ ਭਾਗ ਜਾਗ ਪਏ - 2, 2*
*ਮੇਲਾ ਪੂਰਿਆਂ ਗੁਰਾਂ ਦਾ ਹੋ ਗਿਆ, ..2*

ਆਪੇ ਹੀ ਆ ਕੇ ਮਿਲ ਪਿਆ -

*ਘਾਲਿ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥*
*ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ॥*
*ਪੰਨਾ - 672*

*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥*
*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥*
*ਪੰਨਾ - 204*

ਨਿਹਾਲ ਹੋ ਗਿਆ। ਆਪਣੇ ਮਨ ਦੀ ਅਵਸਥਾ ਦੱਸਦਾ ਹੈ ਇਸ ਤਰ੍ਹਾਂ -

*ਧਾਰਨਾ - ਦਰਸ਼ਨ ਦੇਖ ਕੇ ਨਿਹਾਲ ਮੈਂ ਤਾਂ ਹੋ ਗਿਆ,*
*ਤਨ ਮਨ ਠੰਢਾ ਹੋ ਗਿਆ -2, 2.*
*ਪਿਆਰਿਆ, ਤਨ ਮਨ ਠੰਢਾ ਹੋ ਗਿਆ -2, 2.*
*ਦਰਸ਼ਨ ਦੇਖ ਕੇ ਨਿਹਾਲ ਮੈਂ ਤਾਂ ਹੋ ਗਿਆ,..-2*

*ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥*
*ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ॥*
*ਪੰਨਾ - 964*

ਨਿਹਾਲ ਹੋ ਗਿਆ, ਜਿਹੜਾ ਐਨੇ ਚਿਰਾਂ ਤੋਂ ਉਡੀਕਦਾ ਸੀ, ਸਾਲਾਂ ਦੇ ਸਾਲ ਲੰਘ ਗਏ ਵੈਰਾਗ ਦੇ ਅੰਦਰ, ਇਕੱਲੇ-ਇਕੱਲੇ ਨੂੰ ਪੁੱਛਦਾ ਸੀ। ਜਿਸ ਵੇਲੇ ਮਿਲ ਗਏ, ਕਿੰਨੀ ਖੁਸ਼ੀ ਹੋਈ ਹੋਏਗੀ, ਉਸ ਦਾ ਅੰਦਾਜ਼ਾ, ਬ੍ਰਿਹੋਂ ਪੀੜ ਸਹਿਣ ਪਿਛੋਂ ਹੋਈ ਖੁਸ਼ੀ ਦਾ ਕੋਈ ਅੰਦਾਜ਼ਾ ਨਹੀਂ ਲਾ ਸਕਦਾ। ਉਸ ਦਾ ਵੀ ਅੰਦਾਜ਼ਾ ਉਹੀ ਜਾਣਦਾ ਹੈ ਤੇ ਖੁਸ਼ੀਆਂ ਦਾ ਵੀ ਉਹੀ ਜਾਣਦਾ ਹੈ। ਸਾਨੂੰ ਨਹੀਂ ਹੈ -

*ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ ਜਾਇ॥*
*ਪੰਨਾ - 553*

ਸੋ ਉਸ ਵੇਲੇ ਗੁਰੂ ਨਾਨਕ ਦੇ ਚਰਨਾਂ ਤੇ ਮਸਤਕ ਨਿਵਾ ਕੇ ਇਸ ਤਰ੍ਹਾਂ ਬੇਨਤੀਆਂ ਕਰਦਾ ਹੈ -

*ਧਾਰਨਾ - ਜਾਵਾਂ ਬਲਿਹਾਰ, ਸਤਿਗੁਰ ਤੇਰਿਆਂ ਚਰਨਾਂ ਤੋਂ -2, 2.*
*ਤੇਰਿਆਂ ਚਰਨਾਂ ਤੋਂ ਸਤਿਗੁਰ ਤੇਰਿਆਂ ਚਰਨਾਂ ਤੋਂ-2, 2*
*ਜਾਵਾਂ ਬਲਿਹਾਰ, ਸਤਿਗੁਰ ...............-2.*

*ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ॥ ਹਉ ਬਲਿਹਾਰੀ ਸਤਿਗੁਰ*

***ਚਰਣਾ॥***
***ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ॥ ਮਨੁ ਜੀਵੈ ਪ੍ਰਭੁਨਾਮੁ ਚਿਤੇਰੇ॥***
***ਪੰਨਾ - 562***

ਸੱਚੇ ਪਾਤਸ਼ਾਹ! ਦਰਸ਼ਨ ਦੇ ਦਿਤੇ। ਪਿਆਰ ਦੇ ਹੰਝੂ, ਖੁਸ਼ੀ ਦੇ ਹੰਝੂ ਆਪ ਮੁਹਾਰੇ ਅੱਖਾਂ ਵਿਚੋਂ ਤਿਲ੍ਹਕ ਰਹੇ ਹਨ। ਰਾਜੇ ਦਾ ਗਲਾ ਭਰ ਗਿਆ, ਬੋਲਿਆ ਨਹੀਂ ਜਾਂਦਾ, ਚਰਨਾਂ ਤੇ ਡਿੱਗ ਪਿਆ। ਇਸ ਤਰ੍ਹਾਂ ਵੀ ਲਿਖਿਆ ਹੈ ਕਿ ਮਹਾਰਾਜ ਨੇ ਕਰੜਾ ਟੈਸਟ ਲਿਆ। ਜਦੋਂ ਰਾਜਾ ਆਇਆ, ਮਹਾਰਾਜ ਖੜ੍ਹੇ ਹੋ ਗਏ। ਬਹੁਤ ਸਮਾਂ ਮਹਾਰਾਜ ਜੀ ਖੜ੍ਹੇ ਰਹੇ। ਹੱਥ ਬੰਨ੍ਹ ਕੇ ਰਾਜਾ ਵੀ ਖੜ੍ਹਾ ਰਿਹਾ। ਫੇਰ ਮਹਾਰਾਜ ਜੀ ਨੇ ਰਾਜੇ ਵਲ ਮੁੱਖ ਕਰਿਆ, ਉਸ ਸਮੇਂ ਰਾਜਾ ਚਰਨਾਂ ਤੇ ਢਹਿ ਪਿਆ, ਬੇਨਤੀ ਕੀਤੀ, ਪਾਤਸ਼ਾਹ! ਬਹੁਤ ਦਿਨ ਹੋ ਗਏ ਆਪ ਨੂੰ ਏਥੇ ਬੈਠਿਆਂ, ਮੈਂ ਬੜੀ ਭਾਰੀ ਅਵੱਗਿਆ ਕੀਤੀ ਹੈ, ਆਪ ਦੇ ਮੈਂ ਕਿੰਨੇ ਟੈਸਟ ਲਏ। ਪਾਤਸ਼ਾਹ, ਮੈਂ ਕੀ ਕਰਾਂ, ਮੇਰੇ ਕੋਲ ਏਥੇ ਪਖੰਡੀ ਆ ਗਏ, ਉਨ੍ਹਾਂ ਪਖੰਡੀਆਂ ਨੇ ਮੇਰਾ ਮਨ ਬਦਲਾਅ ਦਿਤਾ। ਆਪ ਜੀ ਦਾ ਨਾਉਂ ਲੈ ਕੇ ਆਉਂਦੇ ਰਹੇ-

***ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ॥***
***ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ॥ ਪੰਨਾ - 585***

ਪਾਤਸ਼ਾਹ! ਨਿਰਮਲ ਪੰਖਾਂ ਵਾਲੇ ਹੰਸਾਂ ਦਾ ਭੇਸ ਧਾਰ ਕੇ ਆਏ - ਨਾਨਕ ਨਾਮ ਦੱਸ ਕੇ ਆਏ, ਸੁਣ ਕੇ ਉਸੇ ਵੇਲੇ ਮੈਂ ਦੌੜਿਆ ਆਇਆ ਤੇ ਜਦ ਮੈਂ ਪਰਖਿਆ ਕਿ ਇਹ ਤਾਂ ਨਕਲੀ 'ਨਾਨਕ' ਹੈ, ਨਕਲੀ ਨਾਮ ਧਰਾ ਕੇ ਪਾਖੰਡੀ ਆਇਆ ਹੈ, ਪਾਤਸ਼ਾਹ! ਮੈਂ ਬੜਾ ਦੁਖ ਪਾਇਆ, ਪਛਤਾਇਆ, ਰੋਇਆ, ਮਨ ਵਿਚ ਫੈਸਲਾ ਕੀਤਾ ਕਿ ਮੈਂ ਫੇਰ ਅਜਿਹੀ ਭੁੱਲ ਨਾ ਕਰਾਂ ਤੇ ਉਸ ਦਿਨ ਤੋਂ ਮੈਂ ਸੰਤਾਂ ਦਾ ਟੈਸਟ ਲੈਣ ਲਗ ਗਿਆ। ਮੇਰੀ ਅਵੱਗਿਆ ਮੁਆਫ ਕਰੋ। ਪਾਤਸ਼ਾਹ! ਘਰ ਚਲੋ।

ਮਹਾਰਾਜ ਕਹਿੰਦੇ, ਨਹੀਂ ਘਰ ਨਹੀਂ ਅਸੀਂ ਜਾਣਾ। ਇਕ ਧਰਮਸਾਲਾ ਬਣਾਓ, ਓਥੇ ਅਸੀਂ ਚੱਲਾਂਗੇ।

ਰਾਜਾ ਜਾ ਕੇ ਧਰਮਸਾਲਾ ਬਣਾਉਣ ਲੱਗ ਗਿਆ। ਰਾਜ ਮਜ਼ਦੂਰ ਲਾ ਦਿਤੇ, ਆਪ ਖੜ੍ਹ ਗਿਆ ਓਥੇ ਜਾ ਕੇ। ਨਾ ਦਿਨ ਨੂੰ ਕੰਮ ਬੰਦ ਕਰਿਆ ਕਰੇ, ਨਾ ਰਾਤ ਨੂੰ। ਧਰਮਸ਼ਾਲਾ ਬਣਾ ਕੇ ਜਦ ਵਾਪਿਸ ਆਇਆ, ਮਨ ਦੇ ਵਿਚ ਬਹੁਤ ਖੁਸ਼ੀ ਹੈ, ਰਾਜੇ ਦੀ ਪਤਨੀ ਦੇ ਧਰਤੀ ਤੇ ਪੈਰ ਨਹੀਂ ਸੀ ਲਗਦੇ ਕਿ ਅੱਜ ਮੇਰੇ ਸੁਆਮੀ ਜੀ, ਮੇਰੇ ਪਤੀ ਜੀ ਦੀ ਦੇਰ ਦੀ ਆਸਾ, ਜਗਿਆਸਾ ਪੂਰੀ ਹੋਣੀ ਹੈ। ਕਿੰਨੀ ਪ੍ਰਸੰਨਤਾ, ਆਨੰਦ ਉਨ੍ਹਾਂ ਦੇ ਅੰਦਰ ਛਲਕਾਂ ਮਾਰੇਗਾ। ਉਨ੍ਹਾਂ ਦੀ ਬਹੁਤ ਚਿਰਾਂ ਦੀ ਜੋ ਆਸਾ ਸੀ ਪੂਰੀ ਹੋ ਗਈ ਤੇ ਉਨ੍ਹਾਂ ਦੇ ਸਤਿਗੁਰ ਆ ਗਏ। ਬਹੁਤ ਖੁਸ਼ੀਆਂ ਮਨਾ ਰਹੀ ਹੈ, ਖਾਣੇ ਬਣਾ ਰਹੀ ਹੈ, ਚਾਓ ਕਰ ਰਹੀ ਹੈ। ਜਿਸ ਤਰ੍ਹਾਂ ਬਹੁਤ ਵੱਡਾ ਚਾਓ ਹੁੰਦਾ ਹੈ, ਆਦਮੀ ਦਾ ਪੈਰ ਨਹੀਂ ਟਿਕਦਾ, ਇਸ ਤਰ੍ਹਾਂ ਉਹ ਦੌੜੀ ਫਿਰਦੀ ਹੈ। ਏਧਰ ਰਾਜਾ ਸ਼ਿਵਨਾਭ - ਇਸ ਦਾ ਵੀ ਪੈਰ ਧਰਤੀ ਤੇ ਨਹੀਂ ਲਗਦਾ। ਬਗੈਰ ਖਾਧੇ ਪੀਤੇ ਉਸੇ ਤਰ੍ਹਾਂ ਦੇ ਨਾਲ ਧਰਮਸਾਲਾ ਬਣਾ ਦਿਤੀ ਕਿ ਪਹਿਲਾਂ ਮਹਾਰਾਜ ਜੀ ਨੂੰ ਲਿਆਈਏ, ਛਕਾਈਏ, ਬੈਠਾਈਏ, ਫੇਰ ਕੁਛ ਕਰੀਏ। ਸਾਧ ਸੰਗਤ ਜੀ! ਜਦੋਂ ਜਾਂਦਾ ਹੈ ਤਾਂ ਉਥੇ ਕੀ ਦੇਖਦਾ ਹੈ ਕਿ ਮਹਾਰਾਜ ਆਪਣੇ ਆਸਣ ਤੇ ਹੈ ਨਹੀਂ। ਹੈਰਾਨ ਹੋ ਗਿਆ, ਐਧਰ ਉਧਰ ਦੇਖਦਾ ਹੈ ਤੇ ਅਖੀਰ ਉੱਚੀ ਉੱਚੀ ਕੂਕਾਂ ਮਾਰਨ ਲੱਗ ਗਿਆ। ਹਾਕਾਂ ਮਾਰੀਆਂ, ਹੇ ਸਤਿਗੁਰੂ! ਕਿਥੇ ਚਲੇ ਗਏ ਤੁਸੀਂ, ਕਿਥੇ ਚਲੇ ਗਏ। ਮਹਾਰਾਜ ਕਹਿੰਦੇ ਬਬੀਹੇ ਨੂੰ ਕਦੇ ਸੁਣਿਆ ਹੈ ਪ੍ਰਿਉ ਪ੍ਰਿਉ ਕਰਦੇ ਨੂੰ? ਤੂੰ ਵੀ ਕਰਦਾ ਹੈਂ ਕਦੇ?

***ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥***
***ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥ ਪੰਨਾ - 1376***

ਕਦੇ ਤਾਂ ਸੁਣੇਗਾ ਹੀ। ਨਿਹਚੇ ਨਾਲ 'ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ' ਕਰੀ ਜਾਹ। ਜੇ ਥੱਕ ਗਿਆ, ਫੇਰ ਕਰਨ ਲੱਗ ਜਾ, ਜੀਭ ਨਾਲ ਕਰਨ ਲੱਗ ਜਾ, ਸਾਹ ਨਾਲ ਕਰਨ ਲੱਗ ਜਾ। ਦਿਨ ਰਾਤ ਕਰੀ ਜਾਹ, ਕਦੇ ਤਾਂ ਸੁਣੇਗਾ ਹੀ। ਬਬੀਹੇ ਦੀ ਸੁਣ ਲੈਂਦਾ ਹੈ ਬੱਦਲ - ਪ੍ਰਿਉ-ਪ੍ਰਿਉ ਕਰਦੇ ਦੀ। ਮੀਂਹ ਬਥੇਰਾ ਵਰਸਦਾ ਹੈ, ਫੇਰ ਕਿਉਂ ਕਰਦਾ ਹੈ? ਕਿਉਂਕਿ ਉਸ ਨੂੰ ਸ੍ਵਾਂਤੀ ਬੂੰਦ ਨਹੀਂ ਮਿਲਦੀ। ਜਦ ਤੱਕ ਸ੍ਵਾਂਤੀ ਬੂੰਦ ਨਹੀਂ ਮਿਲਦੀ, ਇਸ ਦੀ ਪਿਆਸ ਨਹੀਂ ਜਾਇਆ ਕਰਦੀ। ਜ਼ੋਰਦਾਰ ਮੀਂਹ ਪੈ ਰਿਹਾ ਹੈ,

ਪਪੀਹੇ ਤੋਂ ਪੁੱਛੋ ਕਿ ਤੈਨੂੰ ਸ੍ਵਾਂਤੀ ਬੂੰਦ ਮਿਲ ਗਈ? ਤੂੰ ਉਵੇਂ ਜਿਵੇਂ ਕੂਕਦਾ ਹੈਂ। ਕਹਿੰਦਾ, ਮੈਨੂੰ ਮਿਲੀ ਨਹੀਂ। ਜਿਵੇਂ ਉਹ ਕੂਕਦਾ ਹੈ, ਇਸੇ ਤਰ੍ਹਾਂ ਦੇ ਨਾਲ ਰਾਜੇ ਦੀ ਹਾਲਤ ਹੋ ਗਈ –

***ਧਾਰਨਾ – ਕੂਕਾਂ ਮਾਰਦੈ ਬਬੀਹਾ ਬਿਹਬਲ ਹੋ ਕੇ***
***ਤਰਸਦਾ ਸੁਆਂਤੀ ਬੂੰਦ ਨੂੰ –2, 2.***
***ਮੇਰੇ ਪਿਆਰੇ, ਤਰਸਦੈ ਸੁਆਂਤੀ ਬੂੰਦ ਨੂੰ – 2, 2***
***ਕੂਕਾਂ ਮਾਰਦੈ ਬਬੀਹਾ ਬਿਹਬਲ ਹੋ ਕੇ,......2***

ਬ੍ਰਿਹੋਂ ਦੀ ਸਹੀ ਤਸਵੀਰ ਦਰਸਾਉਣ ਲਈ ਗੁਰੂ ਮਹਾਰਾਜ ਜੀ ਨੇ ਪਪੀਹੇ ਨੂੰ ਚੁਣਿਆ ਜਿਸਦੀ ਬ੍ਰਿਹੋਂ ਵਿਛੁੰਨੀ ਕੂਕ ਆਦਮੀ ਨੂੰ, ਵੈਰਾਗੀ ਨੂੰ ਧੁਰੋਂ ਝੰਝੋੜ ਦਿੰਦੀ ਹੈ। ਅਜਿਹੀ ਪਿਆਸ ਹੈ ਉਸ ਦੇ ਅੰਦਰ ਕਿ ਇਕ ਘੜੀ ਜੀਉਣਾ ਔਖਾ ਹੋ ਜਾਂਦਾ ਹੈ।

***ਪਿਰ ਭਾਵੈ ਪ੍ਰੇਮੁ ਸਖਾਈ॥***
***ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ॥***
***ਪੰਨਾ – 1273***

ਇਕ ਘੜੀ ਵੀ ਜਿਊਣਾ ਔਖਾ ਹੋ ਜਾਂਦਾ ਹੈ। ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥ ਪੰਨਾ – 708***

ਐਸੀ ਪ੍ਰੀਤ ਸੰਤਾਂ ਨੂੰ ਹੋਇਆ ਕਰਦੀ ਹੈ ਕਿ ***'ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ॥'*** ਅਜਿਹੀ ਪਿਆਸ ਲੱਗੀ ਹੋਈ ਹੈ ਸਾਨੂੰ ਦਰਸ਼ਨਾਂ ਦੀ ਕਿ ਇਕ ਘੜੀ ਵਾਸਤੇ ਜਿਊਣਾ ਔਖਾ ਹੁੰਦਾ ਹੈ –

***ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ॥ ਪੰਨਾ – 1273***

ਕਮਲ ਖੁਸ਼ ਹੁੰਦਾ ਹੈ ਜਦੋਂ ਪਾਣੀ ਚਲਦਾ ਹੈ, ਕਿਉਂਕਿ ਪਾਣੀ ਮਿਲ ਗਿਆ ਉਸ ਨੂੰ –

***ਪ੍ਰੀਤਮ ਪ੍ਰੀਤਿ ਬਨੀ ਅਭ ਐਸੀ ਜੋਤੀ ਜੋਤਿ ਮਿਲਾਈ॥***
***ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ॥***
***ਪੰਨਾ – 1273***

ਪਪੀਹਾ ਪ੍ਰਿਉ ਪ੍ਰਿਉ ਕਰਦਾ ਹੈ, ***'ਬਿਲਪ ਕਰੈ ਬਿਲਲਾਈ'*** ਬਿਲਾਪ ਕਰਦਾ ਹੈ, ਕੂਕਾਂ ਮਾਰਦਾ ਹੈ, ਚੀਕਾਂ ਮਾਰਦਾ ਹੈ –

***ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ॥***
***ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ॥***
***ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ॥***

***ਪੰਨਾ – 1273***

ਮੱਛੀ ਜਲ ਤੋਂ ਪੈਦਾ ਹੁੰਦੀ ਹੈ, ਜੇ ਜ਼ਰਾ ਕੁ ਵਿਛੁੜ ਜਾਵੇ, ਉਸੇ ਵੇਲੇ ਮਰ ਜਾਂਦੀ ਹੈ।

ਐਸੀ ਹਾਲਤ ਇਸ ਰਾਜੇ ਦੀ ਹੋ ਗਈ, ਸਾਧਸੰਗਤ ਜੀ। ਧੜੰਮ ਕਰਕੇ ਡਿਗ ਪਿਆ। ਰਾਣੀ ਵੀ ਨਾਲ ਹੈ, ਅਹਿਲਕਾਰ ਵੀ ਨਾਲ ਨੇ, ਸਾਰਿਆਂ ਨੂੰ ਫਿਕਰ ਪੈ ਗਿਆ ਕਿ ਹੁਣ ਕੀ ਹੋਵੇਗਾ? ਗੁਰੂ ਨਾਨਕ ਪਾਤਸ਼ਾਹ ਕਿਉਂ ਚਲੇ ਗਏ? ਕਿਥੇ ਚਲੇ ਗਏ? ਸੋ ਉਸ ਵੇਲੇ ਹਾਲ ਇਸ ਤਰ੍ਹਾਂ ਨਾਲ ਲਿਖਿਆ ਹੈ –

'ਨਾਨਕ ਪ੍ਰਕਾਸ਼' ਦੇ ਅੰਦਰ, ਕਿ ਰਾਜਾ ਧੜੰਮ ਕਰਕੇ ਡਿਗ ਪਿਆ –

*ਨ੍ਰਿਪ ਹ੍ਵੈ ਬਿਕਲ ਗਿਰਯੋ ਤਹਾਂ ਥਾਉਂ,*
*ਸੁਧ ਬੁਧ ਰਹੀ ਨ ਕਛੁ ਤਹਿ ਆਨਿ।* **ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**

ਨ ਸੁੱਧ ਰਹੀ, ਨ ਬੁੱਧ; ਧੜੰਮ ਕਰਕੇ ਡਿਗ ਪਿਆ।

*ਸ਼ੀਘ੍ਰ ਸੇਵਕਨ ਕਰਯੋ ਉਠਾਵਨ,*
*ਜਲ ਮੁਖ ਪਾਇ ਕੀਨ ਸਾਵਧਾਨ॥* **ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**

ਪਾਣੀ ਪਾਇਆ ਮੂੰਹ ਵਿਚ, ਤਲੀਆਂ ਝੱਸੀਆਂ, ਖੁਸ਼ਬੋਆਂ ਛਿੜਕੀਆਂ।

*ਤਬੈ ਸਸ਼ੋਕ ਕਹੀ ਮੁਖ ਬਾਣੀ॥*
*ਕਹਾਂ ਗਏ ਸ੍ਰੀ ਗੁਰ ਸੁਖਦਾਨੀ?* **ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**

ਜਦ ਹੋਸ਼ ਆਈ, ਉਸੇ ਵੇਲੇ ਬੋਲਿਆ – 'ਕਹਾਂ ਗਏ ਹੋ ਗੁਰ ਸੁਖਦਾਨੀ।' ਕਿਥੇ ਚਲੇ ਗਏ ਮੇਰੇ ਸਤਿਗੁਰੂ। ਬਾਰ-ਬਾਰ ਬੇਹੋਸ਼ ਹੋਈ ਜਾਂਦਾ ਹੈ, ਫੇਰ ਪਾਣੀ ਮੁੱਖ ਵਿਚ ਪਾਈ ਜਾਂਦੇ ਹਨ। ਅਖੀਰ ਜਦ ਹੋਸ਼ ਆਈ ਤਾਂ ਇਸ ਤਰ੍ਹਾਂ ਦੇ ਨਾਲ ਪੁਕਾਰ ਕਰਦਾ ਹੈ –

*ਧਾਰਨਾ – ਛੇਤੀਂ ਮੈਨੂੰ ਓ, ਦੱਸੋ ਪੰਛੀਓ–2, 2.*
*ਕਿਥੇ ਗਏ ਨੇ ਪ੍ਰਾਣਨਾਥ ਮੇਰੇ –2, 2.*
*ਕਿਥੇ ਗਏ ਨੇ ਪ੍ਰਾਣਨਾਥ ਮੇਰੇ ਓ,*
*ਦੱਸੋ ਪੰਛੀਓ, ਛੇਤੀਂ ਮੈਨੂੰ ਓ.........2*

*ਆਰਤ ਹੋਇ ਪੁਕਾਰਤਿ ਭਾਰੀ।* **ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 528**

ਬਾਰ-ਬਾਰ ਪੁਕਾਰ ਕਰੀ ਜਾਂਦਾ ਹੈ, ਰੋ-ਰੋ ਹਉਕੇ ਲੈਂਦਾ ਹੈ। ਕਹਿਣ ਲੱਗਿਆ –

*'ਪ੍ਰਾਨ ਨਾਥ! ਮਿਲਿਯੇ ਇਕ ਬਾਰੀ॥'* **ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 528**

ਇਕ ਵਾਰੀ ਮੈਨੂੰ ਮਿਲੋ। ਕਦੇ ਦਰਖਤਾਂ ਨੂੰ ਪੁੱਛਦਾ ਹੈ ਕਿ ਤੁਸੀਂ ਦੇਖੇ ਹੋਣੇ ਨੇ। ਕਦੇ ਪੰਛੀਆਂ ਨੂੰ ਪੁੱਛਦਾ ਹੈ, ਕਦੇ ਪਹਾੜਾਂ ਨੂੰ ਪੁੱਛਦਾ ਹੈ, ਕਦੇ ਪਾਣੀ ਨੂੰ ਪੁੱਛਦਾ ਹੈ। ਸ੍ਰੀ ਰਾਮ ਚੰਦਰ ਜੀ ਜਦੋਂ ਸੀਤਾ ਜੀ ਦੀ ਤਲਾਸ਼ ਕਰਦੇ ਸੀ, ਇਵੇਂ ਹੀ ਕਰਦੇ ਸਨ। ਜਿਥੇ ਪੂਰਾ ਪਿਆਰ ਹੁੰਦਾ ਹੈ, ਉਸ ਦੀ ਹਾਲਤ ਹੋਰ ਹੁੰਦੀ ਹੈ, ਸਾਧ ਸੰਗਤ ਜੀ। ਅਸੀਂ ਤਾਂ ਦੇਖਿਆ ਹੀ ਨਹੀਂ ਪਿਆਰ ਕੀ ਹੁੰਦਾ ਹੈ। 'ਮੈਂ ਪ੍ਰੇਮ ਨਾ ਚਾਖਿਆ........' ਪ੍ਰੇਮ ਅਸੀਂ ਨਹੀਂ ਦੇਖਿਆ, ਚਖਿਆ ਨਹੀਂ, ਜਾਣਦੇ ਹੀ ਨਹੀਂ ਹਾਂ ਕਿ ਪਿਆਰ ਕੀ ਹੁੰਦਾ ਹੈ।

*ਦੌਰ ਦੌਰ ਸੁਧ ਹੇਤ ਮੁਕੰਦਾ॥* **ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 528**

ਕਦੇ ਸਮੁੰਦਰ ਨੂੰ ਹਾਕਾਂ ਮਾਰਦਾ ਹੈ ਕਿ ਤੂੰ ਹੀ ਦੱਸ ਦੇ, ਤੂੰ ਬੜਾ ਵਿਸ਼ਾਲ ਹੈਂ। ਕਦੇ ਪਹਾੜਾਂ ਨੂੰ ਆਵਾਜ਼ਾਂ ਮਾਰਦਾ ਹੈ–

*ਤੁਮ ਦੇਖਯੋ ਕਿਤ ਗੁਨੀ ਗਹੀਰਾ?* **ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 528**

ਮੈਨੂੰ ਦੱਸੋ ਤਾਂ ਸਹੀ, ਤੁਸੀਂ ਦੇਖਿਆ ਹੈ?

*ਬਿਕੁਲ ਬਚਨ ਬੋਲਤਿ ਬਨ ਮਾਂਹੀ॥* **ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 528**

ਬਾਹਰ ਉੱਚੀ-ਉੱਚੀ ਬੋਲਦਾ ਫਿਰਦਾ ਹੈ। ਸਾਰੇ ਹੈਰਾਨ ਨੇ ਕਿ ਹੁਣ ਇਸ ਦਾ ਇਲਾਜ ਕੀ ਕਰੀਏ –

*ਕਿਹ ਅਸਥਾਨ ਬਿਲੋਕੇ ਨਾਂਹੀ॥* **ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ –**

***528***

ਕਿਤੇ ਨਹੀਂ ਨਜ਼ਰ ਆਉਂਦੇ ਗੁਰੂ ਨਾਨਕ –

***ਸ੍ਵੇਦ ਅੰਗ ਪੁਨ ਲੋਚਨ ਨੀਰਾ॥ ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 528***

ਅੰਗ ਬੇਕਾਰ ਹੋ ਗਏ, ਪੀਲਾ ਰੰਗ ਹੋ ਗਿਆ, ਅੱਖਾਂ ਦੇ ਵਿਚੋਂ ਪਾਣੀ ਰੁਕਦਾ ਨਹੀਂ। ਐਨਾ ਪਾਣੀ ਗਿਆ ਗਲ ਤੋਂ, ਗਰਦਨ ਤੋਂ ਲੈ ਕੇ ਪੈਰਾਂ ਤਾਈਂ ਕਿ ਜਿੰਨੇ ਕੱਪੜੇ ਪਾਏ ਹੋਏ ਸੀ, ਉਹ ਸਾਰੇ ਹੀ ਭਿੱਜ ਗਏ।

***ਸਰਬ ਭੀਗਗੇ ਚੀਰ ਸਰੀਰਾ॥***
***ਗਿਰਯੋ ਧਰਨਿ ਪਰ ਹ੍ਵੈ ਮੁਰਛਾਈ॥***
***ਤਬ ਪ੍ਰਗਟੇ ਸ਼੍ਰੀ ਗੁਰ ਜਗ ਸਾਈਂ॥ ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 528***

ਕਈਆਂ ਨੂੰ ਸ਼ੱਕ ਹੋ ਜਾਂਦਾ ਹੈ ਕਿ ਐਨੇ ਹੰਝੂ ਵੀ ਆ ਸਕਦੇ ਨੇ? ਮਹਾਰਾਜ ਜੀ (ਮਹਾਂਪੁਰਸ਼ ਰਾੜਾ ਸਾਹਿਬ ਵਾਲੇ) ਇਕ ਵਾਰੀ ਦੱਸਦੇ ਸੀ ਕਿ ਜਦੋਂ ਅਸੀਂ ਸ਼ੁਰੂ-ਸ਼ੁਰੂ ਵਿਚ ਵਾਹਿਗੁਰੂ ਜੀ ਦੇ ਵੈਰਾਗ ਵਿਚ ਆ ਕੇ ਕੀਰਤਨ ਕਰਿਆ ਕਰਦੇ ਸੀ ਤਾਂ ਐਨੀ ਬਿਹਬਲਤਾ ਆ ਜਾਣੀ ਕਿ ਵੈਰਾਗ ਦੀ ਅਵਸਥਾ ਵਿਚ ਸਾਰੀ ਰਾਤ ਖੜ੍ਹ ਕੇ ਕੀਰਤਨ ਕਰਦੇ ਸੀ, ਲਾਈਟ ਬੁਝਾ ਦਿੰਦੇ ਸੀ। ਉਸ ਵੇਲੇ ਸਾਡੇ ਨੇਤਰਾਂ ਵਿਚੋਂ ਐਨਾ ਜਲ ਜਾਂਦਾ ਸੀ ਕਿ ਅੱਖਾਂ ਤੋਂ ਹੰਝੂ ਵਗ ਕੇ ਪੈਰ ਦੇ ਅੰਗੂਠੇ ਤਾਂਈ ਪਹੁੰਚ ਜਾਂਦੇ ਸੀ–

***ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।***
***ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।***
***ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ***
***ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।***
***(ਡਾ. ਭਾਈ ਵੀਰ ਸਿੰਘ ਜੀ)***

ਜਦੋਂ ਰਾਜਾ ਧੜੰਮ ਕਰਕੇ ਡਿਗ ਪਿਆ ਤਾਂ ਉਥੇ ਉਸੇ ਵੇਲੇ ਗੁਰੂ ਨਾਨਕ ਸਾਹਿਬ ਪ੍ਰਗਟ ਹੋ ਕੇ ਸਿਰ ਤੇ ਹੱਥ ਫੇਰਨ ਲੱਗ ਗਏ। ਕਹਿੰਦੇ, ਰਾਜਨ! ਅਸੀਂ ਤਾਂ ਕਿਤੇ ਗਏ ਹੀ ਨਹੀਂ, ਏਥੇ ਤੇਰੇ ਕੋਲ ਹੀ ਹਾਂ। ਕਿੰਨੀ ਖੁਸ਼ੀ ਉਸ ਦੇ ਮਨ ਵਿਚ ਆਈ ਹੋਵੇਗੀ, ਅਸੀਂ ਤਾਂ ਸਾਧ ਸੰਗਤ ਜੀ, ਅੰਦਾਜ਼ਾ ਹੀ ਨਹੀਂ ਲਗਾ ਸਕਦੇ, ਕੁਛ ਨਹੀਂ ਕਹਿ ਸਕਦੇ। ਸਾਡੇ ਕੋਲ ਅੱਖਰ ਨਹੀਂ, ਕੇਵਲ ਅਸੀਂ ਐਨਾ ਹੀ ਕਹਿ ਸਕਦੇ ਹਾਂ –

***ਧਾਰਨਾ –ਜਾਵਾਂ ਬਲਿਹਾਰ ਜੀ, ਮੈਂ ਆਪਣੇ ਗੁਰਾਂ ਤੋਂ –2, 2.***
***ਆਪਣੇ ਗੁਰਾਂ ਤੋਂ ਜੀ, ਮੈਂ ਆਪਣੇ ਗੁਰਾਂ ਤੋਂ – 2, 2***
***ਜਾਵਾਂ ਬਲਿਹਾਰ ਜੀ ਮੈ ,...............–2.***

***ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥***
***ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥***

***ਪੰਨਾ – 462***

ਮਹਾਰਾਜ ਜੀ ਸੀਸ ਤੇ ਹੱਥ ਫੇਰ ਰਹੇ ਨੇ, ਮਸਤਕ ਤੇ ਹੱਥ ਫੇਰ ਰਹੇ ਨੇ, ਸਾਵਧਾਨ ਕਰ ਰਹੇ ਨੇ, ਨੇਤਰਾਂ ਤੇ ਹੱਥ ਫੇਰ ਰਹੇ ਨੇ। ਕਹਿੰਦੇ, ਰਾਜਨ! ਮੁੱਖ ਤੋਂ ਕਹੁ 'ਵਾਹਿਗੁਰੂ'। 'ਵਾਹਿਗੁਰੂ' ਕਹਿਣਾ ਸੀ ਸਾਧ ਸੰਗਤ ਜੀ, ਰੋਮ-ਰੋਮ ਵਿਚੋਂ ਝਰਨ੍ਹਾਟਾਂ ਛਿੜ ਗਈਆਂ, ਹੈਰਾਨ ਹੋ ਗਿਆ ਕਿ ਇਹ 'ਵਾਹਿਗੁਰੂ' ਕੀ ਕਹਿ ਦਿਤਾ, ਇਹ ਤਾਂ ਅੰਦਰ ਦਾਖਲ ਹੋ ਗਿਆ, ਅਵਸਥਾ ਬਦਲ ਗਈ। ਮਧਮਾ ਬਾਣੀ ਵਿਚ ਚਲਿਆ ਗਿਆ, ਪਸੰਤੀ ਬਾਣੀ ਵਿਚ ਸਮਾਉਣ ਲੱਗ ਗਿਆ, ਪਰਾ ਬਾਣੀ ਵਿਚ ਸਮਾਉਣ ਲੱਗ ਗਿਆ, ਆਗਿਆ ਚੱਕਰ ਵਿਚ ਚਲਿਆ ਗਿਆ, ਤ੍ਰਿਕੁਟੀ ਵਿਚ ਚਲਿਆ ਗਿਆ, ਦਸਵੇਂ ਦੁਆਰ ਵਿਚ ਚਲਿਆ ਗਿਆ, ਬੱਜਰ ਕਪਾਟ ਭੰਨ ਦਿਤੇ ਸਾਰੇ – ਇਕੋ ਵਾਰ 'ਵਾਹਿਗੁਰੂ' ਕਹਿ ਕੇ। ਕੀ ਦੇਖਦਾ ਹੈ ਕਿ ਚਾਰੇ ਪਾਸੇ ਗੁਰੂ ਨਾਨਕ ਹੀ ਗੁਰੂ ਨਾਨਕ ਨਜ਼ਰ ਆਉਂਦੇ

ਹਨ। ਦਰਖਤਾਂ ਵੱਲ ਦੇਖਦਾ ਹੈ ਓਧਰ ਵੀ, ਸਮੁੰਦਰ ਨੂੰ ਦੇਖਦਾ ਹੈ ਓਧਰ ਵੀ। ਗਿਆਨ ਦੀ ਜੋਤ ਦਾ ਪ੍ਰਕਾਸ਼ ਹੋ ਗਿਆ, ਗਿਆਨ ਜੋਤ ਅਨੁਭਵ ਵਿਚ ਜਗ ਗਈ। ਇਹ ਪ੍ਰਕ੍ਰਿਤਕ ਜੋਤਾਂ ਵਰਗੀ ਜੋਤ ਨਹੀਂ ਹੁੰਦੀ, ਇਹ ਗਿਆਨ ਦਾ ਪ੍ਰਕਾਸ਼ ਅੰਤਸ਼ਕਰਣ ਵਿਚ ਹੋ ਕੇ ਸਾਰੇ ਅੰਧਕਾਰ, ਅਗਿਆਨ ਭਰਮ ਦੂਰ ਕਰਕੇ ਅੰਤਸ਼ਕਰਨ ਨੂੰ ਪ੍ਰਜ੍ਵਲਤ ਕਰ ਦਿੰਦੀ ਹੈ। ਇਹ ਦੀਵਾ ਨਹੀਂ ਹੁੰਦਾ, ਇਹ ਗਿਆਨ ਦਾ ਪ੍ਰਕਾਸ਼, ਰੂਪ ਰੰਗ ਤੋਂ ਨਿਆਰਾ ਹੁੰਦਾ ਹੈ।

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥*** ***ਪੰਨਾ - 272***

ਐਸੀ ਅਵਸਥਾ ਵਿਚ ਪਹੁੰਚਾ ਦਿਤਾ।

ਹੁਣ ਕਿਉਂਕਿ ਸਮਾਂ ਇਜਾਜ਼ਤ ਨਹੀਂ ਦਿੰਦਾ। ਇਸ ਤੋਂ ਅਗਲੀ ਵਿਚਾਰ ਅੱਗੇ ਕੀਤੀ ਜਾਵੇਗੀ।

ਅਨੰਦ ਸਾਹਿਬ

ਗੁਰੂ ਸਤੋਤਰ

# 7

ਸ਼ਾਨ..............................................।

*ਸਤਿਨਾਮੁ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਪੰਨਾ - 289*

*ਜੇ ਹਉ ਭੂਲਿ ਵਿਗਾੜਿਆ ਨ ਕਰ ਮੈਲਾ ਚਿਤ॥*
*ਸਾਹਿਬ ਗਉਰਾ ਲੋੜੀਐ ਨਫਰ ਵਿਗਾੜੇ ਨਿਤ॥*

*ਧਾਰਨਾ - ਤੇਰੇ ਦਰ ਤੇ ਸਵਾਲੀ ਹੋ ਕੇ ਆਇਆ,*
*ਸੁਣ ਲੈ ਪੁਕਾਰ ਮਾਲਕਾ -2, 2.*
*ਮੇਰੇ ਸਾਹਿਬਾ, ਸੁਣ ਲੈ ਪੁਕਾਰ ਮਾਲਕਾ -2, 2*
*ਤੇਰੇ ਦਰ ਤੇ ਸਵਾਲੀ ਹੋ ਕੇ, .......-2.*

*ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ॥*
*ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥*
*ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥*
*ਆਪਿ ਕਰਾਏ ਆਪਿ ਕਰੇਇ॥ ਆਪਿ ਉਲਾਮ੍ਹੇ ਚਿਤਿ ਧਰੇਇ॥*
*ਜਾ ਤੂੰ ਕਰਣਹਾਰੁ ਕਰਤਾਰੁ॥ ਕਿਆ ਮੁਹਤਾਜੀ ਕਿਆ ਸੰਸਾਰੁ॥*
*ਆਪਿ ਉਪਾਏ ਆਪੇ ਦੇਇ॥ ਆਪੇ ਦੁਰਮਤਿ ਮਨਹਿ ਕਰੇਇ॥*
*ਗੁਰ ਪਰਸਾਦਿ ਵਸੈ ਮਨਿ ਆਇ॥ ਦੁਖੁ ਅਨ੍ਹੇਰਾ ਵਿਚਹੁ ਜਾਇ॥*
*ਸਾਚੁ ਪਿਆਰਾ ਆਪਿ ਕਰੇਇ॥ ਅਵਰੀ ਕਉ ਸਾਚੁ ਨ ਦੇਇ॥*
*ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ॥ ਪੰਨਾ - 349*
*ਧਾਰਨਾ - ਤੇਰੇ ਦਰ ਤੇ ਸਵਾਲੀ ਹੋ ਆਇਆ,*
*ਸੁਣ ਲੈ ਪੁਕਾਰ ਮਾਲਕਾ -2, 2.*
*ਮੇਰੇ ਸਾਹਿਬਾ, ਸੁਣ ਲੈ ਪੁਕਾਰ ਮਾਲਕਾ -2, 2.*
*ਤੇਰੇ ਦਰ ਤੇ ਸਵਾਲੀ, ..........-2.*

***'ਜੇ ਦਰਿ ਮਾਂਗਤੁ ਕੂਕ ਕਰੇ'*** ਮਹਾਰਾਜ ਜੀ ਕਹਿੰਦੇ ਹਨ, ਜੇ ਮੰਗਤਾ ਪੁਕਾਰ ਕਰਦਾ ਰਹੇ, ਕੂਕਦਾ ਰਹੇ, ਚੀਕਦਾ ਰਹੇ, 'ਮਹਲੀ ਖਸਮੁ ਸੁਣੇ' ਅੰਦਰ ਬੈਠਾ ਹੋਇਆ ਮਹਿਲਾਂ ਦਾ ਖਸਮ ਸੁਣ ਲੈਂਦਾ ਹੈ, ਸੁਣ ਕੇ **attention** ਦਿੰਦਾ ਹੈ, ਧਿਆਨ ਦਿੰਦਾ ਹੈ। ਕੂਕਣ ਦੇ ਬਾਰੇ ਮਹਾਰਾਜ ਨੇ ਫੁਰਮਾਨ ਕੀਤਾ ਹੈ-

***ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥***
***ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥ ਪੰਨਾ - 1376***

ਕੂਕਣਾ ਜ਼ਰੂਰੀ ਹੁੰਦੀ ਹੈ। ਪਪੀਹਾ ਹੈ, ਬਬੀਹਾ ਜਿਸ ਨੂੰ ਬੋਲਦੇ ਨੇ, **Rain Bird** ਕਹਿੰਦੇ ਨੇ; ਬੱਦਲ ਨੂੰ ਦੇਖ ਕੇ, ਖੁਸ਼ਕ ਆਸਮਾਨ ਨੂੰ ਦੇਖ ਕੇ, ਹਵਾ ਵਿਚ ਨਮੀ ਨੂੰ ਦੇਖ ਕੇ ਆਸ ਬੱਝਦੀ ਹੈ ਕਿ

ਹੁਣ ਮੈਂ ਕੂਕਾਂ। ਹਵਾ ਵਿਚ ਪਾਣੀ ਆ ਗਿਆ, ਬੱਦਲ ਜ਼ਰੂਰ ਕਿਤੇ ਨੇੜੇ-ਤੇੜੇ ਹੈ। 'ਪ੍ਰਿਹੁ-ਪ੍ਰਿਹੁ-ਪ੍ਰਿਹੁ' ਦਿਨ ਰਾਤ ਕਰਦਾ ਹੈ, ਦਮ ਨਹੀਂ ਤੋੜਦਾ, ਉਦਾਸ ਨਹੀਂ ਹੁੰਦਾ। ਜੇ ਅੱਜ ਨਹੀਂ ਆਇਆ, ਕੱਲ੍ਹ ਨੂੰ ਫੇਰ ਕਰੇਗਾ। ਜੇ ਫੇਰ ਨਹੀਂ ਆਇਆ, ਫੇਰ ਕਰੇਗਾ। ਉਸ ਵੇਲੇ ਤੱਕ ਕਰਦਾ ਹੈ ਜਦ ਤੱਕ ਸ੍ਵਾਂਤੀ ਬੂੰਦ ਇਸਦੇ ਸੀਸ ਵਿਚੋਂ ਇਸ ਦੇ ਅੰਦਰ ਨਹੀਂ ਜਾਂਦੀ। ਸਮੁੰਦਰ ਭਰੇ ਪਏ ਨੇ, ਦਰਿਆ ਉਛਲਦੇ ਜਾ ਰਹੇ ਨੇ ਲੇਕਿਨ ਪਪੀਹੇ ਨੂੰ ਪੁੱਛੋ, ਤੇਰੀ ਪਿਆਸ ਖਤਮ ਹੋ ਗਈ? ਕਹਿੰਦਾ ਨਹੀਂ ਅਜੇ ਮੈਨੂੰ ਸ੍ਵਾਂਤੀ ਬੂੰਦ ਨਹੀਂ ਮਿਲੀ, ਇਹ ਪਾਣੀ ਮੇਰੇ ਕਿਸੇ ਕੰਮ ਨਹੀਂ ਹੈ।

ਸੰਸਾਰ ਦੇ ਅੰਦਰ ਮਾਇਆ ਦਾ ਹੜ੍ਹ ਆਇਆ ਹੋਇਆ ਹੈ, ਪਦਾਰਥਾਂ ਦਾ, ਬੇਅੰਤ ਚੀਜ਼ਾਂ ਦਾ, ਦ੍ਰਿਸ਼ਟਮਾਨ ਦਾ, ਬੇਅੰਤ ਪਸਾਰਾ ਹੈ, ਵਹਾਉ ਹੈ, ਪਰ ਮਾਇਕ ਪਦਾਰਥ ਜਗਿਆਸੂ ਦੀ ਪਿਆਸ ਨਹੀਂ ਬੁਝਾਉਂਦੇ। ਜਗਿਆਸੂ ਦੀ ਪਿਆਸ ਨਾਮ ਦੀ ਕਣੀ ਬਗੈਰ ਨਹੀਂ ਬੁਝਿਆ ਕਰਦੀ। ਸੋ ਕੂਕਣਾ ਸਾਡਾ ਫਰਜ਼ ਹੈ, ਸੁਣਨਾ ਉਸ ਦਾ ਫਰਜ਼ ਹੈ। ਦੇਣਾ ਜਾਂ ਨਹੀਂ ਦੇਣਾ, ਉਸਦੀ ਮਰਜਜ਼ੀ ਹੈ, ਅਸੀਂ ਐਨੇ ਵਿਚ ਖੁਸ਼ ਹਾਂ ਕਿ ਉਸ ਦਾ ਧਿਆਨ ਸਾਡੇ ਵੱਲ ਹੋ ਜਾਏ। ਸ਼ੁਕਰ ਹੈ ਉਸ ਨੇ ਸਾਡੇ ਵੱਲ ਧਿਆਨ ਤਾਂ ਕਰ ਦਿਤਾ ***'ਭਾਵੇ ਧੀਰਕ ਭਾਵੈ ਧਕੇ ਏਕ ਵਡਾਈ ਦੇਇ।'*** ਜੇ ਧੱਕੇ ਮਰਵਾ ਕੇ ਵੀ ਕੱਢ ਦਿਤਾ ਤਾਂ ਵੀ ਕੋਈ ਬਾਤ ਨਹੀਂ ਹੈ, ਧਿਆਨ ਤਾਂ ਉਸ ਦਾ ਸਾਡੇ ਵੱਲ ਆ ਗਿਆ। ਜੇ ਅੰਦਰ ਲੈ ਗਿਆ, ਪਿਆਰ ਕਰਿਆ ਹੈ ਤਾਂ ਵੀ ਧਿਆਨ ਸਾਡੇ ਵੱਲ ਹੈ ਉਸਦਾ। ਕਹਿਣ ਲੱਗੇ, ਪਾਤਸ਼ਾਹ! ਸਾਡੀ ਤਾਂ ਕੂਕ ਹੈ, ਉਹ ਹੈ ਤੇਰੇ ਦਰਸ਼ਨ ਦੀ। ਇਸ ਸੰਸਾਰ ਦੇ ਅੰਦਰ ਕੋਈ-ਕੋਈ ਵਿਰਲਾ ਜਗਿਆਸੂ ਹੈ, ਜਿਸ ਨੂੰ ਦਰਸ਼ਨ ਦੀ ਭੁੱਖ ਲੱਗੀ ਹੋਈ ਹੋਵੇ, ***'ਕਾਂਖੀ ਏਕੈ ਦਰਸ ਤੁਹਾਰੋ' (ਪੰਨਾ - 262)*** ਕੋਈ ਵਾਸ਼ਨਾ ਨਹੀਂ ਹੈ, ਕੋਈ ਚਾਹਨਾ ਨਹੀਂ ਹੈ, ਦੁਨਿਆਵੀ ਮੰਗ ਕੋਈ ਨਹੀਂ ਹੈ। ਕੇਵਲ ਇੱਕ ਮੰਗ ਹੈ - ਉਹ ਹੈ ਤੇਰੇ ਦਰਸ਼ਨਾਂ ਦੀ ਚਾਹ। ਮਹਾਰਾਜ ਕਹਿੰਦੇ ਹਨ, ਉਹ ਬੰਦਾ ਮਾਮੂਲੀ ਨਹੀਂ ਹੈ ਜਿਸ ਦੇ ਹਿਰਦੇ ਦੇ ਅੰਦਰ ਦਰਸ਼ਨ ਦੀ ਚਾਹ ਪੈਦਾ ਹੋ ਜਾਵੇ। ਉਹ ਬੰਦਾ, ਭਾਵੇਂ ਉਸ ਨੂੰ ਦਰਸ਼ਨ ਹੋਏ ਜਾਂ ਨਾ ਹੋਏ, ਪਰ ਦਰਸ਼ਨਾਂ ਦੀ ਚਾਹ ਤਾਂ ਹੈ ਬੰਦੇ ਦੇ ਅੰਦਰ। ***'ਨਾਨਕ ਤਾ ਕੈ ਸਦ ਬਲਿਹਾਰੈ'*** ਸੌ ਵਾਰੀ ਬਲਿਹਾਰ-ਬਲਿਹਾਰ ਜਾਂਦੇ ਹਾਂ ਤੇਰੇ ਤੋਂ ਪ੍ਰੇਮੀਆ! ਤੂੰ ਸੰਸਾਰ ਵਿਚੋਂ ਇਕ ਨਿਤਰਿਆ ਹੈਂ ਜਿਸ ਦੇ ਅੰਦਰ ਪਿਆਰੇ ਨੂੰ ਪ੍ਰੇਮ ਕਰਨ ਵਾਸਤੇ ਚਾਹ ਹੈ ਦਰਸ਼ਨਾਂ ਦੀ।

ਇਕ ਰਾਜਾ ਸੀ, ਬਾਹਰ ਗਿਆ ਹੋਇਆ ਹੈ ਪ੍ਰਦੇਸ ਦੇ ਅੰਦਰ। ਉਸ ਦੀਆਂ ਕਈ ਰਾਣੀਆਂ ਸਨ, ਮਹਾਰਾਣੀ ਉਹ ਹੁੰਦੀ ਹੈ ਜਿਸ ਦੇ ਪੁੱਤਰ ਨੂੰ ਰਾਜ ਕੁਮਾਰ ਆਖਿਆ ਜਾਂਦਾ ਹੈ, ਬਾਕੀਆਂ ਦੇ ਪੁੱਤਰਾਂ ਨੂੰ ਕੰਵਰ ਆਖਿਆ ਜਾਂਦਾ ਹੈ ਕਿਉਂਕਿ ਰਾਜਗੱਦੀ ਤੇ ਬੈਠਣ ਵਾਲੇ ਦੀ ਮਾਤਾ ਪਟਰਾਣੀ ਜਾਂ ਮਹਾਰਾਣੀ ਕਹਾਉਂਦੀ ਹੈ। ਰਾਣੀਆਂ ਸਾਰੀਆਂ ਹੀ ਹੁੰਦੀਆਂ ਹਨ। ਭਾਗਾਂ ਵਾਲੀ ਹੁੰਦੀ ਹੈ ਜਿਸ ਦੇ ਸਭ ਤੋਂ ਪਹਿਲਾਂ ਪੁੱਤਰ ਪੈਦਾ ਹੋ ਜਾਵੇ।

ਰਾਜੇ ਨੇ ਪ੍ਰਦੇਸ ਤੋਂ ਆਪਣੀਆਂ ਸਾਰੀਆਂ ਰਾਣੀਆਂ ਨੂੰ ਚਿੱਠੀਆਂ ਲਿਖੀਆਂ ਕਿ ਫਲਾਣੀ ਤਰੀਕ ਨੂੰ ਅਸੀਂ ਵਾਪਿਸ ਆ ਰਹੇ ਹਾਂ, ਬੋਲੋ ਤੁਹਾਨੂੰ ਕੀ ਚਾਹੀਦਾ ਹੈ। ਕੁਦਰਤੀ ਤੌਰ ਤੇ ਹੁੰਦਾ ਹੈ ਕਿ ਜੇ ਕੋਈ ਅਮਰੀਕਾ ਗਿਆ ਹੋਇਆ ਹੈ, ਇੰਗਲੈਂਡ ਗਿਆ ਹੋਇਆ ਹੈ, ਉਹ ਲਿਖੇ ਕਿ ਮੈਂ ਆ ਰਿਹਾਂ, ਬੜੀਆਂ ਸਿਫਾਰਸ਼ਾਂ ਪਾ ਦਿੰਦੇ ਨੇ। ਦੋਸਤ-ਮਿੱਤਰ ਵੀ ਪਾ ਦਿੰਦੇ ਨੇ ਕਿ ਆਹ ਲਿਆਈਂ, ਆਹ ਲਿਆਈਂ, ਔਹ ਲਿਆਇਓ। ਸੋ ਇਸ ਤਰ੍ਹਾਂ ਸਾਰੀਆਂ ਰਾਣੀਆਂ ਨੇ ਲਿਸਟਾਂ ਭੇਜ ਦਿਤੀਆਂ। ਰਾਜਾ ਸੀ, ਬੇਅੰਤ ਧਨ ਉਸ ਕੋਲ ਸੀ, ਕੋਈ ਕਮੀ ਨਹੀਂ ਸੀ, ਮਹਿੰਗੇ ਤੋਂ ਮਹਿੰਗੇ ਪਦਾਰਥ, ਮਹਿੰਗੇ ਤੋਂ ਮਹਿੰਗੇ ਗਹਿਣੇ ਖਰੀਦ ਸਕਦਾ ਸੀ, ਹੀਰੇ ਖਰੀਦ ਸਕਦਾ ਸੀ। ਸੋ ਰਾਜੇ ਨੇ ਲਿਸਟਾਂ ਇਕੱਠੀਆਂ ਕਰ ਲਈਆਂ, ਦੇ ਦਿਤੀਆਂ ਆਪਣੇ ਸੈਕਟਰੀ ਨੂੰ ਕਿ ਇਹ ਚੀਜ਼ਾਂ ਸਾਂਭ ਕੇ ਪੈਕ ਕਰਾ ਦਓ। ਛੋਟੀ ਰਾਣੀ, ਜਿਸ ਦਾ ਵਿਆਹ ਸਭ ਤੋਂ ਪਿਛੋਂ ਹੋਇਆ ਸੀ ਤੇ ਜੋ ਮਨੋ-ਤਨੋ ਰਾਜੇ ਨੂੰ ਪਿਆਰ ਕਰਦੀ ਸੀ, ਉਸ ਦੀ ਜਦ ਚਿੱਠੀ ਖੋਲ੍ਹੀ ਉਸ ਦੇ ਵਿਚ ਕੁਛ ਨਹੀਂ ਸੀ ਲਿਖਿਆ, ਖਾਲੀ ਕਾਗਜ਼ ਸੀ। ਕੋਨੇਂ ਤੋਂ ਕੋਨੇ ਤਾਈਂ ਲਕੀਰ ਮਾਰ ਕੇ ਵਿਚਾਲੇ ਥਾਂ ਖਾਲੀ ਛੱਡਿਆ ਹੋਇਆ ਸੀ, ਨਿੱਕਾ ਜਿਹਾ ਸਰਕਲ ਪਾਇਆ ਹੋਇਆ ਸੀ। ਚਾਰ ਲਕੀਰਾਂ ਚਾਰੇ ਕੋਨਿਆਂ ਨੂੰ ਜਾਂਦੀਆਂ ਨੇ। ਲਾਲ ਕਾਗਜ਼ ਹੈ ਤੇ ਗੋਲ ਘੇਰੇ ਦੇ ਅੰਦਰ ਬਹੁਤ ਖੂਬਸੂਰਤ ਅੱਖਰਾਂ ਦੇ ਵਿਚ 'ਸਾ' ਲਿਖ ਦਿਤਾ -

'ਸਸੇ' ਨੂੰ ਕੰਨਾ 'ਸਾ'। ਰਾਜਾ ਚਿੱਠੀ ਖੋਲ੍ਹਦਾ ਹੈ। ਰਾਜੇ ਨੇ ਦੇਖਿਆ ਕਿ ਇਹ ਚਿੱਠੀ ਕੋਈ ਬੇਮਤਲਬੀ ਨਹੀਂ ਹੈ, ਛੋਟੀ ਰਾਣੀ ਸਭ ਕੁਛ ਲਿਖ ਸਕਦੀ ਸੀ ਲੇਕਿਨ ਕਾਟੇ ਮਾਰ ਦਿਤੇ ਚਾਰੇ ਕੋਨਿਆਂ ਤੋਂ, ਵਿਚਾਲੇ ਇਕ ਘੇਰਾ ਰੱਖ ਲਿਆ। ਵਜ਼ੀਰ ਨੂੰ ਪੁੱਛਿਆ ਕਿ ਵਜ਼ੀਰ ਸਾਹਿਬ! ਮੈਨੂੰ ਇਉਂ ਲਗਦਾ ਹੈ ਇਹ ਚਿੱਠੀ ਕੋਡਵਰਡ ਵਿਚ ਲਿਖੀ ਹੋਈ ਹੈ, ਗੁਪਤ ਅੱਖਰਾਂ ਵਿਚ ਲਿਖੀ ਹੋਈ ਹੈ, ਕੋਈ ਭਾਵਨਾ ਹੈ, ਇਸ ਦਾ ਮਤਲਬ ਸਮਝੋ। ਵਜ਼ੀਰ ਸਮਝਦਾਰ ਸੀ, ਕਹਿਣ ਲੱਗਿਆ, "ਮਹਾਰਾਜ! ਮੈਂ ਸਮਝ ਲਿਆ ਹੈ। ਹਰ ਜੀਵ-ਆਤਮਾ ਚਾਰੇ ਪਾਸਿਆਂ ਤੋਂ ਵਾਸ਼ਨਾਵਾਂ ਨਾਲ ਘਿਰੀ ਹੋਈ ਹੈ, ਉਸ ਨੇ ਚਾਰੇ ਕੋਨਿਆਂ ਤੋਂ ਲਕੀਰਾਂ ਮਾਰ ਦਿਤੀਆਂ ਕਿ ਮੈਨੂੰ ਕੋਈ ਵਾਸ਼ਨਾ ਨਹੀਂ ਹੈ, ਖਤਮ ਕਰ ਦਿਤੀਆਂ ਕਿ ਕਿਸੇ ਚੀਜ਼ ਦੀ ਮੈਨੂੰ ਲੋੜ ਨਹੀਂ ਹੈ। ਕਹਿਣ ਲੱਗੇ, 'ਸਾ' ਅੱਖਰ ਉਸਨੇ ਆਪਣਾ ਦਿਲ ਬਣਾ ਦਿਤਾ, ਦਿਲ ਬਣਾ ਦਿਤਾ, ਆਪਣਾ ਕੇਂਦਰ ਬਣਾ ਦਿਤਾ ਕਿ ਜੇ ਮੈਨੂੰ ਕੋਈ ਚਾਹ ਹੈ ਤਾਂ ਉਹ ਕੇਵਲ ਤੁਹਾਡੇ ਦਰਸ਼ਨਾਂ ਦੀ ਲਾਲਸਾ ਹੈ। ਲਾਲ ਕਾਗਜ਼ ਹੈ 'ਸਾ' ਅੱਖਰ ਹੈ, ਉਸ ਨੇ 'ਲਾਲਸਾ' ਲਿਖ ਦਿਤਾ ਕਿ ਮੈਂ ਤੁਹਾਡੇ ਦਰਸ਼ਨ ਚਾਹੁੰਦੀ ਹਾਂ, ਮੈਨੂੰ ਹੋਰ ਕੋਈ ਚੀਜ਼ ਨਹੀਂ ਚਾਹੀਦੀ। ਰਾਜਾ ਸਾਰੀਆਂ ਰਾਣੀਆਂ ਦੀਆਂ ਚੀਜ਼ਾਂ ਲੈ ਕੇ ਜਦੋਂ ਮੁੜਿਆ, ਸਭ ਦੇ ਮਹਿਲਾਂ ਵਿਚ ਪਹੁੰਚਾ ਦਿਤੀਆਂ। ਮਹਾਰਾਣੀ ਇੰਤਜ਼ਾਰ ਕਰ ਰਹੀ ਹੈ ਕਿ ਮੇਰੇ ਮਹਿਲ ਵਿਚ ਆਏਗਾ, ਹੋਰ ਰਾਣੀਆਂ ਇੰਤਜ਼ਾਰ ਕਰ ਰਹੀਆਂ ਸਨ ਕਿ ਮੇਰੇ ਮਹਿਲ ਵਿਚ ਆਏਗਾ। ਸਾਰਾ ਸਾਮਾਨ ਵੰਡ ਦਿਤਾ। ਭਰੇ ਹੋਏ ਅਟੈਚੀਕੇਸ ਸਭ ਦੇ ਮਹਿਲਾਂ ਵਿਚ ਪਹੁੰਚਾ ਦਿਤੇ। ਰਾਜਾ ਖਾਲੀ ਹੱਥ ਤੁਰ ਪਿਆ ਤੇ ਛੋਟੀ ਰਾਣੀ ਦੇ ਮਹਿਲ ਵਿਚ ਚਲਿਆ ਗਿਆ, ਉਥੇ ਹੀ ਰਹਿਣਾ ਸ਼ੁਰੂ ਕਰ ਦਿਤਾ। ਮਹੀਨਾ, ਦੋ ਮਹੀਨੇ, ਚਾਰ ਮਹੀਨੇ ਲੰਘ ਗਏ। ਬਾਕੀ ਰਾਣੀਆਂ ਸੁਨੇਹੇ ਭੇਜਦੀਆਂ ਹਨ ਕਿ ਮਹਾਰਾਜ! ਇਕ ਵਾਰੀ ਦਰਸ਼ਨ ਤਾਂ ਦਿਓ ਲੇਕਿਨ ਆਪ ਨਹੀਂ ਜਾਂਦਾ। ਆਪਣਾ ਰਾਜਸੀ ਕਾਰੋਬਾਰ ਕਰਕੇ ਛੋਟੀ ਰਾਣੀ ਦੇ ਮਹਿਲਾਂ ਵਿਚ ਆ ਜਾਂਦਾ ਹੈ। ਅਖੀਰ ਰਾਣੀਆਂ ਨੇ ਸਿਫਾਰਸ਼ਾਂ ਪੁਆਉਣੀਆਂ ਸ਼ੁਰੂ ਕੀਤੀਆਂ। ਛੋਟੀ ਰਾਣੀ ਨੂੰ ਕਿਹਾ ਕਿ ਤੂੰ ਸਾਡੀ ਸਿਫਾਰਸ਼ ਕਰ। ਆਖਰ ਉਸ ਨੇ ਕਿਹਾ, ਮਹਾਰਾਜ! ਸਾਰੀਆਂ ਰਾਣੀਆਂ ਦਰਸ਼ਨਾਂ ਦੀਆਂ ਅਭਿਲਾਸ਼ੀ ਨੇ। ਕਹਿੰਦਾ, ਸਭ ਝੂਠ ਹੈ, ਮੈਨੂੰ ਕੋਈ ਨਹੀਂ ਚਾਹੁੰਦੀ, ਮੈਨੂੰ ਜੇ ਚਾਹਿਆ ਤਾਂ ਤੂੰ ਚਾਹਿਆ ਹੈ। ਬਾਕੀਆਂ ਨੇ ਤਾਂ ਚੀਜ਼ਾਂ ਮੰਗੀਆਂ ਸੀ, ਇਕ ਅੱਖਰ ਵੀ ਨਹੀਂ ਲਿਖਿਆ ਕਿ ਮਹਾਰਾਜ ਤੁਸੀਂ ਆ ਜਾਓ, ਸਭ ਕੁਛ ਮਿਲ ਜਾਵੇਗਾ। ਆਪਣੀਆਂ ਵਾਸ਼ਨਾਵਾਂ ਪੂਰੀਆਂ ਕਰੀਆਂ ਨੇ, ਮੇਰੀ ਨਹੀਂ ਸੀ ਲੋੜ, ਚੀਜ਼ਾਂ ਉਨ੍ਹਾਂ ਦੇ ਧਿਆਨ ਵਿਚ ਸਨ। ਸੋ ਮੈਂ ਨਹੀਂ ਜਾਣਾ।

ਅਖੀਰ ਉਨ੍ਹਾਂ ਨੇ ਰਾਜੇ ਨੂੰ ਮਿਲਣ ਲਈ ਸਮਾਂ ਮਿੱਥ ਲਿਆ, ਯਥਾ ਯੋਗ ਆਪੋ ਆਪਣੇ ਮਹਿਲਾਂ ਵਿਚ ਪ੍ਰਬੰਧ ਕੀਤਾ। ਜਦੋਂ ਰਾਜਾ ਵਾਰੀ ਵਾਰੀ ਹਰ ਰਾਣੀ ਦੇ ਮਹਿਲ ਵਿਚ ਪਹੁੰਚਦਾ ਹੈ ਤਾਂ ਰਾਣੀਆਂ ਰਾਜੇ ਦੇ ਚਰਨਾਂ ਤੇ ਮਸਤਕ ਨਿਵਾਉਂਦੀਆਂ ਨੇ ਕਿ ਮਹਾਰਾਜ ਸਾਥੋਂ ਕੀ ਭੁੱਲ ਹੋ ਗਈ, ਸਾਡੀ ਭੁੱਲ ਦੀ ਸੋਧ ਕਰੋ। ਕਹਿਣ ਲੱਗਿਆ, ਤੁਹਾਨੂੰ ਮੇਰੀ ਲੋੜ ਨਹੀਂ ਸੀ, ਚੀਜ਼ਾਂ ਦੀ ਲੋੜ ਸੀ। ਉਹ ਤੁਸੀਂ ਲਿਖ ਦਿਤੀਆਂ, ਇਕ ਅੱਖਰ ਵੀ ਨਹੀਂ ਕਿਸੇ ਨੇ ਮੇਰੇ ਬਾਰੇ ਨਹੀਂ ਲਿਖਿਆ। ਸਾਰੀਆਂ ਚਿੱਠੀਆਂ ਮੈਂ ਬਾਰ-ਬਾਰ ਪੜ੍ਹੀਆਂ ਕਿ ਕਿਤੇ ਤੁਸੀਂ ਲਿਖਿਆ ਹੋਵੇ ਕਿ ਸਾਡਾ ਹਿਰਦਾ ਬਹੁਤ ਪ੍ਰਸੰਨ ਹੋਇਆ ਹੈ ਤੁਸੀਂ ਆ ਰਹੇ ਹੋ, ਸਾਨੂੰ ਕਿਸੇ ਚੀਜ਼ ਦੀ ਲੋੜ ਨਹੀਂ ਤੇ ਸਹਿਜ ਸੁਭਾਅ ਜੇ ਇਹ ਚੀਜ਼ਾਂ ਲਿਆ ਸਕਦੇ ਹੋ ਤਾਂ ਲਿਆਉਣੀਆਂ। ਤੁਸੀਂ ਤਾਂ ਤਾਕੀਦ ਕੀਤੀ ਹੈ ਕਿ ਇਹ ਚੀਜ਼ਾਂ ਜ਼ਰੂਰ ਲਿਆਉਣੀਆਂ, ਭੁੱਲਣਾ ਨਹੀਂ, ਇਹ ਆਪਣੇ ਦੇਸ਼ ਵਿਚ ਨਹੀਂ ਮਿਲਦੀਆਂ।

ਸੋ ਮਹਾਰਾਜ ਕਹਿੰਦੇ ਹਨ ਕਿਸੇ ਦੇ ਹਿਰਦੇ ਦੇ ਅੰਦਰ ਲਾਲਸਾ ਹੈ ਕਿ ਪ੍ਰਭੂ ਦੇ ਦਰਸ਼ਨ ਪਾਈਏ, ਲਾਲਸਾ ਹੈ ਪੁੱਤਰਾਂ ਦੀ, ਕਾਰੋਬਾਰ ਦੀ, ਮੇਰਾ ਕਾਰੋਬਾਰ ਚੱਲ ਜਾਏ। ਕੋਈ ਕਹਿੰਦਾ, ਮੇਰਾ ਮਨੋਰਥ ਪੂਰਾ ਹੋ ਜਾਵੇ। ਕੋਈ ਕਹਿੰਦਾ ਹੈ ਮੇਰੇ ਮਨ ਵਿਚ ਸ਼ਾਂਤੀ ਆ ਜਾਵੇ। ਪੜ੍ਹਨ ਵਾਲਾ ਕਹਿੰਦਾ ਹੈ, ਮੇਰੇ ਨੰਬਰ ਬਹੁਤੇ ਆ ਜਾਣ, ਨੌਕਰੀ ਜਿਸ ਨੂੰ ਨਹੀਂ ਮਿਲੀ, ਉਹ ਕਹਿੰਦਾ ਹੈ ਮੈਨੂੰ ਛੇਤੀਂ ਤੋਂ ਛੇਤੀਂ ਨੌਕਰੀ ਮਿਲ ਜਾਣੀ ਚਾਹੀਦੀ ਹੈ। ਬਿਜ਼ਨਸ ਵਾਲਾ ਕਹਿੰਦਾ ਹੈ ਕਿ ਸਾਰੀ ਦੁਨੀਆਂ ਦਾ ਧਨ ਮੇਰੇ ਘਰ ਆ ਜਾਣਾ ਚਾਹੀਦਾ ਹੈ। ਨਾਲ ਦਾ ਪੜੌਸੀ ਜੋ ਦੁਕਾਨਦਾਰ ਹੈ, ਉਸ ਦੀ ਵਿਕਰੀ ਨਹੀਂ ਹੋਣੀ ਚਾਹੀਦੀ, ਸਾਰੀਆਂ ਜੇਬਾਂ ਮੇਰੇ ਕੋਲ ਆ ਕੇ ਖਾਲੀ ਹੋਣੀਆਂ ਚਾਹੀਦੀਆਂ ਹਨ। ਮਹਾਰਾਜ ਕਹਿੰਦੇ, ਕਿਸੇ ਨੂੰ ਨਹੀਂ ਦਰਸ਼ਨਾਂ ਦੀ ਪਿਆਸ। ਪਰ ਜਿਸ ਦੇ ਹਿਰਦੇ ਵਿਚ ਪਿਆਸ ਹੈ - ਇਕ ਅੱਧੇ ਦੇ, ***'ਕਾਂਖੀ ਏਕੈ ਦਰਸ ਤੁਹਾਰੋ॥***

***ਨਾਨਕ ਤਾ ਕੈ ਸਦ ਬਲਿਹਾਰੈ॥'*** ਸਦ ਬਲਿਹਾਰ ਸੌ ਵਾਰੀ ਬਲਿਹਾਰ, ਜਾਂਦੇ ਹਾਂ ਉਸ ਦੇ ਜਿਸ ਨੂੰ ਦਰਸ਼ਨਾਂ ਦੀ ਚਾਹ ਹੈ।

ਗੁਰੂ ਨਾਨਕ ਪਾਤਸ਼ਾਹ ਬਾਰੇ ਆਪ ਪਿਛਲੇ ਕਾਫੀ ਦਿਨਾਂ ਤੋਂ ਸੁਣ ਰਹੇ ਹੋ ਕਿ ਭਾਈ ਮਨਸੁਖ ਲੰਕਾ ਵਿਚ ਗਏ ਹਨ, ਉਥੇ ਮਨਸੁੱਖ ਜੀ ਸੰਗਲਾਦੀਪ ਦੇ ਵਿਚ ਰਾਜਾ ਸ਼ਿਵਨਾਭ ਨੂੰ ਮਿਲਦੇ ਹਨ। ਉਸ ਨੂੰ ਗੁਰੂ ਨਾਨਕ ਦਾ ਅਣਡਿਠਾ ਪਿਆਰ ਲਗਾ ਦਿਤਾ। ਪਿਆਰ ਵੀ ਇਸ ਹੱਦ ਤੱਕ ਲਗਦਾ ਹੈ ਕਿ ਜੀਵਨ ਮੌਤ ਦਾ ਸਵਾਲ ਬਣ ਜਾਂਦਾ ਹੈ। ਪਿਆਰ ਦੀ ਖਿੱਚ ਹੋਈ, ਗੁਰੂ ਨਾਨਕ ਪਾਤਸ਼ਾਹ ਉਥੇ ਪਹੁੰਚਦੇ ਹਨ। ਉਸ ਨੇ ਬਹੁਤ ਸਾਰੀਆਂ ਕਸਵੱਟੀਆਂ ਲਾਉਣ ਤੋਂ ਬਾਅਦ ਇਹ ਨਿਸ਼ਚਾ ਕਰ ਲਿਆ ਕਿ ਸੱਚਮੁੱਚ ਇਹ ਹੀ ਗੁਰੂ ਨਾਨਕ ਹੈ। ਚਰਨਾਂ ਤੇ ਢਹਿ ਪਿਆ। ਇਕ ਲਾਲਸਾ ਜਾਗੀ ਕਿ ਹੇ ਪ੍ਰਭੂ! ਕਿਰਪਾ ਕਰਕੇ ਮੈਨੂੰ ਦੱਸੋ ਕਿ ਉਹ ਅਵਸਥਾ ਕਿਹੜੀ ਹੈ ਜਿਸ ਦੇ ਨਾਲ ਪਿਆਰਾ ਹਰ ਵਕਤ ਮਿਲਿਆ ਰਹੇ, ਵਿਛੁੜੇ ਨਾ। ਮੈਨੂੰ ਇਹ ਗੱਲ ਸਮਝ ਨਹੀਂ ਆਉਂਦੀ ਕਿਉਂਕਿ ਬੜੇ ਜੋਗੀ ਆਏ ਨੇ, ਬੜੇ ਹਠ ਜੋਗੀ ਆਏ ਨੇ, ਬੜੇ ਤਪੀਏ ਆਏ ਨੇ, ਸਭ ਨੇ ਆਪਣਾ-ਆਪਣਾ ਖਿਆਲ ਦਿਤਾ ਪਰ ਮੇਰਾ ਸਵਾਲ ਜੋ ਮੇਰੇ ਦਿਲ ਦੀ ਚਾਹ ਹੈ, ਉਹ ਕਿਸੇ ਨੇ ਪੂਰੀ ਨਹੀਂ ਕੀਤੀ। ਆਪ ਕਿਰਪਾ ਕਰੋ ਮੈਨੂੰ ਫੁਰਮਾਨ ਕਰੋ, ਜਿਸ ਤਰ੍ਹਾਂ ਇਸ ਸ਼ਬਦ ਦੇ ਅੰਦਰ ਅੰਕਿਤ ਕੀਤਾ ਹੈ -

***ਧਾਰਨਾ - ਮੈਨੂੰ ਦੱਸਿਓ ਸੁਹਾਗਣ ਸਹੀਓ,***<br>
***ਕਿਵੇਂ ਤੁਸੀਂ ਰਾਵਿਆ ਕੰਤ ਪਿਆਰਾ -2,2***<br>
***ਰਾਵਿਆ ਕੰਤ ਪਿਆਰਾ ਕਿਵੇਂ ਤੁਸੀਂ-2,2***<br>
***ਮੈਨੂੰ ਦੱਸਿਓ ਸੁਹਾਗਣ ਸਹੀਓ ਕਿਵੇਂ,.-2.***

ਸਵਾਲ ਹੈ ਜਗਿਆਸੂ ਦੇ ਮਨ ਦਾ। ਜਿਨ੍ਹਾਂ ਨੇ ਪ੍ਰਭੂ ਨੂੰ ਪਾਇਆ ਹੈ, ਉਨ੍ਹਾਂ ਨੂੰ ਮਹਾਂਪੁਰਸ਼ ਕਹੋ, ਸਾਧੂ ਕਹੋ, ਗੁਰਮੁਖ ਸਿੱਖ ਕਹੋ। ਪਿਆਰੇ ਦਾ ਪਿਆਰਾ ਹੀ ਹੁੰਦਾ ਹੈ। ਜਿਨ੍ਹਾਂ ਦੇ ਮਨ ਦੇ ਅੰਦਰ ਸ਼ੌਕ ਹੈ, ਪਰ ਰਸਤਾ ਨਹੀਂ ਲੱਭਦਾ।

***ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥***<br>
***ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥***<br>
***ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥***<br>
***ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ॥***<br>
***ਪੰਨਾ - 97***

ਇਹ ਕਵਿਤਾ ਨਹੀਂ ਹੈ, ਇਹ ਮਨ ਦਾ ਅੰਦਰਲਾ ਜੋ ਭਾਵ ਹੈ, ਤੀਬਰ ਭਾਲ, ਉਸ ਨੂੰ ਅੱਖਰਾਂ ਦੀ ਪੁਸ਼ਾਕ ਦੇ ਕੇ ਸਾਡੀ ਗਿਆਤ ਲਈ ਵਰਣਨ ਕੀਤਾ ਹੈ। ਉਸ ਭਾਵ ਦੇ ਪਿਛੇ ਕਿੰਨੀ **force** (ਸ਼ਕਤੀ) ਹੈ, ਇਹ ਓਹੀ ਜਾਣਦਾ ਹੈ ਜਿਸ ਨੂੰ ਇਕ ਘੜੀ ਦੇ ਵਿਛੋੜੇ ਦੇ ਪਿਛੋਂ ਨੀਂਦ ਨਹੀਂ ਆਉਂਦੀ ਤੇ ਕਲਿਜੁਗ ਵਰਗਾ ਭਿਆਨਕ ਕਲਹ ਤੇ ਕਲੇਸ਼ ਮਨ ਵਿਚ ਉਤਪੰਨ ਹੋ ਜਾਂਦਾ ਹੈ। ਜਿੰਨੀ ਦੇਰ ਤੱਕ ਮਿਲਾਪ ਨਹੀਂ ਹੁੰਦਾ, ਨੀਂਦ ਨਹੀਂ ਆਉਂਦੀ, ਖਾਣਾ ਪੀਣਾ ਚੰਗਾ ਨਹੀਂ ਲਗਦਾ, ਕੱਪੜੇ ਤਨ ਨੂੰ ਸੁਹਾਵੇ ਨਹੀਂ ਲਗਦੇ, ਉਸ ਦਾ ਸਵਾਲ ਹੈ -

***ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ॥ ਪੰਨਾ - 17***

ਕਿਹੜਾ ਗੁਣ ਹੈ ਜਿਸ ਦੇ ਨਾਲ ਤੁਸੀਂ ਪਰਮੇਸ਼ਰ ਪਿਆਰੇ ਨੂੰ ਰਾਵਿਆ ਹੈ, ਕਿਸ ਤਰ੍ਹਾਂ ਤੁਹਾਨੂੰ ਮਿਲਿਆ ਹੈ? ਮਹਾਰਾਜ ਕਹਿਣ ਲੱਗੇ, ਪੁੱਛਣਾ ਹੈ? ਕਾਫੀ ਰਹਿਤਾਂ ਨੇ। ਜਦ ਤਕ ਉਹ ਰਹਿਤਾਂ ਧਾਰਨ ਨਹੀਂ ਕਰੇਂਗਾ, ਓਨੀ ਦੇਰ ਤੱਕ ਉਸ ਤੋਂ ਦੂਰ ਹੀ ਦੂਰ ਰਹੇਂਗਾ। ਕਿਲੇ ਤੇ ਚੜ੍ਹਨਾ ਹੋਵੇ ਤਾਂ ਪਉੜੀ ਤੋਂ ਬਗੈਰ ਕਿਵੇਂ ਚੜ੍ਹਿਆ ਜਾਏਗਾ? ਇਕੱਲੇ-ਇਕੱਲੇ ਡੰਡੇ ਤੇ ਚੜ੍ਹਨਾ ਪਏਗਾ। ਕਹਿਣ ਲੱਗੇ, "ਦੇਖ, ਪ੍ਰਭੂ ਨੂੰ ਕੁਛ ਚੀਜ਼ਾਂ ਚੰਗੀਆਂ ਲਗਦੀਆਂ ਨੇ ਜਿਨ੍ਹਾਂ ਕਰਕੇ ਉਹ ਪ੍ਰਸੰਨ ਹੁੰਦਾ ਹੈ। ਉਸ ਤਰ੍ਹਾਂ ਦਾ ਸ਼ਿੰਗਾਰ

ਪੈਦਾ ਕਰ ਲੈ, ਫੇਰ ਅੰਦਰਲੇ ਗੁਣ ਧਾਰਨ ਕਰ ਲੈ, ਫੇਰ ਉਸ ਦਾ ਮਿਲਾਪ ਹੋ ਜਾਏਗਾ। ਇਸ ਤਰ੍ਹਾਂ ਪੜ੍ਹ ਲਓ –

*ਧਾਰਨਾ – ਸੁਰਮਾ ਅਦਬ ਵਾਲਾ ਪਾ ਲੈ ਆਪਣੇ ਨੈਣੀ,*
*ਪਿਆਰ ਦਾ ਸ਼ਿੰਗਾਰ ਕਰ ਲੈ –2, 2.*
*ਮੇਰੇ ਪਿਆਰੇ, ਪਿਆਰ ਦਾ ਸ਼ਿੰਗਾਰ ਕਰ ਲੈ –2, 2.*
*ਸੁਰਮਾ ਅਦਬ ਵਾਲਾ ਪਾ ਲੈ ਆਪਣੇ ਨੈਣੀ, ..–2.*

*ਇਆਨੜੀਏ ਮਾਨੜਾ ਕਾਇ ਕਰੇਹਿ॥ ਪੰਨਾ – 722*

ਕਿਹੜੀ ਗੱਲ ਦਾ ਮਾਣ ਹੈ ਤੇਰੇ ਅੰਦਰ –

*ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥ ਪੰਨਾ – 722*

ਇਸ ਅੰਤਸ਼ਕਰਣ ਦੇ ਅੰਦਰ, ਆਪਣੇ ਸਰੀਰ ਰੂਪੀ ਘਰ ਦੇ ਅੰਦਰ, ਪਰਮੇਸ਼ਰ ਦੇ ਪਿਆਰ ਦਾ ਰੰਗ, ਨਸ਼ਾ ਤੂੰ ਕਿਉਂ ਨਹੀਂ ਮਾਣਦੀ –

*ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥*
*ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥*
*ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥ ਪੰਨਾ – 722*

ਜਿਸ ਸ਼ਿੰਗਾਰ ਤੋਂ ਪ੍ਰਸੰਨ ਹੋ ਕੇ ਸਹੁ ਪਿਆਰ ਕਰ ਲਵੇ, ਉਹ ਸੁਹਾਗਣ ਹੈ। ਸ਼ਿੰਗਾਰ ਕੀਤਾ, ਜੇ ਸਹੁ ਨੇ ਪਿਆਰ ਨਾ ਕਰਿਆ, ਫੇਰ ਤਾਂ ਸ਼ਿੰਗਾਰ ਕਿਸੇ ਕੰਮ ਨਹੀਂ ਹਨ –

*ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥*
*ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥ ਪੰਨਾ – 721*

ਲਬ ਦਾ, ਲੋਭ ਦਾ, ਹੰਕਾਰ ਦਾ, ਕ੍ਰੋਧ ਦਾ, ਸ਼ਬਦ, ਸਪਰਸ਼, ਰੂਪ, ਰਸ, ਗੰਧ, ਵਿਸ਼ਿਆਂ ਦੇ ਵਿਚ ਲਿਬੜਿਆ ਹੋਇਆ ਚੋਲਾ ਪਰਮੇਸ਼ਰ ਨੂੰ ਨਹੀਂ ਭਾਉਂਦਾ। ਉਸ ਨੂੰ ਜੋ ਭਾਉਂਦਾ ਹੈ ਤਾਂ ਪਿਆਰ ਦਾ ਚੋਲਾ ਹੋਵੇ, ਅੱਖਾਂ ਦੇ ਅੰਦਰ ਅਦਬ ਦੀਆਂ ਸਲਾਈਆਂ (ਸੁਰਮਾਂ) ਪਾਈਆਂ ਹੋਣ। ਭੈ ਨੂੰ ਡਰ ਕਿਹਾ ਜਾਂਦਾ ਹੈ ਜਿਵੇਂ ਦੁਸ਼ਮਣ ਦਾ ਭੈ ਹੁੰਦਾ ਹੈ, ਕਿਤੇ ਦੁਸ਼ਮਣ ਮੈਨੂੰ ਮਾਰ ਨਾ ਦੇਵੇ। ਰੱਬ ਦਾ ਅਜਿਹਾ ਭੈਅ ਨਹੀਂ ਹੈ, ਰੱਬ ਦਾ ਅਦਬ, ਸਤਿਕਾਰ ਹੈ। ਸਤਿਕਾਰ ਵਾਲੇ ਆਦਮੀ ਦੇ ਮਨ ਵਿਚ ਕੁਦਰਤੀ ਇਹ ਰਹਿੰਦਾ ਹੈ ਕਿ ਕਿਤੇ ਕੋਈ ਐਸੀ ਗੁਸਤਾਖੀ ਨਾ ਹੋ ਜਾਵੇ ਕਿ ਉਸ ਦੇ ਚਿੱਤ ਦੇ ਅੰਦਰ ਮੇਰੇ ਬਾਰੇ ਕੋਈ ਮਾੜਾ ਫੁਰਨਾ ਪੈਦਾ ਹੋ ਜਾਵੇ, ਮੇਰੀ ਗੁਸਤਾਖੀ ਤੋਂ ਉਹ ਨਰਾਜ਼ ਨਾ ਹੋ ਜਾਵੇ। ਸੋ ਅਦਬ ਦਾ ਜੋ ਸੁਰਮਾ ਹੈ, ਸਦਾ ਹੀ ਅਦਬ ਵਿਚ ਰਹੇ। ਕੌੜਾ ਬੋਲ ਦਿਤਾ ਤਾਂ ਵੀ ਅਦਬ ਵਿਚ ਰਹੇ, ਜੇ ਧੱਕੇ ਮਾਰ ਹੀ ਦਿਤੇ ਤਾਂ ਵੀ ਅਦਬ ਵਿਚ ਹੀ ਰਹੇ –

*ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥ ਪੰਨਾ – 349*

ਉਹ ਵਡਿਆਈ ਹੀ ਹੈ ਜੇ ਧੱਕੇ ਮਾਰ ਕੇ ਕੱਢ ਦਿਤਾ ਕਿਉਂਕਿ ਪਿਆਰ ਹੈ। ਪਿਆਰ ਵਾਲੇ ਨੂੰ ਧੱਕੇ ਮਾਰੀ ਜਾਓ, ਉਹ ਹੋਰ ਕਿਸੇ ਦਾ ਆਸਰਾ ਨਹੀਂ ਤਕਦਾ, ਆਪਣੇ ਪਿਆਰੇ ਦੇ ਪਿਆਰ ਵਿਚ ਹੀ ਰਹਿੰਦਾ ਹੈ, ਆਪਣੇ ਪਿਆਰੇ ਨੂੰ ਪਿੱਠ ਦੇ ਕੇ ਕਿਸੇ ਹੋਰ ਥਾਂ ਨਹੀਂ ਜਾਂਦਾ। ਕਿੰਨਾ ਬੇ-ਇੱਜ਼ਤ ਕਰ ਲਓ, ਕਿਤੇ ਨਹੀਂ ਜਾਂਦਾ।

ਨਿਜ਼ਾਮੁਦੀਨ ਔਲੀਆ ਦਿੱਲੀ ਦੇ ਵਿਚ ਜਿਥੇ ਅੱਜਕੱਲ੍ਹ ਰੇਲਵੇ ਸਟੇਸ਼ਨ ਹੈ ਉਥੇ ਉਨ੍ਹਾਂ ਦਾ ਅਸਥਾਨ ਬਣਾਇਆ ਹੋਇਆ ਹੈ। ਬਹੁਤ ਕਰਨੀ ਕਮਾਈ ਵਾਲੇ ਬੇਪ੍ਰਵਾਹ ਮਹਾਂਪੁਰਸ਼ ਸਨ, ਬਾਬਾ ਫਰੀਦ ਤੋਂ ਤੀਸਰੇ ਥਾਂ ਸੀ। ਪੂਰਨ ਮਹਾਂਪੁਰਸ਼ਾਂ ਦੀ ਗੱਦੀ ਦੇ ਮਾਲਕ ਸੀ, ਬੜੇ ਨਿਰਭੈ ਸੀ। ਦਿੱਲੀ ਦੀਆਂ ਸੱਤ ਬਾਦਸ਼ਾਹੀਆਂ ਉਨ੍ਹਾਂ ਦੇ ਹੁੰਦੇ-ਹੁੰਦੇ, ਦਿੱਲੀ ਦੀਆਂ ਦਿੱਲੀ ਦੇ ਤਖਤ ਤੇ ਬੈਠ ਕੇ ਬੀਤ ਗਈਆਂ। ਪਰ ਉਨ੍ਹਾਂ ਦਾ ਹੁਕਮ ਸੀ ਕਿ ਗਰੀਬ ਦਿਨੇ ਵੀ

ਆ ਸਕਦਾ ਹੈ, ਰਾਤ ਨੂੰ ਵੀ ਆ ਸਕਦਾ ਹੈ। ਜਦ ਆਵਾਜ਼ ਦਏਗਾ ਉਸੇ ਵੇਲੇ ਔਲੀਆ ਹਾਜ਼ਰ ਹੈ ਪਰ ਬਾਦਸ਼ਾਹ ਬਿਨਾਂ ਇਜਾਜ਼ਤ ਤੋਂ ਨਹੀਂ ਆ ਸਕਦਾ। ਆਪਣੀ ਜ਼ਿੰਦਗੀ ਦੇ ਵਿਚ ਉਨ੍ਹਾਂ ਨੇ ਕਿਸੇ ਬਾਦਸ਼ਾਹ ਨੂੰ ਇਜਾਜ਼ਤ ਨਹੀਂ ਦਿਤੀ ਕਿ ਉਨ੍ਹਾਂ ਦੀ ਦਰਗਾਹ ਵਿਚ ਆ ਸਕੇ। ਮਰਜ਼ੀ ਹੈ ਕਿਉਂਕਿ ਉਹ ਤਾਂ ਬਾਦਸ਼ਾਹਾਂ ਦੇ ਬਾਦਸ਼ਾਹ ਸਨ। ਮਰਜ਼ੀ ਹੈ ਕਿਸੇ ਨੂੰ ਆਉਣ ਦੇਣ, ਕਿਸੇ ਨੂੰ ਨਾ ਆਉਣ ਦੇਣ।

***ਜਾ ਕਾ ਕਹਿਆ ਦਰਗਹ ਚਲੈ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ॥*** ***ਪੰਨਾ - 186***

ਜਿਸਦੇ ਚਿੱਤ ਵਿਚ ਪਰਮੇਸ਼ਰ ਦਾ ਨਾਉਂ ਵਸ ਗਿਆ, ਉਹ ਬਾਦਸ਼ਾਹਾਂ ਦਾ ਬਾਦਸ਼ਾਹ, ਸਾਰੀ ਸ੍ਰਿਸ਼ਟੀ ਦਾ ਬਾਦਸ਼ਾਹ ਹੋਇਆ ਕਰਦਾ ਹੈ -

***ਜਿਸਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥***
***ਪੰਨਾ - 5***

ਉਹ ਬਾਦਸ਼ਾਹਾਂ ਦਾ ਬਾਦਸ਼ਾਹ ਹੈ। ਉਹ ਸਭ ਕੁਛ ਕਰਨ ਨੂੰ ਸਮਰਥ ਹੋਇਆ ਕਰਦਾ ਹੈ। ਸੋ ਐਸੇ ਮਹਾਂਪੁਰਸ਼ਾਂ ਦੇ ਪਾਸ ਹਰ ਵਕਤ ਭੀੜ ਲੱਗੀ ਰਹਿੰਦੀ ਸੀ, ਲੰਗਰ ਚਲਦਾ ਰਹਿੰਦਾ ਸੀ। ਬੇਅੰਤ ਮੁਰੀਦ ਸਨ। ਇਕ ਤੋਂ ਇਕ ਵਧ-ਚੜ੍ਹ ਕੇ ਮੁਰੀਦ ਸੀ ਤੇ ਉਸ ਵੇਲੇ ਆਪ ਦਾ ਇਕ ਪ੍ਰੇਮ ਦੀ ਮੂਰਤ ਕਰਣੀ ਕਮਾਈ ਵਾਲਾ ਮੁਰੀਦ ਸੀ ਜਿਸ ਦਾ ਨਾਉਂ 'ਅਮੀਰ ਖੁਸਰੋ' ਸੀ। ਬਹੁਤ ਪਿਆਰ ਕਰਦਾ ਸੀ, ਨਾਲੇ ਰਾਜ ਕਵੀ ਸੀ। ਸੱਤ ਬਾਦਸ਼ਾਹਾਂ ਦਾ ਰਾਜ ਕਵੀ ਰਹਿਣ ਦੇ ਨਾਲ ਬੇਅੰਤ ਧਨ ਸੀ ਉਸ ਦੇ ਕੋਲ। ਬਦਾਇਉਂ ਦੇ ਰਹਿਣ ਵਾਲਾ ਉਸ ਦਾ ਸਰੀਰ ਸੀ। ਜਦੋਂ ਰਿਟਾਇਰ ਹੋਏ, ਉਸ ਵੇਲੇ ਦਿੱਲੀ ਦੇ ਬਾਦਸ਼ਾਹ ਨੇ ਐਨਾ ਸਮਾਨ ਦਿਤਾ ਕਿ 200 ਊਠਾਂ ਦੇ ਉੱਤੇ ਲੱਦ ਕੇ ਉਸ ਦੇ ਘਰ ਬਦਾਇਊਂ ਪਹੁੰਚਾਉਣ ਲਈ ਇਕ ਕਾਫਲੇ ਦੇ ਰੂਪ ਵਿਚ ਭੇਜਿਆ। ਉਸ ਵੇਲੇ ਇਕ ਕੌਤਕ ਵਰਤਾਇਆ - ਔਲੀਆ ਨੇ। ਇਕ ਕੋਈ ਉਸੇ ਸ਼ਹਿਰ ਦਾ ਬੰਦਾ ਨਿਜ਼ਾਮੁਦੀਨ ਔਲੀਆ ਦਾ ਨਾਉਂ ਸੁਣ ਕੇ, ਕਿ ਬਹੁਤ ਵੱਡੇ ਦਾਤਾ ਨੇ ਤੇ ਜੋ ਸਵਾਲ ਉਥੇ ਕਰਿਆ ਜਾਵੇ, ਉਹ ਪੂਰਾ ਹੋ ਜਾਂਦਾ ਹੈ, ਉਥੇ ਆ ਕੇ ਬੇਨਤੀ ਕੀਤੀ ਕਿ ਔਲੀਆ! ਮੈਂ ਗਰੀਬ ਆਦਮੀ ਹਾਂ ਲੇਕਿਨ ਹਾਂ ਇੱਜ਼ਤਦਾਰ, ਸੁਫੈਦਪੋਸ਼ ਹਾਂ, ਇਜ਼ਤ ਰੱਖਦਾ ਹਾਂ ਪਰ ਮੇਰੇ ਪੱਲੇ ਕੁਛ ਨਹੀਂ ਹੈ। ਮੇਰੀ ਲੜਕੀ ਦਾ ਸ਼ਾਦੀ ਹੈ, ਪੈਸਾ ਕੋਈ ਹੈ ਨਹੀਂ, ਬਰਾਤ ਆਉਣ ਵਾਲੀ ਹੈ, ਕਿਰਪਾ ਕਰੋ ਮੈਨੂੰ ਕੁਛ ਦੇਵੋ। ਕਹਿੰਦੇ, ਪ੍ਰੇਮੀਆਂ ਸੁਣ, ਅਸੀਂ ਕੋਈ ਧਨ ਪੱਲੇ ਨਹੀਂ ਬੰਨ੍ਹਦੇ, ਅਸੀਂ ਰੱਖਦੇ ਕੁਛ ਨਹੀਂ ਹਾਂ। ਐਧਰੋਂ ਆਉਂਦਾ ਹੈ, ਓਧਰ ਲਾ ਦਿੰਦੇ ਹਾਂ। ਅਸੀਂ ਧਨ ਨਹੀਂ ਜੋੜਦੇ, ਕਿਉਂਕਿ ਧਨ ਜੋੜਿਆ ਹੋਇਆ ਬਿਖਸ਼ੇਪਤਾ ਪੈਦਾ ਕਰਦਾ ਹੈ, ਅਲਸੇਟੇ ਖੜ੍ਹੇ ਕਰਦਾ ਹੈ। ਕੱਲ੍ਹ ਨੂੰ ਜੋ ਸਤਿਸੰਗ ਹੋਵੇਗਾ, ਉਸ ਦੇ ਵਿਚ ਜਿੰਨੀ ਚੜ੍ਹਤ ਹੋਏਗੀ, ਪਰਸੋਂ ਨੂੰ ਜਿੰਨੀ ਹੋਏਗੀ, ਚੌਥੇ ਨੂੰ ਜਿੰਨੀ ਹੋਏਗੀ, ਤੇਰੇ ਕਾਰਜ ਵਾਸਤੇ ਬਹੁਤ ਹੈ। ਪਰ ਅਜਿਹਾ ਹੋਇਆ ਕਿ ਤਿੰਨੇ ਦਿਨ ਕੋਈ ਪੈਸਾ ਨਾ ਆਇਆ। ਐਸੀ ਕੁਦਰਤ ਹੋਈ, ਕੁਛ ਨਾ ਆਇਆ। ਅਖੀਰ ਉਹ ਬਹੁਤ ਨਿਰਾਸ਼ ਹੋਇਆ। ਉਸ ਪ੍ਰੇਮੀ ਦੇ ਧਿਆਨ ਵਿਚ ਸੀ ਕਿ ਅੱਗੇ ਹਰ ਰੋਜ਼ ਚੜ੍ਹਾਵਾ ਚੜ੍ਹਦਾ ਹੈ। ਕਹਿਣ ਲੱਗਿਆ, "ਔਲੀਆ! ਮੈਂ ਬੜਾ ਬਦਕਿਸਮਤ ਹਾਂ। ਆਇਆਂ ਵੀ ਮੈਂ ਬੜੀ ਆਸ ਨਾਲ ਦੂਰੋਂ ਚੱਲ ਕੇ । ਕਿਥੇ ਬਦਾਇਓਂ ਤੇ ਕਿਥੇ ਦਿੱਲੀ। ਕਿੰਨੇ ਦਿਨ ਮੇਰੇ ਰਸਤੇ ਵਿਚ ਲੱਗ ਗਏ। ਹੁਣ ਮੇਰਾ ਦਿਲ ਟੁੱਟ ਗਿਆ, ਮੈਂ ਕੀ ਕਰੂੰ। ਔਲੀਆ ਨੇ ਸਾਰੀ ਗੱਲ ਸੁਣੀ, ਅਗੰਮ ਵਾਚਿਆ ਅਤੇ ਕਿਹਾ ਕਿ ਤੂੰ ਨਿਰਾਸ਼ ਨਾ ਹੋ, ਅਸਾਡਾ ਜੋੜਾ ਜੋ ਕਿਸੇ ਪ੍ਰੇਮੀ ਨੇ ਤਿਲਾ ਕਢਾ ਕੇ ਭੇਟ ਕੀਤਾ ਹੈ ਇਹ ਅਸੀਂ ਬਹੁਤ ਥੋੜ੍ਹਾ ਸਮਾਂ ਹੀ ਪਹਿਨਿਆਂ ਹੈ। ਪੀਰਾਂ ਫਕੀਰਾਂ ਦੇ ਜੋੜੇ ਭੀ ਬਰਕਤ ਵਾਲੇ ਹੋਇਆ ਕਰਦੇ ਹਨ, ਤੂੰ ਇਹ ਜੋੜਾ ਲੈ ਜਾ, ਅੱਲਾਹ ਤੇਰਾ ਕਾਰਜ ਰਾਸ ਕਰੇਗਾ।

ਸ਼ਰਧਾ ਹੈ ਨਹੀਂ ਸੀ, ਸ਼ਰਧਾਹੀਨ ਪੁਰਸ਼ ਸੀ। ਪਤਾ ਨਹੀਂ ਸੀ ਕਿ ਉਸ ਜੋੜੇ ਵਿਚ ਕੀ ਕੁਛ ਰਹਿਮਤਾਂ ਭਰੀਆਂ ਪਈਆਂ ਨੇ। ਮਹਾਂਪੁਰਸ਼ਾਂ ਦਾ ਜੋੜਾ ਮਿਲ ਜਾਵੇ, ਕਿਸੇ ਨੂੰ ਪ੍ਰਸੰਨ ਹੋ ਕੇ ਕਹਿ ਦੇਣ ਕਿ ਇਹ ਜੋੜਾ ਲੈ ਜਾ ਸਾਡਾ, ਉਸ ਨੂੰ ਤਾਂ ਸਮਝੋ ਦੀਨ-ਦੁਨੀਆਂ ਦੀ ਬਾਦਸ਼ਾਹੀ ਮਿਲ ਗਈ। ਚਰਨ-ਧੂੜ ਨੂੰ ਦੁਨੀਆਂ ਲੋਚਦੀ ਹੈ, ਸਾਰੇ ਤੀਰਥ ਲੋਚਦੇ ਨੇ -

*ਗੰਗਾ ਜਮੁਨਾ ਗੋਦਾਵਰੀ ਸਰਸੁਤੀ*
*ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ*
*ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥* *ਪੰਨਾ - 1263*

ਸਾਧੂਆਂ ਦੀ ਚਰਨ ਧੂੜ ਨੂੰ ਸਾਰੇ ਤੀਰਥ ਭੀ ਲੋਚਦੇ ਹਨ। ਜੇ ਕਿਸੇ ਨੂੰ ਮਹਾਂਪੁਰਸ਼ਾਂ ਦਾ ਜੋੜਾ ਮਿਲ ਜਾਏ, ਉਹ ਤਾਂ ਮਹਾਂ-ਪਵਿੱਤਰ ਹੋ ਜਾਇਆ ਕਰਦਾ ਹੈ। ਇਸ ਗੱਲ ਦੀ ਉਸ ਨੂੰ ਕਦਰ ਨਹੀਂ ਸੀ। ਦੀਨ-ਦੁਨੀਆਂ ਦੀਆਂ ਸਾਰੀਆਂ ਦੌਲਤਾਂ ਮਿਲ ਜਾਂਦੀਆਂ ਹਨ ਜਿਸ ਨੂੰ ਮਹਾਂਪੁਰਸ਼ ਪ੍ਰਸੰਨ ਹੋ ਕੇ ਆਪਣਾ ਜੋੜਾ ਦੇ ਦੇਣ। ਬੇਕਦਰਾ ਹੋਣ ਕਰਕੇ ਬੇਦਿਲੀ ਜਿਹੀ ਨਾਲ ਵਲ੍ਹੇਟ ਲਿਆ ਰੁਮਾਲ ਦੇ ਅੰਦਰ, ਚੁੱਕ ਕੇ ਲੈ ਤੁਰਿਆ ਪਰ ਦਿਲ ਉਦਾਸ ਹੈ। ਜਾਂਦੇ ਜਾਂਦੇ ਅਮੀਰ ਖੁਸਰੋ ਨਾਲ ਉਸ ਦੇ ਬਦਾਇਊਂ ਨੂੰ ਜਾਣ ਵਾਲੇ ਕਾਫਲੇ ਵਿਚ ਹੀ ਮਿਲਾਪ ਹੋ ਗਿਆ। ਮਿਲਾਪ ਹੋਇਆ, ਗੱਲ ਚੱਲ ਪਈ। ਕਹਿਣ ਲੱਗਿਆ, "ਮੈਂ ਔਲੀਆ ਕੋਲੋਂ ਆਇਆ ਸਾਂ ਪਰ ਉਹ ਤਾਂ ਕਰਾਮਾਤੀ ਨੇ, ਮੇਰਾ ਦਿਲ ਬਹੁਤ ਟੁੱਟ ਗਿਆ। ਸਾਰੀ ਗੱਲ ਦੱਸੀ ਤੇ ਕਹਿੰਦਾ, ਇਹ ਜੋੜਾ ਦਿਤਾ ਹੈ ਮੈਨੂੰ।" ਖੁਸਰੋ ਨੇ ਜੋੜਾ ਲੈ ਕੇ ਸੀਸ ਤੇ ਰੱਖਿਆ, ਨੇਤਰਾਂ ਨਾਲ ਛੁਹਾਇਆ, ਚੁੰਮਿਆ, ਛਾਤੀ ਨਾਲ ਲਾ ਲਿਆ। ਨੇਤਰਾਂ ਵਿਚੋਂ ਜਲ ਜਾਂਦਾ ਹੈ। ਸਾਖਸ਼ਾਤ ਮੁਰਸ਼ਦ ਸਾਮ੍ਹਣੇ ਆ ਕੇ ਖੜ੍ਹਾ ਹੋ ਗਿਆ। ਪਤਾ ਲੱਗ ਗਿਆ ਕਿ ਮੁਰਸ਼ਦ ਦਾ ਜੋੜਾ ਇਸ ਬੇਕਦਰੇ ਦੇ ਹੱਥ ਵਿਚ ਹੈ ਜਿਸ ਨੂੰ ਪਤਾ ਹੀ ਨਹੀਂ ਹੈ ਕਿ ਇਹ ਕਿੱਡੀ ਵੱਡੀ ਦੌਲਤ ਹੈ। ਕਹਿਣ ਲੱਗਿਆ, "ਦੇਣਾ ਹੈ, ਇਹ ਵੇਚਣਾ ਹੈ?"

ਉਹ ਕਹਿਣ ਲੱਗਿਆ, "ਇਸ ਦਾ ਕੀ ਦੇ ਦੇਵੇਂਗਾ, ਕੋਈ ਚਾਰ ਆਨੇ ਦੇ ਦੇਵੇਂਗਾ; ਕਿੰਨਾ ਕੁ ਪੈਸਾ ਦੇ ਦੇਵੇਂਗਾ। ਕਹਿੰਦਾ ਮੈਂ ਮੁੱਲ ਕਰਾਂ, ਮੋੜੇਂਗਾ ਤਾਂ ਨਹੀਂ? ਮੈਂ ਗਰੀਬ ਹਾਂ ਇਸ ਜੋੜੇ ਦੇ ਸਾਮ੍ਹਣੇ, ਇਸ ਦਾ ਮੈਂ ਮੁੱਲ ਨਹੀਂ ਪਾ ਸਕਦਾ। ਜੇ ਮੈਂ ਮੁੱਲ ਪਾਵਾਂ, ਮੈਂ ਤੇਰਾ ਸਾਰੀ ਜ਼ਿੰਦਗੀ ਗੁਲਾਮ ਵੀ ਰਹਾਂ ਤਾਂ ਵੀ ਇਸ ਦਾ ਮੁੱਲ ਨਹੀਂ ਹੈ ਪਰ ਤੂੰ ਕਿਰਪਾ ਕਰ, ਮੇਰੀ ਗਰੀਬ ਦੀ **offer** ਨਾ-ਮਨਜ਼ੂਰ ਨਾ ਕਰੀਂ। ਖੁਸਰੋ ਕਹਿਣ ਲੱਗਿਆ, "ਇਸ ਜੋੜੇ ਦਾ ਮੁੱਲ ਮੇਰੀ ਸਾਰੀ ਉਮਰ ਦੀ ਕਮਾਈ, ਇਨ੍ਹਾਂ 200 ਊਠਾਂ ਤੇ ਮੈਂ ਲੱਦੀ ਜਾ ਰਿਹਾਂ, ਇਹ ਤੂੰ ਸਾਰੀ ਲੈ ਲੈ ਤੇ ਕ੍ਰਿਪਾ ਕਰਕੇ ਜੋੜਾ ਮੈਨੂੰ ਦੇ ਦੇ, ਕ੍ਰਿਪਾ ਕਰ, ਹੁਣ ਮੇਰੀ **offer** ਨੂੰ **reject** ਨਾ ਕਰੀਂ, ਮੋੜੀਂ ਨਾ।

ਉਸ ਅਸ਼ਰਧਕ ਨੇ ਆਪਣੇ ਮਨ ਵਿਚ ਸੋਚਿਆ, ਇਹ ਅਮੀਰ ਖੁਸਰੋ ਤਾਂ ਕਮਲਾ ਆਦਮੀ ਹੈ, ਇਹ ਕੋਈ ਮਸਤਾਨਾ ਹੀ ਹੈ ਜਿਸਨੂੰ ਦੁਨੀਆਂ ਦੀ ਦੌਲਤ ਦੀ ਕੋਈ ਕਦਰ ਨਹੀਂ। ਇਹ ਜੋੜਾ ਹੀਰੇ ਲਾਲ ਲਾ ਕੇ ਤਾਂ ਬਣਾਇਆ ਨਹੀਂ ਜੋ ਇਸ ਦੀ ਕੀਮਤ ਐਨੀ ਪਵੇ। ਸਾਧਾਰਨ ਚਮੜੇ ਦਾ ਤਿੱਲੇ ਨਾਲ ਕੱਢਿਆ ਜੋੜਾ ਹੈ, ਆਮ ਜੁੱਤੀ ਹੈ, ਇਸ ਵਿਚ ਹੋਰ ਤਾਂ ਕੁਝ ਨਹੀਂ ਲੱਗਿਆ ਹੋਇਆ। ਉਸ ਅਸ਼ਰਧਕ ਨੂੰ ਨਾ ਤਾਂ ਮਹਾਂਪੁਰਸ਼ਾਂ ਦੀ ਕੋਈ ਕਦਰ ਸੀ, ਉਹ ਮਹਿਮਾ ਨਹੀਂ ਜਾਣਦਾ ਸੀ। ਸੰਤਾਂ ਦੀ ਮਹਿਮਾ ਤਾਂ ਵੇਦ ਭੀ ਨਹੀਂ ਜਾਣਦੇ। ਸੰਤ ਤੇ ਪਾਰਬ੍ਰਹਮ ਵਿਚ ਕੋਈ ਭੇਦ ਨਹੀਂ ਹੁੰਦਾ, ਉਸ ਸਰੀਰ ਵਿਚ ਅਖੰਡ ਜੋਤ ਪ੍ਰਗਟ ਹੋਈ ਹੁੰਦੀ ਹੈ। ਮੀਰ ਖੁਸਰੋ ਨੇ ਉਸ ਅਸ਼ਰਧਕ ਤੋਂ ਜੋੜਾ ਲੈ ਲਿਆ ਅਤੇ ਆਪਣੀ ਸਾਰੀ ਜ਼ਿੰਦਗੀ ਦੀ ਕਮਾਈ ਉਸ ਦੇ ਹਵਾਲੇ ਕਰ ਦਿਤੀ।

ਜੋੜਾ ਸੀਸ ਤੇ ਰੱਖ ਕੇ ਵਾਪਿਸ ਮੁਰਸ਼ਦ ਪਾਸ ਦਿੱਲੀ ਆ ਗਿਆ। ਮਹਾਂਪੁਰਸ਼ ਕਹਿਣ ਲੱਗੇ, ਖੁਸਰੋ! ਤੂੰ ਤਾਂ ਚਲਿਆ ਗਿਆ ਸੀ? ਵਾਪਸ ਪਰਤਣ ਦਾ ਕੀ ਕਾਰਣ ਹੈ?

ਮੀਰ ਖੁਸਰੋ ਕਹਿਣ ਲੱਗਿਆ, "ਪਾਤਸ਼ਾਹ! ਆਪ ਨੇ ਬੜੀ ਰਹਿਮਤ ਕੀਤੀ, ਇਹ ਸਾਖਸ਼ਾਤ ਚਰਨਾਂ ਦਾ ਜੋੜਾ ਭੇਜ ਕੇ ਤੂੰ ਮੈਨੂੰ ਭੁੱਲਦੇ-ਭੁੱਲਦੇ ਨੂੰ ਬਚਾ ਲਿਆ ਤੇ ਮੈਂ ਹੁਣ ਆਪ ਦੀ ਚਰਨ ਸ਼ਰਨ ਵਿਚ ਹਾਂ। ਮੈਂ ਮਾਇਆ ਦੇ ਮੋਹ ਵਿਚ ਆ ਕੇ ਹਜ਼ੂਰ ਨੂੰ ਭੁੱਲ ਗਿਆ ਸੀ ਅਤੇ ਆਪਣੇ ਪਿਆਰੇ ਮੁਰਸ਼ਦ ਤੋਂ ਦੂਰ ਆਪਣੇ ਘਰ ਨੂੰ ਜਾ ਰਿਹਾ ਸਾਂ। ਹਜ਼ੂਰ ਤੁਸੀਂ ਰਹਿਮਤ ਕੀਤੀ ਅਤੇ ਚਰਨਾਂ ਵਿਚ ਬੁਲਾ ਲਿਆ। ਸ਼ੈਤਾਨ ਦੇ ਵਾਰ ਤੋਂ ਬਚਾ ਲਿਆ।"

ਬਦਾਇਓਂ ਤੋਂ ਆਇਆ ਪ੍ਰੇਮੀ ਮਾਲ ਲੈ ਕੇ ਖੁਸ਼ ਹੋ ਗਿਆ, ਖੁਸਰੋ ਜੋੜਾ ਲੈ ਕੇ ਖੁਸ਼ ਹੋ ਗਿਆ। ਉਸ ਤੋਂ ਬਾਅਦ ਮਹਾਤਮਾ ਦਾ ਅੰਤ ਸਮਾਂ ਨੇੜੇ ਸੀ। ਫੇਰ ਦੇਖਣ ਦੀ ਕੋਸ਼ਿਸ ਕੀਤੀ ਕਿ ਹੈ ਕੋਈ ਉਤਰਾ-ਅਧਿਕਾਰੀ ਜਿਸ ਨੂੰ ਇਹ ਰੂਹਾਨੀ ਕਾਰਜ ਸੰਭਾਲ ਦਿਤਾ ਜਾਵੇ, ਜਿਹੜਾ ਇਸ ਵਸਤੂ ਨੂੰ ਸਾਂਭ ਕੇ ਰੱਖ ਲਵੇ; ਆਪ ਅੱਲਾਹ ਦੇ ਦਰ ਤੇ ਪਹੁੰਚੇ ਅਤੇ ਮੁਰੀਦਾਂ ਨੂੰ ਭੀ ਰਾਹੇ-ਰਾਸਤ (ਸੱਚੇ ਰਾਹ) ਤੇ ਚਲਾਵੇ।

ਬੜਾ ਮੁਸ਼ਕਲ ਹੈ ਸਾਧਸੰਗਤ ਜੀ, ਬਹੁਤ ਮੁਸ਼ਕਿਲ ਹੈ। ਗੁਰੂ ਨਾਨਕ ਪਾਤਸ਼ਾਹ ਨੂੰ ਲੱਖਾਂ ਦੇ ਵਿਚੋਂ, ਕ੍ਰੋੜਾਂ ਦੇ ਵਿਚੋਂ ਇਕ ਗੁਰੂ ਅੰਗਦ ਪਾਤਸ਼ਾਹ ਮਿਲੇ। ਬਾਕੀ ਰਹਿ ਨ ਸਕੇ ਕਿਉਂਕਿ ਜਦੋਂ ਆਪ ਨੇ ਕਸਵੱਟੀ ਲਾਉਣ ਵਾਲਾ ਕੌਤਕ ਵਰਤਾਇਆ, ਗੁਰੂ ਅੰਗਦ ਸਾਹਿਬ ਜਦ ਆਪ ਜੀ ਦੇ ਪਾਸ ਆ ਗਏ, ਉਸ ਵੇਲੇ ਬਹੁਤ ਸਿੱਖ ਸਨ। ਐਸਾ ਲਿਖਿਆ ਹੈ ਕਿ 20 ਹਜ਼ਾਰ ਸਿੱਖ ਕਰਤਾਰਪੁਰ ਵਿਚ ਰਹਿਣ ਲੱਗ ਗਏ ਸੀ। ਤਾਂ ਮਹਾਰਾਜ ਨੇ ਕਿਹਾ ਕਿ ਇਨ੍ਹਾਂ ਵਿਚੋਂ ਬਹੁਤ ਸਾਰੇ ਕੰਮਚੋਰ ਨੇ, ਕੁਛ ਗਰੀਬੀ ਦੇ ਮਾਰੇ ਹੋਏ ਨੇ, ਲੰਗਰ ਚਲਦਾ ਹੈ, ਇਨ੍ਹਾਂ ਦਾ ਰੂਹਾਨੀਅਤ ਨਾਲ ਕੋਈ ਸਬੰਧ ਨਹੀਂ। ਸੰਤ ਭੀੜਾਂ ਪਸੰਦ ਨਹੀਂ ਕਰਿਆ ਕਰਦੇ, ਸਿਰਫ ਜਗਿਆਸੂਆਂ ਨੂੰ ਹੀ ਪਸੰਦ ਕਰਿਆ ਕਰਦੇ ਨੇ, ਭੀੜਾਂ ਤੋਂ ਉਨ੍ਹਾਂ ਨੇ ਕੀ ਲੈਣਾ ਹੈ। ਪੈਸਾ ਤਾਂ ਉਨ੍ਹਾਂ ਦੇ ਫੁਰਨੇ ਹੁੰਦਾ ਹੈ, ਲੋੜ ਹੀ ਨਹੀਂ ਹੈ ਪੈਸੇ ਦੀ; ਸੰਤਾਂ ਦੇ ਖਰਚ ਕੀ ਹੁੰਦੇ ਨੇ? ਉਹ ਤਾਂ ਸਗੋਂ ਜਦੋਂ ਸ਼ਰਧਾਲੂਆਂ ਵਲੋਂ ਮਾਇਆ ਆ ਜਾਂਦੀ ਹੈ, ਵਾਧੂ ਕੰਮ ਛੇੜਦੇ ਨੇ ਕਿ ਇਹ ਪੈਸਾ ਆਇਆ ਹੈ, ਫਲਾਣੀ ਥਾਂ ਲਾਓ, ਫਲਾਈ ਥਾਂ ਲਾਓ।

ਸੋ ਮਹਾਰਾਜ ਨੇ ਹੁਕਮ ਕਰ ਦਿਤਾ ਕਿ ਸਾਰੇ ਪ੍ਰੇਮੀ ਕਣਕ ਬੀਜਣ ਲਈ ਹਲ ਚਲਾਇਆ ਕਰੋ। ਇੰਤਜ਼ਾਮ ਹੋ ਗਿਆ, ਸਾਰੇ ਹਲ ਚਲਾਉਂਦੇ ਨੇ। ਕੋਈ ਸਰਕੜੇ ਕਟਦਾ ਹੈ, ਕੋਈ ਜੜ੍ਹਾਂ ਚੁਗਦਾ ਹੈ ਕਿਉਂਕਿ ਕਰਤਾਰਪੁਰ ਦਾ ਰਕਬਾ ਬਹੁਤ ਵੱਡਾ ਸੀ ਤੇ ਇਸ ਤਰ੍ਹਾਂ ਦੇ ਨਾਲ ਮਹਾਰਾਜ ਨੇ ਹੁਕਮ ਕਰ ਦਿਤਾ ਕਿ ਲੰਗਰ ਇਕ ਟਾਇਮ ਵਰਤਿਆ ਕਰੇਗਾ। ਅੱਧੇ ਨੱਠ ਗਏ, ਦੋ ਤਿੰਨ ਦਿਨਾਂ ਵਿਚ ਹੀ। ਕਹਿੰਦੇ ਇਥੇ ਤਾਂ ਰੋਟੀ ਵੀ ਰੱਜ ਕੇ ਨਹੀਂ ਮਿਲਦੀ, ਸਾਰਾ ਦਿਨ ਕੰਮ ਕਰਦੇ ਹਾਂ, ਕਿਉਂਕਿ ਉਹ ਇਸ ਆਸ਼ਾ ਨਾਲ ਨਹੀਂ ਸੀ ਆਏ ਕਿ ਭਜਨ ਤਤਿਕਸ਼ਾ ਕਰਕੇ, ਜੀਵਨ ਮਰਨ ਦਾ ਦੁੱਖ ਕੱਟ ਲਈਏ, ਉਨ੍ਹਾਂ ਦੇ ਆਉਣ ਦਾ ਸਬੰਧ ਕੋਈ ਹੋਰ ਸੀ, **clear** (ਸਪਸ਼ਟ) ਨਹੀਂ ਸੀ, **mind** (ਮਨ) ਵਿਚ ਇਹ ਨਿਰਣਾ ਨਹੀਂ ਸੀ ਕਿ ਅਸੀਂ ਗੁਰੂ ਨਾਨਕ ਤੋਂ ਕੀ ਲੈਣ ਆਏ ਹਾਂ। ਜਦ ਦੇਖਿਆ ਕਿ ਅੱਧੇ ਕੁ ਰਹਿ ਗਏ, ਮਹਾਰਾਜ ਨੇ ਕਿਹਾ ਕਿ ਦੋ ਦਿਨ ਲੰਗਰ ਮਸਤ ਰਿਹਾ ਕਰੇਗਾ ਤੇ ਤੀਸਰੇ ਦਿਨ ਚੱਲਿਆ ਕਰੇਗਾ, ਫੇਰ ਤਿੰਨ ਦਿਨ ਮਸਤ ਕਰ ਦਿਤਾ ਚੌਥੇ ਦਿਨ ਫੇਰ ਚਲਾ ਦਿਤਾ, ਇਥੇ ਤਕ ਆ ਗਿਆ ਕਿ ਹਫਤੇ ਬਾਅਦ ਇਕ ਦਿਨ ਲੰਗਰ ਚੱਲਿਆ ਕਰੇ, ਬਾਕੀ ਦਿਨ ਬੰਦ ਰਿਹਾ ਕਰੇ। ਸੌ ਕੁ ਬੰਦਾ ਰਹਿ ਗਿਆ, ਹਠ ਤਪ ਕਰ ਰਹੇ ਨੇ, ਸੋ ਉਸ ਵੇਲੇ ਮਹਾਰਾਜ ਜੀ ਨੇ ਕਿਹਾ ਕਿ ਤੁਸੀਂ ਜਾਂਦੇ ਕਿਉਂ ਨਹੀਂ? ਫਸਲ ਕੱਟੀ ਗਈ, ਮਹਾਰਾਜ ਕਹਿੰਦੇ ਗਰੇ ਲਾ ਦਿਓ। ਕਣਕ ਦੇ ਗਰੇ ਲਾ ਦਿਤੇ ਗਏ, ਬੇਅੰਤ ਕਣਕ ਹੋਈ।

ਕਹਿੰਦੇ ਪੁਰਖਾ! ਜਾਓ ਸਾਰਿਆਂ ਨੂੰ ਲੈ ਜਾਓ, ਹੱਥਾਂ ਵਿਚ ਚੁਆਤੀਆਂ ਲੈ ਜਾਓ ਜਲਦੀਆਂ-ਜਲਦੀਆਂ, ਜਿੰਨੇ ਭੱਰੇ ਨੇ, ਸਭ ਨੂੰ ਅੱਗ ਲਾ ਦਿਓ। ਕਈ ਡਰ ਗਏ ਕਿ ਅੰਨ ਭਗਵਾਨ ਨੂੰ ਨਹੀਂ ਜਾਲਣਾ। ਗੁਰੂ ਦਾ ਹੁਕਮ ਲਾਂਭੇ ਹੋ ਗਿਆ ਤੇ ਆਪਣੀ ਅਕਲ ਉਤੇ ਆ ਗਈ। ਗੁਰੂ ਅੰਗਦ ਸਾਹਿਬ ਮੂਹਰੇ ਹਨ, ਜਾਲਦੇ ਤੁਰੇ ਜਾਂਦੇ ਨੇ, ਸਾਰੇ ਭੱਰੇ ਜਾਲ ਦਿਤੇ। ਮਾਤਾ ਸੁਲੱਖਣੀ ਜੀ ਨੂੰ ਪਤਾ ਲੱਗ ਗਿਆ। ਕਹਿਣ ਲੱਗੀ, "ਪਾਤਸ਼ਾਹ! ਸਿੱਖ ਸੰਗਤਾਂ ਇਸ ਅੰਨ ਦੀ ਆਸਾ ਵਿਚ ਭੁੱਖੀਆਂ ਰਹਿ ਕੇ ਵੀ ਸੇਵਾ ਕਰਦੀਆਂ ਰਹੀਆਂ ਨੇ ਤੇ ਤੁਸੀਂ ਜਦੋਂ ਅਨਾਜ ਆ ਗਿਆ, ਅੱਗ ਲਵਾ ਦਿਤੀ।"

ਮਹਾਰਾਜ ਕਹਿੰਦੇ, ਐਸੀ ਹੀ ਆਗਿਆ ਸੀ ਪਰਮੇਸ਼ਰ ਵੱਲੋਂ। ਚੁੱਪ ਹੋ ਗਈ ਤੇ ਉਸ ਤੋਂ ਬਾਅਦ ਮਹਾਰਾਜ ਜੀ ਨੇ ਰਾਵੀ ਦਰਿਆ ਦੇ ਕੰਢੇ ਰਹਿਣਾ ਸ਼ੁਰੂ ਕਰ ਦਿਤਾ। ਸਾਰੇ ਹੀ ਵਸਤਰ ਲਾਹ ਦਿਤੇ। ਸਿਰ ਉਤੇ ਇਕ ਛੋਟਾ ਜਿਹਾ ਪਟਕਾ ਤੇ ਤੇੜ ਇਕ ਕੁਪੀਨ ਮਾਤਰ ਵਸਤਰ ਪਹਿਨ ਲਿਆ। ਡਾਕਟਰ ਭਾਈ ਵੀਰ ਸਿੰਘ ਜੀ ਨੇ ਐਸਾ ਹੀ ਲਿਖਿਆ ਹੈ। ਉਸ ਦੇ ਨਾਲ ਹੀ ਸਮਾਂ ਲੰਘਾਉਂਦੇ ਰਹੇ ਤੇ ਇਕ ਛੋਟੀ ਜਿਹੀ ਕੁੱਲੀ ਬਣਾ ਲਈ ਤੇ ਆਪ ਅੰਦਰਲੇ ਪਾਸੇ ਇਕ ਰੋੜਾਂ ਦੀ ਸੇਜ ਬਣਾ ਲਈ, ਉਸ ਤੇ ਪੈਣਾ ਸ਼ੁਰੂ

ਕਰ ਦਿਤਾ। ਪਹਿਲੀ ਵਾਰੀ ਭਾਈ ਲਾਲੋ ਦੇ ਕੋਲ ਕਠਿਨ ਤਪੱਸਿਆ ਕੀਤੀ ਸੀ –

***ਰੇਤੁ ਅਕੁ ਆਹਾਰੁ ਕਰਿ ਰੋੜਾ ਕੀ ਗੁਰ ਕਰੀ ਵਿਛਾਈ॥***
***ਭਾਈ ਗੁਰਦਾਸ ਜੀ, ਵਾਰ 1/24***

ਹੁਣ ਫੇਰ ਉਸੇ ਤਰ੍ਹਾਂ ਕਰ ਲਿਆ। ਕੁਛ ਡੋਡੀਆਂ ਅੱਕ ਦੀਆਂ ਖਾਣੀਆਂ ਸ਼ੁਰੂ ਕਰ ਦਿਤੀਆਂ। ਫੇਰ ਇਕ ਖਾਣੀ ਸ਼ੁਰੂ ਕਰ ਦਿਤੀ, ਫੇਰ ਉਹ ਵੀ ਛੱਡ ਦਿਤੀ। ਫੇਰ ਇਕ ਤਲੀ ਰੇਤੇ ਦੀ ਲੈਣ ਲੱਗ ਗਏ। ਫੇਰ ਉਹ ਵੀ ਛੱਡ ਦਿਤੀ। ਨਿਰ-ਆਹਾਰ ਰਹਿਣਾ ਸ਼ੁਰੂ ਕਰ ਦਿਤਾ। ਭਾਈ ਲਹਿਣਾ ਜੀ (ਗੁਰੂ ਅੰਗਦ ਸਾਹਿਬ) ਹਰ ਵਕਤ ਸੇਵਾ ਵਿਚ ਤਤਪਰ ਰਹਿੰਦੇ ਹਨ। ਆਪ ਗੁਰੂ ਨਾਨਕ ਜੀ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ, ਉਸੇ ਤਰ੍ਹਾਂ ਸੰਗਤ ਵਿਚ ਆ ਜਾਂਦੇ ਨੇ, ਸੇਵਾ ਕਰਦੇ ਰਹਿੰਦੇ ਹਨ।

ਅਖੀਰ ਗੁਰੂ ਮਹਾਰਾਜ ਸਾਰੀ ਸੰਗਤ ਨੂੰ ਕਹਿਣ ਲੱਗੇ ਕਿ ਤੁਸੀਂ ਇਥੋਂ ਆਪਣੇ ਘਰਾਂ ਨੂੰ ਜਾਂਦੇ ਹੋ ਕਿ ਨਹੀਂ? ਤੁਰਦੇ ਨਹੀਂ? ਮੇਰੇ ਪਿਛੇ ਕਿਉਂ ਆ ਰਹੇ ਹੋ? ਗੁਰੂ ਮਹਾਰਾਜ ਜੀ ਇਕ ਸੰਘਣੇ ਜੰਗਲ ਵਲ ਨੂੰ ਜਾ ਰਹੇ ਹਨ। ਪਹਿਲਾਂ ਪਿੱਛੇ ਆਉਣ ਵਾਲਿਆਂ ਨੂੰ ਵਰਜਣ ਲਈ ਸੋਟਾ ਮਾਰਦੇ ਹਨ ਪਰ ਸੌ ਕੁ ਸਿੱਖ ਫਿਰ ਭੀ ਪਿੱਛਾ ਨਹੀਂ ਛਡਦਾ। ਗੁਰੂ ਮਹਾਰਾਜ ਜੀ ਨੇ ਮਾਇਆ ਵਰਤਾ ਦਿਤੀ, ਪੈਸਿਆਂ ਦੇ ਢੇਰ ਲੱਗ ਗਏ ਅਤੇ ਕਿਹਾ ਕਿ ਚੁੱਕ ਲਵੋ। ਕੁਛ ਬੰਦਿਆਂ ਨੇ ਪੈਸਿਆਂ ਦੀਆਂ ਪੰਡਾਂ ਬੰਨ੍ਹ ਲਈਆਂ ਤੇ ਉਥੋਂ ਹੀ ਮੁੜ ਗਏ। ਜਿਹੜੇ ਰਹਿ ਗਏ, ਉਨ੍ਹਾਂ ਲਈ ਅੱਗੇ ਰੁਪਈਆਂ ਦੇ ਢੇਰ ਲਾ ਦਿਤੇ, ਉਹ ਵੀ ਲੈ ਕੇ ਚਲੇ ਗਏ ਤੇ ਮਹਾਰਾਜ ਮੁੜ ਕੇ ਓਥੇ ਫੇਰ ਆ ਗਏ। ਪਤਾ ਲੱਗ ਗਿਆ ਕਿ ਇਹ ਮਾਇਆ ਦੇ ਪਿਆਰੇ ਨੇ। ਬਹੁਤ ਸਾਰੇ ਝੜ ਗਏ ਲੇਕਿਨ ਫੇਰ ਭੀ ਕਈ ਸਿੱਖ ਸਾਥ ਛੱਡ ਕੇ ਜਾਂਦੇ ਨਹੀਂ ਧਰਮਸ਼ਾਲਾ ਵਿਚੋਂ। ਮਹਾਰਾਜ ਨੇ ਧਾਨਕ ਰੂਪ ਧਾਰਨ ਕਰ ਲਿਆ ਤੇ ਹੱਥ ਵਿਚ ਇਕ ਕੁਤਕਾ ਲੈ ਲਿਆ। ਸੰਗਤ ਨੂੰ ਕੁੱਟਣਾ ਸ਼ੁਰੂ ਕਰ ਦਿਤਾ ਕਿ ਤੁਸੀਂ ਜਾਂਦੇ ਹੋ ਕਿ ਨਹੀਂ? ਤੁਸੀਂ ਮਾਇਆ ਤਾਂ ਲੈ ਲਈ।

ਬਹੁਤ ਸਾਰੇ ਤਾਂ ਨੱਠ ਗਏ, ਥੋੜ੍ਹੇ ਜਿਹੇ ਰਹਿ ਗਏ। ਉਸ ਤੋਂ ਬਾਅਦ ਮਹਾਰਾਜ ਜੰਗਲ ਵਿਚ ਫੇਰ ਚਲੇ ਗਏ। ਡੰਡੇ ਮਾਰਦੇ ਨੇ, ਨੱਠੇ ਜਾਂਦੇ ਨੇ ਸਾਰੇ। ਅਖੀਰ ਦੋ ਰਹਿ ਗਏ – ਭਾਈ ਲਹਿਣਾ (ਗੁਰੂ ਅੰਗਦ ਸਾਹਿਬ) ਤੇ ਬਾਬਾ ਬੁੱਢਾ ਜੀ। ਡੰਡਿਆਂ ਦੀ ਮਾਰ ਖਾਈ ਜਾਂਦੇ ਨੇ, ਸੱਟਾਂ ਲਗ ਰਹੀਆਂ ਹਨ, ਜਦੋਂ ਇਕ ਪਾਸੇ ਡੰਡਾ ਲਗਦਾ ਹੈ ਤਾਂ ਦੂਸਰਾ ਪਾਸਾ ਕਰ ਲੈਂਦੇ ਨੇ ਕਿ ਮਹਾਰਾਜ ਐਧਰ ਵੀ ਪਵਿੱਤਰ ਕਰ ਦਿਓ, ਐਧਰ ਵੀ ਪਵਿੱਤਰ ਕਰ ਦਿਓ।

ਮਹਾਰਾਜ ਕਹਿੰਦੇ, ਤੁਸੀਂ ਹਟਦੇ ਹੋ ਕਿ ਨਹੀਂ ਸਾਡੇ ਪਿਛੋਂ? ਕਿਉਂ ਆਉਂਦੇ ਹੋ ਸਾਡੇ ਪਿਛੇ? ਕੌਤਕ ਵਰਤਾ ਦਿਤਾ–

***ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ॥***
***ਭਾਈ ਗੁਰਦਾਸ ਜੀ, ਵਾਰ 35/22***

ਸਿੱਖ ਦੀ ਕੀ ਤਾਕਤ ਹੈ ਜੇ ਗੁਰੂ ਸਾਂਗ ਕਰਕੇ ਭੁਲਾਉਣਾ ਚਾਹੇ। ਸਿੱਖ ਦੀ ਤਾਕਤ ਨਹੀਂ ਹੈ। ਭਾਈ ਗੁਰਦਾਸ ਜੀ ਦੀ ਰਚੀ ਹੋਈ ਵਾਰ ਵਿਚ ਲਿਖਿਆ ਹੈ –

***ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ॥***
***ਭਾਈ ਗੁਰਦਾਸ ਜੀ, ਵਾਰ 35/20***

ਇਹ ਨਿਸ਼ਚਾ ਗੁਰਮਤਿ ਅਨੁਕੂਲ ਨਹੀਂ। ਸਿੱਖ ਦੀ ਤਾਕਤ ਨਹੀਂ। ਗੁਰੂ ਦੀ ਮਿਹਰ ਹੋਵੇ ਤਾਂ ਬਚਦਾ ਹੈ, ਨਹੀਂ ਤਾਂ ਨਹੀਂ ਬਚਦਾ ਕਿਉਂਕਿ ਸਿੱਖ ਉਸ ਦਰਜੇ ਤੇ ਨਹੀਂ ਪਹੁੰਚਿਆ ਜਿਥੇ ਗੁਰੂ ਨਾਲ ਇਕਮਿਕ ਹੋਣਾ ਹੈ। ਉਸ ਦੇ ਵਿਚ ਹਉਮੈਂ ਹੈ, ਮਾਣ ਹੈ ਆਪਣਾ ਆਪ ਸੁਰਖਸ਼ਤ ਹੈ, ਮਨ ਵਿਚ ਗੁਮਾਨ ਹੈ ਕਿ ਮੈਂ ਕੁਛ ਜਾਣਦਾਂ; ਮੈਂ ਗਿਆਨੀ ਹਾਂ, ਮੈਂ ਕਥਾਕਾਰ ਹਾਂ, ਮੈਂ ਬਹੁਤ ਵੱਡਾ ਸੇਵਾਦਾਰ ਹਾਂ, ਮੇਰੇ ਬਿਨਾਂ ਇਹ ਕੰਮ ਨਹੀਂ ਹੋ ਸਕਦਾ, ਮੇਰੇ ਬਿਨਾਂ ਇਹ ਨਹੀਂ ਹੋ ਸਕਦਾ। ਭੁੱਲ ਜਾਂਦਾ ਹੈ ਪ੍ਰੇਮੀ ਨੂੰ, ਕਿ ਇਹ ਤਾਂ ਗੁਰੂ

ਦੀ ਬਖਸ਼ਿਸ਼ ਹੈ। ਉਹ ਕ੍ਰਿਪਾ ਕਰਕੇ ਅਸਾਡੇ ਸਰੀਰ ਨੂੰ ਤੰਦਰੁਸਤ ਰੱਖੇ ਤੇ ਅੰਦਰਲੇ ਪਾਸੇ ਮਾਨਸਿਕ ਤੌਰ ਤੇ ਭੀ ਤੰਦਰੁਸਤੀ ਰੱਖੇ। ਜੇ ਅਧਰੰਗ ਹੋ ਜਾਵੇ, ਫੇਰ ਕੀ ਕਰੇਗਾ। ਬਖਸ਼ਿਸ਼ ਵਿਚ ਰਹਿਣਾ ਚਾਹੀਦਾ ਹੈ। ਪਰ ਭੁੱਲ ਜਾਂਦਾ ਹੈ, ਮਾਣ ਹੋ ਜਾਂਦਾ ਹੈ।

ਮਹਾਰਾਜ ਕਹਿੰਦੇ, "ਨਹੀਂ ਪਿਆਰਿਓ! ਸਿੱਖ ਦੀ ਤਾਕਤ ਨਹੀਂ ਹੈ ਗੁਰੂ ਦੀ ਲਾਈ ਹੋਈ ਕਸੱਵਟੀ ਨੂੰ ਸਹਿ ਜਾਣ ਦੀ। ਇਹ ਤਾਂ ਗੁਰੂ ਦੀ ਮਿਹਰ ਹੋ ਜਾਵੇ ਤਾਂ ਕੋਈ ਪਾਸ ਹੁੰਦਾ ਹੈ। ਗੁਰੂ ਨਾਨਕ ਜੀ ਨੇ ਫੇਰ ਪਿੱਛੇ-ਪਿੱਛੇ ਆ ਰਹੇ ਦੋਨਾਂ ਸਿੱਖਾਂ ਨੂੰ ਕਿਹਾ ਕਿ ਜਾਂਦੇ ਹੋ ਕਿ ਨਹੀਂ?

ਉਤਰ ਵਜੋਂ ਗੁਰੂ ਅੰਗਦ ਸਾਹਿਬ ਜੀ ਨੇ ਬੇਨਤੀ ਕੀਤੀ ਕਿ ਪਾਤਸ਼ਾਹ ਜਿਨ੍ਹਾਂ ਦਾ ਇਸ ਸੰਸਾਰ ਵਿਚ ਕੋਈ ਥਾਂ ਸੀ, ਉਹ ਚਲੇ ਗਏ, ਮੇਰਾ ਤਾਂ ਸੰਸਾਰ ਵਿਚ ਤੇਰੇ ਚਰਨਾਂ ਤੋਂ ਬਗੈਰ ਹੋਰ ਥਾਂ ਹੀ ਕੋਈ ਨਹੀਂ ਹੈ, ਮੈਂ ਕਿਥੇ ਜਾਵਾਂ? ਗੁਰੂ ਨਾਨਕ ਦੇ ਚਰਨਾਂ ਵਿਚ ਮੈਂ ਥਾਂ ਬਣਾਇਆ ਹੈ, ਹੁਣ ਇਹ ਨਹੀਂ ਮੈਂ ਛੱਡ ਸਕਦਾ-

***ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥ ਪੰਨਾ - 349***

ਡੰਡੇ ਮਾਰੋ, ਭਾਵੇਂ ਧੱਕੇ ਮਾਰੋ, ਇਹ ਵੀ ਤੁਹਾਡੀ ਵਡਿਆਈ ਹੈ। ਭਾਵੇਂ ਤੁਸੀਂ ਹਿਰਦੇ ਨਾਲ, ਛਾਤੀ ਨਾਲ ਲਾ ਲਵੋ, ਇਹ ਵੀ ਤੁਹਾਡੀ ਵਡਿਆਈ ਹੈ। ਮੈਂ ਦੋਹਾਂ ਵਿਚ ਖੁਸ਼ ਹਾਂ ਪਰ ਮੇਰਾ ਹੋਰ ਕੋਈ ਥਾਂ ਨਹੀਂ ਹੈ। ਇਸ ਸਾਰੇ ਬ੍ਰਹਿਮੰਡ ਵਿਚ ਮੇਰਾ ਕੋਈ ਥਾਂ ਨਹੀਂ ਹੈ, ਸਤਿਗੁਰੂ ਜੀ! ਮੇਰਾ ਕੋਈ ਆਸਰਾ ਕੋਈ ਥਾਂ ਨਹੀਂ ਹੈ ਇਸ ਤਰ੍ਹਾਂ ਨਾਲ ਪੜ੍ਹ ਲਓ ਇਸ ਭਾਵ ਨੂੰ -

***ਧਾਰਨਾ - ਕੋਈ ਕਿਸੇ ਦਾ, ਕਿਸੇ ਦਾ ਹੈ ਕੋਈ,***<br>
***ਮੇਰਾ ਤੂੰ ਹੈ ਇਕੋ ਮਾਲਕਾ -2, 2.***<br>
***ਮੇਰਾ ਤੂੰ ਹੈ ਜੀ ਇਕੋ ਮਾਲਕਾ -2, 2.***<br>
***ਕੋਈ ਕਿਸੇ ਦਾ, ਕਿਸੇ ਦਾ ਹੈ ਕੋਈ..-2, 2.***

***ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥***<br>
***ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥ ਪੰਨਾ - 792***

ਪਾਤਸ਼ਾਹ! ਜਿਨ੍ਹਾਂ ਨੇ ਇਸ ਬ੍ਰਹਿਮੰਡ ਦੇ ਅੰਦਰ ਆਪਣਾ ਕੋਈ ਥਾਂ ਬਣਾਇਆ ਹੋਇਆ ਸੀ ਉਹ ਆਪਣੇ ਆਪਣੇ ਥਾਂ ਚਲੇ ਗਏ ਪਰ ਮੈਂ (ਲਹਿਣੇ) ਨੇ ਤਾਂ ਕੋਈ ਥਾਂ ਹੀ ਨਹੀਂ ਰੱਖਿਆ, ਕੇਵਲ ਤੁਹਾਡੇ ਚਰਨਾਂ ਵਿਚ ਥਾਂ ਹੈ। ਇਸ ਨੂੰ ਛੱਡ ਕੇ ਮੈਂ ਕਿਥੇ ਜਾਵਾਂ -

ਕਹਿੰਦੇ, ਜੇ ਨਹੀਂ ਮੁੜਨਾ, ਔਹ ਦੇਖ ਸਾਹਮਣੇ ਕੀ ਪਿਆ ਹੈ?

ਪਾਤਿਸ਼ਾਹ! ਜੋ ਕੁਛ ਤੂੰ ਰੱਖਿਆ ਹੈ, ਉਹੀ ਪਿਆ ਹੈ।

ਐਨਾ ਗੁਰੂ ਕੀ ਮੱਤ ਵਿਚ ਸਿੱਖ ਲੀਨ ਹੋ ਜਾਂਦਾ ਹੈ ਕਿ ਆਪਣੀ ਮੱਤ ਬਿਲਕੁਲ ਖਤਮ ਹੋ ਜਾਂਦੀ ਹੈ।

ਗੁਰੂ ਨਾਨਕ ਪਾਤਿਸ਼ਾਹ ਕਹਿਣ ਲੱਗੇ, "ਬਾਬਾ ਬੁੱਢਾ ਜੀ! ਦੇਖੋ ਤਾਂ ਕਿੰਨੀ ਕੁ ਰਾਤ ਹੋ ਗਈ, ਆਪਾਂ ਉਠ ਕੇ ਇਸ਼ਨਾਨ ਕਰੀਏ।" ਪੁਰਾਣੇ ਸਮਿਆਂ ਵਿਚ ਕੋਈ ਘੜਿਆਲ ਵਗੈਰਾ ਨਹੀਂ ਸੀ ਵਜਦੇ, ਤਾਰਿਆਂ ਦੇ ਹਿਸਾਬ ਨਾਲ ਉਠਿਆ ਕਰਦੇ ਸਨ। ਪਿੰਡਾਂ ਦੇ ਲੋਕਾਂ ਨੂੰ ਤਾਰਿਆਂ ਦੇ ਹਿਸਾਬ ਨਾਲ ਪਤਾ ਸੀ ਕਿ ਕੱਤਕ ਵਿਚ ਤਿੰਗੜ ਸਵੇਰੇ ਦੋ ਵਜੇ ਕਿਥੇ ਹੁੰਦਾ ਹੈ ਤੇ ਖਿੱਤੀ ਕਿਥੇ ਹੁੰਦੀ ਹੈ, ਪੋਹ ਵਿਚ, ਮਾਘ ਵਿਚ ਕਿਥੇ ਹੁੰਦੀ ਹੈ। ਉਸ ਹਿਸਾਬ ਨਾਲ ਹਲ ਜੋੜਦੇ ਸਨ, ਉਸੇ ਹਿਸਾਬ ਨਾਲ ਖੂਹ ਜੋੜਦੇ ਸਨ, ਉਸੇ ਨਾਲ ਹੀ -

***ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥ ਪੰਨਾ - 146***

ਭਜਨ ਕਰਨ ਵਾਲਿਆਂ ਦੇ ਮਨਾਂ ਵਿਚ ਵੀ ਚਾਉ ਉਠਿਆ ਕਰਦਾ ਸੀ -

*ਤਿਨਾ ਦਰਿਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*

*ਪੰਨਾ - 146*

ਮਨ ਵਿਚ ਵੀ, ਹਿਰਦੇ ਵਿਚ ਵੀ, ਮੁਖ ਵਿਚ ਵੀ ਪਰਮੇਸ਼ਰ ਦੇ ਨਾਉਂ ਦਾ ਉਚਾਰਣ ਹੁੰਦਾ ਸੀ –

*ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥*
*ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥* *ਪੰਨਾ - 255*

ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ ਗੁਰਸਿੱਖ ਲਈ ਜ਼ਰੂਰੀ ਹੈ। ਪਹਿਲਾਂ ਵਾਹਿਗੁਰੂ ਮੰਤਰ ਦਾ ਸਿਮਰਨ ਕਰੇ, ਇਕ ਮਨ ਇਕ ਚਿੱਤ ਹੋ ਕੇ ਸ਼ਬਦ ਧੁਨ ਸੁਣੇ; ਜਿਉਂ-ਜਿਉਂ ਇਕਾਗਰਤਾ ਵਧੇਗੀ, ਹੋਰ ਸੰਗੀਤਕ ਧੁਨਾਂ ਭੀ ਸੁਣਨ ਲਗ ਜਾਣਗੀਆਂ। ਸਮਾਧੀ ਦਾ ਆਨੰਦ ਮਾਣੇਂਗਾ। ਫਿਰ ਬਾਣੀ ਦਾ ਪ੍ਰੇਮ ਨਾਲ ਪਾਠ ਕਰੇ। ਗੁਰੂ ਮਹਾਰਾਜ ਜੀ ਇਸ ਬ੍ਰਹਮ ਮਹੂਰਤ ਨੂੰ ਅੰਮ੍ਰਿਤ ਵੇਲਾ ਆਖਦੇ ਹਨ। ਬਾਣੀ ਵਿਚ ਤਾਂ ਫੁਰਮਾਨ ਹੈ ਕਿ ਆਖੀਰ ਜਦੋਂ ਦੇਹੀ ਵਿਚੋਂ ਸ੍ਵਾਸ ਨਿਕਲ ਗਏ ਤਾਂ ਫਿਰ ਤੂੰ ਰੱਜ ਕੇ ਸੌਂ ਲਈਂ ਸਦਾ ਲਈ, ਤੈਨੂੰ ਫੇਰ ਕਿਸੇ ਨੇ ਮੁੜ ਕੇ ਨਹੀਂ ਜਗਾਉਣਾ। ਜੀਅ ਪੂਰਾ ਕਰ ਲਈਂ, ਜਿੰਨਾ ਸੌਣਾ ਹੈ ਸੌਂ ਲਈਂ, ਜੁਗਾਂ ਦੇ ਜੁਗ ਬੀਤ ਜਾਣਗੇ। ਫਰੀਦ ਜੀ ਕਹਿੰਦੇ ਹਨ ਜੁਗ ਬੀਤ ਗਏ ਪਾਸਾ ਨਹੀਂ ਪਰਤਿਆ, ਜਦੋਂ ਪ੍ਰਾਣ ਨਿਕਲ ਗਏ ਤਾਂ ਕਬਰ ਵਿਚ ਸਿੱਧਾ ਹੀ ਲਿਟਾ ਦਿੰਦੇ ਹਨ, ਉਵੇਂ ਹੀ ਪਿਆ ਹੈ। ਫੇਰ ਪਿਆ ਰਹੀਂ ਜਿਵੇਂ ਪੈਣਾ ਹੈ। ਫੇਰ ਪਾਸਾ ਨਹੀਂ ਕਿਸੇ ਨੇ ਬਦਲਣਾ। ਪਾਸੇ ਧੁਖ-ਧੁਖ ਕੇ ਉਠਣਗੇ। ਬੰਦਗੀ ਕਰਨ ਵਾਲਿਆਂ ਦੇ ਮਨ ਵਿਚ ਚਾਉ ਉੱਠਦਾ ਹੈ – ***'ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥ ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥'*** ਕਲਾਹ ਤੇ ਕਲੇਸ਼ ਦਾ ਨਾਸ਼ ਹੋ ਜਾਏਗਾ, ਉਪਾਧੀਆਂ ਖਤਮ ਹੋ ਜਾਣਗੀਆਂ, ਤੂੰ ਅੰਮ੍ਰਿਤ ਵੇਲੇ ਨੂੰ ਸੰਭਾਲ –

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥* *ਪੰਨਾ - 611*

ਮਨ ਵੀ ਅਰੋਗ ਤੇ ਤਨ ਵੀ ਅਰੋਗ ਹੋ ਜਾਏਗਾ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ, ਦੇਖੋ ਤਾਂ ਬਾਬਾ ਬੁੱਢਾ ਜੀ! ਕਿੰਨੀ ਕੁ ਰਾਤ ਰਹਿੰਦੀ ਹੈ, ਇਸ਼ਨਾਨ ਕਰੀਏ। ਕਹਿਣ ਲੱਗਿਆ –

"ਪਾਤਸ਼ਾਹ! ਅੱਧੀ ਕੁ ਰਾਤ ਹੈ।"

ਕਹਿੰਦੇ, "ਤੈਨੂੰ ਕਿਵੇਂ ਪਤਾ ਲੱਗ ਗਿਆ, ਕੋਈ ਘੜੀ ਘੜਿਆਲ ਤਾਂ ਖੜਕੀ ਨਹੀਂ।"

"ਮਹਾਰਾਜ! ਅਸੀਂ ਹਲ ਜੋੜਨ ਜਾਂਦੇ ਹਾਂ, ਸਾਨੂੰ ਪਤਾ ਹੈ ਰਾਤ ਕਿੰਨੀ ਕੁ ਹੈ।"

"ਭਾਈ ਭਗੀਰਥ ਜੀ! ਤੁਸੀਂ ਦੇਖੋ ਤਾਂ ਕਿੰਨੀ ਕੁ ਰਾਤ ਚਲੀ ਗਈ?"

"ਮਹਾਰਾਜ! ਅੱਧੀ ਰਾਤ ਹੋ ਗਈ।"

"ਭਾਈ ਮਨਸੁਖ! ਤੁਸੀਂ ਦੇਖੋ, ਕਿੰਨੀ ਕੁ ਰਾਤ ਹੋ ਗਈ ਹੈ?"

"ਪਾਤਸ਼ਾਹ! ਤਾਰਿਆਂ ਦਾ ਮੈਨੂੰ ਹਿਸਾਬ ਤਾਂ ਹੈ ਨਹੀਂ ਪਰ ਮੈਨੂੰ ਐਨਾ ਕੁ ਪਤਾ ਹੈ ਕਿ ਅੱਧੀ ਰਾਤ ਮਾੜੀ ਜਿਹੀ ਢਲੀ ਲਗਦੀ ਹੈ।"

"ਭਾਈ ਲਹਿਣਾ! ਤੂੰ ਦੇਖ ਤਾਂ ਕਿੰਨੀ ਕੁ ਰਾਤ ਹੈ?"

ਬਾਹਰ ਚਲੇ ਗਏ, ਵਾਪਿਸ ਆ ਗਏ। ਤਾਰਿਆਂ ਵਲ ਵੇਖਿਆ ਹੀ ਨਹੀਂ। ਸੋਚਿਆ ਕਿ ਉਹ ਤਾਂ ਜਾਣੀ ਜਾਣ ਹਨ ਮੈਥੋਂ ਕਿਉਂ ਪੁਛਦੇ ਹਨ? ਨੇਤਰਾਂ ਵਿਚੋਂ ਜਲ ਵਹਿ ਤੁਰਿਆ, ਅੰਦਰ ਵਾਪਸ ਆ ਕੇ ਨਮਸਕਾਰ ਕਰਕੇ ਚੁੱਪ ਹੋ ਰਹੇ। ਭਾਈ ਲਹਿਣਾ! ਦੱਸਿਆ ਨਹੀਂ ਹੈ ਕਿੰਨੀ ਕੁ ਰਾਤ ਰਹਿੰਦੀ ਹੈ? ਬਾਕੀ ਤਾਂ ਸਾਰਿਆਂ ਨੇ ਦੱਸ ਦਿਤਾ ਹੈ।" ਭਾਈ ਲਹਿਣਾ ਜੀ (ਗੁਰੂ ਅੰਗਦ ਸਾਹਿਬ) ਜਾਣਦੇ ਹਨ ਕਿ ਗੁਰੂ

ਪ੍ਰਮੇਸ਼ਰ ਹੈ, ਸਰਬ ਕਲਾ ਸਮਰੱਥ ਹੈ, ਉਹ ਆਪੇ ਹੀ ਜਾਣਦੇ ਹਨ - ਕਾਲ (**time**) ਦੀ ਚਾਲ ਨੂੰ।

ਬਹੁਤ ਨਿਮ੍ਰਤਾ ਸਹਿਤ ਬੋਲੇ, "ਪਾਤਿਸ਼ਾਹ! ਦਿਨ ਦਾ ਮਾਲਕ ਤੂੰ, ਰਾਤ ਦਾ ਵੀ ਮਾਲਕ ਤੂੰ, ਤਾਰਿਆਂ ਦਾ ਮਾਲਕ ਤੂੰ, ਸਮੇਂ ਦਾ ਮਾਲਕ ਤੂੰ, ਕਾਲ ਤੇਰੇ ਅਧੀਨ, ਜਿੰਨਾ ਕਾਲ ਲੰਘਾਉਣਾ ਹੈ, ਲੰਘਾ ਦਿਤਾ, ਜਿੰਨਾ ਰਖਿਆ ਹੈ, ਰਹਿੰਦਾ ਹੈ, ਓਨਾਂ ਹੀ ਹੈ।" ਉਸ ਸਮੇਂ ਗੁਰੂ ਦੀ ਸਮਰੱਥਾ ਤੇ ਪੂਰਨ ਭਰੋਸਾ ਨਾ ਹੋਣ ਕਰਕੇ ਕਹਿ ਦੇਵੇ ਕਿ ਐਨਾ ਸਮਾਂ ਹੋ ਗਿਆ, ਆਪਣੀ ਮਤ ਵਿਚ ਨਹੀਂ ਆਇਆ ਕਿ ਕਹਿ ਦੇਵੇ ਕਿ ਪਹਿਰ ਦਾ ਤੜਕਾ ਹੈ, ਮਹਾਰਾਜ। "ਜਿੰਨਾ ਸਮਾਂ ਤੁਸੀਂ ਬਾਕੀ ਰੱਖ ਦਿਤਾ ਓਨਾ ਹੀ ਰਹਿੰਦਾ ਹੈ।"

ਗੁਰੂ ਮਹਾਰਾਜ ਜੀ ਜੰਗਲ ਵਿਚ ਪੁੱਜ ਗਏ, ਕਸਵੱਟੀ ਲਾ ਕੇ ਸਿੱਖੀ ਪਰਖ ਰਹੇ ਹਨ। ਲਹਿਣਾ ਜੀ ਨੂੰ ਕਿਹਾ ਕਿ ਬਾਬਾ ਬੁੱਢਾ ਤੇ ਤੁਸੀਂ ਦੋਵੇਂ ਚਲੇ ਜਾਓ। ਜੇ ਨਹੀਂ ਜਾਣਾ, ਤਾਂ ਦੇਖੋ ਸਾਮ੍ਹਣੇ ਕੀ ਪਿਆ ਹੈ।

ਗੁਰੂ ਅੰਗਦ ਜੀ ਨੇ ਬੇਨਤੀ ਕੀਤੀ, "ਪਾਤਸ਼ਾਹ! ਜੋ ਕੁਛ ਰੱਖਿਆ ਹੈ, ਉਹੀ ਪਿਆ ਹੈ।"

"ਨਜ਼ਰ ਨਹੀਂ ਆਉਂਦਾ, ਮੁਰਦਾ ਨਹੀਂ ਨਜ਼ਰ ਆ ਰਿਹਾ? ਜਾਓ, ਜਾ ਕੇ ਇਸ ਨੂੰ ਖਾਵੋ।"

ਕੋਲ ਜਾ ਕੇ ਖੜ੍ਹੇ ਹੋ ਗਏ। "ਪਾਤਸ਼ਾਹ! ਹੁਕਮ ਕਰੋ, ਕਿਧਰੋਂ ਸ਼ੁਰੂ ਕਰੀਏ।"

ਕਹਿੰਦੇ, "ਕੇਸਾਂ ਵੱਲੋਂ ਖਾਣਾ ਸ਼ੁਰੂ ਕਰੋ।"

ਬਗੈਰ ਝਿਜਕ ਤੋਂ ਬਗੈਰ ਕਿਸੇ ਗੱਲ ਕਰੇ ਤੋਂ 100% ਦ੍ਰਿੜ੍ਹ ਇਰਾਦੇ ਨਾਲ ਭਾਈ ਲਹਿਣਾ ਜੀ ਨੇ ਅੱਗੇ ਵਧ ਕੇ ਜਦ ਕੱਪੜਾ ਚੁੱਕਿਆ, ਹੈਰਾਨ ਹੋ ਗਏ। ਕਿ ਇਹ ਤਾਂ ਕੜਾਹ ਪ੍ਰਸ਼ਾਦ ਪਿਆ ਹੈ, ਮੁਰਦਾ ਅਲੋਪ ਹੋ ਗਿਆ। ਟੈਸਟ ਪਾਸ ਕਰ ਲਿਆ, ਦੋਵੇਂ ਨਮਸਕਾਰ ਕਰ ਰਹੇ ਹਨ ਤੇ ਕਹਿ ਰਹੇ ਹਨ ਕਿ ਧੰਨ ਹੈਂ ਤੂੰ, ਡੋਲਣ ਤੋਂ ਹੱਥ ਦੇ ਕੇ ਰੱਖ ਲਿਆ। ਪਾਤਿਸ਼ਾਹ! ਤੇਰੀ ਕੁਦਰਤ ਤੂੰ ਹੀ ਜਾਣੇ।

ਗੁਰੂ ਨਾਨਕ ਅੱਗੇ ਵਧੇ, ਕਹਿੰਦੇ, "ਭਾਈ ਲਹਿਣਾ, ਆ ਸਾਡੇ ਨੇੜੇ, ਅਸੀਂ ਹੁਣ ਤੇਰੇ ਵਿਚ ਸਮਾਉਣਾ ਹੈ। ਤਿਆਰ ਕਰ ਲਿਆ ਅਸੀਂ ਸਰੀਰ ਐਨੀ ਵੱਡੀ ਕਸਵੱਟੀ ਲਾ ਕੇ।" ਹਜ਼ਾਰਾਂ ਲੱਖਾਂ ਦੀ ਤਾਦਾਦ ਵਿਚੋਂ ਇਕ ਨਿਕਲਿਆ ਤੇ ਹੁਣ ਨਾਨਕ ਤੋਂ ਰੂਪ ਬਦਲਿਆ, ਜੋਤ ਉਸ ਸਰੀਰ ਵਿਚ ਸਮਾ ਗਈ ਤੇ ਹੁਣ ਗੁਰੂ ਨਾਨਕ ਹੀ ਅੰਗਦ ਜੀ ਬਣ ਗਏ। ਹੁਣ ਆਪਣੇ ਅੰਗ ਤੋਂ ਪੈਦਾ ਕੀਤੇ 'ਅੰਗਦ' ਦੇ ਰੂਪ ਵਿਚ ਪ੍ਰਗਟ ਹੋ ਗਏ। ਇਹ ਮੇਰਾ ਦੂਜਾ ਸਰੂਪ ਹੋਏਗਾ। ਗੁਰੂ ਨਾਨਕ ਘਰ ਵਾਪਸ ਆ ਗਏ ਹੁਣ ਸਭ ਨੂੰ ਪਤਾ ਲੱਗ ਗਿਆ ਕਿ ਗੁਰੂ ਨਾਨਕ ਜੀ ਅੰਗਦ ਬਣ ਗਏ।

ਮਾਤਾ ਸੁਲੱਖਣੀ ਜੀ ਕਹਿਣ ਲੱਗੇ, "ਪਾਤਸ਼ਾਹ! ਤੁਹਾਡੇ ਕੌਤਕ ਸਭ ਨਿਰਾਲੇ ਹਨ। ਸੁਣਿਆ ਹੈ ਤੁਸੀਂ ਭਾਈ ਲਹਿਣੇ ਨੂੰ ਸਭ ਕੁਛ ਦੇ ਦਿਤਾ ਹੈ।"

ਕਹਿਣ ਲੱਗੇ, "ਹੋਰ ਕੋਈ ਲੈਣ ਵਾਲਾ ਨਹੀਂ ਸੀ। ਇਹ ਨਾਨਕ ਜੋਤਿ, ਗੁਰੂ ਜੋਤਿ, ਗੁਰ-ਪਰਮੇਸ਼ਰ ਜੋਤਿ ਨੂੰ ਹੋਰ ਕੋਈ ਸਰੀਰ ਸੰਭਾਲਣ ਵਾਲਾ ਨਹੀਂ ਸੀ, ਇਹੋ ਸਰੀਰ ਸੀ ਜਿਹੜਾ ਸੰਭਾਲ ਸਕਦਾ ਹੈ। ਤੇਰੇ ਪੁੱਤਰਾਂ ਪਾਸ ਰਾਜ ਭਾਗ, ਰਿੱਧੀਆਂ, ਸਿਧੀਆਂ, ਮਾਣ ਤਾਣ ਸਭ ਕੁਛ ਹੋਵੇਗਾ, ਇਨ੍ਹਾਂ ਦੇ ਤਾਂ ਕੁਤਿਆਂ ਵਿਚ ਭੀ ਤਾਕਤਾਂ ਹੋਣਗੀਆਂ। ਇਹ ਮਾਇਆ ਦੇ ਚਾਹਵਾਨ ਹਨ, ਮਾਇਆ ਇਨ੍ਹਾਂ ਨੂੰ ਮਿਲ ਗਈ। ਭਾਈ ਲਹਿਣਾ ਜੀ ਮੈਨੂੰ ਮੰਗਦਾ ਸੀ, ਮੈਂ ਇਸ ਨੂੰ ਮਿਲ ਗਿਆ।"

***'ਬਾਬਾ ਮੜ੍ਹੀ ਨ ਗੋਰ, ਗੁਰੂ ਅੰਗਦ ਕੇ ਹੀਏ ਮਹਿ॥'*** ਉਹ ਗੁਰੂ ਅੰਗਦ ਜੀ ਦੇ ਹਿਰਦੇ ਵਿਚ ਵਸ ਗਏ।

ਸੋ ਕਸਵੱਟੀ ਹੋਇਆ ਕਰਦੀ ਹੈ। ਗੁਰੂ ਨਾਨਕ ਕਿਥੇ ਚਲੇ ਗਏ।

ਨਿਜਾਮੁਦੀਨ ਔਲੀਆ ਨੇ ਭੀ ਆਪਣੇ ਮੁਰੀਦਾਂ ਨੂੰ ਪਰਖਣ ਲਈ ਕਸਵੱਟੀ ਲਾ ਦਿਤੀ। 30-32

ਮੁਰੀਦ ਜਿਹੜੇ ਇਕ ਤੋਂ ਇਕ ਚੜ੍ਹਦੇ ਕਹਾਉਂਦੇ ਨੇ। ਅਨੁਮਾਨ ਨਹੀਂ ਲਗਦਾ ਕਿ ਔਲੀਆ ਪਿਛੋਂ ਕੌਣ ਗੱਦੀ ਨਸ਼ੀਨ ਹੋਵੇਗਾ। ਅਖੀਰ, ਪਰਖ ਕਰਨ ਲਈ ਪਹਿਲੀ ਵਾਰ ਦਿੱਲੀ ਸ਼ਹਿਰ ਵਲ ਨੂੰ ਚਲ ਪਏ। ਸਾਰੇ ਪ੍ਰਮੁੱਖ ਮੁਰੀਦ ਨਾਲ ਜਾ ਰਹੇ ਹਨ। ਵੇਸ਼ਵਾਵਾਂ ਦੇ ਬਾਜ਼ਾਰ ਵਿਚ ਦਾਖਲ ਹੋ ਗਏ। ਅੱਜ ਪਹਿਲੇ ਹੀ ਦਿਨ ਸ਼ਹਿਰ ਵਿਚ ਆਏ ਸਨ। ਓਥੇ ਇਕ ਬੜੀ ਸੁੰਦਰ ਵੇਸਵਾ ਦੇਖ ਕੇ ਉਸ ਦੀਆਂ ਪਉੜੀਆਂ ਚੜ੍ਹ ਕੇ ਅੰਦਰ ਚਲੇ ਗਏ। ਦ੍ਰਿਸ਼ਟੀ ਕੀਤੀ। ਮਹਾਤਮਾ ਦੀ ਦ੍ਰਿਸ਼ਟੀ ਦੁਰਲੱਭ ਹੁੰਦੀ ਹੈ। ਇਕ ਸੈਕਿੰਡ ਦੇ ਅੰਦਰ ਦਰਸ਼ਨ ਹੁੰਦੇ ਸਾਰ ਜੀਵ ਨਿਹਾਲ ਹੋ ਜਾਂਦਾ ਹੈ, ਦਰਸ਼ਨ ਹੁੰਦੇ ਸਾਰ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਵੇਸਵਾ ਨੇ ਕਿਹਾ ਕਿ ਮਹਾਂਪੁਰਸ਼ੋ! ਮੈਂ ਨਰਕ ਦਾ ਕੀੜਾ, ਤੁਸੀਂ ਆਪਣੇ ਪਰਮ ਪਵਿੱਤਰ ਚਰਨ ਇਸ ਕੁੰਭੀ ਨਰਕ ਵਿਚ ਪਾਏ, ਸੇਵਾ ਦੱਸੋ। ਸਮਝਾ ਦਿਤਾ ਕਿ ਚੇਲਿਆਂ ਨੂੰ ਨਠਾਉਣਾ ਹੈ, ਅਜਿਹਾ ਡਰਾਮਾ ਕਰ ਜਿਸ ਦੇ ਨਾਲ ਉਨ੍ਹਾਂ ਦੀ ਸ਼ਰਧਾ ਟੁੱਟ ਜਾਵੇ ਤੇ ਮੇਰੇ ਪਿਛੇ ਇਕ ਨਾ ਰਹੇ, ਸਭ ਚਲੇ ਜਾਣ।

ਉਸ ਵੇਲੇ ਉਸ ਨੇ ਡਰਾਮਾ ਕਰਿਆ ਤੇ ਮੁਰੀਦਾਂ ਨੂੰ ਕਿਹਾ ਕਿ ਔਲੀਆ ਜੀ ਹੁਣ ਏਥੇ ਹੀ ਰਿਹਾ ਕਰਨਗੇ। ਆਪਣੇ ਨੌਕਰਾਂ ਨੂੰ ਹੁਕਮ ਦਿਤਾ ਕਿ ਔਲੀਆ ਲਈ ਸਭ ਤੋਂ ਵਧੀਆ ਸ਼ਰਾਬ ਲੈ ਕੇ ਆਓ, ਕਬਾਬ ਲੈ ਕੇ ਆਓ। ਥੋੜ੍ਹੀ-ਥੋੜ੍ਹੀ ਦੇਰ ਬਾਅਦ ਆਉਂਦੀ ਹੈ, ਫੇਰ ਕਹਿੰਦੀ ਹੈ ਔਲੀਆ ਨੇ ਉਹ ਪੀ ਲਈ, ਸ਼ਰਾਬ ਹੋਰ ਲਿਆਓ। ਮੁਰੀਦਾਂ ਨੂੰ ਸੁਣਾ ਸੁਣਾ ਕੇ ਕਹਿੰਦੀ ਹੈ।

ਕਈ ਕੱਟੜ ਮੁਰੀਦ ਕਹਿਣ ਲੱਗੇ ਕਿ ਹੈਂ! ਔਲੀਆ ਐਡਾ ਉਚਾ ਹੋ ਕੇ ਐਨਾ ਨੀਵਾਂ ਗਿਰ ਗਿਆ? ਕਈ ਅਸ਼ਰਧਕ ਹੋ ਕੇ ਘਰਾਂ ਨੂੰ ਤੁਰਨੇ ਸ਼ੁਰੂ ਹੋ ਗਏ। ਰਾਤ ਦੇ ਦਸ ਵਜ ਗਏ, ਗਿਆਰ੍ਹਾਂ ਵਜ ਗਏ। ਆਵਾਜ਼ ਫੇਰ ਨਹੀਂ ਬੰਦ ਹੁੰਦੀ ਕਿ ਜਾਓ, ਦੁਕਾਨ ਖੁਲ੍ਹਾ ਕੇ ਲਿਆਓ, ਹੋਰ ਬਣਾਓ ਕਬਾਬ। ਜਿਹੜੇ ਮੁਰੀਦ ਅਜੇ ਭੀ ਖੜ੍ਹੇ ਸਨ ਉਨ੍ਹਾਂ ਨੂੰ ਖੜ੍ਹ ਕੇ ਫਿਟਕਾਰਾਂ ਪਾਉਂਦੀ ਹੈ ਅਤੇ ਨਾਲ ਦੀ ਨਾਲ ਕਹਿੰਦੀ ਹੈ ਕਿ ਮੇਰੇ ਘਰ ਸਾਮ੍ਹਣਿਓਂ ਸਾਰੇ ਚਲੇ ਜਾਵੋ। ਤਾੜਦੀ ਹੈ, ਬਾਰ-ਬਾਰ ਆਉਂਦੀ ਹੈ, ਚਾਰ ਵਜ ਗਏ। ਸਿਰਫ ਦੋ ਮੁਰੀਦ ਰਹਿ ਗਏ, 30 ਚਲੇ ਗਏ।

ਅੰਦਰ ਜਾ ਕੇ ਔਲੀਆ ਨੂੰ ਕਹਿਣ ਲੱਗੀ, "ਮਹਾਰਾਜ! ਦੋ ਰਹਿ ਗਏ।"

ਉਨ੍ਹਾਂ ਨੇ ਕਿਹਾ, "ਇਨ੍ਹਾਂ ਨੂੰ ਭੀ ਧੱਕੇ ਮਾਰੋ, ਡੰਡੇ ਮਾਰੋ।"

ਡੰਡੇ ਮਾਰਨੇ ਸ਼ੁਰੂ ਕਰ ਦਿਤੇ। ਇਕ ਨੱਠ ਗਿਆ। ਕਹਿੰਦਾ, ਅਜਿਹੇ ਔਲੀਏ ਨਾਲੋਂ ਐਵੇਂ ਹੀ ਚੰਗੇ ਹਾਂ। ਇਕ ਰਹਿ ਗਿਆ- ਅਮੀਰ ਖੁਸਰੋ। ਕਹਿਣ ਲੱਗੀ, "ਮਹਾਰਾਜ! ਬਥੇਰੀ ਗਿੱਦੜ ਕੁੱਟ ਪਈ ਹੈ, ਉਹ ਤਾਂ ਓਥੇ ਹੀ ਬੈਠਾ ਹੈ, ਹਿਲਦਾ ਹੀ ਨਹੀਂ ਹੈ।

"ਉਹ ਤਾਂ ਇਹ ਕਹਿੰਦਾ ਹੈ, ਇਹ ਦਰ ਤਾਂ ਮੈਂ ਛੱਡਣਾ ਨਹੀਂ।"

"ਅਸੀਂ ਕਹਿੰਨੇ ਹਾਂ ਇਕ ਇਹ ਵੇਸਵਾ ਦਾ ਦਰ ਹੈ।"

ਉਹ ਕਹਿੰਦਾ ਹੈ ਕਿ ਮੇਰਾ ਮੁਰਸ਼ਦ ਇਸ ਦੇ ਅੰਦਰ ਹੈ, ਇਹ ਮਹਾਂ ਪਵਿੱਤਰ ਮੰਦਰ ਹੈ ਜਿਥੇ ਮੇਰਾ ਮੁਰਸ਼ਦ ਹੈ। ਇਹ ਪਾਪਾਂ ਦਾ ਮੰਦਰ ਨਹੀਂ ਹੈ। ਏਥੇ ਮੇਰਾ ਮੁਰਸ਼ਦ ਆ ਗਿਆ, ਮੇਰਾ ਸਭ ਕੁਛ ਏਥੇ ਹੀ ਹੈ, ਮੈਂ ਕਿਥੇ ਜਾਵਾਂ?"

ਮੁਰਸ਼ਦ ਨੇ ਕਿਹਾ, "ਇਸ ਨੂੰ ਘੜੀਸ ਕੇ ਦੂਰ ਸੁੱਟ ਆਓ।"

ਧਰਤੀ ਤੇ ਘੜੀਸ ਕੇ ਦੂਰ ਸੁੱਟ ਆਏ। ਪਰ ਉਹ ਫੇਰ ਆ ਗਿਆ। ਕਹਿਣ ਲੱਗੀ, "ਉਹ ਤਾਂ ਫੇਰ ਆ ਜਾਂਦਾ ਹੈ ਮਹਾਰਾਜ।"

ਕਹਿੰਦਾ, "ਫੇਰ ਘੜੀਸੋ।" ਅਖੀਰ ਔਲੀਆ ਬਾਹਰ ਆ ਗਿਆ, ਪਹੁ ਫੁਟਾਲੇ ਨਾਲ। ਕਹਿੰਦਾ, "ਖੁਸਰੋ! 31 ਚਲੇ ਗਏ, ਤੂੰ ਕਿਉਂ ਨਹੀਂ ਗਿਆ?" ਖੁਸਰੋ ਦੇ ਨੇਤਰਾਂ ਵਿਚ ਜਲ ਚਲ ਰਿਹਾ ਹੈ, ਕਹਿਣ ਲੱਗਿਆ, "ਪਾਤਸ਼ਾਹ! ਮੇਰਾ ਕੋਈ ਥਾਂ ਨਹੀਂ ਸੰਸਾਰ ਵਿਚ। ਜਿਨ੍ਹਾਂ ਦੇ ਥਾਂ ਇਸ ਸੰਸਾਰ ਵਿਚ ਸਨ ਉਹ ਚਲੇ ਗਏ

ਪਰ ਮੇਰਾ ਥਾਂ ਤੇਰੇ ਚਰਨਾਂ ਵਿਚ ਹੀ ਹੈ, ਮੈਂ ਹੋਰ ਕਿਥੇ ਜਾਵਾਂ?"

ਇਹ ਸ਼ਿਕਵਾ ਨਹੀਂ ਕੀਤਾ ਕਿ ਮੈਂ ਸਾਰੀ ਜ਼ਿੰਦਗੀ ਦੀ ਕਮਾਈ ਇਕ ਜੋੜੇ ਦੇ ਬਦਲੇ ਦੇ ਦਿਤੀ। ਸਾਡੇ ਅੰਦਰ ਤਾਂ ਸ਼ਿਕਵਾ ਆ ਜਾਂਦਾ ਹੈ, ਗਿਣਤੀ ਵਿਚ ਪੈ ਜਾਂਦੇ ਹਾਂ, ਅਸੀਂ ਆਪਣਾ ਅਹਿਸਾਨ ਜਤਾਉਂਦੇ ਹਾਂ ਕਿ ਅਸੀਂ ਗੁਰੂ ਵਾਸਤੇ ਇਹ ਕਰਿਆ ਹੈ, ਗੁਰੂ ਨੇ ਤਾਂ ਕੁਛ ਵੀ ਨਹੀਂ ਸਾਡੇ ਵਾਸਤੇ ਕਰਿਆ। ਐਨੀ ਕੁਰਬਾਨੀ ਵੀ ਕੀਤੀ, ਐਨੀ ਬਾਣੀ ਵੀ ਪੜ੍ਹੀ, ਐਨਾ ਤਿਆਗ ਵੀ ਕੀਤਾ, ਪਤਾ ਨਹੀਂ ਗੁਰੂ ਦੇ ਮਨ ਵਿਚ ਕੀ ਹੈ; ਗਿਣਤੀ ਵਿਚ ਪੈ ਜਾਂਦੇ ਹਾਂ। ਮਹਾਰਾਜ ਕਹਿੰਦੇ, ਜਿਹੜਾ ਗਿਣਤੀ ਵਿਚ ਪਏਗਾ, ਉਹ ਸਿੱਖ ਨਹੀਂ ਹੋਇਆ ਕਰਦਾ, ਮੁਰੀਦ ਨਹੀਂ ਹੋਇਆ ਕਰਦਾ। ਮੁਰੀਦ ਜਿਹੜਾ ਹੈ ਉਸ ਦੀ ਅਵਸਥਾ ਹੋਰ ਹੋਇਆ ਕਰਦੀ ਹੈ -

***ਧਾਰਨਾ - ਮੁਰਦਾ ਹੋਇ ਕੇ, ਮੁਰੀਦ ਬਣ ਜਾਵਣਾ -2, 4.***

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***<br>***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***<br>***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***<br>***ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।***<br>***ਪੀਹਣਿ ਹੋਇ ਜਦੀਦ ਪਾਣੀ ਢੋਵਣਾ।***<br>***ਪਖੇ ਦੀ ਤਾਗੀਦ ਪਗ ਮਲਿ ਧੋਵਣਾ।***<br>***ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।***<br>***ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ।***<br>***ਚੰਦ ਮੁਮਾਰਖ ਈਦ ਪੁਗ ਖਲੋਵਣਾ।***

***ਭਾਈ ਗੁਰਦਾਸ ਜੀ, ਵਾਰ 3/18***

ਐਵੇਂ ਤਾਂ ਨਹੀਂ ਮੁਰੀਦ ਬਣਦਾ।

ਮਾਤਾ ਸੁਲੱਖਣੀ ਕਹਿਣ ਲੱਗੀ, "ਪਾਤਸ਼ਾਹ! ਮੇਰੇ ਪੁੱਤਰਾਂ ਦਾ ਕੀ ਬਣੇਗਾ?"

ਗੁਰੂ ਮਹਾਰਾਜ ਜੀ ਨੇ ਪੁਤਰਾਂ ਨੂੰ ਹਾਕ ਮਾਰੀ, "ਬੇਟਾ ਸ੍ਰੀ ਚੰਦ! ਭਾਈ ਲਹਿਣਾ ਜੀ ਨੇ ਕੋਈ ਗੱਲ ਨਹੀਂ ਦੱਸੀ, ਕਿ ਕਿੰਨਾ ਸਮਾਂ ਹੈ ਇਸ ਵਕਤ। ਤੂੰ ਹੀ ਦੇਖ ਲੈ ਸਮਾਂ ਕੀ ਹੋਇਆ ਹੈ?"

ਸ੍ਰੀ ਚੰਦ ਜੀ ਨੇ ਉਤਰ ਦਿਤਾ, "ਤੁਸੀਂ ਆਰਾਮ ਕਰਨ ਦੇਣਾ ਹੈ ਕਿ ਨਹੀਂ ਕਰਨ ਦੇਣਾ।"

"ਲਖਮੀ ਚੰਦ! ਕਾਕਾ! ਤੂੰ ਦੇਖ ਲੈ। ਕਿੰਨਾ ਸਮਾਂ ਹੈ ਇਸ ਵਕਤ।"

"ਮਹਾਰਾਜ ਕੀ ਕਹਾਂ, ਹੁਣ ਤਾਂ ਤੁਸੀਂ 70 ਸਾਲ ਤੋਂ ਉਤੇ ਹੋ ਗਏ। ਸੱਤਰੇ ਬਹੱਤਰੇ ਹੋ ਗਏ। ਸੱਤਰਾਂ ਦੇ ਮਤਹੀਣ ਹੋ ਜਾਂਦੇ ਹਨ।"

ਸੁਣ ਲਿਆ ਮਾਤਾ ਜੀ ਨੇ ਕਿ ਪੁੱਤਰ ਗੁਸਤਾਖੀ ਕਰ ਰਹੇ ਹਨ, ਸੁਰ ਵਿਚ ਸੁਰ ਨਹੀਂ ਮਿਲਾ ਰਹੇ। ਆਪਣੀ ਸੁਰ ਵੱਖਰੀ ਹੈ। ਜਦ ਆਪਣੀ ਸੁਰ ਵੱਖਰੀ ਹੈ ਫਿਰ ਗੁਰੂ ਦੀ ਗੋਦ ਵਿਚ ਸਿਖ ਨਹੀਂ ਸਮਾਅ ਸਕਿਆ ਕਰਦਾ। ਮਿਆਨ ਇਕ ਹੈ, ਤਲਵਾਰਾਂ ਦੋ ਕਿਵੇਂ ਪੈ ਜਾਣਗੀਆਂ? ਜੇ ਦੋ ਤਲਵਾਰਾਂ ਇਕ ਬਣ ਜਾਣ ਤਾਂ ਪੈਂਦੀ ਹੈ, ਦੋ ਨਹੀਂ ਕਦੇ ਪੈਂਦੀਆਂ। ਦੂਸਰਾ ਦਿਨ ਲੰਘ ਗਿਆ, ਕੁਛ ਦਿਨ ਲੰਘ ਗਏ।

ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, "ਭਾਈ ਸ੍ਰੀ ਚੰਦ! ਜਾਗਦਾ ਹੈਂ? ਇਹ ਸਾਡਾ ਚਾਦਰਾ ਧੋ ਲਿਆ, ਅੱਜ ਅਸੀਂ ਕਿਤੇ ਬਾਹਰ ਜਾਣਾ ਹੈ।"

ਕਹਿੰਦਾ, "ਮਹਾਰਾਜ! ਅੱਧੀ ਰਾਤ ਹੋਈ ਹੋਈ ਹੈ। ਤੁਸੀਂ ਤਾਂ ਬੱਸ ਇਸੇ ਤਰ੍ਹਾਂ ਕਰਦੇ ਹੋ, ਆਪ ਸੌਂਦੇ ਨਹੀਂ, ਸਾਨੂੰ ਆਰਾਮ ਨਹੀਂ ਕਰਨ ਦਿੰਦੇ। ਦਿਨ ਚੜ੍ਹੇਗਾ, ਕਿਸੇ ਸੇਵਾਦਾਰ ਤੋਂ ਧੁਆ ਦਿਆਂਗੇ, ਐਨੀ ਕਿਹੜੀ ਕਾਹਲੀ ਹੈ, ਚਾਦਰੇ ਹੋਰ ਬਥੇਰੇ ਪਏ ਨੇ, ਲੈ ਕੇ ਚਲੇ ਜਾਇਓ।"

"ਲੱਖਮੀ ਦਾਸ! ਬੇਟਾ! ਤੂੰ ਧੋ ਲਿਆ।"

ਉਸ ਨੇ ਵੀ ਓਹੀ ਜਵਾਬ ਦਿਤਾ।"

"ਭਾਈ ਲਹਿਣਾ! ਤੂੰ ਧੋ ਲਿਆ।"

ਭਾਈ ਲਹਿਣਾ ਜੀ ਨੇ ਚਾਦਰਾ ਚੁੱਕਿਆ, ਧੋ ਕੇ ਸੁਕਾ ਕੇ ਲੈ ਆਇਆ। ਥੋੜ੍ਹੀ ਦੇਰ ਵਿਚ ਆ ਗਏ। ਆਪ ਨੇ ਪੁਛਿਆ, "ਜਲਦੀ ਸੁਕਾ ਲਿਆਇਆ?"

"ਮਹਾਰਾਜ! ਧੁੱਪ ਬੜੀ ਤੇਜ਼ ਸੀ। ਐਧਰ ਰਾਤ ਹੈ, ਓਧਰ ਬਾਰਾਂ ਵਜੇ ਦਿਨ ਦੇ ਧੁੱਪ ਚੱਲ ਰਹੀ ਹੈ।" ਮਾਤਾ ਜੀ ਨੇ ਫੇਰ ਸੁਣ ਲਿਆ।

ਇਕ ਚੂਹੀ ਮਰੀ ਪਈ ਹੈ। ਤਿੰਨੇ ਬੈਠੇ ਨੇ, ਗੁਰੂ ਨਾਨਕ ਪਾਤਸ਼ਾਹ ਨੇ ਸ੍ਰੀ ਚੰਦ ਨੂੰ ਕਿਹਾ, "ਬੇਟਾ ਇਸ ਨੂੰ ਬਾਹਰ ਸੁੱਟ ਦੇ।" ਕਹਿਣ ਲੱਗਿਆ, "ਮਹਾਰਾਜ! ਮਹਾਂ-ਅਪਵਿੱਤਰ ਚੀਜ਼ ਹੈ, ਏਥੇ ਸੇਵਾਦਾਰ ਆ ਜਾਂਦਾ ਹੈ, ਸੁਟਾ ਦਿੰਦੇ ਹਾਂ, ਕਾਹਲੇ ਕਿਉਂ ਪਏ ਹੋ, ਸਵੇਰ ਦੀ ਪਈ ਹੈ।"

ਲਖਮੀ ਦਾਸ ਨੂੰ ਕਿਹਾ, ਉਸ ਨੇ ਵੀ ਐਸਾ ਹੀ ਜਵਾਬ ਦਿਤਾ। ਆਪ ਨੇ ਭਾਈ ਲਹਿਣਾ ਜੀ ਵਲ ਦੇਖਿਆ, ਆਪ ਨੇ ਉਸੇ ਵੇਲੇ ਚੁੱਕ ਕੇ ਮਰੀ ਹੋਈ ਚੂਹੀ ਬਾਹਰ ਸੁੱਟ ਦਿਤੀ।

ਇਸੇ ਤਰ੍ਹਾਂ ਇਕ ਗੰਦਾ ਚੁਬੱਚਾ ਹੈ। ਬਹੁਤ ਸੋਹਣੇ ਕੱਪੜੇ ਗੁਰੂ ਅੰਗਦ ਦੇਵ ਪਾਤਸ਼ਾਹ ਨੇ ਪਹਿਨੇ ਹੋਏ ਨੇ। ਮਹਾਰਾਜ ਜੀ ਦੇ ਖੜ੍ਹੇ-ਖੜ੍ਹੇ ਹੱਥ ਵਿਚੋਂ ਇਤ ਕੌਲ ਚੁਬੱਚੇ ਵਿਚ ਡਿਗ ਪਿਆ। ਕਹਿਣ ਲੱਗੇ, "ਓ ਹੋ ਕੌਲ ਡਿਗ ਪਿਆ, ਸ੍ਰੀ ਚੰਦ! ਕੱਢੀਂ ਬੇਟਾ।" ਕਹਿਣ ਲੱਗਿਆ, "ਮਹਾਰਾਜ, ਕੱਪੜੇ ਖਰਾਬ ਹੋ ਜਾਣਗੇ, ਅਜਿਹੇ ਅਪਵਿੱਤਰ ਜਲ ਵਿਚ ਕਿੰਨੀਆਂ ਬਿਮਾਰੀਆਂ ਲੱਗ ਜਾਣਗੀਆਂ। ਕੋਈ ਸੇਵਕ ਆਉਂਦਾ ਹੈ, ਉਸ ਨੂੰ ਕਹਿ ਦਿਆਂਗੇ, ਕੱਢ ਦਏਗਾ।"

ਲੱਖਮੀ ਚੰਦ, "ਬੇਟਾ, ਤੂੰ ਕੱਢ ਲਿਆ।"

ਕਹਿੰਦਾ, "ਮੈਂ ਕਿਵੇਂ ਕੱਢ ਲਵਾਂ, ਇਹਦੀ ਕੋਈ ਬਹੁਤ ਲੋੜ ਪਈ ਹੋਈ ਹੈ? ਹੋਰ ਭਾਂਡੇ ਮੁੱਕ ਗਏ ਸਾਰੇ? ਕਢਾ ਦਿਆਂਗੇ ਹੌਲੀ-ਹੌਲੀ।"

ਆਪ ਨੇ ਲਹਿਣਾ ਜੀ ਨੂੰ ਕਿਹਾ, "ਪੁਰਖਾ! ਤੂੰ ਕੱਢ ਲਿਆ।"

ਆਪ ਨੇ ਕੋਈ ਕੱਪੜਾ ਨਹੀਂ ਉਤਾਰਿਆ, ਉਵੇਂ ਜਿਵੇਂ ਛਾਲ ਮਾਰੀ, ਛਾਤੀ-ਛਾਤੀ ਤਕ ਪਾਣੀ ਹੈ, ਕੌਲ ਕੱਢ ਲਿਆ। ਆਪ ਸਾਰੇ ਲਿਬੜ ਗਏ, ਉਹ ਚਲੇ ਗਏ ਦੋਨੋਂ ਤੇ ਭਾਈ ਲਹਿਣਾ ਜੀ ਵੀ ਇਸ਼ਨਾਨ ਕਰਨ ਚਲੇ ਗਏ।

ਗੁਰੂ ਮਹਾਰਾਜ ਨੇ ਕਿਹਾ, "ਕਿਉਂ ਸੁਲੱਖਣੀ ਜੀ! ਹੁਣ ਦੱਸੋ, ਤੇਰੇ ਪੁੱਤਰ ਕਿਥੇ ਬੈਠੇ ਨੇ ਤੇ ਸੇਵਕ ਕਿਸ ਸ਼ਰਧਾ ਵਿਚ ਹੈ। ਜਿਸ ਨੂੰ ਤੂੰ ਦਾਸ ਕਹਿੰਦੀ ਹੈਂ, ਇਹ ਤਾਂ ਮੇਰਾ ਆਪਣਾ ਰੂਪ ਹੈ, ਇਹ ਨਾਨਕ ਹੀ ਹੈ।"

ਸੋ ਇਸ ਤਰ੍ਹਾਂ ***'ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।'*** ਗੱਲਾਂ ਨਾਲ ਤਾਂ ਬਣਦਾ ਨਹੀਂ ਹੈ, ਇਹ ਤਾਂ-

> ***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
> ***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ ਪੰਨਾ - 1102***

ਜੇ ਆਪਣੀ ਹਉਮੈ ਕਾਇਮ ਰੱਖ ਕੇ ਮੁਰੀਦ ਬਣ ਗਿਆ, ਉਸਨੂੰ ਗੁੱਸਾ ਆਏਗਾ। ਟੋਕ ਕੇ ਦੇਖ ਲਓ ਉਹਨੂੰ ਜਿਹੜਾ ਆਪਣੀ 'ਮੈਂ' ਨੂੰ ਬਚਾ ਕੇ ਸਿੱਖ ਬਣਿਆ ਹੋਇਆ ਹੈ, ਉਹਨੂੰ ਕ੍ਰੋਧ ਆਏਗਾ, ਬੇਰੁਖੀ ਆਏਗੀ, **protest** ਕਰੇਗਾ ਕਿਉਂਕਿ 'ਮੈਂ' ਜਿਉਂਦੀ ਹੈ। ਜੇ 'ਮੈਂ' ਭਾਵ ਨਾ ਹੋਵੇ, ਕਹਿ ਲਓ ਉਸ ਨੂੰ

ਜਿੰਨਾਂ ਕਹਿਣਾ ਹੈ। ਕਿੰਨੀ ਹੀ ਗਿੱਦੜ ਕੁੱਟ ਕਰ ਲਓ, ਕਹਾਂਗੇ ਕਿ ਚੰਗਾ ਮੰਦਾ ਕੁਝ ਗਿਣਦਾ ਹੀ ਨਹੀਂ ਕਿਉਂਕਿ ਉਸ ਦੇ ਵਿਚ 'ਮੈਂ' ਭਾਵ ਨਹੀਂ ਹੈ ਸਾਧ ਸੰਗਤਿ ਜੀ। 'ਮੈਂ' ਭਾਵ ਨੂੰ ਗੁੱਸਾ ਆਉਂਦਾ ਹੈ। ਜਿੰਨਾ 'ਮੈਂ' ਭਾਵ ਵੱਡਾ, ਓਨਾਂ ਹੀ ਉਸ ਨੂੰ ਨਿੱਕੀ ਜਿਹੀ ਗੱਲ ਦਾ ਗੁੱਸਾ ਆਏਗਾ। ਨਿੱਕੀ ਜਿਹੀ ਗੱਲ ਦਾ **protest** ਕਰੇਗਾ ਕਿਉਂਕਿ 'ਮੈਂ' ਹੈ – ਮੈਂ ਵੱਡਾ ਹਾਂ, ਮੈਨੂੰ ਸਮਝਿਆ ਹੀ ਨਹੀਂ ਜਾ ਰਿਹਾ, ਮੈਨੂੰ ਦੇਖਿਆ ਹੀ ਨਹੀਂ ਜਾ ਰਿਹਾ, ਮੈਨੂੰ ਜਾਣਦੇ ਹੀ ਨਹੀਂ ਕਿ ਮੈਂ ਕੌਣ ਹਾਂ। ਆਹ ਚੀਜ਼ ਰੂਹਾਨੀਅਤ ਵਿਚ ਵੱਡੀ ਭਾਰੀ ਰੁਕਾਵਟ ਹੈ।

ਸੋ ਮੀਰ ਖੁਸਰੋ ਨੂੰ ਕੁੱਟਦੇ ਨੇ, ਡੰਡੇ ਮਾਰਦੇ ਨੇ, ਘੜੀਸਦੇ ਨੇ, ਬਾਹਰ ਸੁੱਟ ਆਉਂਦੇ ਨੇ। ਉਹ ਫੇਰ ਆ ਜਾਂਦੇ ਨੇ। ਕਹਿੰਦੇ, ਤੂੰ ਜਾਂਦਾ ਹੈਂ ਕਿ ਨਹੀਂ? ਤੈਨੂੰ ਗੁੱਸਾ ਨਹੀਂ ਆਉਂਦਾ?

ਕਹਿੰਦਾ, 'ਨਾ, ਮੇਰੇ ਹਜ਼ੂਰ! ਗੁੱਸਾ ਕਿਸ ਗੱਲ ਦਾ। ਮੁਰਸ਼ਦ ਤੇਰੇ ਮਰਵਾਏ ਹੋਏ ਧੱਕੇ ਭੀ ਓਨੇ ਹੀ ਪਿਆਰੇ ਹਨ ਜਿੰਨੀ ਤੇਰੀ ਦਿਤੀ ਹੋਈ ਵਡਿਆਈ ਹੁੰਦੀ ਹੈ। ***'ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥'*** ਮੈਂ ਆਪਣੇ ਮੁਰਸ਼ਦ ਦੇ ਯਾਦ ਤਾਂ ਹਾਂ ਨਾ – ਅੰਦਰ ਬੈਠੇ ਦੇ ਕਿ ਮੈਂ ਬੈਠਾ ਹਾਂ। ਤੁਸੀਂ ਜੋ ਹੁਣ ਕਿਹਾ ਕਿ ਉਸ ਨੇ ਕਿਹਾ ਹੈ ਕਿ ਇਸ ਨੂੰ ਘੜੀਸ ਕੇ ਬਾਹਰ ਸੁੱਟ ਦਿਓ, ਮੈਂ ਯਾਦ ਤਾਂ ਹਾਂ ਨਾ ਉਨ੍ਹਾਂ ਦੇ। ਇਹੀ ਮੇਰੇ ਲਈ ਬਹੁਤ ਵੱਡੀ ਬਾਤ ਹੈ ਕਿ ਮੈਂ ਮੁਰਸ਼ਦ ਦੇ ਯਾਦ ਹਾਂ।

ਬਾਹਰ ਆ ਗਿਆ ਔਲੀਆ, ਕਹਿੰਦੇ, "ਓ ਖੁਸਰੋ! ਤੂੰ ਕਿਉਂ ਨਹੀਂ ਜਾਂਦਾ, ਜਦ ਹੋਰ ਸਾਰੇ ਚਲੇ ਗਏ?"

"ਔਲੀਆ! ਸੰਸਾਰ ਦੇ ਅੰਦਰ ਮੇਰਾ ਕੋਈ ਥਾਂ ਨਹੀਂ ਹੈ। ਤੇਰੇ ਚਰਨਾਂ ਵਿਚ ਮੇਰਾ ਥਾਂ ਹੈ, ਮੈਂ ਤੇਰੇ ਚਰਨ ਛੱਡ ਕੇ ਕਿਵੇਂ ਚਲਾ ਜਾਵਾਂ। ਮੇਰੀ ਮੌਤ ਹੈ ਤੇਰੇ ਬਿਨਾਂ ਮੈਂ ਜਿਉਂਦਾ ਨਹੀਂ ਰਹਿ ਸਕਦਾ ਤੇਰੇ ਬਿਨਾਂ। ਤੂੰ ਏਥੇ ਬੈਠਾ ਹੈਂ, ਇਹ ਪਵਿੱਤਰ ਮੰਦਰ ਹੈ। ਨੇਤਰਾਂ ਵਾਲਿਆਂ ਨੂੰ ਦਿਸਦਾ ਹੈ ਕਿ ਇਹ ਪਵਿੱਤਰ ਮੰਦਰ ਹੈ, ਅੰਨ੍ਹਿਆਂ ਨੂੰ ਦਿਸਦਾ ਹੋਣਾ ਹੈ ਕਿ ਕਿਸੇ ਵੇਸਵਾ ਦਾ ਘਰ ਹੈ। ਇਹ ਮੈਨੂੰ ਮਹਾਂ ਪਵਿੱਤਰ ਮੰਦਰ ਲੱਗਦਾ ਹੈ; ਮੈਂ ਕਿਥੇ ਜਾਵਾਂ?" ਪੌੜੀਆਂ ਉਤਰ ਕੇ ਖੁਸਰੋ ਨੂੰ ਬੁੱਕਲ ਵਿਚ ਲੈ ਲਿਆ। ਕਹਿਣ ਲੱਗੇ, "ਖੁਸਰੋ! ਤੂੰ ਰੂਹਾਨੀਅਤ ਦੀ ਰਮਜ਼ ਸਮਝ ਲਈ। ਬਾਕੀ 31 ਜਿਹੜੇ ਸੀ ਉਹ ਗੱਲਾਂ ਹੀ ਗੱਲਾਂ ਕਰਦੇ ਸੀ।"

***ਧਾਰਨਾ – ਗੱਲਾਂ ਵਾਲੇ ਹੈਨ ਘਨੇਰੇ, ਚਾਕਰ ਕੋਈ ਕੋਈ ਹੈ –2, 2.***
***ਚਾਕਰ ਕੋਈ ਕੋਈ ਹੈ –4, 2.***
***ਗੱਲਾਂ ਵਾਲੇ ਹੈਨ ਘਨੇਰੇ, ............–2.***

ਸੋ ਅਸੀਂ ਬਾਤਾਂ ਨਾਲ ***'ਗਲੀ ਹਉ ਸੁਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ॥'*** ***(ਪੰਨਾ – 433)*** ਗੱਲਾਂ ਦੇ ਨਾਲ ਸੁਹਾਗਣਿ ਬਣੇ ਹੋਏ ਹਾਂ। ਸੋ ਇਸ ਤਰ੍ਹਾਂ ***'ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥'*** ਕੋਈ ਵਿਰਲਾ ਹੈ ਜਿਹੜਾ ਧੱਕੇ ਮਾਰੇ ਤੇ ਵੀ ਉਥੇ ਹੀ ਖੜ੍ਹਾ ਰਹੇ, ਬਿਰਤੀ ਡਾਵਾਂਡੋਲ ਨਾ ਹੋਵੇ।

ਮਹਾਰਾਜ ਕਹਿੰਦੇ, ਹੈ ਕੋਈ ਇਹੋ ਜਿਹਾ? ***'ਕੋਟਿ ਮਧੇ ਕੋਊ ਬਿਰਲਾ ਸੇਵਕੁ ਹੋਰਿ ਸਗਲੈ ਬਿਉਹਾਰੀ।'*** ਕ੍ਰੋੜਾਂ ਵਿਚ ਇਕ ਹੈ, ਸਾਰੇ ਨਹੀਂ ਹਨ। ਸਾਰਾ ਸੰਸਾਰ ਰੱਬ ਦੇ ਦਰਸ਼ਨਾਂ ਨੂੰ ਨਹੀਂ ਚਾਹੁੰਦਾ। ਕ੍ਰੋੜਾਂ ਵਿਚੋਂ ਇਕ ਅੱਧ ਹੈ ਜਿਸ ਵਿਚ ਤੜਪ ਹੈ ਪ੍ਰਭ ਦੇ ਦਰਸ਼ਨ ਦੀ। ਗੁਰੂ ਮਹਾਰਾਜ ਜੀ ਸ਼ਿਵਨਾਭ ਨੂੰ ਕਹਿਣ ਲੱਗੇ ਕਿ ਰਾਜਨ! ਵਾਹਿਗੁਰੂ ਹਰ ਸਮੇਂ ਤੇਰੇ ਅੰਗ ਸੰਗ ਹੈ, ਬਾਹਰ ਨਹੀਂ ਢੂੰਢਣਾ –

***ਇਆਨੜੀਏ ਮਾਨੜਾ ਕਾਇ ਕਰੇਹਿ॥***
***ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥***
***ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥ ਪੰਨਾ – 722***

ਪ੍ਰਭੂ ਤਾਂ ਸਭ ਦੇ ਨਾਲ ਰਹਿੰਦਾ ਹੈ ਜਿਸ ਨੂੰ ਤੂੰ ਮਿਲਣਾ ਹੈ, ਕੇਵਲ ਫਰਕ ਇਹ ਹੈ ਕਿ ਅਸੀਂ ਉਸ ਨੂੰ ਪਿਆਰ ਨਹੀਂ ਕਰਦੇ, ਲੋਚਾ ਨਹੀਂ ਅਸਾਡੇ ਅੰਦਰ, ਪਪੀਹੇ ਵਾਂਗੂੰ ਵਿਲਕਦੇ ਨਹੀਂ ਹਾਂ ਕਦੇ।

ਮਹਾਂਪੁਰਸ਼ਾਂ ਦਾ ਕਹਿਣਾ ਨਹੀਂ ਮੰਨਦੇ। ਉਹ ਬਹੁਤ ਅੱਛੀ ਬਾਤ ਅਸਾਨੂੰ ਕਹਿੰਦੇ ਨੇ ਲੇਕਿਨ ਅਸਾਡੇ ਮਨ ਦੇ ਅੰਦਰ ਨਹੀਂ ਵਸਦੀ - ***'ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥'*** ਸ਼ਿਵਨਾਭ ਨੇ ਕਿਹਾ ਕਿ ਪ੍ਰਭੂ ਦਿਸਦਾ ਨਹੀਂ। ਮਹਾਰਾਜ ਕਹਿੰਦੇ, ਅਦਬ ਦੀਆਂ ਸਲਾਈਆਂ, ਅਦਬ ਦਾ ਸੁਰਮਾ ਪਾ ਲੈ, ਭੈਅ ਦਾ। ਇਕ ਭੈਅ ਹੁੰਦਾ ਹੈ ਡਰਾਉਣਾ, ਕਾਲਾ ਭੈਅ, ਇਕ ਹੁੰਦਾ ਹੈ ਨਿਰਮਲ ਭੈਅ ਜਿਸ ਨੂੰ 'ਭਉ' ਕਹਿੰਦੇ ਨੇ। ਜਦੋਂ ਅਦਬ ਦਾ ਸੁਰਮਾ ਪਾ ਲਏਂਗਾ, ਫੇਰ ਤੈਨੂੰ ਨਾਮ ਜਪਦੇ ਹੋਰ ਤਰ੍ਹਾਂ ਲਗੇਗਾ ਕਿ ਮੇਰੀ ਜੇ ਸੁਰਤਿ ਇਥੋਂ ਚਲੀ ਗਈ, ਬੇਅਦਬੀ ਹੋ ਜਾਵੇਗੀ, ਉਹ ਮੈਨੂੰ ਦੇਖਦਾ ਹੈ -

***ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥ ਪੰਨਾ - 612***

ਉਹ ਤਾਂ ਮੈਨੂੰ ਦੇਖ ਰਿਹਾ ਹੈ ਕਿ ਮੈਂ ਉਸ ਦਾ ਨਾਉਂ ਲੈ ਰਿਹਾ ਹਾਂ। ਕੀ ਮੈਂ ਉਸ ਦਾ ਨਾਮ ਲੈ ਰਿਹਾ ਹਾਂ ਜਾਂ ਬੇਅਦਬੀ ਕਰ ਰਿਹਾ ਹਾਂ, ਮੈਂ ਤਾਂ ਆਪਣੇ ਕਾਰੋਬਾਰਾਂ ਵਿਚ ਘੁੰਮਦਾ ਫਿਰਦਾ ਹਾਂ। ਇਸ ਤਰ੍ਹਾਂ ਅਦਬ ਨਹੀਂ ਹੈ, ਬੇਅਦਬੀ ਕਰਦਾ ਹਾਂ।

ਇਕ ਮਹਾਂਪੁਰਸ਼ ਹੋਏ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਵੇਲੇ, ਉਹ ਮੁਹੰਮਦ ਸਾਹਿਬ ਜੀ ਦੇ ਦੁਧੀਆ ਭਰਾ ਸਨ। ਉਹ ਜਦ ਭਜਨ ਕਰਦੇ ਸਨ, ਕੰਬਦੇ ਰਹਿੰਦੇ ਸਨ। ਇਕ ਵਾਰੀ ਉਨ੍ਹਾਂ ਦੇ ਮੁਰੀਦਾਂ ਨੇ ਪੁੱਛਿਆ, ਮੁਰਸ਼ਦ! ਜਦ ਤੁਸੀਂ ਮੁਰਾਕਬੇ (ਸਮਾਧੀ) ਵਿਚ ਜਾਂਦੇ ਹੋ, ਤੁਸੀਂ ਕੰਬਦੇ ਬਹੁਤ ਹੋ। ਕਹਿਣ ਲੱਗੇ ਮੈਂ ਅੱਲਾ ਤਾਲਾ ਦੇ ਹਜ਼ੂਰ ਹੁੰਦਾ ਹਾਂ। ਓਥੇ ਬੇਅੰਤ ਨੇ -

***ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥ ਪੰਨਾ - 762***

ਮੇਰਾ ਨਾਉਂ ਨਹੀਂ ਜਾਣਦਾ ਕੋਈ। ਓਥੇ ਤਾਂ ਬੇਅੰਤ ਨੇ। ਉਹ ਬਾਰ-ਏ-ਗਾਹ ਖੁਦਾ (ਸੱਚਖੰਡ) ਦੇ ਵਿਚ ਮੈਨੂੰ ਡਰ ਲਗਦਾ ਹੈ ਕਿ ਕਿਤੇ ਮੈਂ ਗੁਸਤਾਖੀ ਨਾ ਕਰ ਲਵਾਂ, ਕਿਤੇ ਮੈਥੋਂ ਭੁੱਲ ਨਾ ਹੋ ਜਾਵੇ, ਏਥੇ ਆ ਕੇ ਕਿਤੇ ਮੇਰਾ ਮਨ ਦੁਨੀਆਂ ਦੀ ਬਾਤ ਨਾ ਸੋਚ ਲਵੇ ਕਿਉਂਕਿ ਉਸ ਦੇ ਨੈਣਾਂ ਵਿਚ ਅਦਬ ਦੀਆਂ ਸਲਾਈਆਂ ਪਾਈਆਂ ਹੋਈਆਂ ਸਨ।

***ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥ ਪੰਨਾ - 722***

ਪਿਆਰ ਦਾ ਸ਼ਿੰਗਾਰ ਕਰ। ਸਾਡਾ ਪਿਆਰ ਰੱਬ ਨਾਲ ਨਹੀਂ, ਦੁਨੀਆਂ ਨਾਲ ਹੈ। ਜਦ ਦੁਨੀਆਂ ਨਾਲ ਪਿਆਰ ਹੈ, ਉਹ ਝੂਠਾ ਪਿਆਰ ਹੈ, ਪਰਮੇਸ਼ਰ ਨਾਲ ਤਾਂ ਹੈ ਹੀ ਨਹੀਂ। ਹਜ਼ਾਰਾਂ ਲੱਖਾਂ (ਦਸ ਕਰੋੜ) ਵਿਚੋਂ ਇਕ ਬੰਦਾ ਹੈ ਜਿਸ ਦਾ ਪਰਮੇਸ਼ਰ ਨਾਲ ਪਿਆਰ ਹੈ, ਦੁਨੀਆਂ ਨਾਲ ਨਹੀਂ ਹੈ। ਗੁਰਬਾਣੀ ਵਿਚ ਫੁਰਮਾਨ ਹੈ -

***ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥ ਪੰਨਾ - 657***

ਸਾਰੀਆਂ ਪ੍ਰੀਤਾਂ ਛੱਡ ਕੇ ਇਕ ਨਾਲ ਪ੍ਰੀਤ ਰੱਖ ਲੈ ਫੇਰ ਆ ਜਾਏਗਾ। ਜੇ ਬਾਕੀਆਂ ਨਾਲ ਹੈ, ਫੇਰ ਨਹੀਂ ਆਇਆ ਕਰਦਾ। **Unbreakable Love** ਚਾਹੁੰਦਾ ਹੈ, ਉਹ ਪਿਆਰ ਚਾਹੁੰਦਾ ਹੈ, ਜਿਸਦੇ ਵਿਚ ਰਜ਼ਾ ਵਿਚ ਰਹਿਣ ਦੀ ਭਾਵਨਾ ਹੋਵੇ, ਨਿਹੋਰਾ ਨ ਹੋਵੇ, ਸ਼ਿਕਵਾ ਨ ਹੋਵੇ, ਉਲਾਂਭਾ ਨ ਹੋਵੇ; ਉਲਾਂਭੇ ਦੀ ਤਾਂ ਚੀਜ਼ ਹੀ ਹੋਰ ਹੋ ਜਾਂਦੀ ਹੈ। ਉਲਾਂਭਾ ਦਿਤਾ ਸੀ ਸਧਨੇ ਨੇ -

***ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥***
***ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥***
***ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥***
***ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥ ਪੰਨਾ - 858***

ਸਧਨਾ ਭਗਤ ਜਦੋਂ ਆਪਣੇ ਇਸ਼ਟ ਦੇਵ ਦੇ ਮੰਦਰ ਨੂੰ ਜਾਂਦਾ ਇਕ ਨਗਰ ਵਿਚ ਇਕ ਦਰਖਤ ਹੇਠ ਆਸਣ ਲਾ ਕੇ ਰਾਤ ਕੱਟ ਰਿਹਾ ਸੀ ਤਾਂ ਕਾਮ ਵਾਸ਼ਨਾ ਤੋਂ ਪੀੜਤ ਇਕ ਬਿਭਚਾਰਨ ਔਰਤ ਸਧਨੇ ਪਾਸ ਆਈ, ਇਸ ਨੇ ਉਸਨੂੰ ਇਸ ਮੰਦ ਕਰਮ ਤੋਂ ਵਰਜ ਦਿਤਾ। ਉਹ ਸਮਝੀ ਕਿ ਮੇਰੇ ਪਤੀ ਤੋਂ ਡਰ ਰਿਹਾ ਹੈ, ਉਸ ਨੇ ਟੋਕਾ (ਤੇਜ ਧਾਰ ਸਸ਼ਤਰ) ਲੈ ਕੇ ਆਪਣੇ ਪਤੀ ਦਾ ਸਿਰ ਵੱਢ ਦਿਤਾ। ਫੇਰ ਸਧਨੇ ਪਾਸ ਆ ਕੇ ਕਹਿਣ ਲੱਗੀ ਕਿ ਹੁਣ ਤਾਂ ਮੈਂ ਆਪਣਾ ਪਤੀ ਮਾਰ ਦਿਤਾ। ਸਧਨੇ ਨੇ ਕਿਹਾ ਬੀਬੀ! ਇਹੋ-ਜਿਹੀ ਮਾੜੀ ਗੱਲ, ਇਹੋ ਜਿਹਾ ਮਾੜਾ ਫੁਰਨਾ ਤੇਰਾ? ਜਦ ਉਸ ਬੀਬੀ ਨੇ ਦੇਖਿਆ ਕਿ ਇਹ ਮੇਰਾ ਕਿਹਾ ਨਹੀਂ ਮੰਨਦਾ ਤਾਂ ਉਸ ਨੇ ਰੌਲਾ ਪਾ ਦਿਤਾ ਕਿ ਇਸ ਨੇ ਮੇਰਾ ਪਤੀ ਮਾਰ ਦਿਤਾ। ਸਧਨਾ ਫੜਿਆ ਗਿਆ। ਹੁਕਮ ਹੋ ਗਿਆ ਕਿ ਇਸ ਦੇ ਦੋਵੇਂ ਹੱਥ ਕੱਟ ਕੇ ਦੀਵਾਰ ਵਿਚ ਚਿਣ ਦਓ। ਉਥੇ ਦੇ ਰਾਜੇ ਦੇ ਕਿਲੇ ਦੀ ਦੀਵਾਰ ਢਹੀ ਜਾਂਦੀ ਸੀ। ਜੋਤਸ਼ੀਆਂ ਨੇ ਕਿਹਾ ਕਿ ਕਿਸੇ ਮਨੁੱਖ ਨੂੰ ਜਿਉਂਦੇ ਨੂੰ ਕੰਧ ਵਿਚ ਚਿਣ ਦੇਵੋ ਤਾਂ ਦੀਵਾਰ ਖੜ੍ਹੀ ਰਹਿ ਜਾਵੇਗੀ। ਕਰੜਾ ਥਾਂ ਹੈ, ਬਲੀ ਮੰਗਦਾ ਹੈ ਇਹ ਥਾਂ। ਸੋ ਚਿਣਾਈ ਸ਼ੁਰੂ ਹੋ ਗਈ।

ਸਧਨਾ ਬੇਨਤੀਆਂ ਕਰਦਾ ਹੈ ਕਿ ਹੇ ਪ੍ਰਭੂ! ਮੈਂ ਤਾਂ ਤੇਰੀ ਭਗਤੀ ਕਰਦਾ ਸੀ, ਮੈਂ ਤੇਰੇ ਦਰਸ਼ਨਾਂ ਵਾਸਤੇ ਆ ਰਿਹਾ ਸੀ, ਇਹ ਕੀ ਭਾਣਾ ਵਰਤ ਗਿਆ ਮੇਰੇ ਨਾਲ? ਤੂੰ ਤਾਂ ਐਨਾ ਦਿਆਲੂ ਕ੍ਰਿਪਾਲੂ ਹੈਂ ਕਿ ਜੇ ਤੇਰਾ ਭੇਖ ਵੀ ਕਿਸੇ ਨੇ ਧਾਰ ਲਿਆ ਤਾਂ ਵੀ ਤੂੰ ਉਸ ਦੀ ਰਾਖੀ ਕਰ ਦਿੰਦਾ ਹੈਂ।

ਇਕ ਸਾਖੀ ਇਸ ਤਰ੍ਹਾਂ ਹੈ ਕਿ ਇਕ ਰਾਜੇ ਦੇ ਰਾਜ ਵਿਚ ਕਿਸੇ ਇਕ ਲੜਕੇ ਨੇ ਸੁਣਿਆ ਸੀ ਕਿ ਇਸ ਦੇਸ਼ ਦੇ ਰਾਜੇ ਦੀ ਲੜਕੀ ਵਿਸ਼ਨੂੰ ਭਗਵਾਨ ਨਾਲ ਸ਼ਾਦੀ ਕਰਾਉਣਾ ਚਾਹੁੰਦੀ ਹੈ। ਉਸ ਦਾ ਇਕ ਮਿੱਤਰ ਇੰਜੀਨੀਅਰ ਸੀ, ਉਸ ਨੂੰ ਕਿਹਾ ਕਿ ਮੈਨੂੰ ਇਕ ਉਡਣ ਖਟੋਲਾ ਬਣਾ ਕੇ ਦੇਹ, ਜਿਸ ਦੇ ਨਾਲ ਮੈਂ ਮਹਿਲਾਂ ਵਿਚ ਜਾ ਕੇ ਉਤਰਾਂ। ਮੇਰੇ ਚਾਰ ਬਾਹਾਂ ਲਗਾ ਦੇਹ ਜਿਹੜੀਆਂ ਹਿਲਦੀਆਂ ਹੋਣ (ਅੱਜਕੱਲ੍ਹ ਤਾਂ ਲਾ ਦਿੰਦੇ ਨੇ, ਉਹ ਹਿਲਦੀਆਂ ਜੁਲਦੀਆਂ ਨੇ, ਸਭ ਕੁਛ ਹੁੰਦਾ ਹੈ) ਉਸੇ ਤਰ੍ਹਾਂ ਨਾਲ ਕਰ ਦਿਤਾ। ਪੂਰੀ ਤਰ੍ਹਾਂ ਵਿਸ਼ਨੂੰ ਜੀ ਦਾ ਭੇਸ ਬਣਾ ਕੇ ਚਲਿਆ ਗਿਆ। ਖੜਾਕ ਹੋਇਆ, ਲੜਕੀ ਛੱਤ ਉਤੇ ਆ ਗਈ। ਇਸ ਦੇ ਮਹਿਲ ਵਿਚ ਜਾ ਕੇ ਉਤਰ ਗਿਆ। ਨਮਸਕਾਰਾਂ ਕਰਦੀ ਹੈ, ਬੇਨਤੀਆਂ ਕਰਦੀ ਹੈ, ਹੇ ਭਗਵਾਨ, ਤੂੰ ਮੇਰੇ ਮਨ ਦੀ ਇੱਛਾ ਪੂਰੀ ਕੀਤੀ ਹੈ। ਰਾਜੇ ਨੂੰ ਖਬਰ ਕੀਤੀ। ਰਾਜਕੁਮਾਰੀ ਦਾ ਵਿਆਹ ਕਰ ਦਿਤਾ।

ਕਹਿਣ ਲੱਗਿਆ, "ਦੇਖੋ, ਮੈਂ ਇਸ ਤਰ੍ਹਾਂ ਤਾਂ ਨਹੀਂ ਰਹਿਣਾ ਸੰਸਾਰ ਦੇ ਅੰਦਰ, ਇਹ ਮੇਰਾ ਦੇਵ ਲੋਕ ਦਾ ਸਰੀਰ ਹੈ, ਮੈਂ ਮਨੁੱਖ ਤਨ ਧਾਰ ਕੇ ਆਉਂਦਾ ਹਾਂ।" ਸੋ ਦੂਸਰੇ ਦਿਨ ਆਪਣੇ ਅਸਲੀ ਰੂਪ ਵਿਚ ਆ ਗਿਆ ਤੇ ਮਹਿਲਾਂ ਤੋਂ ਉਤਰ ਕੇ ਹੇਠਾਂ ਆ ਕੇ ਰਹਿਣਾ ਸ਼ੁਰੂ ਕਰ ਦਿਤਾ। ਕਾਫੀ ਸਮਾਂ ਲੰਘ ਗਿਆ, ਨਾਲ ਦੇ (ਪੜੌਸੀ) ਰਾਜੇ ਨੇ ਜਦ ਸੁਣਿਆ ਕਿ ਇਸ ਰਾਜੇ ਦੇ ਘਰ ਕਹਿੰਦੇ ਨੇ ਕਿ ਵਿਸ਼ਨੂੰ ਜੀ ਰਹਿੰਦੇ ਨੇ, ਉਸ ਨੇ ਵਿਚਾਰਿਆ ਕਿ ਇਹ ਗੱਲ ਹੋ ਨਹੀਂ ਸਕਦੀ, ਇਹ ਜ਼ਰੂਰ ਕੋਈ ਖੜਯੰਤਰ ਹੈ, ਛਲ ਹੈ, ਕਪਟ ਹੈ। ਰਾਜ ਕੁਮਾਰੀ ਦੇ ਪਿਤਾ ਰਾਜੇ ਨੇ ਇਸ ਭਰੋਸੇ ਤੇ ਕਿ ਮੇਰਾ ਤਾਂ ਦਾਮਾਦ ਵਿਸ਼ਨੂੰ ਭਗਵਾਨ ਹੈ ਮੈਨੂੰ ਫੌਜਾਂ ਰੱਖਣ ਦੀ ਕੀ ਲੋੜ ਹੈ, ਉਸ ਨੇ ਫੌਜਾਂ ਹਟਾ ਦਿਤੀਆਂ। ਹਮਲਾ ਕਰਨ ਵਾਲੇ ਰਾਜੇ ਨੇ ਸਾਰੀ ਗੱਲ ਵਿਚਾਰੀ, ਸੋਚਿਆ ਕਿ ਫੌਜਾਂ ਤੋਂ ਬਿਨਾਂ ਰਾਜ ਖਾਲੀ ਪਿਆ ਹੈ, ਚਲੋ ਚੱਲ ਕੇ ਉਸ ਦਾ ਰਾਜ ਮੱਲ ਲਈਏ। ਫੌਜਾਂ ਨੇ ਚੜ੍ਹਾਈ ਕਰ ਦਿਤੀ, ਵਜ਼ੀਰਾਂ ਨੇ, ਫੌਜੀ ਜਰਨੈਲਾਂ ਨੇ ਆ ਕੇ ਕਿਹਾ ਕਿ ਮਹਾਰਾਜ! ਫੌਜ ਤਾਂ ਹਟਾ ਦਿਤੀ, ਹੁਣ ਲੜਾਈ ਕਿਵੇਂ ਕਰੀਏ? ਹੁਕਮ ਹੋਵੇ ਤਾਂ ਉਨ੍ਹਾਂ ਸਾਰਿਆਂ ਨੂੰ ਬੁਲਾ ਲਈਏ। ਦੁਸ਼ਮਣ ਸਰਹੱਦ ਪਾਰ ਕਰ ਰਿਹਾ ਹੈ, ਉਸ ਹਮਲਾਆਵਰ ਰਾਜੇ ਦੀ ਮੁਖਾਲਫਤ ਕੋਈ ਨਹੀਂ ਕਰ ਰਿਹਾ।

ਕਹਿੰਦਾ, ਨਾ, ਮੇਰੇ ਦਾਮਾਦ ਜਦ ਭਗਵਨ ਨੇ, ਫੇਰ ਮੈਨੂੰ ਫੌਜ ਦੀ ਕੀ ਲੋੜ ਹੈ। ਉਸਨੂੰ 100% ਨਿਸ਼ਚਾ ਹੈ।

ਉਹ ਆਕਰਮਣਕਾਰੀ ਰਾਜਾ ਨੇੜੇ ਆ ਗਿਆ। ਸ਼ਹਿਰ ਦੇ ਦਰਵਾਜ਼ੇ ਬੰਦ ਕੀਤੇ ਹੋਏ ਨੇ। ਮਹਾਰਾਜ!

ਬਾਹਰਲੀ ਫਸੀਲ ਤੇ ਆ ਗਏ, ਪਉੜੀਆਂ ਲਾ ਕੇ ਚੜ੍ਹ ਰਹੇ ਨੇ, ਦਰਵਾਜ਼ਾ ਭੰਨ ਦਿਤਾ, ਹੁਕਮ ਹੋਵੇ ਤਾਂ ਫਾਇਰ ਕਰੀਏ?

ਕਹਿੰਦਾ, "ਨਹੀਂ, ਭਗਵਾਨ ਸਭ ਕੁਝ ਆਪੇ ਹੀ ਕਰਨਗੇ।"

ਏਧਰੋਂ ਇਸ ਪ੍ਰੇਮੀ ਨੂੰ ਪਤਾ ਲਗ ਗਿਆ। ਉਸ ਨੂੰ ਲੜਕੀ ਕਹਿੰਦੀ ਹੈ ਕਿ ਤੁਸੀਂ ਹੁਣ ਰਖਸ਼ਾ ਕਰੋ ਭਗਵਾਨ ਜੀ। ਕਹਿਣ ਲੱਗਿਆ, ਕੋਈ ਗੱਲ ਨਹੀਂ ਤੂੰ ਫਿਕਰ ਨ ਕਰ ਮੈਂ ਰਖਸ਼ਾ ਕਰਦਾ ਹਾਂ।

ਉਹ ਅੰਦਰਲੇ ਕਮਰੇ ਵਿਚ ਗਿਆ, ਜਾ ਕੇ ਅੰਦਰ ਫਾਹਾ ਲੈਣ ਲੱਗ ਗਿਆ। ਰੱਸਾ ਗਲ ਵਿਚ ਬੰਨ੍ਹ ਲਿਆ, ਕੁਰਸੀ ਦੇ ਉਪਰ ਖੜ੍ਹਾ ਹੋ ਗਿਆ ਤੇ ਜਦੋਂ ਫਾਂਸੀ ਲੈਣ ਲਈ ਕੁਰਸੀ ਤੋਂ ਛਾਲ ਮਾਰਨ ਲੱਗਿਆ, ਭਗਵਾਨ ਨੇ ਆ ਕੇ ਉਸ ਨੂੰ ਫੜ ਲਿਆ। ਕਹਿੰਦੇ ਹੁਣ ਕੀ ਕਰਦਾ ਹੈਂ? ਤੈਨੂੰ ਤਾਂ ਕਿਸੇ ਨੇ ਨਹੀਂ ਮਾੜਾ ਕਹਿਣਾ, ਮੇਰੀ ਭਗਵਾਨ ਦੀ ਹੀ ਨਿੰਦਾ ਹੋਵੇਗੀ, ਜਨਤਾ ਦੇ ਨਿਸ਼ਚੇ ਟੁੱਟ ਜਾਣਗੇ। ਸਾਰੀ ਦੁਨੀਆਂ ਨਾਸਤਿਕ ਹੋ ਜਾਏਗੀ। ਤੂੰ ਜਾਹ, ਇਹ ਮੇਰੀ ਕਲਾ ਵਰਤੇਗੀ। ਐਸੀ ਕਲਾ ਵਰਤੀ, ਐਸੀ ਗੁਪਤ ਲੜਾਈ ਹੋਈ ਕਿ ਉਸ ਰਾਜੇ ਨੂੰ ਹਾਰ ਮੰਨਣੀ ਪਈ।

ਸੋ ਸਧਨਾ ਕਹਿਣ ਲੱਗਿਆ, "ਹੇ ਭਗਵਨ! ਐਨੀ ਆਪ ਨੇ ਆਪਣੀ ਲਾਜ ਪਾਲੀ ਕਿ ਇਕ ***'ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥' (ਪੰਨਾ - 858)*** ਉਹ ਕਾਮੀ ਬੰਦੇ ਦੀ ਆਪ ਨੇ ਆ ਕੇ ਪੈਜ ਸਵਾਰ ਦਿਤੀ। ਉਹ ਭਗਤ ਨਹੀਂ ਸੀ, ਉਸ ਨੇ ਤੁਹਾਡਾ ਰੂਪ ਧਾਰ ਕੇ, ਪਖੰਡ ਕੀਤਾ ਸੀ।

ਕਹਿੰਦੇ ਸਧਨਿਆ! ਤੇਰਾ ਕਰਮ ਹੈ ਜਿਸਦਾ ਤੂੰ ਫਲ ਭੋਗਣਾ ਹੈ।

ਕਹਿੰਦਾ, ***"ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥" (ਪੰਨਾ - 858)*** ਫੇਰ ਤੇਰੀ ਸ਼ਰਣ ਆਉਣ ਦਾ ਕੀ ਫਾਇਦਾ ਜੇ ਤੇਰੀ ਸ਼ਰਨ ਆ ਕੇ ਭੀ ਮੇਰੇ ਕਰਮਾਂ ਦਾ ਨਾਸ਼ ਨਾ ਹੋਇਆ। ਬੇਨਤੀ ਕਰਕੇ ਪੁਛਿਆ, "ਮੇਰਾ ਉਹ ਕਿਹੜਾ ਕਰਮ ਹੈ ਜਿਸ ਦਾ ਮੈਨੂੰ ਫਲ ਭੁਗਤਾ ਰਹੇ ਹੋ?"

ਭਗਵਾਨ ਨੇ ਕਿਹਾ, ਸਧਨਿਆ! ਪਿਛਲੇ ਜਨਮ ਵਿਚ ਤੂੰ ਮੋਨੀ ਸੰਤ ਸੀ। ਬੁੱਚੜ ਗਊ ਮਾਰਨ ਵਾਸਤੇ ਲਈ ਜਾਂਦੇ ਸੀ, ਉਸ ਗਊ ਨੇ ਰੱਸਾ ਤੁੜਾ ਲਿਆ। ਤੇਰੇ ਪਿਛੇ ਡੂੰਘਾ ਟੋਆ ਸੀ, ਗਊ ਉਸ ਦੇ ਵਿਚ ਲੁਕ ਗਈ। ਤੈਥੋਂ ਬੁਚੜਾਂ ਨੇ ਪੁਛਿਆ ਕਿ ਗਊ ਕਿਥੇ ਛੁਪੀ ਹੈ? ਇਕ ਦੇ ਹੱਥ ਵਿਚ ਛੁਰਾ ਹੈ ਤੈਨੂੰ ਪਤਾ ਲਗ ਗਿਆ ਕਿ ਇਹ ਤਾਂ ਕਸਾਈ ਹਨ। ਤੇਰਾ ਮੋਨ ਵਰਤ ਰੱਖਿਆ ਹੋਇਆ ਸੀ। ਬੋਲ ਕੇ ਦੱਸਣ ਦੀ ਥਾਂ ਤੂੰ ਆਪਣੇ ਦੋਨਾਂ ਹੱਥਾਂ ਨਾਲ ਇਸ਼ਾਰਾ ਕਰਕੇ ਦੱਸਿਆ ਕਿ ਗਊ ਮੇਰੇ ਪਿਛੇ ਇਸ ਡੂੰਘੇ ਟੋਏ ਵਿਚ ਛੁਪੀ ਹੋਈ ਹੈ। ਦੋਹਾਂ ਹੱਥਾਂ ਨਾਲ ਦੱਸਿਆ ਸੀ, ਇਸ ਕਰਕੇ ਤੇਰੇ ਦੋਇ ਹੱਥ ਵੱਢੇ ਗਏ, ਇਹ ਤੇਰਾ ਕਰਮ ਸੀ ਜਿਸ ਦਾ ਫਲ ਤੈਨੂੰ ਭੁਗਤਣਾ ਪੈਣਾ ਹੈ ਕਿਉਂਕਿ -

***ਭੋਗੇ ਬਿਨ ਭਾਗੇ ਨਹੀਂ ਕਰਮ ਗਤੀ ਬਲਵਾਨ।***

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***<br>
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ਪੰਨਾ - 433***

ਪਰਮੇਸ਼ਰ ਨੂੰ ਉਲਾਂਭਾ ਦਿੰਦਿਆਂ ਬੇਨਤੀ ਕਰੀ ਕਿ ਹੇ ਪ੍ਰਭੂ! ਤੇਰੀ ਭਗਤੀ ਕਰਨ ਦਾ ਕੀ ਲਾਭ ਹੋਇਆ, ਜੇ ਕਰਮਾਂ ਦਾ ਹੀ ਨਾਸ਼ ਨਾ ਹੋਇਆ। ਸ਼ੇਰ ਦੀ ਸ਼ਰਨ ਜਾ ਕੇ ਜੇ ਗਿੱਦੜਾਂ ਦਾ ਡਰ ਬਣਿਆ ਰਹੇ ਫੇਰ ਸ਼ੇਰ ਦੀ ਸ਼ਰਨ ਜਾਮ ਦਾ ਕੀ ਫਾਇਦਾ ਹੋਇਆ। ਸਧਨੇ ਦੀ ਇਹ ਬੇਨਤੀ ਸੁਣ ਕੇ ਅਕਾਸ਼ ਬਾਣੀ ਹੋਈ, "ਸਧਨਿਆ! ਜੇਰਾ ਕਰ। ਪਰ ਸਧਨੇ ਨੇ ਫੇਰ ਬੇਨਤੀ ਕਰਕੇ ਕਿਹਾ-

***ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥***<br>
***ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥ ਪੰਨਾ - 858***

ਹੇ ਪ੍ਰਭੂ! ਲੱਕ ਤੋਂ ਉੱਪਰ ਕੰਧ ਟੱਪ ਗਈ ਹੈ, ਮੇਰਾ ਸਾਹ ਘੁਟਣਾ ਸ਼ੁਰੂ ਹੋ ਗਿਆ ਪਰ ਤੁਸੀਂ ਕਹਿੰਦੇ ਹੋ ਠਹਿਰ ਜਾ, ਜੇਰਾ ਕਰ। ਇਕ ਬੂੰਦ ਦੇ ਵਾਸਤੇ ਚਾਤ੍ਰਿਕ ਦੁੱਖ ਪਾ ਰਿਹਾ ਹੋਵੇ ਅਤੇ ਪਿਆਸਾ ਹੀ ਮਰ ਜਾਵੇ। ਫੇਰ ਜੇ ਮਰਨ ਤੋਂ ਪਿਛੋਂ ਸਾਗਰ ਵੀ ਮਿਲ ਜਾਵੇ, ਕਿਸ ਕੰਮ ਆਏਗਾ। ਫੇਰ ਦੂਜੀ ਵਾਰੀ ਅਕਾਸ਼ ਬਾਣੀ ਹੋਈ, "ਠਹਿਰ ਸਧਨਿਆਂ, ਠਹਿਰ।"

ਥੋੜ੍ਹੇ ਹੋਰ ਸਮੇਂ ਵਿਚ ਕਿਲੇ ਦੀ ਕੰਧ ਛਾਤੀ ਤਕ ਚਲੀ ਗਈ, ਦਮ ਘੁੱਟਣ ਲੱਗ ਗਿਆ। ਉਸ ਨੇ ਫੇਰ ਬੇਨਤੀ ਕੀਤੀ ਕਿ ਹੇ ਪ੍ਰਭੂ! ਮੈਂ ਹੁਣ ਕੀ ਠਹਿਰਾਂ –

***ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥***
***ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥ ਪੰਨਾ – 858***

ਹੇ ਪ੍ਰਭੂ! ਮੇਰੇ ਪ੍ਰਾਣ ਨਿਕਲਣ ਵਾਲੇ ਹੀ ਹਨ, ਮੈਂ ਮਰਨ ਕਿਨਾਰੇ ਪੁੱਜਣ ਵਾਲਾ ਹੀ ਹਾਂ। ਪ੍ਰਭ ਜੀ, ਜੇ ਕੋਈ ਬੰਦਾ ਪਾਣੀ ਵਿਚ ਡੁਬਦਾ ਪੁਕਾਰਾਂ ਕਰਦਾ ਹੋਵੇ ਕਿ ਮੇਰੀ ਮਦਦ ਕਰੋ, ਪਾਣੀ ਵਿਚੋਂ ਕੱਢੋ। ਉਹ ਪਾਣੀ ਵਿਚ ਡੁੱਬ ਕੇ ਮਰ ਜਾਵੇ ਫੇਰ ਉਸ ਦੀ ਮਦਦ ਕਰਨ ਲਈ ਕਿਸ਼ਤੀ ਪਹੁੰਚ ਜਾਵੇ ਆਪ ਹੀ ਦੱਸੋ ਕਿਸਨੂੰ ਕਿਸ਼ਤੀ ਤੇ ਚੜ੍ਹਾਵੋਂਗੇ। ਹੁਣ ਕਿਸ਼ਤੀ ਕਿਸ ਕੰਮ?

ਫੇਰ ਆਕਾਸ਼ ਬਾਣੀ ਹੋਈ ਅਤੇ ਕਿਹਾ ਕਿ ਸਧਨਿਆ! ਸ਼ਰੀਕਾਂ ਵਾਂਗੂ ਮਿਹਣੇ ਦੇਣ ਲੱਗ ਗਿਆ? ਇਹ ਪਿਆਰਿਆਂ ਦੀ ਗੱਲ ਤਾਂ ਨਹੀਂ ਹੈ। ਪਿਆਰੇ ਤਾਂ ਮੇਰੀ ਰਜ਼ਾ ਵਿਚ ਰਾਜ਼ੀ ਰਹਿੰਦੇ ਨੇ। ਬੰਦ-ਬੰਦ ਕੱਟ ਹੋ ਰਹੇ ਨੇ, ਉਹ ਇਹੋ ਬੇਨਤੀ ਕਰਦੇ ਹਨ ਕਿ ਪ੍ਰਭੂ! ***'ਤੇਰਾ ਕੀਆ ਮੀਠਾ ਲਾਗੈ।।'*** ਪਰ ਮੇਰੇ ਪਿਆਰੇ ਸ਼ਿਕਵਾ ਨਹੀਂ ਕਰਦੇ। ਰਜ਼ਾ ਵਿਚ ਰਾਜ਼ੀ ਰਹਿੰਦੇ ਹਨ। ਹੋਸ਼ ਆਈ, ਬੇਨਤੀ ਕੀਤੀ –

***ਮੈਂ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥***
***ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥ ਪੰਨਾ – 858***

ਸੋ ਇਸ ਤਰ੍ਹਾਂ ਸ਼ਿਕਵਾ ਨਹੀਂ ਹੁੰਦਾ ਪਿਆਰ ਵਿਚ ***'ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ'*** ਜਿਹੜੀ ਵੀ ਵਡਿਆਈ ਮਿਲ ਗਈ; ਧੱਕਿਆਂ ਵਾਲੀ ਮਿਲ ਗਈ ਧੱਕਿਆਂ ਵਾਲੀ ਹੀ ਸਹੀ। ਉਹ ਭੀ ਤੇਰੇ ਵਲੋਂ ਹੀ ਮਿਲੀ ਹੈ।

ਸੋ ਮਹਾਰਾਜ ਕਹਿੰਦੇ ਹਨ ਪਿਆਰ ਕਰਨ ਵਾਲੇ ਰਜ਼ਾ ਵਿਚ ਪ੍ਰਸੰਨ, ਖਿੜੇ ਚਿਤ ਰਹਿੰਦੇ ਹਨ। ਇਸ ਤਰ੍ਹਾਂ ਦੇ ਪਿਆਰ ਦਾ ਸ਼ਿੰਗਾਰ ਕਰ। ਪਿਆਰ ਵਿਚ ਸ਼ਿਕਵਾ ਨਹੀਂ ਹੋਇਆ ਕਰਦਾ। ਜੋ ਕੁਛ ਉਹ ਕਰਦਾ ਹੈ, ਉਹ ਕੁਛ ਹੀ ਭਲਾ ਮਨਾਵੇ। ਸੋ ਇਸ ਤਰ੍ਹਾਂ ਦੇ ਨਾਲ ਆਪ ਫੁਰਮਾਨ ਕਰਦੇ ਹਨ–

***ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥***
***ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ॥***
***ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ॥ ਪੰਨਾ – 722***

ਜੇ ਕਰਣ ਪਲਾਹ ਕਰਦੀ ਹੈ, ਉਲਾਂਭੇ ਦਿੰਦੀ ਹੈ, ਉਸ ਨੂੰ ਰਹਿਣ ਨੂੰ ਥਾਂ ਨਹੀਂ ਮਿਲਿਆ ਕਰਦਾ–

***ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥***
***ਲਬ ਲੋਭ ਅੰਹਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ॥***
***ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ॥ ਪੰਨਾ – 722***

ਫੇਰ ਪ੍ਰਸ਼ਨ ਉਠਦਾ ਹੈ ਕਿ ਪ੍ਰਭੂ ਦਾ ਮਿਲਾਪ ਕਿਵੇਂ ਹੋਵੇ?

ਗੁਰੂ ਨਾਨਕ ਪਾਤਸ਼ਾਹ ਜੀ ਕਹਿੰਦੇ ਹਨ ਕਿ ਭਾਈ ਪੁੱਛ ਲਓ, ਇਹ ਗੱਲ, ਜਿਨ੍ਹਾਂ ਨੂੰ ਪ੍ਰਭੂ ਮਿਲਿਆ ਹੈ। ਪੁੱਛੋ ਉਨ੍ਹਾਂ ਨੂੰ ਜਾ ਕੇ –

***ਧਾਰਨਾ – ਮੈਨੂੰ ਦੱਸਿਓ ਸੁਹਾਗਣਿ ਸਹੀਓ,***

*ਕਿਵੇਂ ਤੁਸੀਂ ਰਾਵਿਆ ਕੰਤ ਪਿਆਰਾ -2,2*
*ਕਿਵੇਂ ਤੁਸੀਂ ਰਾਵਿਆ ਕੰਤ ਪਿਆਰਾ -2,2*
*ਮੈਨੂੰ ਦੱਸਿਓ ਸੁਹਾਗਣਿ ਸਹੀਓ, .....-2.*

***ਜਾਇ ਪੁਛਹੁ ਸੁਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥ ਪੰਨਾ - 722***

ਪੂਰੇ ਜਗਿਆਸੂ ਦੇ ਮਨ ਵਿਚ ਜਦੋਂ ਦਰਸ਼ਨਾਂ ਦੀ ਲੋਚਾ ਜਾਗਦੀ ਹੈ ਤਾਂ ਉਸ ਦੇ ਹਿਰਦੇ ਵਿਚੋਂ ਪੁਕਾਰ ਉਠਦੀ ਹੈ ਕਿ ਕੋਈ ਹੈ ਐਸਾ ਪੁਰਸ਼? ਜੋ ਮੈਨੂੰ ਮੇਰੇ ਪ੍ਰਭੂ ਨਾਲ ਮਿਲਾ ਦੇਵੇ। ਵੱਡੇ ਤੋਂ ਵੱਡਾ ਮੁੱਲ ਦੇਣ ਨੂੰ ਤਿਆਰ ਹਾਂ, ਆਪਣਾ ਤਨ, ਆਪਣਾ ਮਨ, ਆਪਣਾ ਧਨ ਅਤੇ ਆਪਣੇ ਮਨ ਦੀ ਮਤ ਭੀ ਭੇਟ ਕਰਨ ਨੂੰ ਤਿਆਰ ਹਾਂ।

ਗੁਰ ਇਤਿਹਾਸ ਵਿਚ ਇਕ ਸਾਖੀ ਆਉਂਦੀ ਹੈ ਕਿ ਗੁਰੂ ਨਾਨਕ ਪਾਤਸ਼ਾਹ ਜਦੋਂ ਆਸਾਮ ਤੋਂ ਚਟਾਗਾਂਗ ਹੁੰਦੇ ਹੋਏ ਸੋਨ ਦੀਪ ਵਲ ਗਏ, ਉਥੇ ਛੋਟੇ-ਛੋਟੇ ਟਾਪੂਆਂ ਦੇ ਵੱਖਰੇ-ਵੱਖਰੇ ਰਾਜ ਸਨ ਜੋ ਪੂਰੀ ਤਰ੍ਹਾਂ ਨਿਸ਼ਚਿੰਤ ਹੋ ਕੇ ਸੁਖੀ ਵਸਦੇ ਸਨ। ਉਨ੍ਹਾਂ ਵਿਚ ਹੀ ਰਾਜਾ ਸੁਧਰਸੈਨ ਦਾ ਰਾਜ ਸੀ, ਉਸ ਦਾ ਭਾਣਜਾ ਇੰਦ੍ਰਸੈਨ ਸੀ ਜਿਸਨੂੰ ਰੂਹਾਨੀ ਲਗਨ ਲੱਗੀ ਹੋਈ ਸੀ ਉਹ ਭਾਈ ਝੰਡੇ ਦਾ ਸਤਿਸੰਗੀ ਮਿਤਰ ਸੀ। ਨਵਾਂ ਦੇਸ਼ ਆ ਜਾਣ ਕਰਕੇ ਮਰਦਾਨੇ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਕਿਹਾ ਕਿ ਇਥੇ ਮੁਸਲਮਾਨਾਂ ਨਾਲ ਨਫਰਤ ਹੋਣ ਕਰਕੇ ਕਈ ਪ੍ਰੇਮੀ ਮੇਰੇ ਨਾਲ ਭੀ ਨਫਰਤ ਕਰਨ ਲਗ ਜਾਂਦੇ ਹਨ ਕਿ ਇਸ ਦਾ ਜਨਮ ਮੁਸਲਮਾਨ ਦਾ ਹੈ। ਮੈਂ ਦਸਦਾ ਹਾਂ ਕਿ ਮੈਂ ਨਾ ਹਿੰਦੂ ਹਾਂ, ਨਾ ਮੁਸਲਮਾਨ ਹਾਂ, ਆਪ ਦੇ ਦਿਤੇ ਗਿਆਨ ਅਨੁਸਾਰ ਕਹਿੰਦਾ ਹਾਂ ਕਿ ਪੰਜਾਂ ਤੱਤਾਂ ਦੀ ਕੋਈ ਜਾਤ ਨਹੀਂ ਹੁੰਦੀ ਜਿਵੇਂ ਹਵਾ, ਅੱਗ, ਪਾਣੀ, ਮਿੱਟੀ ਅਤੇ ਅਕਾਸ਼ ਦੀ ਕੋਈ ਜਾਤ ਨਹੀਂ ਹੈ ਇਵੇਂ ਇਨ੍ਹਾਂ ਤੱਤਾਂ ਤੋਂ ਬਣੇ ਸਰੀਰ ਦੀ ਭੀ ਕੋਈ ਜਾਤ ਨਹੀਂ ਹੁੰਦੀ। ਪਰ ਇਹ ਲੋਕ ਇਸ ਤੱਤ ਦੀ ਬਾਤ ਨੂੰ ਸਮਝਦੇ ਨਹੀਂ ਹਨ। ਗੁਰੂ ਮਹਾਰਾਜ ਜੀ ਕਹਿਣ ਲੱਗੇ, "ਮਰਦਾਨਿਆਂ! ਤੂੰ ਝੰਡੇ ਬਾਢੀ ਦੇ ਘਰ ਜਾਹ, ਉਹ ਪ੍ਰੇਮੀ ਹੈ, ਉਸ ਦਾ ਇਕ ਮਿੱਤਰ ਇੰਦ੍ਰਸੈਨ ਹੈ ਉਹ ਭੀ ਪ੍ਰੇਮੀ ਹੈ, ਅਸੀਂ ਉਨ੍ਹਾਂ ਕਰਕੇ ਹੀ ਇਨ੍ਹਾਂ ਟਾਪੂਆਂ ਵਿਚ ਆਏ ਹਾਂ। ਤੂੰ ਪ੍ਰਸ਼ਾਦਾ ਛਕ ਆਵੀਂ ਅਤੇ ਉਸ ਨੂੰ ਅਸਾਡੇ ਪਾਸ ਲੈ ਆਵੀਂ, ਉਸਦਾ ਮਿਤਰ ਇੰਦ੍ਰਸੈਨ ਸਤਿ ਚਿਤ ਆਨੰਦ ਦੀ ਅਵਸਥਾ ਨੂੰ ਲੋਚਦਾ ਹੈ। ਭਾਈ ਝੰਡਾ ਬਾਢੀ ਭਗਤੀ ਮਾਰਗ ਵਿਚ ਤੇ ਇੰਦ੍ਰਸੈਨ ਗਿਆਨ ਵਿਚ ਹੈ। ਹੈਨ ਦੋਵੇਂ ਜਗਿਆਸੂ ਤੇ ਮਿਤਰ, ਪ੍ਰਭੂ ਦੇ ਦਰਸ਼ਨ ਅਭਿਲਾਸ਼ੀ। ਭਾਈ ਮਰਦਾਨਾ ਸ਼ਹਿਰ ਜਾਂਦਾ ਹੈ ਅਤੇ ਭਾਈ ਝੰਡਾਬਾਢੀ ਨਾਲ ਹੀ ਆ ਜਾਂਦਾ ਹੈ, ਗੁਰੂ ਮਹਾਰਾਜ ਜੀ ਨੇ ਉਸ ਨੂੰ ਭਗਤੀ ਮਾਰਗ ਰਾਹੀਂ ਪ੍ਰਮੇਸ਼ਵਰ ਦੀ ਪ੍ਰਾਪਤੀ ਦਾ ਉਪਦੇਸ ਦੇ ਕੇ ਨਾਮ ਮੰਡਲ ਦਾ ਵਾਸੀ ਬਣਾ ਦਿਤਾ। ਇੰਦ੍ਰਸੈਨ ਨੂੰ ਬੁਲਾਇਆ ਤਾਂ ਉਸ ਨੇ ਪ੍ਰਭੂ ਮਿਲਾਪ ਦੀ, ਸਤ ਚਿਤ ਅਨੰਦ ਵਾਲੀ ਅਵਸਥਾ ਦੀ ਅਭਿਲਾਸ਼ਾ ਕੀਤੀ, ਉਹ ਉਚੀ ਉਡਾਰੀ ਵਾਲਾ ਜਗਿਆਸੂ ਗਿਆਨ ਦਾ ਅਧਿਕਾਰੀ ਸੀ। ਜਦੋਂ ਗੁਰੂ ਨਾਨਕ ਜੀ ਪਾਸ ਆ ਕੇ ਆਤਮ ਸ਼ਾਖਸ਼ਾਤਕਾਰ ਹੋਣ ਦੀ ਬੇਨਤੀ ਕੀਤੀ ਤਾਂ ਮਹਾਰਾਜ ਜੀ ਨੇ ਹੁਕਮ ਦਿਤਾ ਕਿ ਇੰਦ੍ਰਸੈਨ! ਜੇ ਤੂੰ ਪ੍ਰਭੂ ਨੂੰ ਮਿਲਣਾ ਹੈ ਤਾਂ ਪੂਰੇ ਸੌਦਾਗਰ ਵਾਂਗੂੰ ਕੁਝ ਲੈਣ ਦੇਣ ਦਾ ਵਿਹਾਰ ਕਰਨਾ ਪਵੇਗਾ; ਜੇ ਤਿਆਰ ਹੈਂ ਤਾਂ ਬਚਨ ਕਰੀਏ। ਉਸ ਨੇ ਕਿਹਾ ਕਿ ਮੈਂ ਆਪਣਾ ਤਨ, ਮਨ, ਧਨ ਸਭ ਕੁਝ ਅਰਪਨ ਕਰਨ ਨੂੰ ਤਿਆਰ ਹਾਂ, ਕੋਈ ਸੰਤ ਮਹਾਂਪੁਰਸ਼ ਮੈਨੂੰ ਪ੍ਰਮਾਤਮਾ ਸਾਖਸ਼ਾਤਕਾਰ ਕਰਾ ਦੇਵੇ। ਗੁਰੂ ਨਾਨਕ ਸਾਹਿਬ ਜੀ ਨੇ ਕਿਹਾ ਕਿ ਇੰਦ੍ਰਸੈਨ! ਸੰਸਾਰ ਵਿਚ ਸਿਰਫ ਦੋ ਵਸਤੂਆਂ ਹਨ ਇਕ ਅਨਾਤਮ ਵਸਤੂਆਂ ਹਨ ਜੋ ਛਿੰਨ-ਛਿੰਨ ਬਦਲਣਹਾਰ ਹਨ, ਦੂਜੀ ਉਹ ਹੈ ਜੋ ਸਦਾ ਇਕ ਰਸ ਰਹਿੰਦੀ ਹੈ ਜਿਸ ਨੂੰ ਆਤਮਾ, ਪ੍ਰਮਾਤਮਾ ਕਿਹਾ ਜਾਂਦਾ ਹੈ। ਮਹਾਰਾਜ ਕਹਿਣ ਲੱਗੇ, ਪ੍ਰਭੂ ਗਿਆਨ ਦੀ ਅਵਸਥਾ ਨਾਮ ਪ੍ਰਾਪਤੀ ਕਹਾਉਂਦੀ ਹੈ। ਨਾਮ ਅਮੁੱਲ ਹੈ। ਸੋ ਤੂੰ ਸਦਾ ਦਾ ਆਨੰਦ ਲੈਣ ਲਈ ਅਨਾਤਮ ਵਸਤੂਆਂ ਸਾਡੇ ਹਵਾਲੇ ਕਰ ਦੇਹ, ਫਿਰ ਬਚਨ ਕਰਾਂਗੇ।

ਇੰਦ੍ਰਸੈਨ ਸਮਝਦਾਰ ਸਤਿਸੰਗੀ ਸੀ। ਸਾਧੂਆਂ ਦੇ ਦਰਸ਼ਨ ਕਰਦਾ ਸੀ, ਉਸ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਆਪਣੀ ਜ਼ਮੀਨ, ਕੋਠੀਆਂ, ਬਜ਼ਾਰਾਂ ਦੀਆਂ ਦੁਕਾਨਾਂ, ਸੋਨਾ ਚਾਂਦੀ, ਸਭ ਵਸਤੂਆਂ ਭੇਟ

ਕਰਨ ਦਾ ਸੰਕਲਪ ਕਰ ਦਿਤਾ ਅਤੇ ਗੁਰੂ ਮਹਾਰਾਜ ਜੀ ਨੂੰ ਦਸ ਦਿਤਾ।

ਗੁਰੂ ਮਹਾਰਾਜ ਜੀ ਕਹਿਣ ਲੱਗੇ, ਇੰਦ੍ਰਸੈਨ! ਅਜੇ ਤੇਰੇ ਪਾਸ ਅਨਾਤਮ ਵਸਤੂ ਪੰਜਾਂ ਤੱਤਾਂ ਦਾ ਬਣਿਆ ਸਰੀਰ ਹੈ, ਇਸ ਵਿਚ 25 ਪ੍ਰਕ੍ਰਿਤੀਆਂ ਤੋਂ ਬਣੇ ਪੰਜ ਗਿਆਨ ਇੰਦ੍ਰੇ ਹਨ। ਇੰਦ੍ਰਸੈਨ ਨੇ ਬੇਨਤੀ ਕਰਕੇ ਉਹ ਭੀ ਭੇਟ ਕਰ ਦਿਤੇ। ਉਸ ਵੇਲੇ ਫੁਰਨਾ ਕਰ ਰਿਹਾ ਹੈ ਕਿ ਮੈਂ ਸਰੀਰ ਭੀ ਭੇਟ ਕਰ ਦਿਤਾ। ਸਾਮ੍ਹਣੇ ਖੜ੍ਹਾ ਹੋ ਕੇ ਫੁਰਨੇ ਕਰ ਰਿਹਾ ਹੈ। ਗੁਰੂ ਨਾਨਕ ਜੀ ਨੇ ਕਿਹਾ ਕਿ ਇੰਦ੍ਰਸੈਨ ਹੁਣ ਤੂੰ ਫੁਰਨੇ ਕਰ ਰਿਹਾ ਹੈਂ, ਫੁਰਨੇ ਕਰਨਾ ਮਨ ਦਾ ਧਰਮ ਹੋਇਆ ਕਰਦਾ ਹੈ, ਇਹ ਤੇਰੇ ਪਾਸ ਅਨਾਤਮ ਵਸਤੂ ਹੈ। ਉਸ ਨੇ ਮਨ ਭੀ ਸਤਿਗੁਰਾਂ ਦੇ ਚਰਨੀਂ ਭੇਟ ਕਰ ਦਿਤਾ। ਹੁਣ ਬੁੱਧੀ ਨਾਲ ਨਿਰਣਾ ਕਰ ਰਿਹਾ ਹੈ। ਮਹਾਰਾਜ ਜੀ ਨੇ ਕਿਹਾ, ਇੰਦ੍ਰਸੈਨ ਨਿਰਣਾ ਕਰਨਾ ਬੁੱਧੀ ਦਾ ਧਰਮ ਹੈ ਜੋ ਅਨਾਤਮ ਵਸਤੂ ਹੈ। ਇਸ ਨੇ ਬੁੱਧੀ ਭੀ ਅਰਪਨ ਕਰ ਦਿਤੀ। ਹੁਣ ਚੁੱਪ ਕਰਕੇ ਖੜ੍ਹਾ ਹੈ ਪਰ ਅੰਦਰ ਚਿਤਵਨੀ ਕਰ ਰਿਹਾ ਹੈ ਕਿ ਮੈਂ ਆਪਣਾ ਤਨ, ਮਨ, ਧਨ, ਬੁੱਧੀ ਅਰਪਨ ਕਰ ਦਿਤੀ ਹੈ। ਗੁਰੂ ਮਹਾਰਾਜ ਜੀ ਕਹਿਣ ਲੱਗੇ, ਇੰਦ੍ਰਸੈਨ ਅਜੇ ਤੂੰ ਸਾਰੀਆਂ ਅਨਾਤਮ ਵਸਤੂਆਂ ਅਸਾਡੀ ਭੇਟਾ ਨਹੀਂ ਕੀਤੀਆਂ। ਇੰਦ੍ਰਸੈਨ ਨੂੰ ਗੁਰੂ ਨਾਨਕ ਜੀ ਨੇ ਕਿਹਾ, ਇੰਦ੍ਰਸੈਨ! ਤੂੰ ਚਿਤਵਨੀ ਕਰ ਰਿਹਾ ਹੈਂ। ਚਿਤਵਨੀ ਕਰਨਾ, ਚਿੱਤ ਦਾ ਧਰਮ ਹੈ ਜੋ ਅਨਾਤਮ ਹੈ, ਚਿੱਤ ਸੂਖਸ਼ਮ ਸਰੀਰ ਦਾ ਹਿੱਸਾ ਹੈ, ਇਹ ਭੀ ਆਪਣੇ ਪਾਸ ਨਾ ਰੱਖ। ਉਸ ਨੇ ਇਹ ਭੀ ਭੇਟਾ ਕਰ ਦਿਤਾ ਪਰ ਆਪਣੇ ਆਪ ਨੂੰ ਮਹਿਸੂਸ ਕਰ ਰਿਹਾ ਹੈ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਇੰਦ੍ਰਸੈਨ, ਤੇਰਾ ਜੋ ਜੀਵ ਭਾਵ ਹੈ ਉਹ ਤੂੰ ਅੰਤਸ਼ਕਰਣ ਰਾਹੀਂ ਅਨੁਭਵ ਕਰ ਰਿਹਾ ਹੈਂ। ਇਹ ਭੀ ਅਨਾਤਮ ਹੈ ਇਹ ਭੀ ਅਸਾਡੀ ਭੇਟਾ ਕਰ। ਉਸ ਨੇ ਆਪਣੇ ਪ੍ਰਤੀਬਿੰਬਤ ਸਰੂਪ ਦੀ ਹੋਂਦ ਮਹਿਸੂਸ ਕੀਤੀ ਅਤੇ ਆਪਣੀ 'ਮੈਂ' ਭੀ ਭੇਟ ਕਰ ਕਰ ਦਿਤੀ। ਗੁਰੂ ਮਹਾਰਾਜ ਜੀ ਕਹਿਣ ਲੱਗੇ ਕਿ ਇੰਦ੍ਰਸੈਨ ਜੋ ਸ਼ੇਸ਼ ਹੋਂਦ ਤੈਨੂੰ ਮਹਿਸੂਸ ਹੋ ਰਹੀ ਹੈ ਇਹ ਤੂੰ ਹੈਂ, ਇਹ ਤੇਰਾ ਸਰੂਪ, ਇਹ ਆਤਮਾ ਹੈ, ਇਹੋ ਪ੍ਰਮਾਤਮਾ ਹੈ। ਇੰਦਰਸੈਨ ਦੀ ਸਮਾਧੀ ਲਗ ਗਈ ਅਤੇ ਸਮਾਂ ਬੀਤਦਾ ਗਿਆ। ਗੁਰੂ ਮਹਾਰਾਜ ਜੀ ਨੇ ਕਾਫੀ ਸਮੇਂ ਪਿਛੋਂ ਸਮਾਧੀ ਤੋਂ ਸਾਵਧਾਨ ਕੀਤਾ ਅਤੇ ਕਿਹਾ ਕਿ ਇੰਦ੍ਰਸੈਨ ਇਹੋ ਜੋਤ ਨਿਰੰਕਾਰ ਹੈ, ਏਕੰਕਾਰ ਹੈ, ਸਤਿ, ਚਿੱਤ, ਅਨੰਦ ਹੈ। ਇਹ ਪਰਮ ਚੇਤਨ ਤੱਤ ਤੇਰਾ ਸਰੂਪ ਹੈ। ਸਾਰਾ ਅਨਾਤਮ ਜਗਤ ਮਾਇਆ ਹੈ, ਪ੍ਰਕ੍ਰਿਤੀ ਹੈ, ਤਿੰਨ ਗੁਣਾਂ ਵਿਚ ਰਜੋ, ਸਤੋ, ਤਮੋ ਦੇ ਅਧੀਨ ਹਰਕਤ ਕਰ ਰਿਹਾ ਹੈ, ਅੰਧਕਾਰ ਹੈ, ਛਿੰਨਭੰਗਰ ਹੈ, ਦੁਖ ਰੂਪ ਹੈ, ਆਤਮਾ ਇਸ ਦੇ ਵਿਪਰੀਤ ਹੈ, ਸਤਿ, ਚਿੱਤ, ਅਨੰਦ ਹੈ। ਗੁਰੂ ਮਹਾਰਾਜ ਜੀ ਨੇ ਕਿਹਾ, ਇੰਦ੍ਰਸੈਨ ਜੋ ਅਨਾਤਮ ਵਸਤੂਆਂ ਤੂੰ ਅਸਾਨੂੰ ਸੌਂਪੀਆਂ ਹਨ ਅਸੀਂ ਤੈਨੂੰ ਵਾਪਸ ਕਰਦੇ ਹਾਂ, ਤੂੰ ਮਰਿਆਦਾ ਮੁਤਾਬਿਕ ਇਨ੍ਹਾਂ ਦੀ ਵਰਤੋਂ ਕਰਕੇ ਨਿਰਲੇਪ ਰਹਿ ਕੇ ਪ੍ਰਾਲਬਧ ਅਨੁਸਾਰ ਸਮਾਂ ਬਤੀਤ ਕਰਦਾ ਨਿਰਵਾਣ ਅਵਸਥਾ ਦਾ ਅਨੰਦ ਮਾਣਦਾ ਰਹਿ। ਤੂੰ ਆਪ ਹੀ ਗਿਆਨ ਹੈਂ, ਅਨੰਦ ਹੈਂ, ਸਤਿ ਹੈਂ, ਚੇਤਨ ਹੈਂ, ਹੋਰ ਇਥੇ ਦੂਜਾ ਕੋਈ ਨਹੀਂ ਹੈ। ਇਹ ਸਾਰਾ ਅਨਾਤਮ ਜਗਤ ਤੇਰੀ ਮਾਇਆ ਦਾ ਪਸਾਰਾ ਹੈ ਜੋ ਵਾਹਿਗੁਰੂ ਵਿਚ ਹੀ ਹੈ।

ਜਗਿਆਸੂ ਦੀ ਲੋਚਾ ਹੈ ਕਿ ਮੈਨੂੰ ਕੋਈ ਪ੍ਰਭੂ ਮਿਲਾ ਦੇਵੋ। ਗੁਰੂ ਮਹਾਰਜ ਜੀ ਇਕ ਥਾਂ ਦਸਦੇ ਹਨ ਕਿ ਪੁਛੋ ਜਾ ਕੇ ਸੁਹਾਗਣਾਂ ਨੂੰ ਜਿਨ੍ਹਾਂ ਪਿਰ ਰਿਝਾਇਆ ਹੈ –

***ਜਾਇ ਪੁਛਹੁ ਸੁਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥ ਪੰਨਾ – 722***

ਉਹ ਬੇਪ੍ਰਵਾਹ ਹਨ ਪਰ ਰਹਿਮਤ ਕਰਕੇ ਸੁਹਾਗਣਾਂ (ਸੰਤ) ਦਸਦੇ ਹਨ ਕਿ ਆਪਣੀ ਮਨ ਦੀ ਮਤ, ਸੋਚ, ਚਤੁਰਾਈ ਸਭ ਛੱਡ ਦੇਵੋ ਅਤੇ ਮਾਲਕ ਦੀ ਰਜ਼ਾ ਵਿਚ ਸੁਰ ਮਿਲਾ ਕੇ ਜੋ ਕੁਝ ਭੀ ਹੋ ਰਿਹਾ ਹੈ ਉਸ ਨੂੰ ਧੁਰ ਅੰਦਰੋਂ ਪ੍ਰਵਾਨ ਕਰੋ। ਚਲਾਕੀਆਂ, ਹੁਜਤਾਂ, ਅਗਰ ਮਗਰ, ਜੇ, ਐਉਂ, ਆਸਾ ਅੰਦੇਸ਼ੇ ਛੱਡ, ਜੋ ਕੁਝ ਭੀ ਤੇਰਾ ਪ੍ਰਭੂ ਕਰ ਰਿਹਾ ਹੈ, ਉਸ ਨੂੰ ਪੂਰੀ ਪ੍ਰਸੰਨਤਾ ਸਹਿਤ ਖਿੜੇ ਮੱਥੇ ਮੰਨ ਲਵੋ। ਜਿਵੇਂ ਗੁਰੂ ਦਸ਼ਮੇਸ਼ ਜੀ ਮਾਛੀਵਾੜੇ ਠੰਢੀ ਗਿੱਲੀ ਧਰਤੀ, ਠੰਢੀ ਬਰਫ ਵਰਗੀ ਚਲਦੀ ਹਵਾ ਵਿਚ ਬਗੈਰ ਗਰਮ ਵਸਤਰਾਂ ਤੋਂ ਪਏ ਸਨ ਉਨ੍ਹਾਂ ਨੇ ਮਹਿਲਾਂ ਦੀ ਥਾਂ ਸੱਥਰ ਪ੍ਰਵਾਨ ਕਰਕੇ ਆਪਣੇ ਪਿਆਰੇ ਮਿਤ੍ਰ ਨੂੰ ਸੁਨੇਹਾ ਦਿਤਾ –

***ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥***

***ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ,***
***ਨਾਗ ਨਿਵਾਸਾਂ ਦੇ ਰਹਣਾ।***
***ਸੂਲ ਸੁਰਾਹੀ ਖੰਜਰ ਪਿਆਲਾ,***
***ਬਿੰਗ ਕਸਾਈਆਂ ਦਾ ਸਹਣਾ।***
***ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਰਹਣਾ। ਖਿਆਲ ਪਾਤਿਸ਼ਾਹੀ ੧੦***

ਐਉਂ ਪਿਆਰਿਆ ***'ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮ ਚੁਕਾਈਐ॥ (ਪੰਨਾ 722)*** ਵਾਹਿਗੁਰੂ ਜੀ ਪ੍ਰੇਮ ਕਰੇ ਤੇ ਮਿਲਦੇ ਹਨ, ਉਸਦੇ ਚਰਨਾਂ ਨਾਲ ਹਿਰਦੇ ਵਿਚ ਪਿਆਰ ਪੈਦਾ ਕਰਕੇ ਜੁੜ ਜਾ। ਪ੍ਰਭੂ ਤੇਰੇ ਅੰਗਸੰਗ ਹੈ। ਉਸ ਨੂੰ ਜੇ ਮਿਲਣਾ ਹੈ ਤਾਂ ਸ਼ਿੰਗਾਰ ਕਰ। ਨੇਤਰਾਂ ਵਿਚ ਸੁਰਮੇਂ ਦੀ ਥਾਂ ਅਦਬ ਦਾ ਸੁਰਮਾ ਪਾ ਅਤੇ ਪੂਰਨ ਪ੍ਰੇਮ ਦਾ ਸ਼ਿੰਗਾਰ ਕਰ। ਜਦੋਂ ਤੇਰੇ ਅੰਦਰ ਇਹ ਅਵਸਥਾ ਆ ਜਾਵੇਗੀ।

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥ ਪੰਨਾ - 708***

ਪ੍ਰਭੂ ਪ੍ਰੇਮ ਦੇ ਵਸ ਹੈ, ਉਹ ਚਲਾਕੀਆਂ, ਦਲੀਲਾਂ, ਗਿਆਨਾਂ ਧਿਆਨਾਂ ਨਾਲ ਨਹੀਂ ਰੀਝਦਾ, ਉਹ ਸੱਚੇ ਪ੍ਰੇਮ ਦੀ ਖਿੱਚ ਖਾ ਕੇ ਪ੍ਰਗਟ ਹੋ ਜਾਂਦਾ ਹੈ। ਧੰਨੇ ਨੇ ਰੋਟੀ ਖਿਲਾਈ, ਲੱਸੀ ਪਿਲਾਈ। ਨਾਮਦੇਵ ਜੀ ਨੇ ਦੁੱਧ ਪਿਲਾਇਆ। ਉਸ ਦੇ ਪ੍ਰੇਮ ਰਾਹੀਂ ਹੀ ਨਾਮ ਪ੍ਰਾਪਤ ਹੁੰਦਾ ਹੈ, ਪ੍ਰਭੂ ਪ੍ਰਾਪਤ ਹੁੰਦਾ ਹੈ ਜੋ ਕੁਝ ਭੀ ਉਹ ਕਰਦਾ ਹੈ ਉਸ ਨੂੰ ਭਲਾ ਕਰਕੇ ਮੰਨੋ। ਜੋ ਉਸ ਨੂੰ ਭਾਂਵਦਾ ਹੈ ਉਸ ਨੂੰ ਹੀ ਭਲਾ ਕਰਕੇ ਮੰਨੋ। ਤਨ, ਮਨ, ਧਨ ਸਭ ਉਸੇ ਦਾ ਹੈ, ਉਸੇ ਨੂੰ ਅਰਪ ਦੇਵੋਂ -

***ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥***
***ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥***
***ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥***
***ਪੰਨਾ - 286***

ਗੁਰਾਂ ਨੂੰ ਮਨ ਦੇ ਦੇ, ਕਾਰਜ ਠੀਕ ਹੋ ਜਾਵੇਗਾ।

ਪੀਰ ਬੁੱਲ੍ਹੇਸ਼ਾਹ ਬੈਰਾਗੀ ਹੋ ਕੇ ਅੱਲਾਹ ਦੀ ਤਲਾਸ਼ ਵਿਚ ਫਿਰਦਾ ਫਿਰਦਾ ਲਾਹੌਰ ਪੀਰ ਅਨਾਇਤ ਅਲੀ ਸ਼ਾਹ ਪਾਸ ਆ ਕੇ ਅੱਲਾਹ ਪਾਉਣ ਲਈ ਬੇਨਤੀ ਕਰਦਾ ਹੈ। ਪੀਰ ਨੇ ਕਿਹਾ, "ਬੁੱਲਿਆ! ਰੱਬ ਦਾ ਕੀ ਪਾਉਣਾ ਐਧਰੋਂ ਪੁਟਣਾ ਤੇ ਐਧਰ ਲਾਉਣਾ।" ਪੀਰ ਜੀ ਪਿਆਜ਼ਾਂ ਦੀ ਪੌਦ ਪੁੱਟ ਕੇ ਲਾ ਰਹੇ ਸਨ ਕਿਹਾ ਕਿ ਬੁੱਲਿਆ! ਆਪਣੇ ਆਪੇ ਭਾਵ ਤੋਂ ਪੁੱਟਿਆ ਜਾ ਕੇ, ਅੱਲਾਹ ਦੀ ਹੋਂਦ ਵਿਚ ਸਮਾ ਜਾਣਾ ਅੱਲਾਹ ਪਾਉਣਾ ਹੋਇਆ ਕਰਦਾ ਹੈ। ਬੁੱਲਿਆ! "ਆਪਣਾ ਪਰੀਚਾ ਦੇਹ।"

ਉਸ ਨੇ ਕਿਹਾ, "ਜੀ ਮੈਨੂੰ ਬੁੱਲੇ ਸ਼ਾਹ ਸੱਯਦ ਕਹਿੰਦੇ ਨੇ।"

ਪੀਰ ਨੇ ਕਿਹਾ ਕਿ ਅਸੀਂ ਤਾਂ ਗਰੀਬ ਅਰਾਈਂ ਹਾਂ ਭਾਈ। ਇਥੇ ਸੱਯਦਾਂ ਦਾ ਕੋਈ ਕੰਮ ਨਹੀਂ ਹੈ ਕਿਉਂਕਿ ਇਕ ਅੱਖਰ ਵਾਧੂ ਲਾ ਲਿਆ ਆਪਣੇ ਨਾਮ ਦੇ ਨਾਲ। ਬੁੱਲੇ ਸ਼ਾਹ ਹੀ ਅੱਖਰ ਬਹੁਤ ਭਾਰਾ ਸੀ। ਉਸ ਤੋਂ ਅੱਗੇ ਇਕ ਅੱਖਰ ਹੋਰ ਲਾ ਲਿਆ 'ਸੱਯਦ'। ਜਦੋਂ ਕੋਈ ਜਗਿਆਸੂ ਸੰਤਾਂ ਕੋਲ ਮੁਰੀਦ ਬਣਨ ਲਈ ਕੁਝ ਬਣ ਕੇ ਆਉਂਦਾ ਹੈ ਤਾਂ, ਸੰਤ ਕਹਿੰਦੇ ਨੇ ਕਿ ਇਹ ਤਾਂ ਭਰਿਆ ਹੋਇਆ ਹੈ, ਇਸ ਵਿਚ

ਅਭਿਮਾਨ ਹੈ -

*ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ*
*ਕਿਆ ਕੋਈ ਕਰੇ ਵੇਚਾਰਾ॥* *ਪੰਨਾ - 449*

*ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥* *ਪੰਨਾ - 474*

ਜੇ ਮਿਰਚਾਂ ਦਾ ਘੜਾ ਭਰਿਆ ਪਿਆ ਹੈ, ਉਸ ਦੇ ਵਿਚ ਚੀਨੀ ਪਾਉਣੀ ਚਾਹੁੰਦੇ ਹਾਂ, ਕਿਥੇ ਪਵੇਗੀ ਉਹਦੇ ਵਿਚ? ਉਹ ਤਾਂ ਅੱਗੇ ਹੀ ਭਰਿਆ ਪਿਆ ਹੈ। ਘੜਾ ਤਾਂ ਗਰਦਨ ਤਾਈਂ ਮਿਰਚਾਂ ਦਾ ਭਰਿਆ ਪਿਆ ਹੈ। ਪਹਿਲਾਂ ਉਸ ਨੂੰ ਕੱਢੋ, ਕੁੜੱਤਣ ਸਾਫ ਕਰੋ, ਫੇਰ ਜਾ ਕੇ ਉਸ ਦੇ ਵਿਚ ਚੀਨੀ ਪਵੇਗੀ। ਕਹਿੰਦੇ, ਸੱਯਦਪੁਣਾਂ ਨਾਲ ਲਈ ਫਿਰਦਾ ਹੈਂ, ਪ੍ਰੇਮੀਆਂ?

"ਮਹਾਂਪੁਰਸ਼ੋ! ਭੁੱਲ ਹੋ ਗਈ। ਮੈਨੂੰ ਸਤਿਪੁਰਸ਼ਾਂ ਨਾਲ ਬੋਲਣ ਦੀ ਜਾਂਚ ਨਾ ਆਈ। ਕੁਦਰਤੀ ਤੌਰ ਤੇ ਜਾਤ ਦਾ ਅਭਿਮਾਨ ਰਹਿ ਗਿਆ। ਕਿਰਪਾ ਕਰੋ।"

"ਬੁੱਲਿਆ! ਰੱਬ ਦਾ ਕੀ ਪਾਉਣਾ, ਐਧਰੋਂ ਪੁੱਟਣਾ ਤੇ ਓਧਰ ਲਾਉਣਾ। ਦੁਨੀਆਂ ਵੱਲੋਂ ਮਰ ਜਾਣਾ ਤੇ ਰੱਬ ਵੱਲ ਜੀਉਂ ਪੈਣਾ। ਇਹ ਜਿਹੜੀ ਕਿਆਰੀ ਹੈ, ਇਸ ਨੂੰ ਤਾਂ ਦੁਨੀਆਂ ਮੰਨ ਲੈ ਤੇ ਜਿਧਰ ਅਸੀਂ ਲਾਉਣੀ ਹੈ, ਇਸ ਨੂੰ ਰੱਬ ਦੀ ਕਿਆਰੀ ਮੰਨ ਲੈ।"

ਮੋਟੇ ਤਰੀਕੇ ਨਾਲ ਸਮਝਾ ਦਿਤਾ ਕਿ ਦੁਨੀਆਂ ਵੱਲੋਂ ਆਪਣੇ ਆਪ ਨੂੰ ਮਾਰ ਲੈ ਤੇ ਰੱਬ ਵੱਲ ਆ ਜਾ। ਸੋ ਸੇਵਾ ਕਰਨ ਲੱਗ ਗਿਆ। ਬਹੁਤ ਸੇਵਾ ਕਰਦਾ ਹੈ, ਬਸਤਰ ਧੋਂਦਾ ਹੈ, ਹੋਰ ਬੜੀ ਸੇਵਾ ਕਰਦਾ ਹੈ। ਪੀਰ-ਪੁੱਤਰਾਂ ਦੀ ਭੀ ਸੇਵਾ ਕਰਦਾ ਹੈ, ਪੀਰ ਪਤਨੀ ਦੀ ਸੇਵਾ ਕਰਦਾ ਹੈ। ਕਈਆਂ ਦਾ ਖਿਆਲ ਹੁੰਦਾ ਹੈ ਮਹਾਂਪੁਰਸ਼ਾਂ ਨੂੰ ਸੇਵਾ ਦੀ ਲੋੜ ਨਹੀਂ ਹੁੰਦੀ। ਉਨ੍ਹਾਂ ਦਾ ਆਦਰ ਨਹੀਂ ਕਰਦਾ। ਮਹਾਂਪੁਰਸ਼ ਏਥੋਂ ਹੀ ਭਾਂਪ ਲੈਂਦੇ ਨੇ ਕਿ ਇਸ ਦੇ ਅੰਦਰ ਮਾਣ ਹੈ। ਬੁਲਾ ਇਥੇ ਹੀ ਰਹਿ ਪਿਆ, ਸਾਰੀ ਸੇਵਾ ਕਰ ਰਿਹਾ ਹੈ। ਇਕ ਦਿਨ ਕਿਸੇ ਨੇੜੇ ਦੇ ਰਿਸ਼ਤੇਦਾਰ ਦਾ ਸੁਨੇਹਾ ਆਇਆ - ਅਨਾਯਤਸ਼ਾਹ ਨੂੰ, ਕਿ ਸ਼ਾਦੀ ਹੈ, ਜ਼ਰੂਰ ਆਉਣਾ ਹੈ ਸਾਰੇ ਪਰਿਵਾਰ ਨੇ। ਆਪਣੇ ਪੁੱਤਰਾਂ ਨੂੰ ਬੁਲਾਇਆ, ਕਹਿੰਦੇ, ਬੇਟਾ! ਮੈਂ ਤਾਂ ਨਹੀਂ ਜਾਣਾ, ਤੁਸੀਂ ਚਲੇ ਜਾਓ। ਕਹਿੰਦੇ, ਅਸੀਂ ਤਾਂ ਅੱਬਾ ਜਾਨ! ਜ਼ਰੂਰ ਜਾਣਾ ਹੈ। ਚੰਗਾ ਹੁੰਦਾ ਜੇ ਤੁਸੀਂ ਵੀ ਚਲਦੇ। ਅਸੀਂ ਤਾਂ ਨਹੀਂ ਅਟਕਦੇ। ਕਹਿੰਦੇ, ਤੁਹਾਡੀ ਮਰਜ਼ੀ ਹੈ, ਜਾਓ ਭਾਈ! ਪਰ ਇਹ ਬੁੱਲੇ ਨੇ ਮੈਨੂੰ ਲੁੱਟ ਲੈਣਾ ਹੈ, ਇਹਨੇ ਲੁੱਟ ਲੈਣਾ ਹੈ। ਪੀਰ ਦੇ ਬੱਚੇ ਕਹਿੰਦੇ, ਇਹ ਤਾਂ ਪਰਖਿਆ ਹੋਇਆ ਸੇਵਾਦਾਰ ਹੈ ਇਸ ਦੀ ਪੂਰੀ ਜਾਣ ਪਛਾਣ ਹੈ। ਇਸ ਦਾ ਘਰ ਵੀ ਜਾਣਦੇ ਹਾਂ, ਲੁੱਟ ਕੇ ਜਾਊ ਕਿਥੇ? ਫੇਰ ਫੜ ਲਿਆਵਾਂਗੇ।

ਬੱਚੇ ਰਮਜ਼ ਸਮਝਦੇ ਨਹੀਂ। ਪੀਰ ਜੀ ਰਮਜ਼ ਭਰੀ ਗੱਲ ਕਹੀ ਜਾਂਦੇ ਹਨ 'ਲੁੱਟ ਲੈਣੈ ਲੁੱਟ ਲੈਣੈ।' ਅਖੀਰ ਬੱਚੇ ਆਪਣੇ 'ਅੱਬਾ ਜਾਨਨੂ' (ਪੀਰ ਜੀ) ਨੂੰ ਛੱਡ ਕੇ ਵਿਆਹ ਚਲੇ ਗਏ। ਪਿਛੇ ਅਨਾਯਤਸ਼ਾਹ ਤੇ ਬੁੱਲਾ ਰਹਿ ਗਏ। ਪੀਰ ਜੀ ਨੇ ਪਾਣੀ ਪੀ ਲਿਆ ਮੂੰਹ ਲਾ ਕੇ। ਕਹਿੰਦੇ, ਲੈ ਬੁੱਲਿਆ! ਇਹ ਬਾਕੀ ਦਾ ਪਾਣੀ ਤੂੰ ਪੀ ਲੈ, ਤੈਨੂੰ ਸਭ ਕੁਛ ਦੇ ਦਿਤਾ ਇਸ ਦੇ ਵਿਚ ਹੀ ਸਭ ਕੁਝ ਹੈ, ਪੀ ਲੈ ਪਾਣੀ।

ਜੇ ਕਿਸੇ ਅੰਦਰ ਸ਼ਕਤੀ ਵਾਲੇ ਸ਼ੀਤ ਪ੍ਰਸ਼ਾਦ ਵਿਚ ਤਾਕਤ ਹੈ ਤਾਂ ਦੇ ਦਿਓ, ਨਹੀਂ ਤਾਂ ਐਵੇਂ ਨਾ ਜੂਠਾ ਖੁਲਾਉਂਦਾ ਫਿਰ ਲੋਕਾਂ ਨੂੰ, ਤੇਰੇ ਤੇ ਭਾਰ ਆ ਜਾਊਗਾ। ਜੇ ਤੇਰੀ ਜੂਠ ਦੇ ਅੰਦਰ ਕੋਈ ਸ਼ਕਤੀ ਹੀ ਨਹੀਂ ਹੈ ਤਾਂ ਫਿਰ ਕਾਹਨੂੰ ਦਿੰਦਾ ਹੈਂ?

ਗੁਰੂ ਤੇਗ ਬਹਾਦੁਰ ਸਾਹਿਬ ਨੇ ਗੰਨੇ ਚੂਪ ਕੇ ਛਿਲਕ ਸੁੱਟ ਦਿਤੇ। ਭਾਈ ਮਤੀ ਦਾਸ ਨੇ ਚੂਪਿਆ ਹੋਇਆ ਛਿਲਕ ਮੂੰਹ ਵਿਚ ਲੈ ਲਿਆ। ਕਹਿਰਾਂ ਦਾ ਬਲ ਆ ਗਿਆ, ਟਿਕਦਾ ਨਹੀਂ ਹੈ ਸਰੀਰ, ਉਛਲਦਾ ਹੈ। ਗੱਲ ਮੂੰਹ ਵਿਚ ਆਉਂਦੀ ਹੈ, ਰੋਕ ਨਹੀਂ ਸਕਦਾ। ਭਾਈ ਸਤੀ ਦਾਸ ਨੂੰ, ਭਾਈ ਦਿਆਲਾ ਜੀ ਨੂੰ ਕਹਿਣ ਲੱਗੇ, "ਜੇ ਗੁਰੂ ਜੀ ਆਗਿਆ ਦੇ ਦੇਣ, ਮੈਂ ਦਿੱਲੀ ਤੇ ਲਾਹੌਰ ਦੇ ਛੈਣੇ ਵਜਾ ਦੇਵਾਂ।" ਸਿਪਾਹੀਆਂ

ਨੇ ਸੁਣ ਲਿਆ, ਔਰੰਗਜ਼ੇਬ ਨੂੰ ਖਬਰ ਕਰ ਦਿਤੀ ਕਿ ਸਿੱਖ ਕਰਾਮਾਤ ਦਿਖਾਉਣ ਨੂੰ ਤਿਆਰ ਹੋ ਗਿਆ ਤੇ ਕਰਾਮਾਤ ਵੀ ਐਸੀ ਜ਼ਬਰਦਸਤ ਹੈ ਕਿ ਦਿੱਲੀ ਤੇ ਲਾਹੌਰ ਦੋਇ ਗਰਕ ਹੋ ਜਾਣਗੇ। ਮਤੀਦਾਸ ਜੀ ਦਾ ਇਹ ਬਚਨ ਗੁਰੂ ਤੇਗ ਬਹਾਦਰ ਜੀ ਨੇ ਸੁਣ ਲਿਆ, ਕਹਿਣ ਲੱਗੇ, "ਭਾਈ ਮਤੀ ਦਾਸ! ਇਹ ਕੀ ਕਰਨ ਲੱਗਿਆ ਹੈਂ? ਆਪਾਂ ਤਾਂ ਭਾਣਾ ਵਰਤਾਉਣ ਆਏ ਹਾਂ –

***ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕੀਆ ਪਯਾਨ।***

***ਬਚਿਤ੍ਰ ਨਾਟਕ***

ਹੁਣ ਆਪਾਂ ਜਾਣਾ ਹੈ। ਔਰੰਗਜ਼ੇਬ ਦੇ ਸਿਰ ਹੀ ਬਹਾਨਾ ਲਾ ਕੇ ਸਰੀਰ ਰੂਪੀ ਠੀਕਰ ਭੰਨਣਾ ਹੈ। ਇਹ ਪਾਪ ਦਾ ਬੇੜਾ ਗਰਕ ਨਹੀਂ ਹੋਣਾ ਜਿੰਨਾ ਚਿਰ ਇਹਦੇ ਵਿਚ ਪਾਪਾਂ ਦੇ ਭਾਰੇ ਪੱਥਰ ਨਾ ਪੁਆਏ। ਇਹਨੇ ਬ੍ਰਹਮਗਿਆਨੀਆਂ ਨਾਲ ਵਿਰੋਧ ਚੁੱਕਿਆ ਹੋਇਆ ਹੈ, ਬੜੇ ਮਹਾਤਮਾ ਮਾਰੇ ਨੇ ਤੇ ਹੁਣ ਇਹ ਬੇੜਾ ਭਰ ਕੇ ਡੁੱਬ ਜਾਣਾ ਹੈ। ਇਹ ਤਾਂ ਦਸ ਕਿਥੋਂ ਆ ਗਈ ਤੇਰੇ ਵਿਚ ਐਨੀ ਤਾਕਤ?"

"ਪਾਤਸ਼ਾਹ! ਤੁਹਾਡੇ ਜੂਠੇ ਛਿਲਕ ਚੂਪ ਲਏ ਨੇ।"

ਗੁਰੂ ਮਹਾਰਾਜ ਜੀ ਨੇ ਕਿਹਾ, "ਜਿਹਦੇ ਛਿਲਕ ਚੂਪੇ ਨੇ ਉਨ੍ਹਾਂ ਵਿਚੋਂ ਇਹ ਸ਼ਕਤੀ ਆਈ ਹੈ। ਉਹਦੇ ਵਿਚ ਕਿੰਨੀ ਕੁ ਤਾਕਤ ਹੈ, ਉਹ ਕੀ ਕਰ ਸਕਦਾ ਹੈ, ਅੰਦਾਜ਼ਾ ਲਾ ਸਕਦਾ ਹੈਂ ਤੂੰ? ਸ਼ਾਤ ਰਹਿ, ਜਰ ਇਸ ਨੂੰ। ਸ਼ਕਤੀ ਇਸ ਗੱਲ ਤੇ ਲਾਉਣੀ ਹੈ ਕਿ ਆਰਾ ਉਪਰੋਂ ਚੀਰਦਾ ਹੋਵੇ, ਓਧਰ ਜਪੁਜੀ ਸਾਹਿਬ ਦੀ ਆਵਾਜ਼ ਦੋਹਾਂ ਫਾੜਾਂ ਵਿਚੋਂ ਆਉਂਦੀ ਹੋਵੇ। ਇਹ ਸ਼ਕਤੀ ਨਹੀਂ ਲਾਉਣੀ ਕਿ ਆਰੀ ਦੇ ਦੰਦੇ ਖੁੰਢੇ ਕਰ ਦੇਵੇ ਜਾਂ ਚੀਰਨ ਵਾਲਿਆਂ ਨੂੰ ਬੁੱਤ ਬਣਾ ਦੇਵੇ। ਇਕ ਨਵਾਂ ਸਬਕ ਦੇਣਾ ਹੈ ਕਿ **adverse circumstances** (ਅਣਸੁਖਾਵੇਂ ਹਾਲਾਤ), ਬਹੁਤ ਬੁਰੇ ਹਾਲਾਤ ਦੇ ਵਿਚ ਜਦੋਂ ਸਿੱਖ ਮੌਤ ਨੂੰ **face** (ਮੁਕਾਬਲਾ) ਕਰ ਰਿਹਾ ਹੋਵੇ, ਉਸ ਵੇਲੇ ਵੀ ਉਸ ਦੀ ਜ਼ੁਬਾਨ ਵਿਚ ਪਰਮੇਸ਼ਰ ਦਾ ਨਾਉਂ ਹੋਵੇ। ਕਿਸੇ ਨੂੰ ਸਰਾਪ ਨਾ ਦੇਵੇ, ਬਦ-ਦੁਆ ਨਾ ਦੇਵੇ। ਉਹਦੇ ਭਾਣੇ ਵਿਚ ਰਾਜ਼ੀ ਹੋਵੇ ਕਿਉਂਕਿ ਸੰਤਾਂ ਦਾ ਤਾਂ ਮਤ ਹੈ ਕਿ –

***ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥*** ***ਪੰਨਾ – 1365***

ਆਪਾਂ ਨੇ ਤਾਂ ਸ਼ਹੀਦੀ ਦੇਣੀ ਹੈ।"

ਸੋ 'ਸੀਤ ਪ੍ਰਸ਼ਾਦ' ਦੀ ਇਹ ਸ਼ਕਤੀ ਸੀ।

ਪੀਰ ਜੀ ਕਹਿਣ ਲੱਗੇ, "ਬੁੱਲਿਆ! ਪਾਣੀ ਪੀ ਲੈ।" ਬੁੱਲੇ ਵਿਚ ਕਹਿਰਾਂ ਦੀ ਤਾਕਤ ਆ ਗਈ। ਧਰਤੀ ਤੇ ਪੈਰ ਨਹੀਂ ਲਗਦਾ ਕਿਉਂਕਿ ਅਜਰ ਨੂੰ ਜਰਨਾ ਬਹੁਤ ਔਖਾ ਹੈ।

ਇਕ ਮਿਸਾਲ ਨਾਲ ਮੈਂ ਇਸ ਗੱਲ ਬਾਰੇ ਹੋਰ ਦਸਦਾ ਹਾਂ ਕਿ ਤੁਹਾਡੇ ਬੀਜੀ ਦੇ ਪਿਤਾ ਜੀ ਬਾਰੇ ਹੈ। ਇਕ ਵਾਰੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਕੀਰਤਨ ਕਰ ਰਹੇ ਹਨ। ਇਹ ਤਾਬਿਆ ਬੈਠੇ ਚੌਰ ਕਰ ਰਹੇ ਹਨ। ਬੈਠੇ-ਬੈਠੇ ਐਨਾ ਜਲਾਲ ਆ ਗਿਆ ਕਿ **balance** (ਸਰੀਰ ਦਾ ਸੰਤੁਲਨ) ਧਰਤੀ ਨਾਲੋਂ ਟੁੱਟ ਗਿਆ, ਛੱਤ ਨਾਲ ਜਾ ਲਗੇ। ਬਾਪੂ ਜੀ ਅੰਦਰ ਹੀ ਅੰਦਰ ਅਰਦਾਸ ਕਰਦੇ ਜਰਨ ਲਈ ਲੋਚ ਰਹੇ ਹਨ। ਅਰਦਾਸ ਕਰ ਰਹੇ ਨੇ। ਫੇਰ ਮੁੜ ਕੇ ਉਵੇਂ ਜਿਵੇਂ ਗੁਰੂ ਮਹਾਰਾਜ ਜੀ ਦੇ ਤਾਬੇ ਆ ਗਏ। ਦੁਬਾਰਾ ਫੇਰ ਉਠੇ, ਗੁਰਦਵਾਰੇ ਦੀ ਛੱਤ ਨਾਲ ਲਗ ਗਏ। ਫੇਰ ਹੌਲੀ ਹੌਲੀ ਕੰਧਾਂ ਦੇ ਨਾਲ ਨਾਲ ਜਾ ਕੇ ਅੱਗੇ ਦੀ ਹੋ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਲੰਮੇ ਪੈ ਗਏ। ਅਰਦਾਸ ਕਰਦੇ ਨੇ ਕਿ ਪਾਤਸ਼ਾਹ! ਜਰਿਆ ਨਹੀਂ ਜਾਂਦਾ ਐਨਾ ਜਲਾਲ। ਐਨੀ ਤਾਕਤ ਆ ਗਈ। ਉਸ ਵੇਲੇ ਸਰੀਰ ਵਿਚੋਂ ਬਰੋਲੇ ਬਣ-ਬਣ ਕੇ ਲਾਈਟ ਨਿਕਲਣੀ ਸ਼ੁਰੂ ਹੋ ਗਈ, ਸਾਰਾ ਹੀ ਗੁਰਦਵਾਰਾ ਪ੍ਰਕਾਸ਼ ਨਾਲ ਭਰ ਗਿਆ। ਭਾਈ ਸਾਹਿਬ ਕਹਿੰਦੇ, ਵਾਜੇ ਬੰਦ ਹੋ ਗਏ, ਕੀਰਤਨ ਬੰਦ ਹੋ ਗਿਆ, ਅੰਦਰ ਨਾਮ ਦੀ ਧੁਨੀ, **vibration** ਹੋਣ ਲੱਗੀ। ਅੰਦਰ ਐਨੀ ਰੂਹਾਨੀ ਕੰਬਣੀ ਆਈ ਕਿ ਸਮਾਂ ਭੁੱਲ ਗਿਆ, ਛੇ ਘੰਟੇ ਲੰਘ ਗਏ, ਇਕ ਵੀ ਸੰਗਤ ਵਿਚੋਂ

ਸਰੀਰ ਨਾ ਉਠਿਆ, ਐਨਾ ਅਕਹਿ ਰਸ ਫੈਲ ਗਿਆ ਕਿਉਂਕਿ ਸਾਰੇ ਗੁਰੂ ਘਰ ਵਿਚ ਨਾਮ ਫੁਹਾਰ ਰਾਹੀਂ ਰਸ ਤਾਰੀ (ਜਾਰੀ) ਹੋ ਗਿਆ। ਛੇ ਘੰਟੇ ਬਾਅਦ ਬਾਪੂ ਜੀ ਉਠੇ, ਧਰਤੀ ਤੇ ਪੈਰ ਹੀ ਨਹੀਂ ਲਗਦਾ, ਉੱਪਰ ਨੂੰ ਸਰੀਰ ਉੱਠਦਾ ਹੈ। ਸੋ ਇਹ ਜਲਾਲ ਹੋਇਆ ਕਰਦਾ ਹੈ, ਸਹਿ ਨਹੀਂ ਹੋਇਆ ਕਰਦਾ। ਬਹੁਤ ਔਖਾ ਹੈ ਇਹ ਜਰਨਾ।

ਬੁੱਲੇ ਤੋਂ ਸਹਿ ਨਹੀਂ ਹੁੰਦਾ। ਮਹਾਂਪੁਰਸ਼ਾਂ ਨੇ ਬੁਲੇ ਨੂੰ ਕਿਹਾ ਕਿ ਇਕ ਸਾਡੇ ਮਿਲਣ ਵਾਲੇ ਪੀਰ ਨੇ, ਅੱਜ ਉਨ੍ਹਾਂ ਦੇ ਉਰਸ (ਸਮਾਗਮ) ਹੈ, ਤੂੰ ਉਥੇ ਜਾ ਕੇ ਆ ਤੇ ਅੱਜ ਸ਼ਾਮ ਨੂੰ ਜ਼ਰੂਰ ਪੀਰ ਜੀ ਨੂੰ ਮਿਲ ਕੇ ਮੇਰੀ ਹਾਜ਼ਰੀ ਲਵਾ ਕੇ ਵਾਪਸ ਆ ਜਾਵੀਂ। 9 ਮੀਲ ਤੇ ਸੀ, ਬੁਲੇਸ਼ਾਹ ਚਲਿਆ ਗਿਆ, ਉਥੇ ਭੀੜ-ਭੜੱਕਾ ਬਹੁਤ ਸੀ, ਬਹੁਤ ਦੇਰ ਖੜ੍ਹੇ ਰਹੇ। ਮਨ ਵਿਚ ਆਇਆ ਕਿ ਮੈਂ ਇਕ ਪੁਲਾਂਘ ਭਰ ਕੇ ਚਲਿਆ ਜਾਵਾਂ, ਚਾਹੇ ਮੈਂ ਕਿਸੇ ਚੀਜ਼ ਤੇ ਬਹਿ ਕੇ ਜਾਵਾਂ। ਏਧਰ ਦੇਰ ਹੋ ਗਈ ਤੇ ਮਹਾਂਪੁਰਸ਼ ਕਹਿਣ ਲੱਗੇ ਕਿ ਤੂੰ ਹੁਣ ਵਾਪਿਸ ਜਾਣਾ ਹੈ? ਹਨ੍ਹੇਰਾ ਹੋ ਜਾਣਾ ਹੈ। ਕਹਿੰਦਾ ਨਹੀਂ ਮਹਾਰਾਜ, ਮੈਂ ਚਲਿਆ ਜਾਉਂ। ਉਥੇ ਕੰਧ ਸੀ, ਸਾਰਿਆਂ ਦੇ ਸਾਮ੍ਹਣੇ ਹੀ ਉਸ ਤੇ ਬੈਠ ਗਿਆ। ਕਹਿੰਦਾ, ਨੱਠ ਲੈ, ਚੱਲ ਹੁਣ ਘੋੜੇ ਵਾਂਗੂੰ। ਕੰਧ ਨਠਾ ਲਈ ਤੇ ਬੁਲੇਸ਼ਾਹ ਪੀਰ ਅਨਾਇਤਸ਼ਾਹ ਕੋਲੇ ਆ ਗਿਆ। ਮੁਰਸ਼ਦ ਨੇ ਪੁਛਿਆ, "ਕਿਵੇਂ ਆਇਆ ਹੈਂ?" ਸਾਰੀ ਗੱਲ ਦੱਸੀ। ਕਹਿਣ ਲੱਗੇ, "ਕਿੰਨੇ ਵਜੇ ਚਲਿਆ ਸੀ?" ਕਹਿੰਦਾ, "ਹੁਣੇ ਚਲਿਆ ਸੀ, ਮਹਾਰਾਜ ਕੁਛ ਮਿੰਟ ਹੋਏ ਨੇ।"

ਪੁਛਿਆ, "ਕਾਹਦੇ ਤੇ ਆਇਆ ਹੈਂ?"

ਦੱਸਿਆ, "ਆਪ ਦੀ ਕ੍ਰਿਪਾ ਨਾਲ ਕੰਧ ਨੂੰ ਨੱਠਾ ਲਿਆਇਆਂ।"

ਕਈ ਪ੍ਰੇਮੀ ਕਹਿੰਦੇ ਹਨ ਕਿ ਕੰਧ ਟੁੱਟੀ ਨਹੀਂ? ਸਾਡੇ ਪਿੰਡ ਧਮੋਟ ਦੀ ਗੱਲ ਹੈ। ਜਰਗ ਸਾਡੇ ਪਿੰਡ ਕੋਲ ਹੈ, ਉਥੇ ਇਕ ਸੰਤ ਰਹਿੰਦੇ ਹੁੰਦੇ ਸੀ। ਇਕ ਮਹਾਤਮਾ ਅਸਾਡੇ ਪਿੰਡ ਰਹਿੰਦੇ ਸਨ। ਜਰਗ ਵਾਲੇ ਸੰਤ ਸ਼ੇਰ ਦੀ ਸਵਾਰੀ ਕਰਿਆ ਕਰਦੇ ਸੀ। ਉਹ ਸ਼ੇਰ ਤੇ ਚੜ੍ਹ ਕੇ ਜਦ ਧਮੋਟ ਮਹਾਂਪੁਰਸ਼ਾਂ ਨੂੰ ਮਿਲਣ ਆਏ - ਧਮੋਟ ਵਾਲੇ ਸੰਤ ਬੈਰਾਗੀ ਸੰਪਰਦਾ ਦੇ ਸੰਤ ਸੀ, ਉਹ ਦਾਤਣ ਕਰਦੇ ਸੀ ਕੰਧ ਤੇ ਬੈਠੇ। ਜਰਗ ਵਾਲੇ ਸੰਤਾਂ ਨੂੰ ਸ਼ੇਰ ਦੀ ਸਵਾਰੀ ਕਰਦਿਆਂ ਵੇਖ ਕੇ ਕੰਧ ਨੂੰ ਕਹਿਣ ਲੱਗੇ, ਚੱਲ ਭਾਈ! ਦੇਖ ਮਹਾਂਪੁਰਸ਼ ਕਿੱਡੀ ਦੂਰੋਂ ਆਏ ਨੇ, ਤੂੰ ਵੀ ਚਲ। ਉਹ ਸ਼ੇਰ ਤੇ ਆ ਰਹੇ ਨੇ, ਇਹ ਕੰਧ ਤੇ ਚੜ੍ਹੇ ਹੋਏ ਨੇ। ਉਹ ਕੰਧ ਅਸੀਂ ਦੇਖੀ ਹੈ ਖੇਤਾਂ ਵਿਚ ਖੜ੍ਹੀ ਹੁੰਦੀ ਸੀ। ਹੁਣ ਮੈਂ ਨਹੀਂ ਦੇਖੀ ਓਥੇ ਹੈ ਕਿ ਨਹੀਂ। ਉਸ ਨੂੰ ਕੋਈ ਛੇੜਦਾ ਹੀ ਨਹੀਂ ਸੀ। ਕਹਿੰਦੇ ਸ਼ਕਤੀ ਵਾਲੀ ਕੰਧ ਹੈ, ਸਖਤ ਹੈ, ਛੇੜਨਾ ਨਹੀਂ ਹੈ ਇਸ ਨੂੰ।

ਇਧਰ ਪੀਰ ਅਨਾਇਤ ਸ਼ਾਹ ਜੀ ਕਹਿਣ ਲੱਗੇ, ਬੁੱਲੇਸ਼ਾਹ! ਹੋਰ ਤਰੀਕੇ ਨਾਲ ਵੀ ਆ ਸਕਦਾ ਸੀ, ਤੂੰ ਅਡੰਬਰ ਕਰਿਆ ਹੈ, ਦਿਖਾਵਾ ਕਰਿਆ ਹੈ। ਲੋਕਾਂ ਵਿਚ ਗੱਲਾਂ ਤੁਰ ਪਈਆਂ। ਪੀਰ ਜੀ ਨੇ ਉਚਾ ਹੱਥ ਕਰਿਆ, ਸਾਰੀ ਹੀ ਸ਼ਕਤੀ ਖਿੱਚ ਲਈ, ਬੁੱਲੇਸ਼ਾਹ ਨੂੰ ਖਾਲੀ ਕਰ ਦਿਤਾ। ਇਸ ਨੇ ਬੜੇ ਤਰਲੇ ਲਏ, ਮੁਰਸ਼ਦ ਫੇਰ ਕਈ ਸਾਲ ਬਾਅਦ ਪ੍ਰਸੰਨ ਹੋਇਆ। ਉਨ੍ਹਾਂ ਨੇ ਫੇਰ ਸ਼ਕਤੀ ਦੇ ਦਿਤੀ। ਕਹਿਣ ਲੱਗੇ, "ਦੇਖ, ਬੁੱਲਿਆ! ਹੁਣ ਸਾਡੇ ਕੋਲ ਨਾ ਰਹਿ। ਆਪਣੇ ਸ਼ਹਿਰ ਜਾ ਕੇ ਪ੍ਰਚਾਰ ਕਰ।" ਉਥੇ ਜਦ ਇਨ੍ਹਾਂ ਨੂੰ ਪਤਾ ਲੱਗਿਆ ਦੇਖਿਆ ਕਿ ਬੁੱਲਾ ਪੂਰਾ ਹੋ ਗਿਆ ਕਿ ਨਹੀਂ ਹੋਇਆ ਕੀ ਇਸ ਦੇ ਵਿਚ ਜਰਨ ਸ਼ਕਤੀ ਆ ਗਈ ਹੈ ਕਿਉਂਕਿ ਅਸੀਂ ਸ਼ਕਤੀਆਂ ਬੜੀਆਂ ਦਿਤੀਆਂ ਸੀ। ਇਹਦੇ ਅਦਬ ਵਿਚ ਤਾਂ ਨਹੀਂ ਕੋਈ ਫਰਕ ਪਿਆ, ਅਭਿਮਾਨੀ ਤਾਂ ਨਹੀਂ ਗਿਆ ਕਿਉਂਕਿ ਜਦ ਆਦਮੀ ਦੇ ਅੰਦਰ ਕੋਈ ਤਾਕਤ ਆ ਜਾਵੇ, ਉਪਮਾ ਹੋਣ ਲਗ ਜਾਵੇ, ਵਡਿਆਈ ਹੋਣ ਲਗ ਜਾਵੇ ਤਾਂ ਉਹ **pollution** ਕਹਾਉਂਦੀ ਹੈ। ਉਹ ਦੇ ਵਿਚ ਆਦਮੀ ਦੇ ਪੈਰ ਥਿੜਕਦੇ ਨੇ, ਜਗਿਆਸੂ ਦੇ, ਅਧੂਰੇ ਸੰਤਾਂ ਦੇ ਵੀ ਥਿੜਕਦੇ ਹਨ। ਸਭ ਦੇ ਥਿੜਕਦੇ ਨੇ। ਸੋਚਿਆ ਕਿ ਵੇਖੀਏ, ਬੁੱਲੇਸ਼ਾਹ ਕਿਵੇਂ ਹੈ, ਕਿਤੇ ਥਿੜਕ ਤਾਂ ਨਹੀਂ ਗਿਆ? ਉਸ ਵੇਲੇ ਆਪਣੇ ਪੁੱਤਰ ਨੂੰ ਭੇਜ ਦਿਤਾ ਕਿ ਜਾਓ, ਬੁੱਲੇ ਦੀ ਖਬਰ ਸਾਰ ਲਿਆਓ। ਇਹ ਪੁੱਤਰ ਜਦ ਗਿਆ, ਬੁੱਲੇਸ਼ਾਹ ਨੇ ਬੜਾ ਸਤਿਕਾਰ ਕੀਤਾ, ਇਕੱਲਾ ਮਿਲਿਆ। ਜਦੋਂ ਵਾਪਿਸ ਆਉਣ ਲੱਗਿਆ, ਤਾਂ ਉਸ ਨੇ ਕਿਹਾ ਕਿ ਮੈਂ ਹੁਣ ਜਾਣਾ ਹੈ। ਐਨੇ ਨੂੰ ਸੰਗਤ ਉਨ੍ਹਾਂ ਦੇ ਚਰਨਾਂ ਵਿਚ ਆ ਕੇ ਬੈਠ ਗਈ। ਬੁੱਲਾ ਕਹਿਣ ਲੱਗਿਆ, ਅੱਛਾ, ਪੀਰ

ਜੀ ਨੂੰ ਸਾਡੀ ਨਮਸਕਾਰ ਕਰਿਓ। ਸਿਰੋਪਾ ਦਿਤਾ, ਹੋਰ ਸੇਵਾ ਕਰੀ। ਵਾਪਿਸ ਆ ਗਿਆ। ਪੁੱਤਰ ਬੜਾ ਖੁਸ਼ ਹੋਇਆ। ਪੀਰ ਜੀ ਕਹਿਣ ਲੱਗੇ, "ਕਿਵੇਂ ਮਿਲਿਆ ਬੁੱਲਾ?" ਇਕੱਲੀ ਇਕੱਲੀ ਗੱਲ ਦੱਸੀ। ਕਹਿੰਦੇ, ਅੱਛਾ, ਸਿਰੋਪਾ ਦਿਤਾ ਹੈ, ਠੀਕ ਹੈ, ਪਰ ਤੂੰ ਇਕ ਗੱਲ ਦੱਸ, ਜਦੋਂ ਤੂੰ ਤੁਰਿਆ, ਮੁਰੀਦ ਕੋਲ ਬੈਠੇ ਸੀ?

"ਹਾਂ ਮਹਾਰਾਜ, ਬਹੁਤ ਮੁਰੀਦ ਆ ਗਏ ਸਨ ਉਨ੍ਹਾਂ ਦੇ ਕੋਲ।"

"ਫੇਰ ਤੈਨੂੰ ਉਹ ਨੇ ਉਥੇ ਬੈਠਿਆਂ ਬੈਠਿਆਂ ਹੀ ਸਲਾਮ ਕਰ ਦਿਤੀ?"

"ਹਾਂ ਜੀ।"

"ਬੁੱਲੇਸ਼ਾਹ ਸ਼ਹਿਰੋਂ ਬਾਹਰ ਛੱਡਣ ਨਹੀਂ ਆਇਆ?"

"ਨਾ ਮਹਾਰਾਜ।"

"ਅੱਛਾ ਗੁਰੂ ਪੁੱਤਰ ਦਾ ਸਤਿਕਾਰ ਨਹੀਂ ਕਰਿਆ?" ਓਥੋਂ ਹੀ ਹੱਥ ਉਪਰ ਨੂੰ ਕਰਿਆ, ਸਾਰੀ ਹੀ ਸ਼ਕਤੀ ਖਿੱਚ ਲਈ ਤੇ ਨਾਲੇ ਕਹਿੰਦੇ, ਬੁੱਲੇ ਨੂੰ ਕਹਿ ਦਿਓ, ਸਾਡੇ ਮੱਥੇ ਨਾ ਲੱਗੇ।

ਬਾਰ੍ਹਾਂ ਸਾਲ ਬੁੱਲਾ ਫਿਰ ਇਸਤ੍ਰੀ ਵਸਤਰਾਂ ਵਾਲਾ ਜਾਮਾ ਬਣਾ ਕੇ ਕਵਾਲੀਆਂ ਗਾਉਂਦਾ ਰਿਹਾ, ਫੇਰ ਕਿਤੇ ਜਾ ਕੇ ਮਹਾਤਮਾ ਪ੍ਰਸੰਨ ਹੋਏ ਸਨ।

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ, ਇਸ ਗੱਲ ਦਾ ਧਿਆਨ ਰੱਖੀਂ ਪ੍ਰੇਮੀਆਂ! ਜੇ ਤੂੰ ਮਿਲਣਾ ਚਾਹੁੰਨੈਂ ਤਾਂ –

***ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥ ਪੰਨਾ – 722***

ਤਨ ਵੀ ਦੇ ਦੇ, ਮਨ ਵੀ ਦੇ ਦੇ। ਜਦ ਤਨ ਤੇ ਮਨ ਦੇ ਦਿਤੇ, ਅਭਿਮਾਨ ਵੀ ਨਾਲ ਹੀ ਦਿਤਾ ਜਾਣਾ ਹੈ। ਫੇਰ ਬਾਕੀ ਕੀ ਰਹਿ ਗਿਆ, ਕੁਛ ਵੀ ਨਹੀਂ। ਫਿਰ ਰਜ਼ਾ ਵਿਚ ਹੀ ਚਲਦਾ ਹੈ –

***ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥***
***ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥ ਪੰਨਾ – 722***

ਆਪਣੇ 'ਨਿਜ ਆਪੇ' ਨੂੰ ਤਾਂ ਰੱਖੀ ਬੈਠੈ। ਕਹਿੰਦਾ, 'ਮੈਂ' ਵੀ ਹੈਗਾ। ਐਉਂ ਰੱਬ ਨਹੀਂ ਮਿਲਣਾ, 'ਮੈਂ' ਭਾਵ ਨੇ ਜਦੋਂ ਖਤਮ ਹੋਣਾ ਹੈ ਤਾਂ ਰੱਬ ਨੇ ਮਿਲਣਾ ਹੈ, ਦੋਇ ਨਹੀਂ ਇਕੱਠੇ ਹੋਇਆ ਕਰਦੇ। 'ਮੈਂ' ਵੀ ਰਹੇ ਤੇ ਪਰਮੇਸ਼ਰ ਵੀ ਮਿਲ ਜਾਵੇ। ਇਹ ਨਹੀਂ ਕਦੇ ਵੀ ਹੋਇਆ ਕਰਦਾ। 'ਮੈਂ' ਗੁਆਉਣੀ ਪੈਂਦੀ ਹੈ, ਖਤਮ ਕਰਨੀ ਪੈਂਦੀ ਹੈ। ***'ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ।'*** *(ਪੰਨਾ – 722)* ਹੋਰ ਕਿਹੜੀਆਂ ਚਤੁਰਾਈਆਂ ਕਰਦਾ ਹੈ – ਵੇਦ ਪੜ੍ਹ ਲਏ, ਸ਼ਾਸ਼ਤਰ ਪੜ੍ਹ ਲਏ, ਜਿੰਨਾਂ ਜੀਅ ਕਰਦਾ ਹੈ ਗਿਆਨ ਪੜ੍ਹ ਲੈ, ਕਿਤਾਬਾਂ ਪੜ੍ਹ ਲੈ, ਦਾਨ ਕਰ ਲੈ, ਤੀਰਥ ਕਰ ਲੈ, ਮੰਤਕਾਂ ਸਿੱਖ ਲੈ ਇਨ੍ਹਾਂ ਕਰਮਾਂ ਕਰਕੇ ਪ੍ਰਭੂ ਨਹੀਂ ਮਿਲਦਾ ਅਤੇ ਨਾ ਹੀ ਚਤੁਰਾਈਆਂ ਕਰਨ ਨਾਲ ਰੱਬ ਮਿਲਦਾ ਹੈ –

***ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ॥***
***ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ॥***
***ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ॥***
***ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ॥ ਪੰਨਾ – 722***

ਸਹੁ ਪਿਆਰ ਦੇ ਵਸ ਆਉਂਦਾ ਹੈ ਫਿਰ ਉਸ ਦੀ ਨਦਰ ਹੋਵੇ। ਪਤੀ ਪਿਆਰ ਵਾਲੀ, ਰਜ਼ਾ ਵਿਚ ਚੱਲਣ ਵਾਲੀ ਸੁਹਾਗਣ ਹੁੰਦੀ ਹੈ, ਪਿਆਰ ਦੇ ਰੰਗ ਰੰਗੀਜ਼ਿਆਂ ਦਿਨ ਰਾਤ ਪ੍ਰਭੂ ਪ੍ਰੇਮ ਵਿਚ ਹੀ

ਸਮਾਏ ਰਹਿਣ ਵਾਲੀ ਪ੍ਰਭੂ ਵਿਚ ਸਮਾਈ ਪ੍ਰਾਪਤ ਕਰ ਲੈਂਦੀ ਹੈ।

ਸੋ ਰਾਜਾ ਸ਼ਿਵਨਾਭ ਗੁਰੂ ਨਾਨਕ ਪਾਤਿਸ਼ਾਹ ਨੂੰ ਸਵਾਲ ਕਰਦਾ ਹੈ, "ਪਾਤਸ਼ਾਹ! ਮੇਰੇ ਵੱਡੇ ਭਾਗ ਜਾਗ ਪਏ ਕਿ ਆਪ ਆ ਗਏ। ਕਿਰਪਾ ਕਰੋ, ਮੈਨੂੰ ਰਸਤਾ ਦੱਸੋ। ਪ੍ਰਮੇਸ਼ਰ ਦੇ ਮਿਲਣ ਦਾ ਮਾਰਗ ਦੱਸੋ। ਕਿਸ ਤਰੀਕੇ ਨਾਲ ਉਸ ਅਵਸਥਾ ਵਿਚ ਪਹੁੰਚਾਂ ਜਿਥੇ ਤੁਹਾਡਾ ਤੇ ਮੇਰਾ ਵਿਛੋੜਾ ਨਾ ਹੋਵੇ ਕਿਉਂਕਿ ਆਪ ਪਰਮੇਸ਼ਰ ਸਰੂਪ ਹੋ, ਸਰਗੁਣ ਹੋ ਕੇ ਗੁਰ ਪਰਮੇਸ਼ਰ ਆਏ ਹੋ। ਇਹ ਸਰਗੁਣ ਸਰੂਪ ਸਦਾ ਨਹੀਂ ਰਹਿਣਾ। ਆਪ ਨਿਰਗੁਣ ਸਰੂਪ ਹੋ, ਮੈਂ ਤੁਹਾਡੇ ਤੱਕ ਕਿਵੇਂ ਪਹੁੰਚਾਂ, ਕ੍ਰਿਪਾ ਕਰਕੇ ਰਸਤਾ ਦੱਸੋ।" ਮਹਾਰਾਜ ਕਹਿਣ ਲੱਗੇ, "ਸ਼ਿਵਨਾਭ! ਰਸਤੇ ਤਾਂ ਅਨੇਕਾਂ ਨੇ ਪਰ ਇਹ ਦੋ ਹਿੱਸਿਆਂ ਵਿਚ ਵੰਡੇ ਜਾਂਦੇ ਨੇ। ਇਕ ਨੂੰ ਤਾਂ ਕੀੜੀ ਦਾ ਰਸਤਾ (ਚੀਟੀ ਮਾਰਗ) ਕਹਿੰਦੇ ਹਨ, ਇਕ ਨੂੰ ਪੰਛੀ ਦਾ ਮਾਰਗ (ਬਿਹੰਗਮ ਮਾਰਗ) ਕਹਿੰਦੇ ਨੇ। ਦੋਹਾਂ ਰਸਤਿਆਂ ਵਿਚੋਂ ਸਿਆਣਾਂ ਬੰਦਾ ਚੁਣ ਲੈਂਦਾ ਹੈ ਕਿ ਕਿਹੜਾ ਰਸਤਾ ਮੈਂ ਅਖਤਿਆਰ ਕਰਾਂ।"

ਕਿਤੇ ਉਚੇ ਦਰਖਤਾਂ ਤੇ ਫਲ ਲੱਗੇ ਹੋਏ ਨੇ, ਦੂਰ ਤੋਂ ਸੁਗੰਧੀ ਆ ਰਹੀ ਹੈ, ਧੀਮੀ ਧੀਮੀ ਹਵਾ ਚਲ ਰਹੀ ਹੈ, ਅੰਮ੍ਰਿਤ ਵੇਲੇ ਦੋ-ਦੋ, ਚਾਰ-ਚਾਰ ਮੀਲ ਤੇ ਹਵਾ ਸੁਗੰਧੀ ਲੈ ਜਾਂਦੀ ਹੈ। ਕੀੜੀ ਨੂੰ ਸੁਗੰਧੀ ਬਹੁਤ ਜ਼ਿਆਦਾ ਆਉਂਦੀ ਹੈ, ਚਾਹੇ ਕਿੰਨੀ ਦੂਰੀ ਤੇ ਹੋਵੇ, ਉਥੇ ਵੀ ਆ ਜਾਏਗੀ ਤੇ ਇਹ ਚਲਦੀ ਹੈ ਕਿ ਮੈਂ ਪਹੁੰਚਾਂ ਫਲ ਵਾਲੇ ਦਰਖ਼ਤ ਤੱਕ। ਉਸ ਦੇ ਰਸਤੇ ਵਿਚ ਜੇ ਨਿੱਕਾ ਜਿਹਾ ਖਾਲਾ ਵੀ ਪਾਣੀ ਦਾ ਹੋਵੇ, ਉਹ ਨਹੀਂ ਲੰਘ ਹੋਣਾ। ਉਸ ਵੇਲੇ ਤਾਂਈਂ ਇੰਤਜ਼ਾਰ ਕਰੂ ਜਦ ਤਾਂਈ ਪਾਣੀ ਨਹੀਂ ਸੁੱਕਦਾ। ਫੇਰ ਚਲੇਗੀ। ਫੇਰ ਕੋਈ ਹੋਰ ਰੁਕਾਵਟ ਆ ਗਈ, ਕਿਤੇ ਹਲ ਵਾਹਿਆ ਹੋਇਆ ਹੈ, ਉਹਨੇ ਕਦੇ ਥੱਲੇ ਜਾਣਾ ਹੈ ਕਦੇ ਉਤੇ ਆਉਣਾ ਹੈ। ਫੇਰ ਇਹ ਵੀ ਕੋਈ ਗਰੰਟੀ ਨਹੀਂ, ਰਸਤੇ ਵਿਚ ਕੋਈ ਪੈਰ ਥੱਲੇ ਦੇ ਕੇ ਮਾਰ ਦੇਵੇ, ਕੋਈ ਜਾਨਵਰ ਹੀ ਚੁੱਕ ਕੇ ਲੈ ਜਾਵੇ। ਕਿੰਨਾ ਚਿਰ ਲਗ ਜਾਵੇਗਾ ਉਸ ਨੂੰ ਪਹੁੰਚਦੀ ਨੂੰ ਤੇ ਪਹੁੰਚਣਾ ਬਹੁਤ ਮੁਹਾਲ ਹੋ ਜਾਂਦਾ ਹੈ। ਉਹ ਗਈ ਤਾਂ ਹੈ ਸੇਧ ਵਿਚ ਪਰ ਰਸਤਾ ਬੜਾ ਲੰਮਾ ਅਖਤਿਆਰ ਕਰ ਲਿਆ।

ਜਿਹੜਾ ਦੂਸਰਾ ਰਸਤਾ ਹੈ - ਬਿਹੰਗਮ ਮਾਰਗ, ਉਹ ਇਹ ਹੈ ਕਿ ਪੰਛੀ ਨੂੰ ਪਤਾ ਲੱਗ ਗਿਆ, ਤੋਤੇ ਨੂੰ ਪਤਾ ਲੱਗ ਗਿਆ ਕਿ ਬਾਗ ਦੇ ਫਲ ਪੱਕ ਗਏ ਹਨ। ਉਡਾਰੀ ਮਾਰਦਾ ਹੈ ਤੇ ਆਪਣੀ ਬੋਲੀ ਬੋਲਦਾ ਹੋਇਆ ਦਰਖਤ ਤੇ ਜਾ ਬੈਠਦਾ ਹੈ ਤੇ ਫਲ ਖਾਣ ਦਾ ਅਨੰਦ ਭੋਗਦਾ ਹੈ।

ਸੋ ਇਸ ਤਰ੍ਹਾਂ ਦੇ ਦੋ ਰਸਤੇ ਨੇ - ਇਕ ਨੂੰ ਤਾਂ 'ਚੀਂਟੀ ਮਾਰਗ' ਕਹਿੰਦੇ ਹਨ ਤੇ ਇਕ ਨੂੰ 'ਬਿਹੰਗਮ ਮਾਰਗ' ਕਹਿੰਦੇ ਨੇ। ਕਹਿਣ ਲੱਗਿਆ, "ਪਾਤਸ਼ਾਹ! ਮੇਰਾ ਜੀਅ ਕਰਦਾ ਹੈ, ਮੈਂ ਦੋਹਾਂ ਹੀ ਰਸਤਿਆਂ ਨੂੰ ਚੰਗੀ ਤਰ੍ਹਾਂ ਵਿਆਖਿਆ ਸਹਿਤ ਸੁਣਾਂ ਕਿਉਂਕਿ ਬਹੁਤ ਸਾਰੇ ਮਨ ਵਿਚ ਭੁਲੇਖੇ ਪਏ ਹੋਏ ਹਨ। ਬੜੇ ਸਾਧੂ ਮਹਾਤਮਾ ਏਥੇ ਆਏ, ਸਭ ਆਪਣੇ ਪ੍ਰਬਚਨ ਸੁਣਾਉਂਦੇ ਨੇ ਲੇਕਿਨ ਆਪ ਗੁਰ-ਪਰਮੇਸ਼ਰ ਆਏ ਹੋ, ਆਪ ਦੇ ਬਚਨ ਸਤਿ ਹਨ। ਸੋ ਕ੍ਰਿਪਾ ਕਰਕੇ ਮੈਨੂੰ ਦੋਵੇਂ ਰਸਤੇ ਦੱਸੋ।" ਸੋ ਮਹਾਰਾਜ ਨੇ ਓਥੇ ਪ੍ਰਾਣ ਸੰਗਲੀ ਲਿਖਵਾਈ ਤੇ ਉਸ ਦੇ ਵਿਚ ਦੱਸਿਆ ਕਿ ਦੇਖ, ਜਿਹੜਾ ਕੀੜੀ ਦਾ ਰਸਤਾ ਹੈ ਇਸ ਦਾ ਨਾਉਂ ਹੈ 'ਹਠ ਯੋਗ ਤੇ ਕਸ਼ਟ ਯੋਗ'। ਇਸ ਰਸਤੇ ਤੇ ਚੱਲਿਆਂ ਇਹ ਪਹੁੰਚਦਾ ਨਹੀਂ, ਬਹੁਤ ਜਨਮਾਂ ਦੇ ਜਨਮ ਲੱਗ ਜਾਂਦੇ ਹਨ ਤਾਂ ਕਿਤੇ ਪਹੁੰਚ ਜਾਵੇ ਤਾਂ ਪਹੁੰਚ ਜਾਵੇ। ਤੇ ਦੂਸਰਾ ਹੋਇਆ ਕਰਦਾ ਹੈ - 'ਰਾਜ ਯੋਗ' ਇਹ ਕੁਛ ਉਸ ਤੋਂ ਛੇਤੀਂ ਪਹੁੰਚਾ ਦਿੰਦਾ ਹੈ। ਤੀਸਰਾ ਹੁੰਦਾ ਹੈ - 'ਭਗਤ ਯੋਗ' ਇਸ ਰਸਤੇ ਚਲ ਕੇ ਬਹੁਤ ਛੇਤੀਂ ਪਹੁੰਚ ਜਾਂਦਾ ਹੈ ਤੇ ਇਕ ਹੁੰਦਾ ਹੈ 'ਨਾਮ ਯੋਗ' - ਇਸ ਵਿਚ ਏਧਰੋਂ ਉਡੋ ਤੇ ਓਧਰਲੇ ਪਾਸੇ ਜਾ ਰਹੀਦਾ ਹੈ। ਇਸ ਵਿਚ ਬਹੁਤੀ ਦੇਰ ਨਹੀਂ ਲਗਦੀ। ਸੋ ਇਹ ਜਿਹੜਾ ਪਹਿਲਾ ਰਸਤਾ ਦੱਸਿਆ ਹੈ ਜਿਸ ਨੂੰ 'ਹਠ ਯੋਗ' ਕਹਿੰਦੇ ਨੇ, ਇਸ ਮਾਰਗ ਤੇ ਚੱਲਣ ਲਈ ਆਪਣੇ ਤਨ ਤੋਂ ਸ਼ੁਰੂ ਕਰਨਾ ਪੈਂਦਾ ਹੈ - ਬਾਹਰਲੇ ਤਨ ਤੋਂ। ਪਹਿਲਾਂ ਇਸ ਨੂੰ ਪਵਿੱਤਰ ਕਰਨਾ ਪੈਂਦਾ ਹੈ। ਪਹਿਲਾਂ ਨੇਤੀ ਹੁੰਦੀ ਹੈ, ਫੇਰ ਧੋਤੀ ਹੁੰਦੀ ਹੈ। ਸਾਰਾ ਸਰੀਰ ਪਵਿੱਤਰ ਕਰਨਾ। ਮਹਾਰਾਜ ਕਹਿੰਦੇ, ਕਦੇ ਸਰੀਰ ਵੀ ਪਵਿੱਤਰ ਹੋਇਆ ਹੈ ਕਿਸੇ ਦਾ? ਖਾ ਲਏਗਾ ਫੇਰ ਓਹੋ ਜਿਹਾ ਹੋ ਜਾਏਗਾ। ਇਸ ਨੂੰ ਸਮਝਣ ਲਈ ਇਕ ਸਾਖੀ ਪ੍ਰਚਲਤ ਹੈ।

ਇਕ ਪੰਡਤ ਨੂੰ ਜ਼ਿਮੀਦਾਰ ਨੇ ਪੁਛਿਆ ਕਿ ਪੰਡਤ ਜੀ! ਮੁੱਖ ਕਿਵੇਂ ਪਵਿੱਤਰ ਹੋ ਸਕਦਾ ਹੈ? ਪੰਡਤ ਕਹਿੰਦਾ, ਡੇਢ ਮਣ ਮਿੱਟੀ ਜਿਥੇ ਸੂਰ ਨੇ ਪੁੱਟੀ ਹੋਈ ਹੋਵੇ, ਉਹ ਲਿਆ ਕੇ ਕਿਸੇ ਖੂਹ ਤੇ ਬੈਠ ਕੇ ਕਿਸੇ ਚਲਦੇ ਪਾਣੀ ਵਿਚ ਕੁਰਲੀਆਂ ਕਰ-ਕਰ ਸੁੱਟੀ ਜਾਵੇ। ਫੇਰ ਮੂੰਹ ਪਵਿੱਤਰ ਹੋ ਜਾਂਦਾ ਹੈ। ਉਸ ਨੇ ਕਿਹਾ, "ਪੂਰੀ ਗਰੰਟੀ ਹੈ? ਮੈਂ ਤਾਂ ਇਹ ਸੁਣਿਆ ਹੈ ਕਿ ***'ਸੁਧ ਕਹਾ ਹੋਇ ਕਾਚੀ ਭੀਤਿ॥' (ਪੰਨਾ 265)*** ਇਹ ਸਰੀਰ ਰੂਪੀ ਕੱਚੀ ਕੰਧ ਜਿਹੜੀ ਹੈ ਇਹ ਸ਼ੁੱਧ ਨਹੀਂ ਹੁੰਦੀ ਕਿਉਂਕਿ ਸਰੀਰ ਦੇ ਅੰਦਰ ਵਿਸ਼ਟਾ, ਅਸਤ, ਰਕਤ, ਮਿਝ ਆਦਿ ਅਪਵਿੱਤਰ ਵਸਤੂਆਂ ਹਨ ਸਰੀਰ ਦੀ ਮੈਲ ਕਿਸੇ ਤਰ੍ਹਾਂ ਖਤਮ ਨਹੀਂ ਹੁੰਦੀ। ਹੁਣ ਇਸ਼ਨਾਨ ਕਰਿਆ ਥੋੜ੍ਹੀ ਦੇਰ ਪਿਛੋਂ ਸਰੀਰ ਮੈਲਾ ਹੋਣਾ ਸ਼ੁਰੂ ਹੋ ਜਾਂਦਾ ਹੈ। ਸਰੀਰ ਵਿਚ ਸਾਢੇ ਤਿੰਨ ਕਰੋੜ ਰੋਮ ਹਨ ਜਿਨ੍ਹਾਂ ਰਾਹੀਂ ਸਰੀਰਕ ਮੈਲ ਸਦਾ ਹੀ ਬਾਹਰ ਸਿੰਮਦੀ ਰਹਿੰਦੀ ਹੈ। ਖਾਧਾ ਪੀਤਾ ਕੁਝ ਤਾਂ ਖੂਨ, ਮਿੱਝ, ਵੀਰਜ, ਓਜ ਦੇ ਰੂਪ ਵਿਚ ਅੰਗ ਅੰਗ ਵਿਚ ਪੁਜਦਾ ਰਹਿੰਦਾ ਹੈ ਕੁਝ ਪਿਸ਼ਾਬ, ਵਿਸ਼ਟਾ ਆਦਿ ਦੇ ਰੂਪ ਵਿਚ ਫੋਗ ਰੂਪ ਹੋ ਕੇ ਬਾਹਰ ਨਿਕਲਦਾ ਹੈ। ਰੇਸ਼ਾ, ਥੁਕ ਆਦਿ ਨਕ ਮੂੰਹ ਵਿਚੋਂ ਨਿਕਲਦੀ ਹੈ। ਕੰਨਾਂ ਵਿਚ ਨਿਕਲਣ ਵਾਲੀ ਜ਼ਹਿਰੀਲੀ ਅਤੇ ਬਦਬੂਦਾਰ ਮੈਲ ਹੁੰਦੀ ਹੈ। ਐਨਾ ਕੁਝ ਹੁੰਦਿਆਂ ਹੋਇਆਂ ਸਰੀਰ ਸ਼ੁਧ ਨਹੀਂ ਹੁੰਦਾ ਇਸੇ ਕਰਕੇ ਕਈ ਵਾਰੀ ਇਸ਼ਨਾਨ, ਕੁਰਲੀ, ਦਾਤਨ ਆਦਿ ਕ੍ਰਿਆ ਕੀਤੀਆਂ ਜਾਂਦੀਆਂ ਹਨ। ਇਸ ਕਰਕੇ ਹੀ ਕਿਹਾ ਕਿ ਕੱਚੀ ਕੰਧ ਸ਼ੁਧ ਨਹੀਂ ਹੁੰਦੀ।

ਪੰਡਿਤ ਜੀ ਕਹਿਣ ਲੱਗੇ ਕਿ ਮੂੰਹ ਇਸ ਕ੍ਰਿਆ ਨਾਲ ਸ਼ੁਧ ਹੋ ਜਾਂਦਾ ਹੈ। ਨਹੀਂ ਨਹੀਂ।

ਕਿਸਾਨ ਡੇਢ ਮਣ ਮਿੱਟੀ ਚੁੱਕ ਲਿਆਇਆ ਤੇ ਜਿਥੇ ਹਲਟ ਚਲਦਾ ਸੀ, ਓਥੇ ਬੈਠ ਗਿਆ। ਪੰਡਤ ਜੀ ਵੀ ਆ ਗਏ ਤੇ ਕੁਰਲੀਆਂ ਕਰੀ ਜਾਂਦਾ ਹੈ। ਕਿੰਨੇ ਘੰਟੇ ਲੱਗ ਗਏ ਹੋਣੇ ਨੇ। ਅਖੀਰ ਪੰਡਤ ਜੀ ਫੇਰ ਆ ਕੇ ਦੁਪਹਿਰ ਦਾ ਇਸ਼ਨਾਨ ਕਰਨ ਲੱਗ ਗਿਆ। ਉਹ ਆਪਣੀਆਂ ਕੁਰਲੀਆਂ ਮੁਕਾ ਕੇ ਕਹਿਣ ਲੱਗਿਆ, ਲਓ ਪੰਡਿਤ ਜੀ! ਹੋ ਗਿਆ ਮੂੰਹ ਪਵਿੱਤਰ? ਕਹਿੰਦਾ ਹਾਂ ਹੋ ਗਿਆ ਤੇਰਾ ਮੁੱਖ ਪਵਿੱਤਰ। ਜਿਮੀਦਾਰ ਨੇ ਓਥੇ ਕੋਲ ਆ ਕੇ ਉਂਜਲ ਭਰਿਆ, ਮੂੰਹ ਵਿਚ ਪਾਣੀ ਭਰ ਲਿਆ, ਭਰ ਕੇ ਪੰਡਤ ਜੀ ਉਤੇ ਕੁਰਲੀ ਕਰ ਦਿਤੀ। ਕਹਿਣ ਲੱਗਿਆ, "ਅਰੇ ਦੁਸ਼ਟ, ਇਹ ਕੀ ਕਰਦਾ ਹੈਂ?" ਮੈਨੂੰ ਕੁਰਲੀ ਕਰਕੇ ਅਪਵਿੱਤਰ ਕਰ ਦਿਤਾ।

ਕਿਸਾਨ ਨੇ ਕਿਹਾ ਕਿ ਤੁਸੀਂ ਤਾਂ ਕਹਿੰਦੇ ਸੀ, ਮੁੱਖ ਪਵਿੱਤਰ ਹੋ ਗਿਆ। ਹੁਣ ਤੁਸੀਂ ਦੁਸ਼ਟ ਦੱਸਦੇ ਹੋਂ।

ਜ਼ਿਮੀਦਾਰ ਨੇ ਕਿਹਾ, ਤੇਰੇ ਉਪਰ ਸ਼ੁਧ ਪਾਣੀ ਸ਼ੁਧ ਹੋਏ ਮੂੰਹ ਵਿਚੋਂ ਕੁਰਲੀ ਦੇ ਰੂਪ ਵਿਚ ਪਿਆ ਹੈ, ਤੂੰ ਕਿਉਂ ਗੁੱਸੇ ਹੁੰਦਾ ਹੈਂ। ਸੋ 'ਸੁਧ ਕਹਾ ਹੋਇ ਕਾਚੀ ਭੀਤਿ॥' ਇਹ ਸ਼ੁੱਧ ਨਹੀਂ ਹੋਇਆ ਕਰਦਾ ਕਦੇ ਵੀ। ਸੋ ਇਸ ਨੂੰ ਸ਼ੁੱਧ ਕਰਨ ਵਾਸਤੇ, ਨੇਤੀ, ਧੋਤੀ ਦੋ ਤਰੀਕੇ ਹਨ। ਉਸ ਤੋਂ ਬਾਅਦ ਕਪਾਲੀ ਹੋਇਆ ਕਰਦੀ ਹੈ - ਪ੍ਰਾਣਾਂ ਨੂੰ ਅੰਦਰ ਇਉਂ ਖਿੱਚਣਾ ਤੇ ਛੱਡਣਾ ਜਿਵੇਂ ਧੌਂਕਣੀ ਹੁੰਦੀ ਹੈ - ਅੰਦਰ ਬਾਹਰ, ਜ਼ੋਰ-ਜ਼ੋਰ ਨਾਲ ਕਰਨਾ। ਜ਼ੋਰ-ਜ਼ੋਰ ਦੀ ਸਾਹ ਖਿੱਚਣਾ, ਜ਼ੋਰ-ਜ਼ੋਰ ਦੀ ਛਡਣਾ। ਇਸ ਤੋਂ ਬਾਅਦ ਭਾਠੀ ਹੁੰਦੀ ਹੈ, ਨਿਉਲੀ ਹੁੰਦੀ ਹੈ, ਤ੍ਰਾਟਕ ਹੁੰਦਾ ਹੈ, ਬਸਤੀ ਹੁੰਦੀ ਹੈ। ਇਹ ਪੰਦਰਾਂ ਹਨ। ਭਾਠੀ ਹੁੰਦੀ ਹੈ ਜੀਭ ਨੂੰ ਲੰਬੀ ਕਰਕੇ ਨੱਕ ਦੀ ਜੜ੍ਹ ਤੱਕ ਲੰਬੀ ਕਰ ਲੈਣੀ। ਪ੍ਰਾਣਾਂ ਨੂੰ ਦਸਵੇਂ ਦੁਆਰ ਵਲ ਨੂੰ ਖਿਚਣਾ। ਭਾਠੀ ਦੀ ਕ੍ਰਿਆ ਰਾਹੀਂ ਲੰਬੀ ਕੀਤੀ ਹੋਈ ਜੀਭ ਨੂੰ ਗਲੇ ਵਿਚ ਲਿਜਾ ਕੇ ਸ੍ਵਾਸ ਵਾਲੀ ਨਾੜੀ ਨੂੰ ਬੰਦ ਕਰਕੇ ਉਪਰ ਗਏ ਹੋਏ ਸ੍ਵਾਸ ਨੂੰ ਰੋਕ ਲੈਣਾ ਅਤੇ ਹੇਠਾਂ ਨਾ ਉਤਰਨ ਦੇਣਾ। ਫੇਰ ਭੁਜੰਗਾ ਨਾੜੀ ਦਾ ਪ੍ਰਾਣਾਯਾਮ ਦੇ ਬਲ ਨਾਲ ਮੂੰਹ ਖੋਲ੍ਹ ਦੇਣਾ ਅਤੇ ਕੁੰਡਲਨੀ ਜਗਾ ਦੇਣੀ। ਕੁੰਡਲਨੀ ਨੂੰ ਜਗਾ ਕੇ ਫੇਰ ਸੁਖਮਨਾ ਨਾੜੀ ਰਾਹੀਂ ਰੀੜ੍ਹ ਦੀ ਹੱਡੀ 'ਚੋਂ ਉੱਪਰ ਸ੍ਵਾਸ ਚਾੜ੍ਹਨੇ। ਛੇ ਚੱਕਰ ਹਨ ਮੂਲਾਧਾਰ ਚੱਕਰ ਤੋਂ ਲੈ ਕੇ ਆਗਿਆ ਚੱਕਰ ਤੱਕ। ਫੇਰ ਸਾਹ ਦੇ ਬਲ ਨਾਲ ਕੁੰਡਲਨੀ ਉੱਪਰ ਚਾੜ੍ਹਦੇ ਨੇ। ਜੇ ਕੁੰਡਲਨੀ ਸ਼ਕਤੀ ਦਾ ਜਾਗਰਨ ਕਿਸੇ ਅਨੁਭਵੀ ਗੁਰੂ (**Teacher**) ਦੀ ਅਗਵਾਈ ਤੋਂ ਬਿਨਾਂ ਕੀਤਾ ਗਲਤ ਹੋ ਜਾਵੇ ਤਾਂ ਸਰੀਰ ਰੋਗੀ, ਕੁਸ਼ਟੀ ਹੋ ਜਾਂਦਾ ਹੈ, ਫਟ ਜਾਂਦਾ ਹੈ, ਫੋੜੇ ਨਿਕਲ ਆਉਂਦੇ ਹਨ ਫੇਰ ਆਦਮੀ ਬਹੁਤ ਦੁਖੀ ਹੁੰਦਾ ਹੈ, ਡਾਕਟਰਾਂ ਤੋਂ ਇਸ ਚੀਜ਼ ਦਾ ਇਲਾਜ ਨਹੀਂ ਹੋਇਆ ਕਰਦਾ। ਇਹ ਕ੍ਰਿਆ ਬਹੁਤ ਸੰਖੇਪ ਰੂਪ ਵਿਚ ਦੱਸੀ ਹੈ।

ਸੋ ਇਸ ਤਰ੍ਹਾਂ ਦੇ ਨਾਲ ਦੂਸਰੇ ਹੁੰਦੇ ਨੇ 'ਖਟ ਕਰਮ - ਸੰਧਿਆ, ਜਪ, ਹੋਮ, ਇਸ਼ਨਾਨ, ਵੇਦ, ਅਰਚਾ, ਪੂਜਾ। ਹੱਠ ਯੋਗ ਦੇ ਸਾਰੇ ਸਾਧਨ ਘਰ ਤੋਂ, ਅਬਾਦੀਆਂ ਤੋਂ ਦੂਰ ਦੁਰੇਡੇ ਰਹਿ ਕੇ ਹੀ ਹੁੰਦੇ ਹਨ, ਇਨ੍ਹਾਂ ਵਿਚ ਸਫਲਤਾ ਪ੍ਰਾਪਤ ਕਰਨ ਲਈ ਬਹੁਤ ਸਮੇਂ ਦੀ, ਪੂਰਨ ਵੇਹਲ ਦੀ, ਚਿੰਤਾ ਰਹਿਤ ਵਾਤਾਵਰਣ ਦੀ ਆਵਸ਼ਕਤਾ ਹੈ। ਇਹ ਘਰਾਂ ਵਿਚ ਨਹੀਂ ਹੁੰਦਾ, ਘਰ ਛੱਡਣਾ ਪੈਂਦਾ ਹੈ। ਮਹਾਰਾਜ ਕਹਿੰਦੇ, ਇਹ ਵੱਡਿਆਂ-ਵੱਡਿਆਂ ਨੇ ਕਰਕੇ ਦੇਖੇ ਨੇ, ਉਨ੍ਹਾਂ ਨੂੰ ਪਤਾ ਹੈ।

ਬਾਬਾ ਫਰੀਦ ਜੀ ਦੀ ਮਾਤਾ ਰੂਹਾਨੀ ਸੂਝ ਵਾਲੀ ਧਾਰਮਿਕ ਅੱਲਾਹ ਨੂੰ ਪਿਆਰ ਕਰਨ ਵਾਲੀ ਨੇਕ ਇਸਤ੍ਰੀ ਸੀ। ਮਾਤਾ ਨੇ ਪੰਜ ਸਾਲ ਦੀ ਉਮਰ ਵਿਚ ਫਰੀਦ ਨੂੰ ਅੱਲਾਹ ਦਾ ਨਾਮ ਜਪਣ ਲਾ ਕੇ ਧਾਰਮਿਕ ਨਿਸ਼ਚਾ ਬਣਾ ਦਿਤਾ। ਕਹਿਣ ਲੱਗੀ, "ਫਰੀਦਾ! ਤੱਸਵੀ ਫੇਰਿਆ ਕਰ, ਅੱਲਾ ਦਾ ਨਾਉਂ ਲਿਆ ਕਰ।" ਕਹਿਣ ਲੱਗਿਆ, "ਮਾਤਾ! ਅੱਲਾ ਕੀ ਦਿੰਦੈ?" ਬੱਚਾ ਹੈ, ਬੱਚੇ ਨੂੰ ਕੋਈ ਗੱਲ ਸਾਮ੍ਹਣੇ ਹੋਣੀ ਚਾਹੀਦੀ ਹੈ। ਉਹ ਸ਼ੱਕਰ ਖਾਂਦਾ ਹੁੰਦਾ ਸੀ। ਕਹਿੰਦੀ, ਅੱਲਾ ਸ਼ੱਕਰ ਦਿੰਦਾ ਹੁੰਦਾ ਹੈ। ਕਹਿੰਦਾ, ਫੇਰ ਤਾਂ ਮੈਂ ਮਾਲਾ ਜ਼ਰੂਰ ਫੇਰਿਆ ਕਰੂੰ। ਉਸ ਨੇ ਮਾਲਾ ਲੈ ਲੈਣੀ, ਮਾਲਾ ਫੇਰਨ ਪਿਛੋਂ ਜਦ ਆਪਣਾ ਮੁਸੱਲਾ ਚੁਕਣਾ, ਆਸਣ ਚੁਕਣਾ ਤਾਂ ਹੇਠਾਂ ਮਾਤਾ ਨੇ ਚੁੱਪ ਕਰਕੇ ਸ਼ੱਕਰ ਦੀ ਪੁੜੀ ਰੱਖੀ ਹੁੰਦੀ ਸੀ ਫਰੀਦ ਨੇ ਉਹ ਚੁਕ ਕੇ ਖਾ ਲੈਣੀ। ਇਕ ਵਾਰੀ ਐਸਾ ਹੋਇਆ ਕਿ ਮਾਤਾ ਆਪ ਕਿਤੇ ਚਲੀ ਗਈ। ਭਜਨ ਕਰਨ ਦਾ ਸਮਾਂ ਹੋ ਗਿਆ ਤੇ ਇਹ ਖੂੰਡੀ ਲੈ ਕੇ ਕਿੱਲੀ ਦੇ ਨਾਲੋਂ ਮਾਲਾ ਲਾਹ ਕੇ ਬਹਿ ਗਿਆ, ਆਸਣ ਚੁੱਕ ਲਿਆ ਸੰਦੂਕ ਤੋਂ, ਤੇ ਬੈਠ ਗਿਆ, ਮਾਲਾ ਫੇਰੀ। ਉਸ ਤੋਂ ਬਾਅਦ ਮਾਤਾ ਨੂੰ ਫਿਕਰ ਹੋਇਆ ਕਿ ਅੱਜ ਫਰੀਦ ਕੀ ਕਰੇਗਾ? ਜੇ ਸ਼ੱਕਰ ਨਾ ਨਿਕਲੀ, ਮੈਂ ਕਿਹੜਾ ਬਹਾਨਾ ਬਣਾਵਾਂਗੀ? ਮਾਤਾ ਵਾਪਿਸ ਆ ਗਈ। ਕਹਿਣ ਲੱਗੀ, "ਫਰੀਦ! ਤਸਵੀ ਫੇਰੀ?"

ਕਹਿੰਦਾ, "ਹਾਂ ਮਾਤਾ।"

"ਸ਼ੱਕਰ ਮਿਲੀ?" ਡਰਦੀ-ਡਰਦੀ ਨੇ ਪੁੱਛਿਆ।

ਕਹਿੰਦਾ, "ਮਾਤਾ! ਆ ਦਿਖਾਵਾਂ।" ਉੱਗਲੀ ਫੜ ਕੇ ਲੈ ਗਿਆ। ਭਾਂਡੇ ਭਰੇ ਪਏ ਨੇ ਸ਼ੱਕਰ ਨਾਲ।

ਮਾਤਾ ਕਹਿਣ ਲੱਗੀ, "ਆਹ ਕਿਥੋਂ ਆ ਗਈ?"

ਫਰੀਦ ਨੇ ਕਿਹਾ, "ਅੱਜ ਤਾਂ ਖੁਦਾ ਨੇ ਬਹੁਤੀ ਹੀ ਸ਼ੱਕਰ ਦੇ ਦਿਤੀ, ਅੱਗੇ ਤਾਂ ਥੋੜ੍ਹੀ ਜਿਹੀ ਦਿੰਦਾ ਸੀ।"

ਪਤਾ ਲੱਗ ਗਿਆ ਮਾਤਾ ਨੂੰ ਕਿ ਸ਼ਬਦ ਸਿੱਧ ਕਰ ਲਿਆ ਇਸ ਨੇ। ਨਿਸ਼ਚੇ ਨਾਲ ਕੋਈ ਸ਼ਬਦ ਪੜ੍ਹ ਲਓ, ਪਰਮੇਸ਼ਰ ਦਾ ਨਾਉਂ ਲੈ ਲਓ, ਕਿਸੇ ਸ਼ਬਦ ਦਾ ਵਿਧੀ ਪੂਰਵਕ ਜਾਪ ਕਰ ਲਵੋ, ਉਹ ਸ਼ਬਦ ਬਾਰ-ਬਾਰ ਪੜ੍ਹਿਆ ਹੋਇਆ ਸਿਧ ਹੋ ਜਾਇਆ ਕਰਦਾ ਹੈ। ਫਰੀਦ ਦੀ ਮਾਤਾ ਨੇ ਫੇਰ ਪਰਤਿਆਉਣਾ ਚਾਹਿਆ। ਇਕ ਦਿਨ ਫਰੀਦ ਨੂੰ ਕਹਿਣ ਲੱਗੀ, "ਬੇਟਾ! ਅੱਜ ਆਪਣੇ ਘਰ ਰਾਸ਼ਨ ਨਹੀਂ ਹੈ, ਜਦ ਇਬਾਦਤ ਕਰਕੇ ਹਟੇਂਗਾ, ਕਹੀਂ ਅੱਲਾ ਤਾਲਾ ਨੂੰ ਕਿ ਸਾਨੂੰ ਹੁਣ ਇਕ ਡੰਗ ਦਾ ਰਾਸ਼ਨ ਦੇ ਦੇਵੇ। ਆਪ ਚਲੀ ਗਈ ਤੇ ਫਰੀਦ ਨੇ ਉਸੇ ਤਰ੍ਹਾਂ ਕੀਤਾ ਅਤੇ ਗੱਡੇ ਭਰੇ ਹੋਏ ਰਾਸ਼ਨ ਦੇ ਆ ਗਏ। ਗਾਡੀਵਾਨ ਕਹਿਣ ਲੱਗੇ, "ਫਰੀਦ ਦਾ ਇਹੀ ਘਰ ਹੈ?"

ਕਹਿੰਦੇ, "ਹਾਂ ਜੀ।"

ਫਰੀਦ ਨੇ ਕਿਹਾ, "ਕੀ ਹੈ?"

ਕਹਿੰਦੇ, "ਰਾਸ਼ਨ।

"ਅਸੀਂ ਤਾਂ ਇਕ ਡੰਗ ਦਾ ਮੰਗਿਆ ਸੀ।" ਕਹਿੰਦੇ ਨਹੀਂ, "ਤੂੰ ਇਹ ਨਹੀਂ ਕਿਹਾ ਕਿ ਬੰਦੇ ਦੇ ਇਕ ਡੰਗ ਲਈ ਰਾਸ਼ਨ ਦੇ ਦਿਓ। ਜਿੱਡਾ ਵੱਡਾ ਰੱਬ, ਓਡਾ ਵੱਡਾ ਉਸ ਦਾ ਡੰਗ ਹੈ।" ਸਾਰਾ ਹੀ ਘਰ ਭਰ ਦਿਤਾ। ਮਾਤਾ ਆਈ, ਪੁਛਣ ਲੱਗੀ,

"ਫਰੀਦਾ! ਰਾਸ਼ਨ ਮੰਗਿਆ ਖੁਦਾ ਪਾਸੋਂ?"

ਕਹਿੰਦਾ, "ਹਾਂ ਮਾਤਾ! ਅੰਦਰ ਆ ਕੇ ਦੇਖ, ਥਾਂ ਨਹੀਂ ਪੈਰ ਧਰਨ ਨੂੰ। ਬੋਰੀਆਂ, ਭਾਂਡੇ ਭਰੇ ਪਏ ਨੇ।"

ਮਾਤਾ ਨੇ ਸਮਝ ਲਿਆ ਕਿ ਇਸ ਨੂੰ ਸ਼ਬਦ ਦੀ ਸਿੱਧੀ ਹੋ ਗਈ। ਸੋ ਇਸ ਤਰ੍ਹਾਂ ਕਰਾਉਂਦੀ ਰਹੀ। ਜਦ 18 ਸਾਲ ਦਾ ਹੋਇਆ, ਵੱਡੇ-ਵੱਡੇ ਉਲਮਾ (ਵਿਦਵਾਨਾਂ) ਪਾਸ ਰਹਿ ਕੇ ਧਾਰਮਿਕ ਇਲਮ ਪ੍ਰਾਪਤ ਕਰ ਲਿਆ। ਚੰਗੇ ਪੀਰਾਂ ਦੀ ਸੰਗਤ ਵਿਚ ਉਨ੍ਹਾਂ ਦੇ ਪ੍ਰਵਚਨ ਸੁਣ ਕੇ ਵਿਦਵਾਨ ਹੋ ਗਿਆ, ਉਸ ਵੇਲੇ ਕਹਿਣ ਲੱਗੀ, ਫਰੀਦਾ! ਹਨੂਜ ਦਿੱਲੀ ਦੂਰ ਅਸਤ - ਅਜੇ ਦਿੱਲੀ ਦੂਰ ਹੈ। ਜਿਸ ਪਰਮਪਦ ਨੂੰ ਪ੍ਰਾਪਤ ਕਰਨਾ ਹੈ, ਉਹਦੇ ਵਾਸਤੇ ਤੈਨੂੰ ਤਪ ਕਰਨਾ ਪਏਗਾ।

ਸੋ ਮਾਤਾ ਨੇ ਤਪ ਕਰਨ ਵਾਸਤੇ, ਕਸ਼ਟ ਯੋਗ ਕਰਨ ਵਾਸਤੇ ਬਾਬਾ ਫਰੀਦ ਨੂੰ ਜੰਗਲਾਂ ਵਿਚ ਭੇਜ ਦਿਤਾ। ਕਹਿਣ ਲੱਗਿਆ, "ਮਾਤਾ! ਮੈਨੂੰ ਤਾਂ ਪਤਾ ਨਹੀਂ ਤਪ ਕਿਵੇਂ ਕਰੀਦਾ ਹੈ? ਮੈਨੂੰ ਕ੍ਰਿਪਾ ਕਰਕੇ ਦੱਸੋ ਤਾਂ ਸਹੀ।"

ਮਾਤਾ ਕਹਿਣ ਲੱਗੀ, "ਫਰੀਦ! ਦੇਖ ਲਈਂ, ਜੰਗਲਾਂ ਵਿਚ ਤਪੀਏ ਤਪ ਕਰਦੇ ਹੋਣਗੇ। ਮੈਂ ਤਿੰਨ ਗੱਲਾਂ ਤੈਨੂੰ ਕਹਿੰਦੀ ਹਾਂ - ਇਕ ਤਾਂ ਤੂੰ ਕਿਲੇ ਵਿਚ ਰਿਹਾ ਕਰੀਂ, ਬਾਹਰ ਨਾ ਨਿਕਲੀਂ। ਦੂਸਰਾ ਤੂੰ ਰੇਸ਼ਮੀ ਗਦੈਲਿਆਂ ਤੇ ਸੌਂਈਂ, ਤੀਸਰਾ ਤੂੰ ਨਰਮ ਪ੍ਰਸ਼ਾਦ, ਕੜਾਹ ਪ੍ਰਸ਼ਾਦ ਵਗੈਰਾ 36 ਪ੍ਰਕਾਰ ਦੇ ਭੋਜਨ ਛਕੀਂ।" ਫਰੀਦ ਦਾ ਸਿਰ ਚਕਰਾ ਗਿਆ, ਕਹਿਣ ਲੱਗਿਆ, "ਮਾਤਾ! ਮੈਂ ਤਾਂ ਕੁਛ ਵੀ ਨਹੀਂ ਸਮਝਿਆ।" ਇਕ ਪਾਸੇ ਤਾਂ ਤੂੰ ਮੈਨੂੰ ਜੰਗਲਾਂ ਵਿਚ ਭੇਜਦੀ ਹੈਂ, ਉਥੇ ਕਿਲੇ ਕਿਸ ਨੇ ਬਣਾਏ ਹਨ, ਕਿਸ ਨੇ ਓਥੇ ਰੇਸ਼ਮੀ ਗੱਦੇ ਮੈਨੂੰ ਦੇਣੇ ਹਨ, ਕਿਸ ਨੇ ਛੱਤੀ ਪ੍ਰਕਾਰ ਦੇ ਭੋਜਨ ਦੇਣੇ ਹਨ?"

ਮਾਤਾ ਕਹਿੰਦੀ, ਫਰੀਦਾ! ਜਿਨ੍ਹਾਂ ਸਾਧੂਆਂ ਸੰਤਾਂ ਵਿਚ ਤੂੰ ਜਾਣਾ ਹੈ, ਉਨ੍ਹਾਂ ਨੇ ਗੱਲ ਤੈਨੂੰ ਖੋਲ੍ਹ ਕੇ ਨਹੀਂ ਕਰਨੀ, ਉਨ੍ਹਾਂ ਨੇ ਸੰਕੇਤ ਦੇਣੇ ਹਨ, ਰਮਜ਼ ਮਾਰਨੀ ਹੈ। ਤੈਨੂੰ ਸਮਝਣੀ ਪੈਣੀ ਹੈ। ਵੱਡੀ ਗੱਲ ਖੁਲ੍ਹ ਕੇ ਨਹੀਂ ਕਰਨਗੇ, ਰਮਜ਼ ਮਾਰਨਗੇ, ਸਮਝ ਲਈਂ। ਕਿਲਾ ਮੈਂ ਕਹਿੰਦੀ ਹਾਂ ਜਿਥੇ ਸਤਿਸੰਗ ਹੁੰਦਾ ਹੋਵੇ, ਸਾਧੂ ਹੋਣ, ਓਥੇ ਰਹਿਣਾ, ਬਾਹਰ ਗਏ ਨੂੰ ਮਾਇਆ ਪੈ ਜਾਏਗੀ। ਇਕੱਲੇ ਸੰਤ ਨੂੰ ਨਹੀਂ ਮਾਇਆ ਛੱਡਦੀ, ਹੇਠਾਂ ਸੁੱਟ ਲੈਂਦੀ ਹੈ, ਸੰਗਤ ਵਿਚ ਸੰਤ ਬਚਿਆ ਰਹਿੰਦਾ ਹੈ। 36 ਪ੍ਰਕਾਰ ਦੇ ਭੋਜਨ ਤੋਂ ਭਾਵ ਹੈ ਕਿ ਜਦੋਂ ਹੱਦ ਤੋਂ ਜ਼ਿਆਦਾ ਭੁੱਖ ਲੱਗ ਜਾਏ, ਉਸ ਵੇਲੇ ਰੁੱਖੀਆਂ ਰੋਟੀਆਂ ਵੀ ਤੈਨੂੰ ਚੰਗੀਆਂ ਲੱਗਣਗੀਆਂ। 36 ਪ੍ਰਕਾਰ ਦੇ ਭੋਜਨ ਖਾਣ ਵਾਲਿਆਂ ਨੂੰ ਡਾਕਟਰਾਂ ਤੋਂ ਦਵਾਈਆਂ ਲੈਣੀਆਂ ਪੈਂਦੀਆਂ ਹਨ। ਘੀ, ਦੁੱਧ ਹਜ਼ਮ ਨਹੀਂ ਹੁੰਦਾ, ਫੇਰ ਚੂਰਨ ਦਿਓ, ਦਵਾਈ ਦਿਓ। ਤੇਰੇ ਇਹ ਹਜ਼ਮ ਵੀ ਹੋ ਜਾਏਗਾ ਤੇ ਸੁਆਦ ਵੀ ਲੱਗੇਗਾ ਤੇ ਰੇਸ਼ਮੀ ਗੱਦਿਆਂ ਤੋਂ ਭਾਵ ਇਹ ਹੈ ਕਿ ਜਿਹੜੇ ਰੇਸ਼ਮੀ ਗਦੈਲਿਆਂ ਤੇ ਸੌਂਦੇ ਨੇ ਉਨ੍ਹਾਂ ਨੂੰ ਪੁਛੋ ਕਿ ਨੀਂਦ ਆਉਂਦੀ ਹੈ? ਕਹਿੰਦੇ ਨੇ, ਡਾਕਟਰ ਜੀ, ਮੈਨੂੰ ਕੋਈ ਗੋਲੀ ਦਿਓ - ਕੰਪੋਜ਼ ਦੀ, ਮੈਨੂੰ ਨੀਂਦ ਆ ਜਾਏ। ਭਜਨ ਕਰਨ ਵਾਲਿਆਂ ਨੂੰ ਜਦ ਹੱਦ ਤੋਂ ਜ਼ਿਆਦਾ ਨੀਂਦ ਆਵੇ ਤਾਂ ਉਹ ਧਰਤੀ ਤੇ, ਡਲ੍ਹਿਆਂ ਤੇ ਪੈ ਜਾਏ, ਰੋੜ੍ਹਾਂ ਤੇ ਪੈ ਜਾਏ ਉਨ੍ਹਾਂ ਲਈ ਇਹ ਗਦੈਲੇ ਹੀ ਹੁੰਦੇ ਹਨ।

ਸੋ ਮਾਤਾ ਨੇ ਬਾਬਾ ਫਰੀਦ ਜੀ ਨੂੰ ਤਪ ਕਰਨ ਲਈ ਭੇਜ ਦਿਤਾ। ਆਪ ਤਪ ਹਠ (ਜ਼ੁਹਦ) ਵਿਚ ਬਹੁਤ ਸਾਧਨ ਕਰਦੇ, ਬੇਅੰਤ ਕਿਸਮ ਦੇ ਸਾਧਨ ਕਰਦੇ। ਖੜ੍ਹੇ ਰਹਿੰਦੇ ਤਾਂ ਕਈ-ਕਈ ਦਿਨ ਖੜ੍ਹੇ ਹੀ ਰਹਿੰਦੇ। ਖੂਹ ਵਿਚ ਲਟਕਦੇ ਤਾਂ ਲਟਕੇ ਹੀ ਰਹਿੰਦੇ ਕਿਉਂਕਿ ਹਠ ਯੋਗ ਕਰ ਰਹੇ ਸਨ। ਆਸਾ ਇਹ ਰੱਖੀ ਬੈਠੇ ਸਨ ਕਿ ਮੈਨੂੰ ਪ੍ਰਭੂ ਮਿਲ ਜਾਵੇ। ਇਕ ਦਿਨ ਜੰਗਲ ਵਿਚ ਖੜ੍ਹੇ ਨੇ ਤੇ ਸਵੇਰੇ-ਸਵੇਰੇ ਓਥੇ ਇਕ ਲੁਹਾਰ ਆਇਆ। ਸਿਰ ਤੇ ਘੜਾ ਹੈ ਤੇ ਮੋਢੇ ਤੇ ਕੁਹਾੜਾ ਰੱਖਿਆ ਹੋਇਆ ਹੈ, ਪਹੁ ਫੁਟਾਲੇ ਦਾ ਸਮਾਂ ਹੈ, ਧੁੰਧ ਛਾਈ ਹੋਈ ਹੈ, ਸਾਫ ਦਿਸਦਾ ਨਹੀਂ ਹੈ, ਤੇ ਫਰੀਦ ਖੜ੍ਹਾ ਹੈ ਇਕ ਦਰਖਤ ਦੇ ਕੋਲ। ਲੁਹਾਰ ਨੇ ਸਮਝਿਆ ਕਿ ਆਹ ਦਰਖਤ ਸੁੱਕਿਆ ਹੋਇਆ ਹੈ, ਏਹੀ ਵੱਢ ਲੈਂਦੇ ਹਾਂ। ਇਹ ਦੇਖਣ ਵਾਸਤੇ ਕਿ ਇਹ ਦਰੱਖਤ ਸੁੱਕਾ ਹੈ ਕਿ ਗਿੱਲਾ ਹੈ, ਉਸ ਨੇ ਕੁਹਾੜੇ ਦਾ ਪੀਨ ਮਾਰਿਆ। ਪੀਨ ਮਾਰਨ ਤੇ ਬਾਬਾ ਫਰੀਦ ਦੀ ਜੋ ਲਿਵ ਲੱਗੀ ਹੋਈ ਸੀ, ਧਿਆਨ ਲੱਗਿਆ ਹੋਇਆ ਸੀ ਇਕ ਪਾਸੇ, ਉਹ ਟੁੱਟ ਗਿਆ। ਟਸ ਨਹੀਂ ਕਰੀ, ਕੋਈ ਬਦ-ਦੁਆ ਨਹੀਂ ਦਿਤੀ। ਸਮਝ ਗਿਆ ਕਿ ਇਹ ਵੀ ਕੁਛ ਟੋਲ੍ਹਦਾ ਫਿਰਦਾ ਹੈ ਤੇ ਮੈਂ ਵੀ ਟੋਲ੍ਹਦਾ ਫਿਰਦਾ ਹਾਂ। ਟੋਲ੍ਹ ਸਾਡੀ ਦੋਹਾਂ ਦੀ ਬਰਾਬਰ ਹੈ ਲੇਕਿਨ ਇਸ ਦੀ ਟੋਲ੍ਹ ਤੇ ਮੇਰੀ ਟੋਲ੍ਹ ਵਿਚ ਫਰਕ ਹੈ।

ਇਸ ਤਰ੍ਹਾਂ ਫੁਰਮਾਨ ਕਰਦੇ ਹਨ –

*ਧਾਰਨਾ – ਕਿਤੇ ਮਾਰ ਨ ਗਵਾਈਂ ਮੇਰੇ ਵੀਰਨਾਂ,*
*ਤੈਨੂੰ ਭਾਲ ਕੋਲਿਆਂ ਦੀ। – 2, 2.*
*ਮੇਰੇ ਪਿਆਰੇ, ਤੈਨੂੰ ਭਾਲ ਕੋਲਿਆਂ ਦੀ –2, 2.*
*ਕਿਤੇ ਮਾਰ ਨ ਮੁਕਾਈਂ ਮੇਰੇ ਵੀਰਨਾਂ,.... –2.*

***ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥***
***ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ॥ ਪੰਨਾ – 1380***

ਕਹਿਣ ਲੱਗੇ, ਪ੍ਰੇਮੀਆਂ! ਤੂੰ ਵੀ ਕੁਛ ਭਾਲਦਾ ਫਿਰਦਾ ਹੈਂ, ਮੈਂ ਵੀ ਕੁਛ ਭਾਲਦਾ ਫਿਰਦਾ ਹਾਂ। ਸੋ ਇਸ ਤਰ੍ਹਾਂ ਦੀ ਕਠਿਨ ਤਪੱਸਿਆ ਬਾਬਾ ਫਰੀਦ ਕਰਦਾ ਹੈ, ਖਾਣਾ ਪੀਣਾ ਛੱਡਿਆ ਹੋਇਆ ਹੈ। ਉਸ ਵੇਲੇ ਦੇ ਬਾਬਾ ਫਰੀਦ ਜੀ ਦੇ ਸਲੋਕ ਹਨ –

***ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥***
***ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥ ਪੰਨਾ – 1379***

ਐਸਾ ਨਹੀਂ ਸਮਝਣਾ ਚਾਹੀਦਾ ਕਿ ਤਤਿਕਸ਼ਾ ਕੋਈ ਵਾਧੂ ਕ੍ਰਿਆ ਹੈ, ਤਪ ਤਿਆਗ ਜਗਿਆਸੂ ਲਈ ਆਵੱਸ਼ਕ ਹੈ। ਪਰ ਸੰਜਮ ਨਾਲ ਕਰਨਾ ਜ਼ਰੂਰੀ ਹੈ। ਤਤਿਕਸ਼ਾ ਤੋਂ ਬਿਨਾਂ ਜਗਿਆਸੂ ਆਲਸੀ ਹੋ ਜਾਂਦਾ ਹੈ। ਲੇਕਿਨ ਮਹਾਰਾਜ ਇਹ ਦੱਸਦੇ ਹਨ ਕਿ ਜੇ ਜਗਿਆਸੂ ਨਿਰਾ ਤਪ ਤੇ ਹੀ ਰਹੇ, ਫੇਰ ਗੱਲ ਗਲਤ ਹੈ। ਤਪ ਵੀ ਹੋਣਾ ਚਾਹੀਦਾ ਹੈ। ਅੰਮ੍ਰਿਤ ਵੇਲੇ ਜਾਗਦਾ ਹੈ, ਉਹ ਤਪ ਨਹੀਂ ਹੈ? ਜਦੋਂ ਸਾਰੇ ਸੁੱਤੇ ਪਏ ਨੇ, ਉਹ ਉੱਠ ਕੇ ਬੈਠਾ ਹੁੰਦਾ ਹੈ। ਠੰਢੇ ਪਾਣੀ ਵਿਚ ਇਸ਼ਨਾਨ ਕਰਦਾ ਹੈ ਜਦੋਂ ਸਾਰੇ ਠੁਰ-ਠੁਰ ਕਰਦੇ ਹੁੰਦੇ ਨੇ; ਇਹ ਭੀ ਤਪ ਹੈ। ਨਹੀਂ ਤਾਂ ਆਦਮੀ ਸੁਸਤ ਹੋ ਜਾਇਆ ਕਰਦਾ ਹੈ। ਖਾਣਾ-ਪੀਣਾ ਵੀ ਜਿਹੜਾ ਹੈ ਇਹ ਸਿਹਤ ਦੇ ਮੁਤਾਬਿਕ ਹੋਣਾ ਚਾਹੀਦਾ ਹੈ। ਜਿਸ ਦੇਹੀ ਦੇ ਨਾਲ ਪ੍ਰਭੂ ਪ੍ਰਾਪਤੀ ਕਰਨੀ ਹੈ ਉਸ ਨੂੰ ਖੁਰਾਕ ਦਿਓ, ਭੁੱਖੀ ਨਾ ਰੱਖੋ। ਪਰ ਉਸ ਵੇਲੇ ਜਿਹੜੇ ਵੈਰਾਗੀ ਪੁਰਸ਼ ਹੁੰਦੇ ਹਨ ਉਨ੍ਹਾਂ ਦੀ ਬਿਰਤੀ ਆਪਣੀ ਹੁੰਦੀ ਹੈ। ਅੰਦਰ ਸ਼ੌਕ ਹੋਣ ਕਰਕੇ ਬਹੁਤੀ ਤਤਿਖਸ਼ਾ ਵਿਚ ਬਿਰਤੀ ਰਖਦੇ ਹਨ।

ਸੋ ਬਾਬਾ ਫਰੀਦ ਜੀ ਨੇ ਤਪ ਸਾਧਦਿਆਂ ਨਿਤ ਦਾ ਖਾਣਾ ਪੀਣਾ ਛੱਡ ਦਿਤਾ। ਇਸ ਤਰ੍ਹਾਂ ਦੇ ਨਾਲ ਸਰੀਰ ਸੁੱਕ ਗਿਆ। ਫਰੀਦ ਜੀ ਨੇ ਖਿਆਲ ਕੀਤਾ ਕਿ ਮਾਂ ਨੂੰ ਮਿਲ ਆਈਏ, ਬਾਰ੍ਹਾਂ ਸਾਲ ਲੰਘ ਗਏ ਤੇ ਜਦੋਂ ਘਰ ਨੂੰ ਵਾਪਿਸ ਜਾ ਰਿਹਾ ਸੀ ਤੇ ਜਦੋਂ ਇਕ ਜੰਗਲ, ਬਸਤੀ ਤੋਂ ਥੋੜ੍ਹਾ ਪਿਛੇ ਰਹਿ ਗਿਆ, ਉਸ ਵੇਲੇ ਖਿਆਲ ਆਇਆ ਕਿ ਦੇਖੀਏ, ਕੁਛ ਸ਼ਕਤੀ ਮੇਰੇ ਵਿਚ ਆ ਵੀ ਗਈ ਕਿ ਨਹੀਂ? ਦਰਖਤ ਥੱਲੇ ਬੈਠਾ ਸੀ। ਸੰਘਣਾ ਦਰਖਤ ਸੀ, ਬਹੁਤ ਸਾਰੀਆਂ ਚਿੜੀਆਂ ਦੁਪਹਿਰ ਦੇ ਸਮੇਂ ਆਰਾਮ ਕਰ ਰਹੀਆਂ ਸਨ ਲੇਕਿਨ ਆਪਣੀ ਖੁਸ਼ੀ ਵਿਚ, ਕੁਛ ਆਪਣੀ ਬੋਲੀ ਵਿਚ ਗਾ ਰਹੀਆਂ ਸਨ। ਤਪ ਕਰਨ ਵਾਲੇ ਦੇ ਮਨ ਵਿਚ ਕ੍ਰੋਧ ਵਧ ਜਾਂਦਾ ਹੈ, ਨਾਮ ਜਪਣ ਵਾਲੇ ਦੇ ਮਨ ਵਿਚ ਪਿਆਰ ਵਧ ਜਾਂਦਾ ਹੈ। ਦੋਹਾਂ ਦਾ ਉਲਟਾ ਅਸਰ ਹੁੰਦਾ ਹੈ। ਉਹ ਸਰਾਪ ਦਿੰਦਾ ਹੈ, ਉਹ ਸਭ ਦਾ ਭਲਾ ਚਾਹੁੰਦਾ ਹੈ, ਵਰ ਦਿੰਦਾ ਹੈ। ਤਪੀਏ ਫਰੀਦ ਨੂੰ ਚਿੜੀਆਂ ਚੀਂ-ਚੀਂ ਕਰਦੀਆਂ ਚੰਗੀਆਂ ਨਹੀਂ ਲੱਗੀਆਂ। ਦਰਵੇਸ਼ ਦਾ ਜੋ ਮਨ ਸੀ, ਉਹ ਕ੍ਰੋਧ ਵਿਚ ਆ ਗਿਆ, ਨਾਮੁਆਫਕਤਾ ਮਹਿਸੂਸ ਕਰੀ। ਉੱਪਰ ਨੂੰ ਦੇਖਿਆ, ਕਹਿੰਦਾ, ਮਰ ਜਾਓ ਚਿੜੀਓ। ਧੜੰਮ ਕਰਕੇ ਸਾਰੀਆਂ ਹੀ ਮਰ ਗਈਆਂ ਤੇ ਧਰਤੀ ਤੇ ਡਿਗ ਪਈਆਂ। ਦੇਖਦਾ ਹੈ ਕਿ ਇਹ ਤਾਂ ਮੈਂ ਮਾੜਾ ਕੰਮ ਕਰਿਆ ਹੈ। ਜ਼ਿੰਦਗੀ ਅੱਲਾਹ ਦਿੰਦਾ ਹੈ, ਅੱਲਾਹ ਲੈਂਦਾ ਹੈ, ਇਹ ਮੈਂ ਕੀ ਕੰਮ ਕੀਤਾ? ਪਛਤਾਵਾ ਆ ਗਿਆ, ਕਹਿੰਦਾ "ਅੱਛਾ, ਜੀ ਪਵੋ ਚਿੜੀਓ।" ਉਹ ਜਿਉਂਦੀਆਂ ਹੋ ਗਈਆਂ। ਮਨ ਵਿਚ ਬਹੁਤ ਖੁਸ਼ੀ ਹੋਈ ਕਿ ਮੇਰੇ ਵਿਚ ਕਰਾਮਾਤ ਕਰਨ ਦੀ ਸ਼ਕਤੀ ਆ ਗਈ। ਮੈਂ ਮਾਰ ਵੀ ਸਕਦਾ ਹਾਂ ਤੇ ਜਿਉਂਦਾ ਵੀ ਕਰ ਸਕਦਾ ਹਾਂ।

ਚਲਦਾ ਚਲਦਾ ਜੰਗਲ ਤੋਂ ਬਾਹਰ ਆ ਗਿਆ, ਪਾਣੀ ਦੀ ਬਹੁਤ ਪਿਆਸ ਲੱਗੀ। ਖੂਹ ਦੀ ਮੌਣ

ਉਤੇ ਇਕ 22 ਸਾਲ ਦੀ ਬੀਬੀ ਡੋਲ ਕੱਢਦੀ ਹੈ ਅਤੇ ਪਾਣੀ ਡੋਲ੍ਹ ਦਿੰਦੀ ਹੈ, ਡੋਲ ਕੱਢਦੀ ਹੈ, ਡੋਲ੍ਹ ਦਿੰਦੀ ਹੈ। ਇਸ ਨੇ ਕਿਹਾ, ਬੀਬਾ ਪਾਣੀ ਪਿਲਾਓ, ਬੀਬਾ ਦਰਵੇਸ਼ ਨੂੰ ਜਲ ਪਿਲਾਓ। ਕੁਛ ਅਭਿਮਾਨ ਹੈ ਮਨ ਵਿਚ ਕਿ ਮੈਂ ਤਪੱਸਵੀ ਹਾਂ, ਮੇਰਾ ਸਤਿਕਾਰ ਹੋਣਾ ਚਾਹੀਦਾ ਹੈ, ਮੇਰੇ ਵਿਚ ਤਾਕਤ ਹੈ – ਮਾਰਨ ਜੀਵਾਉਣ ਦੀ। ਲੜਕੀ ਨੇ ਪਰਵਾਹ ਨਾ ਕਰੀ। ਖੜ੍ਹਾ ਦੇਖਦਾ ਹੈ, ਐਨੇ ਨੂੰ ਕੋਈ ਅਣਜਾਣ ਬੰਦਾ ਆਇਆ, ਉਸ ਬੀਬੀ ਨੇ ਉਸ ਨੂੰ ਪਾਣੀ ਪਿਲਾ ਦਿਤਾ। ਫਰੀਦ ਨੇ ਫੇਰ ਕਿਹਾ, "ਬੀਬਾ! ਦਰਵੇਸ਼ ਪਿਆਸਾ ਖੜ੍ਹਾ ਹੈ, ਪਾਣੀ ਜਲਦੀ ਪਿਲਾਓ।" ਰੋਅਬ ਹੈ ਗੱਲ ਕਰਨ ਵਿਚ। ਲੜਕੀ ਸੁਣ ਕੇ ਕਹਿਣ ਲੱਗੀ, "ਬਾਬਾ! ਇਹ ਚਿੜੀਆਂ ਨਹੀਂ ਜਿਨ੍ਹਾਂ ਨੂੰ ਤੂੰ ਮਾਰ ਦਏਂਗਾ। ਜਿਉਂਦੀਆਂ ਕਰ ਦਏਂਗਾ।" ਜਦੋਂ ਇਹ ਬਚਨ ਉਸ ਲੜਕੀ ਦੇ ਮੂੰਹੋਂ ਸੁਣਿਆ ਤਾਂ ਸਰਰ ਕਰਕੇ ਸਾਰੇ ਸਰੀਰ ਦੇ ਅੰਦਰ ਇਕ ਲਹਿਰ ਜਿਹੀ ਮਹਿਸੂਸ ਹੋਈ ਕਿ ਹੈਂ, ਇਹ ਪਾਣੀ ਏਥੇ ਭਰਦੀ ਹੈ, ਮੈਂ ਦਸ ਮੀਲ ਪਿੱਛੇ ਇਹ ਕੰਮ ਕਰਿਆ ਹੈ, ਇਸ ਨੂੰ ਕਿਵੇਂ ਪਤਾ ਲਗ ਗਿਆ? ਭੁੱਲ ਗਿਆ ਸਭ ਕੁਛ, ਪਿਆਸ ਖਤਮ ਹੋ ਗਈ। ਇਕੋ ਲਾਲਸਾ ਰਹਿ ਗਈ ਕਿ ਮੈਨੂੰ ਨਹੀਂ ਪਤਾ ਲਗਦਾ ਕਿ ਇਹ ਪਾਣੀ ਕਿਉਂ ਡੋਲ੍ਹਦੀ ਹੈ। ਫੇਰ ਮੇਰੇ ਨਾਲੋਂ ਤਾਂ ਇਹ ਬਹੁਤਾ ਵੱਡੀ ਹੋਈ। ਬੈਠ ਗਿਆ, ਉਹ ਬੀਬੀ ਹੌਲੀ-ਹੌਲੀ ਪਾਣੀ ਡੋਲ੍ਹਦੀ ਗਈ ਤੇ ਫੇਰ ਆਵਾਜ਼ ਮਾਰੀ, ਆਓ ਦਰਵੇਸ਼ ਸਾਂਈ, ਹੁਣ ਜਲ ਪੀਓ।

ਫਰੀਦ ਕਹਿਣ ਲੱਗਿਆ, "ਬੀਬੀ! ਮੇਰੀ ਪਿਆਸ ਬੁਝ ਚੁੱਕੀ ਹੈ, ਮੈਨੂੰ ਹੁਣ ਪਾਣੀ ਦੀ ਲੋੜ ਨਹੀਂ। ਮੈਨੂੰ ਪਹਿਲਾਂ ਇਉਂ ਦੱਸ, ਤੈਨੂੰ ਕਿਵੇਂ ਪਤਾ ਲੱਗਿਆ ਕਿ ਮੈਂ ਚਿੜੀਆਂ ਮਾਰੀਆਂ ਸਨ ਤੇ ਜਿਊਂਦੀਆਂ ਕੀਤੀਆਂ ਹਨ?"

ਬੀਬੀ ਕਹਿਣ ਲੱਗੀ, "ਬਾਬਾ! ਅਸੀਂ ਇਸਤਰੀਆਂ ਹਾਂ। ਅਸੀਂ ਤੇਰੇ ਵਾਂਗੂੰ ਜਪ ਤਪ ਨਹੀਂ ਕਰ ਸਕਦੀਆਂ। ਘਰੋਂ ਬਾਹਰ ਨਹੀਂ ਜਾ ਸਕਦੀਆਂ, ਵਿਆਹੀਆਂ ਹੋਈਆਂ ਹਾਂ, ਘਰ ਵਿਚ ਰਹਿਣਾ ਹੈ, ਪਰ ਸਾਨੂੰ ਮਹਾਂਪੁਰਸ਼ਾਂ ਨੇ ਇਹ ਦੱਸਿਆ ਹੈ ਕਿ ਜੇ ਪਤੀ ਨੂੰ ਪਰਮੇਸ਼ਰ ਰੂਪ ਕਰਕੇ ਮੰਨੋ, ਪਰਮੇਸ਼ਰ ਭਾਵਨਾ ਵਿਚ ਰਹੇ, ਉਸ ਦੀ ਤਨੋ, ਮਨੋ ਸੇਵਾ ਕਰੋ ਤਾਂ ਉਸ ਦੇ ਵਿਚ ਸ਼ਕਤੀਆਂ ਆ ਜਾਂਦੀਆਂ ਹਨ, ਸੋਝੀ ਆ ਜਾਂਦੀ ਹੈ। ਜਦ ਤੋਂ ਮੇਰਾ ਵਿਆਹ ਹੋਇਆ ਹੈ, ਆਪਣੇ ਪਤੀ ਨੂੰ ਪਰਮੇਸ਼ਰ ਰੂਪ ਕਰਕੇ ਮੰਨਦੀ ਹਾਂ। ਉਹ ਵੀ ਪ੍ਰਭੂ ਦੇ ਪਿਆਰੇ ਹਨ, ਅੰਮ੍ਰਿਤ ਵੇਲੇ ਜਾਗਦੇ ਹਨ, ਜਾਗ ਕੇ ਸਿਮਰਨ ਵਿਚ ਬੈਠਦੇ ਹਨ। ਮੈਂ ਉਨ੍ਹਾਂ ਦੀ ਸੇਵਾ ਕਰਦੀ ਹਾਂ, ਸੇਵਾ ਕਰਨ ਦੇ ਨਾਲ ਮੇਰੇ ਨੇਤਰ ਖੁੱਲ੍ਹ ਗਏ ਤੇ ਮੈਨੂੰ ਤੇਰੀਆਂ ਚਿੜੀਆਂ ਵੀ ਦਿਸਦੀਆਂ ਨੇ ਤੇ ਜਿਥੇ ਮੈਂ ਪਾਣੀ ਪਹੁੰਚਾਉਂਦੀ ਹਾਂ, ਉਹ ਵੀ ਮੈਨੂੰ ਨਜ਼ਰ ਆ ਰਿਹਾ ਹੈ।"

ਕਹਿੰਦੇ, "ਬੀਬਾ, ਮੈਨੂੰ ਇਹ ਦ੍ਰਿਸ਼ਟੀ ਪ੍ਰਾਪਤ ਨਹੀਂ ਹੋਈ, ਕ੍ਰਿਪਾ ਕਰਕੇ ਮੈਨੂੰ ਦੱਸ ਕਿ ਪਾਣੀ ਕਾਹਦੇ ਵਾਸਤੇ ਡੋਲ੍ਹ ਰਹੀ ਸੀ।"

ਕਹਿੰਦੀ, "ਬਾਬਾ! ਮੇਰੀ ਭੈਣ ਮਹਾਂਪੁਰਸ਼ਾਂ ਦੇ ਸਤਿਸੰਗ ਵਿਚ ਗਈ ਹੋਈ ਹੈ, ਉਸ ਦੇ ਘਰ ਨੂੰ ਅੱਗ ਲੱਗ ਗਈ ਤੇ ਮੈਂ ਪਾਣੀ ਪਾ ਕੇ ਬੁਝਾ ਦਿਤੀ, ਜਾਹ ਦੇਖ ਆ।"

ਹੈਰਾਨ ਹੋ ਗਿਆ ਫਰੀਦ। ਉਸ ਪਿੰਡ ਵਿਚ ਪਹੁੰਚ ਕੇ ਫਰੀਦ ਜੀ ਨੇ ਨਿਰਣਾ ਕਰ ਲਿਆ, ਜਾ ਕੇ ਦੇਖਿਆ ਕਿ ਐਵੇਂ ਤਾਂ ਨਹੀਂ ਕਹਿੰਦੀ। ਪੁੱਛਿਆ ਕਿ ਕੀ ਹੋਇਆ ਸੀ? ਕਹਿੰਦੇ, ਅੱਗ ਵੀ ਆਪੇ ਲੱਗੀ ਸੀ ਤੇ ਬੁਝ ਵੀ ਆਪੇ ਗਈ। ਸਮਝ ਗਿਆ ਕਿ ਇਸ ਬੀਬੀ ਵਿਚ ਤਾਕਤ ਬਹੁਤ ਵੱਡੀ ਹੈ। ਇਸ ਨੂੰ ਪਤੀਵਰਤਾ ਦੀ ਸ਼ਕਤੀ ਕਹਿੰਦੇ ਹਨ। ਸਾਧ ਸੰਗਤ ਜੀ! ਇਕ ਹੋਰ ਸਾਖੀ ਧਾਰਮਿਕ ਇਤਿਹਾਸ ਵਿਚ ਆਉਂਦੀ ਹੈ।

ਇਕ ਰਿਸ਼ੀ ਹੋਏ ਹਨ ਉਨ੍ਹਾਂ ਦਾ ਨਾਉਂ ਮਾਂਡਵ ਸੀ। ਉਹ ਤਪ ਬਹੁਤ ਕਰਿਆ ਕਰਦੇ ਸਨ – ਬਾਬਾ ਫਰੀਦ ਜੀ ਵਾਂਗ, ਬਹੁਤ ਤਪੀਏ ਸਨ। ਉਹ ਬੈਠੇ ਸਨ, ਚੋਰ ਚੋਰੀ ਕਰਨ ਜਾਂਦੇ ਸੁੱਖਣਾ ਸੁੱਖ ਗਏ ਉਨ੍ਹਾਂ ਦੀ। ਰਾਜੇ ਦੇ ਚੋਰੀ ਕਰ ਲਈ ਤੇ ਮੁੜਦੇ ਹੋਏ ਕਹਿਣ ਲੱਗੇ ਕਿ ਮਹਾਤਮਾ ਨੂੰ ਕੀ ਦੇਈਏ। ਰਾਣੀ ਦਾ ਹਾਰ ਉਨ੍ਹਾਂ ਦੇ ਗਲ ਵਿਚ ਪਾ ਦਿਤਾ। ਆਪ ਸਮਾਧੀ ਲਾਈ ਬੈਠੇ ਨੇ, ਕੋਈ ਪਤਾ ਨਹੀਂ ਕੀ ਪਾਇਆ ਹੈ, ਕੀ ਨਹੀਂ ਪਾਇਆ। ਰਾਜੇ ਦੇ ਸਿਪਾਹੀ ਆ ਗਏ। ਉਨ੍ਹਾਂ ਨੇ ਫੜ ਲਿਆ। ਉਸੇ ਵੇਲੇ ਹੁਕਮ ਹੋ ਗਿਆ

ਕਿ ਚੋਰ ਨੂੰ ਫਾਂਸੀ ਦੇ ਦਿਓ; ਐਡੀ ਜੁਰਤ ਕਿ ਰਾਜੇ ਦੇ ਘਰ ਆ ਕੇ ਚੋਰੀ ਕਰੀ? ਬਥੇਰਾ ਕਿਹਾ ਕਿ ਮੈਂ ਤਾਂ ਤਪੀਆ ਹਾਂ, ਤਪ ਕਰਦਾ ਹਾਂ, ਮਾਂਡਵ ਮੇਰਾ ਨਾਉਂ ਹੈ। ਕਹਿੰਦੇ, ਤੇਰੇ ਕੋਲੋਂ ਮਾਲ-ਏ-ਮਸ਼ਰੂਕਾ ਨਿਕਲਿਆ ਹੈ, ਚੋਰੀ ਦਾ ਮਾਲ ਨਿਕਲਿਆ ਹੈ, ਤੂੰ ਚੋਰ ਹੈਂ। ਸੂਲੀ ਚਾੜ੍ਹ ਦਿਤਾ। ਜਪ ਦੇ ਬਲ ਕਰਕੇ ਮਰਦਾ ਨਹੀਂ ਹੈ, ਲਟਕਦਾ ਹੈ। ਧਰਮਰਾਜ ਦੇ ਕੋਲ ਚਲਿਆ ਗਿਆ। ਜਾ ਕੇ ਕਹਿਣ ਲੱਗਿਆ, ਮੈਂ ਤੁਹਾਨੂੰ ਸਰਾਪ ਦੇਵਾਂਗਾ, ਮੈਂ ਕੀ ਕਰਿਆ ਹੈ, ਮੇਰਾ ਕਸੂਰ ਨਹੀਂ ਤੇ ਮੈਨੂੰ ਐਡਾ ਵੱਡਾ ਦੋਸ਼ ਲਾ ਕੇ ਮੇਰੇ ਨਾਲ ਕੀ ਕਰਿਆ ਹੈ? ਧਰਮਰਾਜ ਕਹਿਣ ਲੱਗਿਆ ਕਿ ਮਹਾਂਪੁਰਸ਼ੋ, ਮੇਰੇ ਵਿਚ ਇਹ ਤਾਕਤ ਨਹੀਂ ਕਿ ਮੈਂ ਬੇਦੋਸ਼ ਨੂੰ ਕੋਈ ਸਜ਼ਾ ਦੇਵਾਂ। ਇਹ ਪਾਰਬ੍ਰਹਮ ਪਰਮੇਸ਼ਰ ਦਾ ਨਿਯਮ ਹੈ। ਉਸ ਨਿਯਮ ਦੇ ਮੁਤਾਬਿਕ ਤੁਸੀਂ ਕਰਮ ਕਰਦੇ ਹੋ। ਦੁਨੀਆਂ ਦੇ ਲੋਕਾਂ ਨੂੰ, ਉਨ੍ਹਾਂ ਦੇ ਕਰਮਾਂ ਦਾ ਫਲ ਕੁਛ ਉਥੇ ਭੁਗਤਾ ਦਿਤਾ ਜਾਂਦਾ ਹੈ, ਕੁਛ ਬਾਕੀ ਦਾ ਰਹਿੰਦਾ ਏਥੇ ਭੁਗਤਾ ਦਿੰਦੇ ਹਾਂ। ਸੋ ਜੋ ਕਰਮ ਨੇ, ਉਨ੍ਹਾਂ ਬਾਰੇ ਜੋ ਪਰਮੇਸ਼ਰ ਦਾ ਹੁਕਮ ਹੈ, ਉਸ ਮੁਤਾਬਿਕ ਹੀ ਵਰਤੋਂ ਹੋ ਰਹੀ ਹੈ। ਉਸ ਦਾ ਮੈਨੂੰ ਦੋਸ਼ ਨਾ ਦੇ -

*ਧਾਰਨਾ - ਫਲ ਦਿੱਤਿਆਂ ਬਾਝ ਨਾ ਜਾਣਾ, ਫਲ ਦਿੱਤਿਆਂ,*
*ਫਲ ਦਿੱਤਿਆਂ ਬਾਝ ਨਾ ਜਾਣਾ,*
*ਤੇਰਿਆਂ ਕਰਮਾਂ ਨੇ ਬੰਦਿਆ, ਬੰਦਿਆ,*
*ਤੇਰਿਆਂ ਕਰਮਾਂ ਨੇ, ਫਲ ਦਿੱਤਿਆਂ......-2.*

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ਪੰਨਾ - 433***

ਕਹਿੰਦਾ, "ਮਹਾਂਪੁਰਸ਼ੋ! ਮੈਂ ਕੁਛ ਨਹੀਂ ਕਰਦਾ।" ਰਿਸ਼ੀ ਕਹਿਣ ਲੱਗਿਆ, "ਫੇਰ ਮੈਂ ਕੀ ਕਰਿਆ ਹੈ?"

ਕਹਿਣ ਲੱਗੇ, "ਪਿਛਲੇ ਜਨਮ 'ਚ ਤੂੰ ਚਾਰ ਸਾਲ ਦਾ ਸੀ ਤੇ ਤੇਰੇ ਹੱਥ ਵਿਚ ਅੱਕ ਦਾ ਟਿੱਡਾ ਆ ਗਿਆ, ਤੂੰ ਸੂਲ ਲਈ ਤੇ ਉਸਦੇ ਪੇਟ ਵਿਚੋਂ ਸਾਰ ਪਾਰ ਕੱਢ ਦਿਤੀ, ਤੇ ਉਸ ਟਿੱਡੇ ਨੇ ਤੜਪ-ਤੜਪ ਕੇ ਜਾਨ ਦਿਤੀ। ਉਸ ਦਾ ਬਦਲਾ ਹੈ ਇਹ ਕਿ ਤੈਨੂੰ ਇਸ ਜਨਮ ਦੇ ਅੰਦਰ ਸੂਲੀ ਤੇ ਲਟਕਣਾ ਪਿਆ। ਬਹੁਤ ਸਾਰੇ ਪ੍ਰੇਮੀ ਕਹਿੰਦੇ ਹਨ ਕਿ ਫਲਾਣਾ ਬੰਦਾ ਪਾਠ ਵੀ ਕਰਦਾ ਸੀ, ਸੇਵਾ ਵੀ ਕਰਦਾ ਸੀ, ਉਸ ਦੇ ਨਾਲ ਐਂ ਕਿਉਂ ਹੋ ਗਈ, ਭਾਈ! ਕਰਮ ਹੁੰਦੇ ਨੇ, ਕੀਤੇ ਹੋਏ ਕਰਮਾਂ ਦਾ ਫਲ ਭੁਗਤਣਾ ਪੈਂਦਾ ਹੈ -

***ਭੋਗੇ ਬਿਨ ਭਾਗੇ ਨਹੀ ਕਰਮਗਤੀ ਬਲਵਾਨ।***

ਦੋ ਕਿਸਮ ਦੇ ਹੁੰਦੇ ਨੇ ਕਰਮ। ਇਕ ਤਾਂ ਹੁੰਦੇ ਨੇ ਕਿਰਿਆਮਾਨ ਕਰਮ, ਜਿਹੜੇ ਹੁਣ ਅਸੀਂ ਰੋਜ਼ ਕਰ ਰਹੇ ਹਾਂ। ਹੁਣੇ ਸੋਚ ਕੇ ਕਰ ਲਓ। ਐਸਾ ਕੰਮ ਨ ਕਰੋ -

***ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥ ਪੰਨਾ - 917***

ਨ ਕਰੋ ਐਸਾ ਕੰਮ ਜਿਸ ਦੇ ਨਾਲ ਪਛਤਾਵਾ ਕਰਨਾ ਪਵੇ। ਦੂਸਰੇ ਹੁੰਦੇ ਨੇ - ਪ੍ਰਾਲਬਧ ਕਰਮ। ਜਦ ਅਸੀਂ ਜਨਮ ਲੈ ਕੇ ਇਥੇ ਆਉਂਦੇ ਹਾਂ, ਪ੍ਰਾਲਬਧ ਕਰਮ ਪ੍ਰਾਲਬਧ ਕੋਟੀ ਵਿਚ ਆ ਜਾਂਦੇ ਨੇ। ਇਹ ਟਲਿਆ ਨਹੀਂ ਕਰਦੇ। ਇਹ ਆਦਮੀ ਨੂੰ ਭੋਗਣੇ ਹੀ ਪੈਂਦੇ ਹਨ। ਤੀਸਰੇ ਹੁੰਦੇ ਨੇ - ਸੰਚਿਤ ਕਰਮ। ਜਿਹੜੇ ਹਜ਼ਾਰਾਂ ਕ੍ਰੋੜਾਂ ਕਰਮ ਸਾਡੇ ਜਮ੍ਹਾਂ ਪਏ ਨੇ ਫੇਰ ਤਾਂ ਉਹ ਵੀ ਸਾਨੂੰ ਭੋਗਣੇ ਪੈਣਗੇ। ਮਹਾਰਾਜ ਜੀ ਕਹਿੰਦੇ ਨੇ ਕਿ ਨਹੀਂ ਭਾਈ -

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ਪੰਨਾ - 1195***

ਜੇ ਤੁਹਾਨੂੰ ਗਿਆਨ ਹੋ ਗਿਆ, ਨਾਮ ਦੀ ਪ੍ਰਾਪਤੀ ਹੋ ਗਈ ਫੇਰ ਸਾਰੇ ਕਰਮ ਐਸ ਤਰ੍ਹਾਂ ਦਗਧ ਹੋ ਜਾਂਦੇ ਹਨ ਜਿਸ ਤਰ੍ਹਾਂ ਦੇ ਨਾਲ ਬੀਜ ਰੱਖਿਆ ਹੋਵੇ ਤੇ ਉਹ ਗਰਮੀ ਤੇ ਸਲਾਭੇ ਦੇ ਨਾਲ ਖਰਾਬ ਹੋ ਜਾਵੇ, ਉਹ ਬੀਜ ਜਲ ਜਾਇਆ ਕਰਦਾ ਹੈ, ਫੇਰ ਬੀਜ ਹਰਾ ਨਹੀਂ ਹੋਇਆ ਕਰਦਾ, ਉਸਨੂੰ ਗਮਣਾ (ਗਮ ਗਿਆ) ਕਹਿੰਦੇ ਹਨ ਕਿ ਇਹ ਹੁਣ ਗਮ ਗਿਆ, ਇਹ ਹੁਣ ਹਰਾ ਨਹੀਂ ਹੋਣਾ। ਉਹ ਤਾਂ ਗਮ ਜਾਂਦੇ ਨੇ

ਨਾਮ ਜਪਣ ਕਰਕੇ। ਜਿਹੜੇ ਕ੍ਰਿਆਮਾਨ ਕਰਮ ਅਸੀਂ ਰੋਜ਼-ਰੋਜ਼ ਕਰਦੇ ਹਾਂ, ਉਨ੍ਹਾਂ ਨੂੰ ਬੰਦ ਕਰ ਦਿਓ, ਕਰੋ ਹੀ ਨਾ ਐਸਾ ਕਰਮ ਜਿਹਦਾ ਲੇਖਾ ਦੇਣਾ ਪਵੇ। -

***ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥***
***ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥ ਪੰਨਾ - 1378***

ਕਾਲੇ ਲੇਖ ਕਿਉਂ ਲਿਖਦੈਂ ਜਿਨ੍ਹਾਂ ਦਾ ਲੇਖਾ ਦੇਣਾ ਪਵੇ, ਜਿਹੜੇ ਕਰਮ ਆਏ ਹੋਏ ਨੇ ਸਾਡੇ ਸਰੀਰ ਦੇ ਨਾਲ, ਆਦਰ ਵੀ ਆਇਐ, ਨਿਰਾਦਰ ਵੀ ਆਇਆ ਹੈ, ਗਰੀਬੀ ਵੀ ਆਈ ਹੈ, ਉਹ ਭੁਗਤ ਲੈ ਭਾਈ! ਖੁਸ਼ੀ ਹੋ ਕੇ। ਉਹ ਤੈਨੂੰ ਭੁਗਤਣਾ ਪਿਆ, ਕਿਉਂਕਿ ਤੇਰੇ ਪਰਾਲਬਧ ਕਰਮਾਂ 'ਚ ਦਾਖਲ ਹੋ ਚੁੱਕਿਆ ਸੀ। ਕਹਿਣ ਲੱਗਿਆ, ਮੈਂ ਸ਼ਰਾਪ ਦੇਵਾਂਗਾ ਤੈਨੂੰ। ਕਹਿੰਦਾ, "ਕਿਉਂ?" ਉਸ ਨੇ ਕਿਹਾ ਮੈਂ ਚਾਰ ਸਾਲ ਦਾ ਸੀ, ਚਾਰ ਸਾਲ ਦੇ ਬੱਚੇ ਨੂੰ ਦੋਸ਼ ਨਹੀਂ ਲੱਗਿਆ ਕਰਦਾ, ਪੰਜ ਸਾਲ ਤਕ ਬੱਚੇ ਦੇ ਕੀਤੇ ਕਰਮਾਂ ਦਾ ਦੋਸ਼ ਮਾਂ ਬਾਪ ਨੂੰ ਲੱਗਿਆ ਕਰਦਾ ਹੈ, ਕੋਈ ਕਾਨੂੰਨ ਨਹੀਂ ਜੋ ਬੱਚੇ ਨੂੰ ਸਜ਼ਾ ਦੇਵੇ, ਮਾਂ ਬਾਪ ਨੂੰ ਸਜ਼ਾ ਮਿਲਦੀ ਹੈ। ਕਹਿਣ ਲੱਗਿਆ, "ਮਹਾਰਾਜ! ਹੁਣ ਖਿਮਾ ਕਰੋ, ਅਕਾਲਪੁਰਖ ਜੀ ਦੇ ਪਾਸ ਹੁਣ ਇਹ ਰਖ ਦਿੰਦੇ ਹਾਂ, ਅੱਗੇ ਵਾਸਤੇ ਜੋ ਆਗਿਆ ਹੋਏਗੀ, ਮੈਂ ਮੰਨਾਂਗਾ। ਪੰਜ ਸਾਲ ਦੇ ਹੇਠਾਂ ਕੋਈ ਬੱਚਾ ਕਰਮ ਕਰਦੈ ਤਾਂ ਉਸ ਦਾ ਦੋਸ਼ ਮਾਂ ਬਾਪ ਨੂੰ ਲਗਦਾ ਹੈ, ਪੰਜ ਸਾਲ ਤੋਂ ਉਤੇ ਜੋ ਕਰਮ ਕਰਦਾ ਹੈ ਉਹਦਾ ਦੋਸ਼ ਕਰਤੇ ਨੂੰ ਲੱਗਦਾ ਹੈ।

ਸੋ ਸੂਲੀ ਤੇ ਲਟਕ ਰਿਹਾ ਹੈ, ਐਨੇ ਨੂੰ ਇਕ ਬੀਬੀ ਟੋਕਰਾ ਸਿਰ ਦੇ ਉਤੇ ਰੱਖਿਆ ਹੋਇਆ ਹੈ, ਜਿਸਨੂੰ ਖਾਰਾ ਕਹਿੰਦੇ ਹਨ, ਉਹਦੇ ਵਿਚ ਇਕ ਸੁੱਕਿਆ ਹੋਇਆ ਪਿੰਜਰ ਲਈ ਫਿਰਦੀ ਹੈ, ਪਤੀ ਬਿਮਾਰ ਹੈ, ਦਰ ਬਦਰ ਤੁਰੀ ਫਿਰਦੀ ਹੈ, ਭਿਖਿਆ ਮੰਗਦੀ ਹੈ, ਰਹਿਣ ਨੂੰ ਕੋਈ ਥਾਂ ਨਹੀਂ ਦਿੰਦਾ, ਬਾਹਰ ਆ ਕੇ ਜਿਥੇ ਉਹ ਸੂਲੀ ਗੱਡੀ ਹੋਈ ਸੀ, ਇਸ ਨੇ ਉਪਰ ਨਹੀਂ ਦੇਖਿਆ, ਹਨ੍ਹੇਰਾ ਹੋਇਆ ਹੋਇਆ ਸੀ, ਉਸ ਦੇ ਨਾਲ ਲਾ ਕੇ ਟੋਕਰਾ ਰੱਖ ਦਿਤਾ ਤੇ ਆਪ ਹੇਠਾਂ ਹੋ ਕੇ ਪੈ ਗਈ - ਇਸ ਖਿਆਲ ਨਾਲ ਕਿ ਕਿਤੇ ਕੋਈ ਜਾਨਵਰ ਨਾ ਆ ਜਾਏ। ਜਾਗੋਮੀਟੀ ਹੈ, ਰਾਖੀ ਕਰਦੀ ਹੈ, ਸੇਵਾ ਕਰਦੀ ਹੈ। ਜਦੋਂ ਜਾਂਦੀ ਹੈ ਉਸ ਦਾ ਟੋਕਰਾ ਲੱਗਿਆ ਸੂਲੀ ਨੂੰ ਤਾਂ ਉਹ ਸੂਲੀ ਹਿੱਲ ਗਈ। ਜਦੋਂ ਹਿੱਲੀ ਤਾਂ ਸੂਲੀ ਤੇ ਲਟਕ ਰਹੇ ਮਾਂਡਵ ਰਿਸ਼ੀ ਨੂੰ ਦਰਦ ਹੋਇਆ ਤਾਂ ਉਸ ਵੇਲੇ ਉਹ ਰਿਸ਼ੀ ਉਸ ਬੀਬੀ ਨੂੰ ਕਹਿਣ ਲੱਗਿਆ, "ਤੂੰ ਕੌਣ ਹੈਂ ਜਿਸ ਨੇ ਮੈਨੂੰ ਆ ਕੇ ਦੁੱਖ ਦਿਤਾ ਹੈ? ਮੈਂ ਸਰਾਪ ਦਿੰਦਾ ਹਾਂ ਕਿ ਜਿਸ ਨੂੰ ਤੂੰ ਟੋਕਰੇ ਵਿਚ ਸਿਰ ਤੇ ਚੁੱਕੀ ਫਿਰਦੀ ਹੈਂ, ਇਹ ਸੂਰਜ ਚੜ੍ਹਨ ਤੋਂ ਪਹਿਲਾਂ-ਪਹਿਲਾਂ ਮਰ ਜਾਵੇ।"

ਕਹਿੰਦੀ, ਬਾਬਾ! ਠੀਕ ਹੈ ਤੇਰੀ ਮਰਜ਼ੀ। ਤੈਨੂੰ ਤਪ ਦਾ ਅਭਿਮਾਨ ਹੈ। ਜੇ ਮੈਂ ਪਤੀਵਰਤਾ ਇਸਤ੍ਰੀ ਹੋਵਾਂਗੀ ਤਾਂ ਸੂਰਜ ਹੀ ਨਹੀਂ ਚੜ੍ਹੇਗਾ, ਸਾਰਾ ਬ੍ਰਹਿਮੰਡ ਆਪਣੀ ਚਾਲ ਤੋਂ ਰੁਕ ਜਾਏਗਾ। ਦਸ ਦਿਨ ਲੰਘ ਗਏ, ਸੂਰਜ ਨਹੀਂ ਚੜ੍ਹ ਰਿਹਾ, ਸਾਰੇ ਪਰਲੋਕ ਦੇ ਅੰਦਰ ਹਾਹਾਕਾਰ ਮਚ ਗਈ। ਬ੍ਰਹਿਮੰਡ ਦੇ ਮਾਲਕ ਦੇ ਕੋਲ ਬ੍ਰਹਮਾ, ਸ਼ਿਵ ਜੀ, ਵਿਸ਼ਨੂੰ ਆਦਿ ਸਾਰਿਆਂ ਕੋਲ ਗਈ ਅਤੇ ਆਪਣੇ ਪਤੀ ਲਈ ਪ੍ਰਾਣ ਦਾਨ ਮੰਗ ਰਹੀ ਹੈ। ਕਹਿਣ ਲੱਗੀ ਕਿ ਮੈਂ ਸੰਸਾਰਕ ਮਰਿਆਦਾ ਅਟਕਾ ਦਿਤੀ ਹੈ। ਐਧਰ ਸਾਧ ਦਾ ਬਚਨ ਹੈ ਉਹ ਨਹੀਂ ਟਲਣਾ। ਦੋਵੇਂ ਗੱਲਾਂ ਹੋ ਗਈਆਂ। ਹੁਣ ਦੇਵਤੇ ਆਏ ਚੱਲ ਕੇ। ਕਹਿੰਦੇ, ਬੀਬਾ! ਸੂਰਜ ਚੜ੍ਹ ਜਾਣ ਦੇ, ਇਸ ਦੇ ਪ੍ਰਾਣ ਅਸੀਂ ਮੁੜ ਕੇ ਪਾ ਦੇਵਾਂਗੇ। ਸੂਰਜ ਚੜ੍ਹ ਗਿਆ। ਉਹ ਚੜ੍ਹਾਈ ਕਰ ਗਿਆ। ਫੇਰ ਉਸ ਵਿਚ ਪ੍ਰਾਣ ਵੀ ਪਾ ਦਿਤੇ ਤੇ ਨਾਲੇ ਸਰੀਰ ਵੀ ਦੇ ਦਿਤਾ। ਸੋ ਇਸ ਨੂੰ ਪਤੀਵਰਤਾ ਇਸਤਰੀ ਦਾ ਤਪ ਕਹਿੰਦੇ ਹਨ। ਰਜ਼ਨੀ ਬਾਰੇ ਸਾਰਿਆਂ ਨੂੰ ਪਤਾ ਹੈ। ਹੋਰ ਬੇਅੰਤ ਬੀਬੀਆਂ ਹੋਈਆਂ ਹਨ, ਜਿਨ੍ਹਾਂ ਨੇ ਪਤੀਬਰਤਾ ਧਰਮ ਪਾਲਣ ਕਰਕੇ ਬੇਅੰਤ ਤਾਕਤਾਂ ਹਾਸਲ ਕੀਤੀਆਂ।

ਕਾਬਲ ਵਾਲੀ ਬੀਬੀ ਦੀ ਮੈਂ ਕਥਾ ਸੁਣਾਈ ਸੀ ਕਿ ਰੋਜ਼ ਕਾਬਲ ਤੋਂ ਸ਼ਬਦ ਦੀ ਸਵਾਰੀ ਕਰਕੇ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ਵੇਲੇ ਸੇਵਾ ਕਰਨ ਲਈ ਆਇਆ ਕਰਦੀ ਸੀ ਤੇ ਸੇਵਾ ਕਰਕੇ ਮੁੜ ਜਾਇਆ ਕਰਦੀ ਸੀ। ਥੋੜ੍ਹੀ-ਥੋੜ੍ਹੀ ਦੇਰ ਬਾਅਦ ਇਸ ਤਰ੍ਹਾਂ ਕਰਦੀ ਸੀ ਜਿਵੇਂ ਝੂਟਾ ਦਿੰਦੀ ਹੁੰਦੀ ਹੋਵੇ। ਸਿੱਖਾਂ ਨੇ ਸਾਰਿਆਂ ਨੇ ਇਹ ਗੱਲ ਜਾ ਕੇ ਗੁਰੂ ਮਹਾਰਾਜ ਜੀ ਕੋਲ ਕਹੀ ਕਿ ਪਾਤਿਸ਼ਾਹ! ਇਹ ਕੌਣ ਹੈ? ਕਹਿੰਦੇ, ਭਾਈ! ਇਹ ਬੀਬੀ ਕਾਬਲ ਤੋਂ ਹਰ ਰੋਜ਼ ਆਉਂਦੀ ਹੈ। ਮਹਾਰਾਜ ਜੀ ਨੇ ਦੱਸਿਆ ਕਿ ਇਹ ਆਪਣਾ

ਬੱਚਾ ਸੁਆ ਕੇ ਆਉਂਦੀ ਹੈ। ਏਥੋਂ ਹੀ ਉਸ ਨੂੰ ਦੁੱਧ ਪਿਲਾਉਂਦੀ ਹੈ ਤੇ ਏਥੋਂ ਹੀ ਉਸ ਨੂੰ ਸੁਆ ਕੇ ਝੂਟਾ ਦਿੰਦੀ ਹੈ ਤੇ ਆਪਣੇ ਪਤੀ ਦੇ ਆਉਣ ਤੋਂ ਪਹਿਲਾਂ ਸੇਵਾ ਕਰਕੇ ਵਾਪਸ ਚਲੀ ਜਾਂਦੀ ਹੈ। ਆਗਿਆ ਇਸ ਨੇ ਲਈ ਹੋਈ ਹੈ ਤੇ ਕੱਲ੍ਹ ਨੂੰ ਉਸ ਬੀਬੀ ਨੂੰ ਅਸਾਡੇ ਪਾਸ ਲੈ ਕੇ ਆਇਓ। ਜਦ ਦੂਸਰੇ ਦਿਨ ਲੈ ਕੇ ਆਏ, ਮਹਾਰਾਜ ਕਹਿੰਦੇ, "ਬੇਟਾ! ਕਿਥੋਂ ਆਉਂਦੀ ਹੈਂ?" ਕਹਿੰਦੀ, "ਪਾਤਸ਼ਾਹ! ਤੁਸੀਂ ਜਾਣੀ ਜਾਣ ਹੋ। ਕਾਬੁਲ ਤੋਂ ਮੰਗਾਉਂਦੇ ਹੋ, ਮੈਂ ਉਥੋਂ ਆ ਜਾਂਦੀ ਹਾਂ।" "ਬੇਟਾ! ਇਹ ਐਨੀ ਸ਼ਕਤੀ ਕਿਥੋਂ ਆ ਗਈ ਤੇਰੇ ਵਿਚ?"

ਕਹਿੰਦੀ, "ਪਾਤਿਸ਼ਾਹ! ਗੁਰੂ ਨਾਨਕ ਸਾਹਿਬ ਸਾਡੇ ਗ੍ਰਿਹ ਵਿਚ ਆਏ ਸੀ, ਉਨ੍ਹਾਂ ਨੇ ਮੇਰੇ ਪਿਤਾ ਜੀ ਨੂੰ ਨਾਮ ਦਿਤਾ, ਸਹੁਰਾ ਸਾਹਿਬ ਨੂੰ ਭੀ ਨਾਮ ਦੀ ਦਾਤ ਬਖਸ਼ੀ। ਇਨ੍ਹਾਂ ਤੇ ਦ੍ਰਿਸ਼ਟੀ ਕੀਤੀ ਤੇ ਉਸ ਵੇਲੇ ਤੋਂ ਗੁਰੂ ਘਰ ਨਾਲ ਲੱਗੇ ਹੋਏ ਹਾਂ। ਜਪੀ ਤਪੀ ਪੁਰਸ਼ ਨੇ ਤੇ ਮੇਰੀ ਭਾਵਨਾ ਦੇ ਅੰਦਰ ਮੇਰਾ ਪਤੀ ਆਪ ਪਰਮੇਸ਼ਰ ਹੈ।"

ਭਾਵਨਾ ਹੈ ਗੁਰਸਿੱਖ ਦੀ। ਗੁਰਸਿਖ ਦੀ ਨਿਗਾਹ ਦੇ ਅੰਦਰ ***'ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦ ਨ ਭਾਈ॥'***

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦ ਨ ਭਾਈ॥ ਪੰਨਾ - 442***

ਸੋ, ਜੇ ਐਨੀ ਸ਼ਰਧਾ ਹੋਵੇ ਮਨ ਦੇ ਅੰਦਰ ਅਤੇ ਗੁਰੂ ਉਪਰ ਪੂਰਾ ਵਿਸ਼ਵਾਸ਼ ਹੋਵੇ ਕਿ ਮੇਰਾ ਗੁਰੂ ਆਪ ਪ੍ਰਮੇਸ਼ਰ ਹੈ, ਤਾਂ ਹੀ ਨਾਮ ਚਿਤ ਵਿਚ ਵਸਿਆ ਕਰਦਾ ਹੈ -

***ਧਾਰਨਾ - ਗੁਰ ਕੀ ਪਰਤੀਤ ਜੀ,***
***ਜਿਸਦੇ ਮਨ ਵਿਚ ਹੈ ਭਾਈ -2, 2.***
***ਜਿਸ ਦੇ ਮਨ ਵਿਚ ਹੈ ਭਾਈ -2, 2.***
***ਗੁਰ ਕੀ ਪਰਤੀਤਿ ਜੀ, ...........-2.***

***ਜਾ ਕੈ ਮਨਿ ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ - 283***

"ਪਾਤਸ਼ਾਹ! ਮੈਂ ਆਪਣੇ ਪਤੀ ਉੱਤੇ ਐਨੀ ਪਰਤੀਤ ਰੱਖਦੀ ਹਾਂ ਕਿ ਉਹ ਆਪ ਹੀ ਨਿਰੰਕਾਰ ਦਾ ਰੂਪ ਹੈ। ਸੋ ਉਸਦੇ ਭਰੋਸੇ ਵਿਚੋਂ ਆਪ ਦੀ ਕ੍ਰਿਪਾ ਦੇ ਨਾਲ ਇਹ ਸ਼ਕਤੀ ਆਈ ਹੈ ਕਿ ਮੈਂ ਇੱਛਾ ਦੇ ਨਾਲ ਜਿਥੇ ਜਾਣਾ ਚਾਹਾਂ, ਜਾ ਸਕਦੀ ਹਾਂ।"

ਸੋ ਮਹਾਰਾਜ ਕਹਿੰਦੇ ਹਨ, "ਦੇਖੋ ਪ੍ਰੇਮੀਓਂ! ਪਤੀਵਰਤਾ ਇਸਤਰੀ, ਤੇ ਇਕ ਸਾਧੂ ਨੇ ਐਨਾ ਤਪ ਕਰਿਆ ਹੈ, ਉਹ ਸਾਧੂ ਤੋਂ ਵੱਧ ਤਾਕਤ ਵਾਲੀ ਹੋ ਗਈ।" ਕਹਿੰਦੇ -

***ਜੈਸੇ ਤਉ ਪਪੀਹਾ ਪ੍ਰਿਯ ਪ੍ਰਿਯ ਟੇਰ ਹੇਰੇ ਬੂੰਦ,***
***ਵੈਸੇ ਪਤਿਬ੍ਰਤਾ ਪਤਿਬ੍ਰਤ ਪ੍ਰਤਿਪਾਲ ਹੈ॥ ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 645***

ਪਪੀਹਾ ਹਰ ਵਰਤ 'ਪ੍ਰਿਉ-ਪ੍ਰਿਉ-ਪ੍ਰਿਉ' ਕਰਦਾ ਹੈ। ਕਾਹਦੇ ਵਾਸਤੇ ਕਿ ਸਵਾਂਤੀ ਬੂੰਦ ਮਿਲ ਜਾਵੇ। ਇਕ ਪਤੀਵਰਤਾ ਦਾ ਜਿਹੜਾ ਬ੍ਰਤ ਹੈ ਉਸ ਨੂੰ ਪਾਲਦੀ ਹੈ। ਇਕ ਸਕਿੰਟ ਵਾਸਤੇ ਵੀ ਮਨ ਚਿੱਤ ਤੋਂ ਕੋਈ ਵਾਸ਼ਨਾ, ਕੋਈ ਗਲਤ ਗੱਲ ਆਪਣੇ ਪਤੀ ਬਾਰੇ ਨਹੀਂ ਸੋਚਦੀ, ਪਰਪੁਰਸ਼ ਵੱਲ ਧਿਆਨ ਕਿਸੇ ਤਰ੍ਹਾਂ ਵੀ ਨਹੀਂ ਕਰਦੀ।

***ਜੈਸੇ ਦੀਪ ਦਿਪਤ ਪਤੰਗ ਪੇਖਿ ਜ੍ਵਾਰਾ ਜਰੈ,***

*ਤੈਸੇ ਪ੍ਰਿਆ ਪ੍ਰੇਮ ਨੇਮ ਪ੍ਰੇਮਨੀ ਸਮ੍ਹਾਰ ਹੈ।।ਕਬਿੱਤ ਸਵੱਯੇ, ਭਾਈ ਗੁਰਦਾਸ ਜੀ - 645*

ਜਿਵੇਂ ਦੀਵੇ ਨੂੰ ਦੇਖ ਕੇ ਪਤੰਗਾ ਅੱਗ ਦੇ ਵਿਚ ਚਲਿਆ ਜਾਂਦਾ ਹੈ, ਉਸੇ ਤਰ੍ਹਾਂ ਦੇ ਨਾਲ ਪਤੀਵਰਤਾ ਇਸਤਰੀ ਆਪਣੇ ਪਤੀ ਨੂੰ ਪਿਆਰ ਕਰਦੀ ਹੈ, ਉਹਦੀ ਥਾਂ ਤੇ ਆਪਣੀ ਜਾਨ ਦੇਣਾ ਚਾਹੁੰਦੀ ਹੈ।

*ਜਲ ਸੈ ਨਿਕਸਿ ਜੈਸੇ ਮੀਨ ਮਰਿਤ ਜਾਤ ਤਾਤ,*
*ਬਿਰਹ ਬਿਯੋਗ ਬਿਰਹਨੀ ਬਪੁਹਾਰ ਹੈ॥ ਕਬਿੱਤ ਸਵੱਯੇ, ਭਾਈ ਗੁਰਦਾਸ ਜੀ-645*

ਜਿਵੇਂ ਜਲ ਤੋਂ ਨਿਕਲ ਕੇ ਮੱਛੀ ਇਕ ਦਮ ਮਰ ਜਾਂਦੀ ਹੈ, ਇਕ ਸਕਿੰਟ ਵੀ ਜਿਉਂਦੀ ਨਹੀਂ ਰਹਿੰਦੀ, ਉਸੇ ਤਰ੍ਹਾਂ ਬਿਰਹੇ ਦੇ ਵਿਚ ਰਹਿਣ ਵਾਲੀ ਇਸਤਰੀ ਬਿਰਹਾ ਨਹੀਂ ਸਹਿ ਸਕਦੀ -

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ॥*
*ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥ ਪੰਨਾ - 787*

ਭਗਤ ਪੀਪਾ ਜੀ ਦੀ ਇਸਤ੍ਰੀ, ਪੀਪਾ ਭਗਤ ਜੀ ਦਾ ਪ੍ਰਲੋਕ ਗਮਨ ਸੁਣ ਕੇ ਜਿਉਂਦੀ ਨ ਰਹਿ ਸਕੀ ਜਦ ਉਸਨੂੰ ਪਤਾ ਲੱਗਿਆ ਕਿ ਉਹ ਚੜ੍ਹਾਈ ਕਰ ਗਏ। ਸੋ ਇਸ ਤਰ੍ਹਾਂ ਦੇ ਨਾਲ -

*ਬਿਰਹਨੀ ਪ੍ਰੇਮ ਨੇਮ ਪਤਿਬ੍ਰਤਾ ਕੈ ਕਹਾਵੈ,*
*ਕਰਨੀ ਕੈ ਐਸੀ ਕੋਟਿ ਮਧੇ ਕੋਊ ਨਾਰ ਹੈ।। ਕਬਿੱਤ ਸਵੱਯੇ, ਭਾਈ ਗੁਰਦਾਸ ਜੀ-645*

ਪਿਆਰ ਦੇ ਨੇਮ ਵਿਚ ਰਹਿੰਦੀ ਹੈ ਪਤਿਵਰਤਾ-'*ਕਰਨੀ ਕੈ ਐਸੀ ਕੋਟਿ ਮਧੇ ਕੋਊ ਨਾਰ ਹੈ।*' ਕਰੋੜਾਂ ਵਿਚੋਂ ਇਕ ਹੈ ਜਿਹੜੀ ਪਤਿਵਰਤਾ ਇਸਤ੍ਰੀ ਪਤੀ ਨੂੰ ਪਿਆਰ ਕਰਦੀ ਹੈ, ਕਦੇ ਭੁੱਲ ਕੇ ਭੀ ਮੰਦਾ ਅੱਖਰ ਨਹੀਂ ਕਹਿੰਦੀ, ਕਦੇ ਭੁੱਲ ਕੇ ਭੀ ਚਿੱਤ ਵਿਚ ਗਿਲਾਨੀ ਨਹੀਂ ਲਿਆਉਂਦੀ।

ਉਹ ਬੀਬੀ ਜੋ ਖੂਹ ਵਿਚੋਂ ਪਾਣੀ ਕੱਢ ਰਹੀ ਸੀ, ਫਰੀਦ ਜੀ ਨੂੰ ਕਹਿਣ ਲੱਗੀ, "ਬਾਬਾ ਫਰੀਦ ਜੀ! ਅਸਾਨੂੰ ਇਸਤਰੀਆਂ ਨੂੰ ਇਹ ਵਰਤ ਰੱਖਣੇ ਨਹੀਂ ਦੱਸੇ, ਪੁੱਠੇ ਲਟਕਣਾ ਨਹੀਂ ਦੱਸਿਆ। ਸਾਨੂੰ ਬੜਾ ਸੁਖਾਲਾ ਰਸਤਾ ਦਸਿਆ ਹੈ ਕਿ ਪਤੀ ਨੂੰ ਪਰਮੇਸ਼ਰ ਕਰਕੇ ਪੂਜੋ, ਉਸ ਦੇ ਨਾਲ ਇਹ ਸ਼ਕਤੀਆਂ ਆ ਜਾਂਦੀਆਂ ਹਨ।"

ਫਰੀਦ ਦਾ ਸਾਰਾ ਅਭਿਮਾਨ ਟੁੱਟ ਗਿਆ, ਨੀਵੀਂ ਪਾ ਲਈ। ਕਹਿੰਦਾ, "ਬੀਬਾ! ਤੂੰ ਘਰ ਵਿਚ ਰਹਿੰਦੀ ਹੈਂ, ਸੋਹਣੇ ਕੱਪੜੇ ਪਾਉਂਦੀ ਹੈਂ, ਮੈਥੋਂ ਅੱਗੇ ਲੰਘ ਗਈ, ਮੇਰਾ ਤਾਂ ਕੁਛ ਬਣਿਆ ਹੀ ਨਹੀਂ।" ਘਰ ਚਲਿਆ ਗਿਆ। ਮਾਂ ਕੇਸ ਵਾਹੁਣ ਲੱਗੀ। ਫਰੀਦ 'ਸੀ ਸੀ' ਕਰਦਾ ਹੈ। ਮਾਂ! ਕੇਸ ਉਲਝੇ ਹੋਏ ਨੇ, ਹੌਲੀ ਕਰ। ਕਹਿਣ ਲੱਗੀ, "ਫਰੀਦ! ਓਥੇ ਕੀ ਖਾਂਦਾ ਹੁੰਦਾ ਸੀ?" ਕਹਿੰਦਾ, "ਮੈਂ ਦਰਖਤਾਂ ਦੇ ਪੱਤੇ ਸੂਤ ਕੇ ਖਾ ਲੈਂਦਾ ਸੀ।" ਕਹਿੰਦੀ, "ਉਨ੍ਹਾਂ ਨੂੰ ਨਹੀਂ ਸੀ ਦੁੱਖ ਲਗਦਾ? ਜਾਹ, ਦੁਬਾਰਾ! ਅਜੇ ਤੇਰਾ ਕੁਛ ਨਹੀਂ ਬਣਿਆ।" ਮਾਂ ਨੇ ਫੇਰ ਹੋਰ ਤਪ ਕਰਨ ਲਈ ਭੇਜ ਦਿਤਾ। ਉਸ ਵੇਲੇ ਫਰੀਦ ਖਾਣਾ ਪੀਣਾ ਛੱਡ ਕੇ ਫੇਰ ਤਪ ਕਰਦਾ ਹੈ ਤੇ ਬਿਲਕੁਲ ਪਿੰਜਰ ਬਣ ਗਿਆ। ਕਦੇ ਖੂਹ ਵਿਚ ਲਟਕਦਾ ਹੈ, ਬੜਾ ਉਗਰ ਤਪ ਉਸ ਨੇ ਸਾਧਿਆ। ਕਦੇ ਰੋੜਾਂ ਤੇ ਪੈਂਦਾ ਹੈ, ਕਦੇ ਇਕ ਲੱਤ ਦੇ ਭਾਰ ਖੜ੍ਹਦਾ ਹੈ, ਕਦੇ ਬਾਹਾਂ ਉੱਪਰ ਨੂੰ ਕਰਕੇ, ਕਦੇ ਕਿਵੇਂ ਕਦੇ ਕਿਵੇਂ ਤਪ ਕਰ ਰਿਹਾ ਹੈ। ਸਰੀਰ ਬਿਲਕੁਲ ਪਿੰਜਰ ਬਣ ਗਿਆ। ਉਸ ਵੇਲੇ ਫਰੀਦ ਦੇ ਮਨ ਵਿਚ ਆਇਆ, ਕਹਿਣ ਲੱਗਿਆ, ਮਨਾਂ! ਹੁਣ ਪਤਾ ਨਹੀਂ ਚੜ੍ਹਾਈ ਹੀ ਕਰ ਜਾਣਾ ਹੈ, ਪਰ ਅਜੇ ਰੱਬ ਦੇ ਤਾਂ ਦੀਦਾਰ ਹੀ ਨਹੀਂ ਹੋਏ। ਇਸ ਤਰ੍ਹਾਂ ਫੁਰਮਾਨ ਕਰਿਆ -

*ਧਾਰਨਾ - ਤਨ ਸੁੱਕ ਕੇ ਹੱਡਾਂ ਦੀ ਮੁੱਠੀ ਹੋ ਗਿਆ,*
*ਅਜੇ ਵੀ ਨਾ ਰੱਬ ਬਹੁੜਿਆ-2, 2.*
*ਮੇਰੇ ਪਿਆਰੇ, ਅਜੇ ਵੀ ਨ ਰੱਬ ਬਹੁੜਿਆ -2, 2.*
*ਤਨ ਸੁਕ ਕੇ ਹੱਡਾਂ ਦੀ ਮੁੱਠੀ ਹੋ ਗਿਆ ....-2.*

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ ਪੰਨਾ - 1382*

ਐਸੀ ਅਵਸਥਾ ਆ ਗਈ। ਰੰਗ ਕਾਲਾ ਹੋ ਗਿਆ। ਕੋਇਲ ਬੋਲ ਰਹੀ ਹੈ, ਆਵਾਜ਼ ਦਿੱਤੀ ਕੋਇਲ ਨੇ ਮਿੱਠਾ ਬੋਲ ਬੋਲ ਕੇ। ਫਰੀਦ ਜੀ ਨੇ ਦੇਖਿਆ, ਕਹਿੰਦੇ, ਕੋਇਲ! ਤੇਰਾ ਵੀ ਰੰਗ ਕਾਲਾ ਹੈ, ਮੇਰਾ ਵੀ ਰੰਗ ਕਾਲਾ। ਤੇਰੀ ਆਵਾਜ਼ ਵਿਚ ਕਿੰਨੀ ਤਰਲੇ ਭਰੀ ਬ੍ਰਿਹੋਂ ਪੀੜ ਪ੍ਰਤੀਤ ਦੇ ਰਹੀ ਹੈ, ਕੋਈ ਤਰਲਾ ਹੈ; ਮੇਰੀ ਆਵਾਜ਼ ਵਿਚ ਵੀ ਤਰਲਾ ਹੈ। ਤੂੰ ਮੈਨੂੰ ਕੁਝ ਦੱਸ ਸਕਦੀ ਹੈਂ, ਮੇਰੇ ਨਾਲ ਕੋਈ ਦੁੱਖ ਤਾਂ ਸਾਂਝਾ ਕਰ–

*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ ਪੰਨਾ - 794*

"ਤੂੰ ਕਿਉਂ ਕਾਲੀ ਹੋ ਗਈ?"

ਕਹਿੰਦੀ, "ਫਰੀਦਾ! *'ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥'* ਮੈਨੂੰ ਵੀ ਬਿਰਹੋਂ ਦੀ ਚੋਟ ਲੱਗੀ ਹੋਈ ਹੈ, ਮੇਰਾ ਪਤੀ ਮੇਰੇ ਨਾਲ ਨਹੀਂ ਰਹਿੰਦਾ, ਮੈਨੂੰ ਉਸ ਦਾ ਵਿਛੋੜਾ ਤੜਫਾ ਰਿਹਾ ਹੈ।"

ਇਸ ਤਰ੍ਹਾਂ ਦੇ ਨਾਲ ਬਾਬਾ ਫਰੀਦ ਜੀ ਦੀ ਐਸੀ ਹਾਲਤ ਹੋ ਗਈ –

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ ਪੰਨਾ - 1382*
*ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ ਪੰਨਾ - 1382*

ਤੁਸੀਂ ਚੁੰਝਾਂ ਮਾਰੀ ਜਾਂਦੇ ਹੋ, ਮਾਸ ਕੱਢੀ ਜਾਂਦੇ ਹੋ। ਦੇਖੀਂ ਕੋਈ ਨਵਾਂ ਕੰਮ ਨ ਕਰ ਦੇਵੀਂ, ਅੱਖਾਂ ਵੱਲ ਨੂੰ ਤੁਰਿਆ ਆਉਂਨੈ, ਅੱਖਾਂ ਨਾ ਕਿਤੇ ਮੇਰੀਆਂ ਕੱਢ ਦਈਂ, ਮੈਨੂੰ ਆਸ ਲੱਗੀ ਹੋਈ ਹੈ ਕਿ ਮੈਨੂੰ ਪਿਆਰੇ ਦੇ ਦਰਸ਼ਨ ਹੋਣਗੇ। ਇਸ ਤਰ੍ਹਾਂ ਬੇਨਤੀ ਕਰਦਾ ਹੈ। ਇਸ ਤਰ੍ਹਾਂ ਬਹੁਤ ਸਖਤ ਤਪੱਸਿਆ ਕਰਨ ਤੋਂ ਬਾਅਦ ਗੈਬ ਤੋਂ ਆਵਾਜ਼ ਆਈ – ਫਰੀਦਾ! ਤੇਰੀ ਘਾਲ ਦੇਖ ਕੇ ਤਰਸ ਆਉਂਦਾ ਹੈ ਪਰ ਰਸਤਾ ਤੂੰ ਬਹੁਤ ਗਲਤ ਫੜ ਲਿਆ। ਇਹ ਤਾਂ ਬਹੁਤ ਲੰਮਾ ਕੀੜੀ ਵਾਲਾ ਰਸਤਾ ਹੈ। ਹੋਰ ਰਸਤਾ ਅਖਤਿਆਰ ਕਰ, ਇਸ ਤਰ੍ਹਾਂ ਤੂੰ ਸਰੀਰ ਦਾ ਖਾਤਮਾ ਕਰ ਰਿਹਾ ਹੈਂ। ਫਰੀਦ ਇਸ ਤਰ੍ਹਾਂ ਦੇ ਨਾਲ ਤਰਲੇ ਕਰਦਾ ਹੈ, ਸਾਧ ਸੰਗਤਿ ਜੀ, ਪੜ੍ਹੋ ਪਿਆਰ ਨਾਲ –

*ਧਾਰਨਾ – ਓ ਕਾਗਾ, ਇਹ ਦੋਇ ਨੈਨਾ ਮਤਿ ਛੇੜਿਓ –2, 2.*
*ਮੈਨੂੰ ਪਿਰ ਦੇਖਣ ਦੀ ਆਸ–2, 2.*
*ਓ ਕਾਗਾ, ਇਹ ਦੋਇ ਨੈਨਾ ਮਤਿ ਛੇੜਿਓ–2.*

*ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ ਪੰਨਾ - 1382*

ਮੈਨੂੰ ਆਸ ਲੱਗੀ ਹੋਈ ਹੈ –

*ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥*
*ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥ ਪੰਨਾ - 1382*

ਆਵਾਜ਼ ਆਈ –

*ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥*
*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥ ਪੰਨਾ - 1384*

ਉਹ ਤਾਂ ਤੇਰੇ ਅੰਦਰ ਵਸਦਾ ਹੈ, ਟੋਲ੍ਹ ਲੈ ਉਸ ਨੂੰ –

*ਧਾਰਨਾ – ਪਿਆਰੇ ਜੀ, ਜੰਗਲਾਂ 'ਚ ਕਾਹਨੂੰ ਢੂੰਡਦੈਂ–2, 2.*

*ਰੱਬ ਵਸਦੈ ਅੰਦਰ ਤੇਰੇ -2, 2.*
*ਪਿਆਰੇ ਜੀ, ਜੰਗਲਾਂ ’ਚ ...-2.*

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ ਪੰਨਾ - 1378*

ਤੇਰੇ ਤਾਂ ਅੰਦਰ ਰੱਬ ਵਸਦਾ ਹੈ। ਮੁਰਸ਼ਦ-ਇ-ਕਾਮਲ ਦੀ ਸ਼ਰਨ ਵਿਚ ਜਾਹ। ਹਠ ਯੋਗ ਨਾਲ ਰੱਬ ਨਹੀਂ ਮਿਲਦਾ। ਇਹ ਬਹੁਤ ਲੰਮਾ ਰਸਤਾ ਹੈ। ਸੁਖੈਨ ਮਾਰਗ ਗੁਰ ਸੇਵਾ, ਪਿਆਰ ਭਰੀ ਖਿੱਚ, ਵਿਸ਼ਵਾਸ਼, ਸਤਿ ਨਾਲ ਪਿਆਰ ਦਾ ਹੁੰਦਾ ਹੈ।

ਗੁਰੂ ਨਾਨਕ ਪਾਤਸ਼ਾਹ ਰਾਜੇ ਸ਼ਿਵਨਾਭ ਨੂੰ ਕਹਿਣ ਲੱਗੇ, “ਰਾਜਨ! ਇਕ ਤਾਂ ਰਸਤਾ ਹੈ ਇਹ, ਦੂਸਰਾ ਰਸਤਾ ਹੈ ਜਿਸ ਨੂੰ ‘ਰਾਜ ਯੋਗ’ ਕਹਿੰਦੇ ਹਨ। ਉਹ ਇਸ ਤੋਂ ਕੁਛ ਸੁਖਾਲਾ ਹੈ ਲੇਕਿਨ ਫੇਰ ਵੀ ਉਸਦੇ ਵਿਚ ਇਹ ਚੀਜ਼ ਹੈ ਕਿ ਆਦਮੀ ਨੂੰ ਆਪਣੇ ਤਨ ਤੇ ਮਨ ਰਾਹੀਂ ਸਾਰੇ ਕਰਮ ਸ਼ੁੱਧ ਕਰਨੇ ਪੈਂਦੇ ਨੇ, ਮਨ ਦੇ ਸਾਰੇ ਕੰਮ ਸ਼ੁੱਧ ਕਰਨੇ ਪੈਂਦੇ ਹਨ। ਜਿੰਨਾ ਚਿਰ ਤਨ ਤੇ ਮਨ ਸਾਫ ਨਹੀਂ ਹੁੰਦੇ, ਓਨਾਂ ਚਿਰ ਸੁਰਤਿ ਉਪਰ ਨਹੀਂ ਉੱਠਦੀ, ਏਥੇ ਹੀ ਉਲਝਿਆ ਰਹਿੰਦਾ ਹੈ। ਉਸ ਦੇ ਵਿਚ ਚਿੱਤ ਬਿਰਤੀਆਂ ਨੂੰ ਇਕਾਗਰ ਕਰਨਾ ਪੈਂਦਾ ਹੈ। ਉਸ ਨੂੰ ਰਾਜ ਜੋਗ ਕਹਿੰਦੇ ਹਨ। ਜੋਗ ਕਹਿੰਦੇ ਨੇ ‘ਜੁੜਨ ਨੂੰ’ ਜੁੜਨ ਦੇ ਨਾਲ ਆਦਮੀ ਦੇ ਅੰਦਰ ਜੋ ਪੰਜ ਕਲੇਸ਼ ਨੇ, ਜਿਨ੍ਹਾਂ ਕਰਕੇ ਸਾਰਾ ਸੰਸਾਰ ਦੁਖੀ ਹੋ ਰਿਹਾ ਹੈ, ਕਲਹ ਕਲੇਸ਼ ਦੇ ਵਿਚ ਭਰਮ ਰਿਹਾ ਹੈ, ਉਹ ਦੂਰ ਹੋ ਜਾਂਦੇ ਹਨ।

ਚਿੱਤ ਬਿਰਤੀਆਂ ਜੋ ਗਿਣਤੀ ਵਿਚ ਪੰਜ ਹਨ, ਇਨ੍ਹਾਂ ਨੂੰ ਇਨ੍ਹਾਂ ਦੇ ਵਿਸ਼ਿਆਂ ਤੋਂ ਰੋਕ ਕੇ ਇਕ ਧੇਅ ਉਪਰ ਕੇਂਦਰਤ ਕਰਨ ਨੂੰ ‘ਜੋਗ’ ਕਿਹਾ ਜਾਂਦਾ ਹੈ। ਚਿੱਤ ਬਿਰਤੀਆਂ ਦਾ ਨਿਰੋਧ ਹੋਣਾ ਯੋਗ ਕਿਹਾ ਜਾਂਦਾ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਅਨੇਕਾਂ ਸਾਧਨ ਹਨ।

ਪਹਿਲੀ ਪ੍ਰਮਾਣ ਬਿਰਤੀ, ਦੂਸਰੀ ਵਿਪਰਯ ਬਿਰਤੀ, ਤੀਸਰੀ ਵਿਕਲਪ ਬ੍ਰਿਤੀ, ਚੌਥੀ ਨਿੰਦਰਾ ਬਿਰਤੀ, ਪੰਜਵੀਂ ਸਿਮ੍ਰਿਤੀ ਬਿਰਤੀ ਹੁੰਦੀ ਹੈ। ਇਹ ਸਿਰਫ ਮੁਖ ਬਿਰਤੀਆਂ ਹਨ ਵੈਸੇ ਕਿਉਂਕਿ ਅਸੰਖ ਪਦਾਰਥ ਹਨ ਉਨ੍ਹਾਂ ਤੋਂ ਉਤਪੰਨ ਹੋਣ ਵਾਲੀਆਂ ਬਿਰਤੀਆਂ ਭੀ ਅਨੇਕ ਹਨ ਪਰ ਉਪਰ ਕਥੀਆਂ ਪੰਜ ਮੁੱਖ ਬਿਰਤੀਆਂ ਹਨ। ਬਿਰਤੀਆਂ ਦਾ ਕੁਦਰਤੀ ਸੁਭਾਵ ਹੈ ਕਿ ਉਹ ਆਪਣੇ ਵਿਸ਼ਿਆਂ ਦੇ ਮੁਤਾਬਿਕ ਸੰਸਕਾਰ ਉਤਪੰਨ ਕਰਦੀਆਂ ਹਨ।

ਜੋ ਵਸਤੂਆਂ ਅਸੀਂ ਅੱਖਾਂ ਨਾਲ ਵੇਖਦੇ ਹਾਂ, ਕੰਨਾਂ ਨਾਲ ਸੁਣਦੇ ਹਾਂ, ਨਾਸਕਾ ਨਾਲ ਸੁਗੰਧਤ, ਰਸਨਾ ਨਾਲ ਰਸ ਮਹਿਸੂਸ ਕਰਦੇ ਹਾਂ, ਸਰੀਰ ਨਾਲ ਸਪਰਸ਼ ਤੋਂ ਪ੍ਰਤੱਖ ਗਿਆਨ ਪ੍ਰਾਪਤ ਕਰਕੇ ਚਿੱਤ ਵਿਚ ਉਨ੍ਹਾਂ ਦੀ ਹੋਂਦ ਧਾਰਨ ਕਰਦੇ ਹਾਂ, ਉਸ ਨੂੰ ਪ੍ਰਮਾਣ ਬਿਰਤੀ ਕਹਿੰਦੇ ਹਨ। ਪ੍ਰਮਾਣ ਕਈ ਪ੍ਰਕਾਰ ਦੇ ਹੁੰਦੇ ਹਨ। ਅਨੁਮਾਨ ਪ੍ਰਮਾਣ, ਆਗਮ ਪ੍ਰਮਾਣ, ਪ੍ਰਤੱਖ ਪ੍ਰਮਾਣ, ਸ਼ਬਦ ਪ੍ਰਮਾਣ ਆਦਿ ਹਨ, ਇਹ ਪ੍ਰਮਾਣ ਬਿਰਤੀ ਦੇ ਵਿਸ਼ੇ ਹਨ। ਦੂਜੀ ਬਿਰਤੀ ਵਿਪਰਯ ਬਿਰਤੀ ਹੈ। ਇਸ ਤੋਂ ਮਿਥਿਆ ਗਿਆਨ ਉਤਪੰਨ ਹੁੰਦਾ ਹੈ ਜਿਵੇਂ ਸਿੱਪੀ ਤੇ ਚੰਦਰਮਾ ਦੀਆਂ ਕਿਰਨਾਂ ਪੈਣ ਨਾਲ ਸਿੱਪੀ ਚਾਂਦੀ ਵਾਂਗੂੰ ਚਮਕਦੀ ਹੈ। ਉਹ ਹੈ ਤਾਂ ਸਿੱਪੀ ਪਰ ਚਾਂਦੀ ਸਮਝਣਾ ਮਿਥਿਆ ਗਿਆਨ ਹੈ ਜਿਵੇਂ ਜੇਠ ਹਾੜ੍ਹ ਦੇ ਮਹੀਨੇ ਰੜ੍ਹੇ ਮੈਦਾਨ ਵਿਚ ਪਾਣੀ ਵਗਦਾ ਤਕਣਾ, ਅਨ੍ਹੇਰੇ ਵਿਚ ਪਈ ਰੱਸੀ ਤੋਂ ਸੱਪ ਹੋਣ ਦਾ ਅਨੁਮਾਨ ਲੈ ਲੈਣਾ, ਟੀਰੀ ਅੱਖ ਨਾਲ ਚੰਦਰਮਾ ਪ੍ਰਤੱਖ ਵੇਖ ਕੇ ਦੋ ਸਮਝਣੇ, ਕਿਸੇ ਵਸਤੂ ਵਿਚ ਵਿਪਰੀਤ ਵਸਤੂ ਕਲਪਤ ਕਰਕੇ ਨਿਹਚਾ ਕਰਨ ਨੂੰ ਵਿਪਰਯ ਬਿਰਤੀ ਕਹਿੰਦੇ ਹਨ।

ਤੀਸਰੀ ਬਿਰਤੀ ਵਿਕਲਪ ਬਿਰਤੀ ਹੁੰਦੀ ਹੈ, ਇਹ ਬਿਰਤੀ ਭੇਦ ਵਿਚ ਅਭੇਦ ਅਤੇ ਅਭੇਦ ਵਿਚ ਭੇਦ ਅਰੂਪਨ ਕਰਦੀ ਹੈ, ਜਿਵੇਂ ਅਹੰ ਬਿਰਤੀ ਪ੍ਰਭੂ ਵਿਚ ਭੇਦ ਉਤਪੰਨ ਕਰਦੀ ਹੈ।

ਚੌਥੀ ਨਿੰਦਰਾ ਬਿਰਤੀ ਹੈ ਜੋ ਸਖੋਪਤ (ਗਾੜ੍ਹੀ ਨੀਂਦ) ਦੇ ਆਏ ਆਨੰਦ ਨੂੰ ਪ੍ਰਗਟ ਕਰਦੀ ਹੈ। ਇਸ ਵਿਚ ਜਾਗ੍ਰਤ ਅਤੇ ਸਵਪਨ ਅਵਸਥਾ ਦਾ ਅਭਾਵ ਹੁੰਦਾ ਹੈ। ਇਸ ਬਿਰਤੀ ਵਿਚ ਯਾਦ ਹੁੰਦੀ ਹੈ ਕਿ ਮੈਨੂੰ ਘੂਕ ਨੀਂਦ ਆਈ ਹੈ, ਮੈਂ ਸੁਖ ਨਾਲ ਸੁੱਤਾ ਆਦਿ।

ਪੰਜਵੀਂ ਸਿੰਮ੍ਰਿਤੀ ਬਿਰਤੀ ਹੈ। ਜੋ ਚੀਜ਼ਾਂ ਅਸੀਂ ਜਾਗ੍ਰਤ ਅਵਸਥਾ ਵਿਚ ਵੇਖਦੇ ਹਾਂ, ਪੜ੍ਹਦੇ ਹਾਂ, ਸੁਣਦੇ ਹਾਂ, ਉਨ੍ਹਾਂ ਦੇ ਸੰਸਕਾਰ ਯਾਦ ਮੰਡਲ ਵਿਚ ਫਿਲਮ ਵਾਂਗੂੰ ਚਿਤ੍ਰਤ ਹੋ ਜਾਂਦੇ ਹਨ, ਸਮਾਂ ਲੰਘ ਜਾਣ ਤੇ ਭੀ ਯਾਦ ਰਹਿੰਦੇ ਹਨ, ਭਜਨ ਅਭਿਆਸ ਵੇਲੇ, ਲੰਘ ਗਏ ਚਿਤ੍ਰ, ਸੁਣੇ ਹੋਏ ਸ਼ਬਦ, ਵੇਖੀਆਂ ਹੋਈਆਂ ਥਾਵਾਂ ਉਭਰ ਕੇ ਯਾਦ ਵਿਚ ਸਾਕਾਰ ਹੋ ਜਾਂਦੇ ਹਨ, ਇਸ ਕ੍ਰਿਆ ਨੂੰ ਸਿੰਮ੍ਰਿਤੀ ਬਿਰਤੀ ਕਹਿੰਦੇ ਹਨ। ਇਹ ਬਿਰਤੀ ਭਜਨ ਕਰਨ ਵੇਲੇ ਬਹੁਤ ਵਿਖਸ਼ੇਪਤਾ ਪੈਦਾ ਕਰਦੀ ਹੈ ਤੇ ਬਿਰਤੀ ਨੂੰ ਇਕਾਗਰ ਨਹੀਂ ਹੋਣ ਦਿੰਦੀ। ਦ੍ਰਿੜ੍ਹ ਅਭਿਆਸ ਨਾਲ ਇਨ੍ਹਾਂ ਬਿਰਤੀਆਂ ਨੂੰ ਸ਼ਾਂਤ ਕਰਨਾ, ਨਿਰੁੱਧ ਕਰਨ ਦੀ ਕ੍ਰਿਆ ਨੂੰ ਸਾਧਨ ਕਹਿੰਦੇ ਹਨ ਅਤੇ ਪ੍ਰਾਪਤੀ ਨੂੰ ਜੋਗ ਕਹਿੰਦੇ ਹਨ। ਜਦੋਂ ਚਿੱਤ ਟਿਕ ਜਾਵੇ ਤਾਂ ਚਿਤ ਬ੍ਰਿਤੀਆਂ ਦਾ ਨਿਰੁੱਧ ਹੋ ਕੇ ਯੋਗ ਪ੍ਰਾਪਤ ਹੁੰਦਾ ਹੈ।

ਰਾਜਾ ਸ਼ਿਵਨਾਭ! ਭਜਨ ਕਰਨ ਲਈ ਚਿੱਤ ਦੀ ਇਕਾਗਰਤਾ ਬਹੁਤ ਹੀ ਆਵਸ਼ਕ ਸਾਧਨ ਹੈ, ਚਿੱਤ ਇਕ ਨਦੀ ਵਾਂਗੂੰ ਹੈ ਜਿਸ ਵਿਚ ਚਿੱਤ ਬਿਰਤੀਆਂ ਦਾ ਪ੍ਰਵਾਹ ਦਿਨ ਰਾਤ ਹੀ ਨਿਰੰਤਰ ਵਹਿ ਰਿਹਾ ਹੈ ਅਤੇ ਚਿੱਤ ਨੂੰ ਅਸ਼ਾਂਤ ਰਖਦਾ ਹੈ। ਇਨ੍ਹਾਂ ਬਿਰਤੀਆਂ ਦਾ ਪ੍ਰਵਾਹ ਦੋ ਸਾਗਰਾਂ ਵਲ ਵਹਿੰਦਾ ਹੈ। ਇਕ ਵਹਿਣ ਸੰਸਾਰ ਸਾਗਰ ਵਲ ਨੂੰ ਤੇਜ਼ੀ ਨਾਲ ਛੱਲਾਂ ਮਾਰਦਾ ਰੁੜ੍ਹ ਰਿਹਾ ਹੈ, ਦੂਜਾ ਪ੍ਰਵਾਹ ਬਹੁਤ ਧੀਮੀਂ ਚਾਲ ਨਾਲ ਰੁਕ-ਰੁਕ ਕੇ ਕਲਿਆਣ ਸਾਗਰ ਵਲ ਨੂੰ ਵਹਿ ਰਿਹਾ ਹੈ। ਸੰਸਾਰੀ ਲੋਕ, ਵਿਸ਼ੇ ਸਾਗਰ ਦੇ ਦੁਖਾਂ ਭਰੇ ਬਦਬੂਦਾਰ ਅਤਿ ਕੌੜੇ ਤੇ ਖਾਰੇ ਸਾਗਰ ਵਲ ਵਹਿ ਰਹੇ ਹਨ ਪਰ ਜਗਿਆਸੂ ਕਲਿਆਣ ਸਾਗਰ ਵਲ ਨੂੰ ਚਲ ਰਹੇ ਹਨ।

ਸਰਬ ਬਿਰਤੀਆਂ ਦਾ ਨਿਰੁਧ ਅਭਿਆਸ ਅਤੇ ਬੈਰਾਗ ਵੀ ਦ੍ਰਿੜ੍ਹ ਲਗਨ ਤੇ ਆਧਾਰਤ ਹੈ। ਗੁਰੂ ਸੰਗਤ, ਸਤਿ ਸੰਗਤ, ਦ੍ਰਿੜ੍ਹਤਾ ਅਤੀ ਆਵਸ਼ਕ ਹੈ। ਇਹ ਸਾਰੀਆਂ ਬਿਰਤੀਆਂ ਕਲੇਸ਼ਾਂ ਨੂੰ ਜਨਮ ਦਿੰਦੀਆਂ ਹਨ ਜੋ ਦੁਖ ਰੂਪ ਹਨ। ਅਭਿਆਸੀਆਂ ਨੇ ਪੰਜ ਕਲੇਸ਼ ਮੰਨੇ ਹਨ ਜਿਨ੍ਹਾਂ ਦਾ ਇਲਾਜ ਪ੍ਰਭੂ ਦੇ ਨਾਮ ਦਾ ਲਗਾਤਾਰ ਸਿਮਰਨ ਹੈ।

ਸਾਰੇ ਕਲੇਸ਼ਾਂ ਨੂੰ ਉਤਪੰਨ ਕਰਨ ਵਾਲੀ ਮਾਂ ਦਾ ਨਾਮ **ਅਵਿਦਿਆ** ਹੈ। ਮੋਹ ਆਦਿ, ਸਰੀਰ ਵਗੈਰਾ ਅਨਾਤਮ ਪਦਾਰਥਾਂ ਵਿਚ ਆਤਮ ਅਭਿਮਾਨ ਧਾਰਨ ਕਰਨ ਨੂੰ ਅਵਿਦਿਆ ਕਿਹਾ ਜਾਂਦਾ ਹੈ। ਅਵਿਦਿਆ ਹੀ ਅਸਿਮਿਤਾ, ਰਾਗ, ਦ੍ਵੈਸ਼ ਅਤੇ ਅਭਿਨਿਵੇਸ਼ ਕਲੇਸ਼ਾਂ ਨੂੰ ਜਨਮ ਦੇਣ ਵਾਲੀ ਮਾਤਾ ਹੈ।

ਸੰਖੇਪ ਵਿਚ ਸਤਿ ਵਿਚ ਅਸਤਿ, ਅਨਿਤ ਵਿਚ ਨਿਤ, ਅਪਵਿੱਤਰ ਵਿਚ ਪਵਿੱਤਰ ਦੁਖ ਵਿਚ ਸੁਖ ਸਮਝਣਾ ਅਵਿਦਿਆ ਕਹਾਉਂਦੀ ਹੈ। ਇਹ ਬਾਕੀ ਹੋਰ ਚਾਰ ਕਲੇਸ਼ਾਂ ਨੂੰ ਜਨਮ ਦਿੰਦੀ ਹੈ। ਤਿੰਨ ਗੁਣਾਂ ਦਾ ਪ੍ਰਣਾਮ ਮਹੱਤਤ (ਸਮਸ਼ਟ ਬੁੱਧੀ) ਦੀ ਹੋਂਦ ਪ੍ਰਗਟ ਕਰਦਾ ਹੈ। ਮਹੱਤਤ ਤੋਂ ਸਮਸ਼ਟ ਹਉਮੈ ਦੀ ਉਤਪਤੀ ਹੋ ਕੇ ਇਕ ਚਿੱਤ ਅਨੇਕਾਂ ਚਿੱਤਾਂ ਵਿਚ ਵਖਰਾ ਵਖਰਾ ਹੋ ਕੇ ਸੰਸਾਰ ਦੇ ਰੂਪ ਨੂੰ ਧਾਰਨ ਕਰਦਾ ਹੈ। ਚੇਤਨ ਤਤੂ ਤੋਂ ਪ੍ਰਤਿਬਿੰਬਤ ਹੋਇਆ ਵਿਅਸ਼ਟ (ਇਕੱਲਾ ਇਕੱਲਾ) ਚਿੱਤ ਅਵਿਦਿਆ ਧਾਰਨ ਕਰਦਾ ਹੈ ਜਿਸ ਤੋਂ ਅਸਿਮਿਤਾ ਕਲੇਸ਼ ਉਤਪੰਨ ਹੁੰਦਾ ਹੈ ਇਹ ਕਲੇਸ਼ ਇੰਦ੍ਰੀਆਂ ਅਤੇ ਸਰੀਰ ਵਿਚ ਆਤਮ ਭਾਵ ਦ੍ਰਿੜ੍ਹ ਕਰਾਉਂਦਾ ਹੈ, ਮੈਂ ਅਤੇ ਮੇਰੀ ਦਾ ਭਾਵ ਦ੍ਰਿੜ੍ਹ ਹੋ ਜਾਂਦਾ ਹੈ। ਜੋ ਮੈਂ ਅਤੇ ਮੇਰੀ ਦੇ ਹਿਤੂ ਹੋਣ, ਉਨ੍ਹਾਂ ਨਾਲ ਰਾਗ (ਲਗਾਓ) ਉਤਪੰਨ ਹੋ ਜਾਂਦਾ ਹੈ।

ਸਰੀਰ ਅਤੇ ਇਸ ਦੀਆਂ ਇੰਦ੍ਰੀਆਂ ਮਨ, ਬੁੱਧੀ ਵਿਚ ਜੀਵ ਅਧਿਆਸ ਪਰਪੱਕ ਹੋ ਕੇ ਜਿਨ੍ਹਾਂ ਵਸਤੂਆਂ, ਪ੍ਰਾਣੀਆਂ ਤੋਂ ਸੁਖ ਮਿਲਦਾ ਹੈ ਉਨ੍ਹਾਂ ਨਾਲ ਸਬੰਧ ਜੁੜੇ ਰਹਿਣੇ ਰਾਗ ਕਹਾਉਂਦਾ ਹੈ, ਇਹ ਕਲੇਸ਼ ਅਸਿਮਿਤਾ ਤੋਂ ਉਤਪੰਨ ਹੁੰਦਾ ਹੈ, ਇਹ ਰਾਗ ਹੀ ਦ੍ਵੈਸ਼ ਦਾ ਕਾਰਨ ਹੈ। ਜਿਨ੍ਹਾਂ ਵਸਤੂਆਂ, ਪ੍ਰਾਣੀਆਂ

ਤੋਂ ਦੁਖ ਮਹਿਸੂਸ ਹੋਵੇ ਉਨ੍ਹਾਂ ਨਾਲ ਦ੍ਵੈਸ਼ ਪੈਦਾ ਹੋ ਜਾਂਦੀ ਹੈ, ਜਿਸ ਨੂੰ ਦ੍ਵੈਸ਼ ਕਲੇਸ਼ ਕਹਿੰਦੇ ਹਨ। ਜੋ ਮਰਨ ਦਾ ਭੈ, ਨਾਸ਼ ਹੋ ਜਾਣ ਦਾ ਭੈ, ਅੰਦੇਸ਼ਾ ਚਿੱਤ ਵਿਚ ਬਣਿਆ ਰਹਿੰਦਾ ਹੈ, ਉਸ ਨੂੰ ਅਭਿਨਿਵੇਸ਼ ਕਲੇਸ਼ ਕਹਿੰਦੇ ਹਨ।

ਇਹ ਸਾਰੇ ਕਲੇਸ਼ ਸਕਾਮ ਕਰਮਾਂ ਦੇ ਕਾਰਣ ਹਨ ਜਿਨ੍ਹਾਂ ਦੀ ਵਾਸ਼ਨਾ ਅਧੀਨ ਇਹ ਜੀਵ ਜੰਮਣ ਮਰਣ ਦਾ ਸਦਾ ਹੀ ਦੁੱਖ ਸਹਾਰਦਾ ਹੈ ਅਤੇ ਆਪਣੇ ਬੀਜੇ ਕਰਮ ਆਪੇ ਹੀ ਭੋਗਦਾ ਹੈ।

ਕ੍ਰਿਸ਼ਨ ਮਹਾਰਾਜ ਫੁਰਮਾਨ ਕਰਦੇ ਹਨ ਕਿ ਹੇ ਕੁੰਤੀ ਪੁੱਤਰ! ਇਹ ਜੀਵ ਮਰਨ ਸਮੇਂ ਜਿਸ ਵਾਸ਼ਨਾ ਦੀ ਪ੍ਰਬਲ ਸਿੰਮ੍ਰਿਤੀ ਧਾਰਦਾ ਹੈ ਉਸ ਦੇ ਮੁਤਾਬਿਕ ਹੀ ਉਸ ਨੂੰ ਜਨਮ ਮਿਲਦਾ ਹੈ। ਹਿੰਸਕ, ਮਾਸ ਭਖਸ਼ਣ ਕਰਨ ਵਾਲਾ ਜੀਵ-ਆਤਮਾ ਜਿਥੇ ਭੀ ਨਵਾਂ ਸਰੀਰ ਧਾਰਨ ਕਰੇਗਾ, ਪਿਛਲੀ ਵਾਸ਼ਨਾ ਅਨੁਸਾਰ ਕੋਈ ਹਿੰਸਕ ਜੂਨੀ ਹੀ ਉਸ ਨੂੰ ਮਿਲੇਗੀ। ਅੰਤ ਸਮੇਂ 'ਜੋ ਮਤਿ ਸੋ ਗਤਿ' ਅਨੁਸਾਰ ਹੀ ਉਸ ਦਾ ਅਗਲਾ ਸਫਰ ਹੋਵੇਗਾ।

ਜੀਵ ਆਤਮ ਰਥ ਦਾ ਸੁਆਮੀ ਹੈ, ਸਰੀਰ ਰਥ ਹੈ, ਬੁੱਧੀ ਰਥ ਦਾ ਸਾਰਥੀ ਹੈ, ਮਨ ਲਗਾਮ ਹੈ, ਇੰਦ੍ਰੀਆਂ ਘੋੜੇ ਹਨ, ਇਨ੍ਹਾਂ ਦੀ ਸੜਕ ਵਿਸ਼ੇ ਭਰਪੂਰ ਹੈ।

ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, ਰਾਜਨ! ਪੰਜੇ ਕਲੇਸ਼ ਪ੍ਰਭੂ ਦੇ ਰਸਤੇ ਚੱਲਣ ਵਿਚ ਵਿਘਨਕਾਰੀ ਹਨ ਜਿਨ੍ਹਾਂ ਤੋਂ ਪ੍ਰਭੂ ਸਿਮਰਨ ਵਿਚ ਪੂਰੀ ਤਰ੍ਹਾਂ ਲਿਵਤਾਰ ਹੋਣ ਤੇ ਛੁਟਕਾਰਾ ਮਿਲ ਜਾਂਦਾ ਹੈ। ਬਾਣੀ ਵਿਚ ਫੁਰਮਾਨ ਹੈ -

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥***
***ਕਲਿ ਕਲੇਸ ਤਨ ਮਾਹਿ ਮਿਟਾਵਉ॥*** ***ਪੰਨਾ - 262***

ਇਕ ਰਹਿਤ ਤਾਂ ਉਹ ਹੁੰਦੀ ਹੈ ਜੋ ਕਿਸੇ ਵਿਅਕਤੀ ਨੂੰ, ਮਜ਼ਹਬ ਨੂੰ ਧਾਰਨ ਸਮੇਂ ਉਸ ਦਾ ਅਚਾਰੀਯ ਦਸਦਾ ਹੈ। ਦੂਜੀ ਰਹਿਤ ਨਿਜ ਨਾਲ ਸਬੰਧ ਰਖਦੀ ਹੈ - ਕੁਝ ਸਰੀਰ ਨਾਲ, ਕੁਝ ਮਨ ਨਾਲ। ਇਨ੍ਹਾਂ ਨਿਯਮਾਂ ਦੀ ਪਾਲਣਾ ਅਤਿ ਜ਼ਰੂਰੀ ਹੈ। ਸਾਰੇ ਵੱਡੇ-ਵੱਡੇ ਮਹਾਂਪੁਰਸ਼ਾਂ ਨੇ ਆਪਣੇ ਵੀਚਾਰਾਂ ਵਿਚ ਇਨ੍ਹਾਂ ਦਾ ਕਥਨ ਕੀਤਾ ਹੈ। ਮਹਾਤਮਾ ਬੁੱਧ ਨੇ ਭੀ ਅਸ਼ਟਾਂਗ ਯੋਗ ਦੇ ਅੱਠ ਨਿਯਮ ਦੱਸੇ ਹਨ।

ਇਸ ਅਨੁਸਾਰ ਕੁਝ ਕਰਮ ਧਾਰਨ ਕਰਨ ਵਾਲੇ ਹਨ, ਕੁਝ ਛੱਡਣ ਵਾਲੇ ਹਨ ਕਿਉਂਕਿ ਵੀਚਾਰਾਂ ਤੋਂ ਹੀ ਉਚਾ ਆਚਾਰ ਬਣਦਾ ਹੈ। ਆਚਾਰ ਤੇ ਵੀਚਾਰ ਦਾ ਘਨਿਸ਼ਠ ਸਬੰਧ ਹੈ। ਅਸ਼ਟਾਂਗ ਯੋਗ ਦੇ ਨਿਯਮ ਹਨ -

1. ਸੱਤ ਦ੍ਰਿਸ਼ਟੀ (ਗਿਆਨ)
2. ਸੱਤ ਸੰਕਲਪ
3. ਸੱਤ ਕਰਮ
4. ਸੱਤ ਬਚਨ
5. ਸੱਤ ਕਿਰਤ
6. ਸੱਤ ਵਿਆਮ
7. ਸੱਤ ਸਿਮਰਨ
8. ਸੱਤ ਸਮਾਧੀ

**1. ਸਮਯੱਕ (ਸੱਤ) ਦ੍ਰਿਸ਼ਟੀ** – ਆਚਾਰ ਤੇ ਵਿਚਾਰ ਦਾ ਸਬੰਧ ਅਨਿਖੜਵਾਂ ਹੈ। ਵਿਚਾਰ ਦੀ ਭੂਮੀ ਉਪਰ ਆਚਾਰ ਖੜ੍ਹਾ ਹੈ। ਸਤ ਦ੍ਰਿਸ਼ਟੀ ਪਹਿਲਾ ਅੰਗ ਹੈ। ਇਹ ਕੁਝ ਕਰਮ ਕਰਨ ਵਾਲੇ ਹਨ, ਕੁਝ ਨਾ ਕਰਨ ਵਾਲੇ ਹਨ। ਇਹ ਕਰਮ ਤਿੰਨ ਹਿੱਸਿਆਂ ਵਿਚ ਹਨ – 1. ਕਾਇਕ ਕਰਮ, 2. ਵਾਚਕ ਕਰਮ 3. ਮਾਨਸ ਕਰਮ।

| **ਬੁਰੇ ਨਾ ਕਰਨ ਵਾਲੇ ਕਰਮ** | **ਕਰਨ ਵਾਲੇ ਕਰਮ** |
|---|---|
| **(ੳ) ਕਾਇਕ ਕਰਮ** | |
| 1. ਹਿੰਸਾ | ਅਹਿੰਸਾ |
| 2. ਚੋਰੀ | ਅਚੋਰੀ |
| 3. ਵਿਭਚਾਰ | ਅਵਿਭਚਾਰ (ਜਤ) |
| **(ਅ) ਵਾਚਕ ਕਰਮ** | |
| 1. ਝੂਠ ਬੋਲਣਾ | ਸੱਚ ਬੋਲਣਾ |
| 2. ਚੁਗਲੀ | ਚੁਗਲੀ ਰਹਿਤ ਬਚਨ |
| 3. ਕੌੜੇ ਬੋਲ | ਮਿੱਠੇ ਬੋਲ |
| 4. ਬਕਵਾਸ | ਥੋੜ੍ਹਾ ਬੋਲਣਾ |
| **(ੲ) ਮਾਨਸ ਕਰਮ** | |
| 1. ਲੋਭ | ਲੋਭ ਰਹਿਤ ਰਹਿਣਾ |
| 2. ਸਰਬੱਤ ਦਾ ਬੁਰਾ ਚਿਤਵਨਾ | ਸਰਬੱਤ ਦਾ ਭਲਾ ਮੰਗਣਾ |
| 3. ਮਿਥਿਆ ਦ੍ਰਿਸ਼ਟੀ | ਸਤਿ ਦ੍ਰਿਸ਼ਟੀ |

**2. ਸਤਿ ਸੰਕਲਪ** – ਸਤਿ ਦ੍ਰਿਸ਼ਟੀ ਹੋਣ ਤੇ ਹੀ ਸਤਿ ਸੰਕਲਪ ਨਿਸ਼ਚਾ ਪੈਦਾ ਹੁੰਦਾ ਹੈ। ਦ੍ਰਿੜ੍ਹ ਸੰਕਲਪ ਧਾਰਨਾ ਚਾਹੀਦਾ ਹੈ ਕਿ ਮੈਂ ਵਿਸ਼ਿਆਂ ਦੀ ਕਾਮਨਾ ਨਹੀਂ ਕਰਾਂਗਾ। ਦੂਜੇ ਨਾਲ ਧੋਖਾ, ਵਿਸ਼ਵਾਸ਼ਘਾਤ ਨਹੀਂ ਕਰਾਂਗਾ ਅਤੇ ਨਾ ਹੀ ਕਿਸੇ ਜੀਵ ਦੀ ਹਿੰਸਾ ਹੀ ਕਰਾਂਗਾ।

3. ਸਤਿ ਬਚਨ – ਕੌੜੇ ਬਚਨ, ਚੁਗਲੀ ਬਕਵਾਸ ਨੂੰ ਪੂਰੀ ਤਰ੍ਹਾਂ ਛੱਡ ਦੇਣਾ।

4. ਸਤਿ ਕਰਮ – ਪੰਜ ਸ਼ੀਲ ਪੂਰੀ ਤਰ੍ਹਾਂ ਧਾਰਨ ਕਰਨੇ (ਅਹਿੰਸਾ, ਸਤਯ, ਬ੍ਰਹਮਚਰੀਆ ਧਾਰਨ ਕਰਨਾ, ਸ਼ਰਾਬ ਮਾਸ ਦਾ ਪੂਰੀ ਤਰ੍ਹਾਂ ਤਿਆਗ ਕਰਨਾ।

5. ਸਤਿ ਕਿਰਤ – ਸੁੱਚੀ ਕਿਰਤ ਕਰਨੀ ਆਵਸ਼ਕ ਹੈ। ਝੂਠੀ ਜੀਵਕਾ ਨੂੰ ਛੱਡ ਕੇ ਦਸਾਂ ਨਹੁੰਆਂ ਦੀ ਕਮਾਈ ਤੇ ਸੰਤੁਸ਼ਟ ਰਹੇ। ਕ੍ਰਿਤ ਅਜਿਹੀ ਹੋਣੀ ਚਾਹੀਦੀ ਹੈ ਜਿਸ ਤੋਂ ਦੂਸਰੇ ਨੂੰ ਦੁਖ ਨਾ ਪਹੁੰਚੇ, ਤਰਾਜੂ ਦੀ ਠੱਗੀ, ਵੱਟਿਆਂ ਦੀ ਠੱਗੀ, ਰਲਦੇ ਮਿਲਦੇ ਵਪਾਰਕ ਨਾਮ ਦੀ ਠੱਗੀ, ਰਿਸ਼ਵਤ, ਵੇਸ਼ਵਾ ਦਾ ਪੇਸ਼ਾ, ਅਕ੍ਰਿਤਘਣਤਾ, ਕੁਟਲਤਾ, ਕਤਲ, ਬੰਧਨ, ਡਾਕਾ, ਲੁੱਟ ਮਾਰ, ਹਥਿਆਰ ਦਾ ਵਪਾਰ, ਮਾਸ ਦਾ ਵਪਾਰ, ਬੰਦਿਆਂ (ਗੁਲਾਮ) ਦਾ ਵਪਾਰ, ਸ਼ਰਾਬ, ਵਿਹੁ ਦਾ ਵਪਾਰ ਨਾ ਕਰੇ। ਸੁੱਚੀ ਕਿਰਤ ਕਰੇ। ਦਸਾਂ ਨੌਹਾਂ ਦੀ ਘਾਲ ਦੇ ਸਤੋ ਗੁਣੀ ਪ੍ਰਭਾਵ ਵਿਚ ਵਰਤੇ।

6. ਸਤਿ ਵਿਆਮ – ਇੰਦ੍ਰੀਆਂ ਤੇ ਸੰਜਮ, ਬੁਰੀਆਂ ਭਾਵਨਾਵਾਂ ਰੋਕਣੀਆਂ, ਅੱਛੀਆਂ ਭਾਵਨਾਵਾਂ ਰੱਖਣੀਆਂ।

7. ਸਤਿ ਸਿਮ੍ਰਿਤੀ – ਵਾਹਿਗੁਰੂ ਜੀ ਦੀ ਮਹਿਮਾ ਨੂੰ ਸਦਾ ਹੀ ਹਿਰਦੇ ਵਿਚ ਵਸਾ ਕੇ ਰਖਣਾ। ਸਤਿ ਸਿਮ੍ਰਿਤੀ ਦੇ ਚਾਰ ਰੂਪ ਹਨ 1. ਕਾਇਆ 2. ਵੇਦਨਾ 3 ਚਿੱਤ 4 ਧਰਮ ਦੇ ਰਹੱਸ ਨੂੰ ਸਮਝਣਾ। ਇਨ੍ਹਾਂ ਦੇ ਵਾਸਤਵਿਕ ਸਰੂਪ ਨੂੰ ਸਮਝਣਾ ਅਤੇ ਇਨ੍ਹਾਂ ਦੀ ਸਿਮ੍ਰਿਤੀ ਸਦਾ ਹੀ ਰੱਖਣੀ।

1. ਕਾਇਆ, ਮਲ ਮੂਤਰ, ਕੇਸ਼, ਨਹੁੰ ਆਦਿ ਪਦਾਰਥਾਂ ਤੋਂ ਬਣੀ ਹੈ।

2. ਸੁੱਖ-ਦੁਖ, ਨਾ ਸੁਖ ਨਾ ਦੁਖ ਦੇ ਭਾਵ ਨੂੰ ਸਮਝਣਾ ਵੇਦਨਾ ਹੈ।

3. ਚਿੱਤ ਦੀਆਂ ਹਾਲਤਾਂ ਬਦਲਦੀਆਂ ਰਹਿੰਦੀਆਂ ਹਨ, ਕਦੇ ਖੁਸ਼ੀ ਕਦੇ ਗਮੀ, ਕਦੇ ਰਾਗ, ਕਦੇ ਬੈਰਾਗ, ਕਦੇ ਦ੍ਵੈਸ਼ ਸਹਿਤ, ਕਦੇ ਦ੍ਵੈਤ ਰਹਿਤ, ਕਦੇ ਮੋਹ ਸਹਿਤ, ਕਦੇ ਮੋਹ ਰਹਿਤ।

4. ਚਿੱਤ ਦੇ ਅਨੇਕਾਂ ਧਰਮ ਹਨ ਕਦੇ ਕਾਮੁਕਤਾ, ਕਦੇ ਧ੍ਰੋਹ, ਕਦੇ ਆਲਸ, ਕਦੇ ਸੰਸੇ ਵਿਚ - ਕਦੇ ਖੇਦ ਆਦਿ ਵਿਚ ਆਪਣੇ ਆਪ ਨੂੰ ਪਛਾਨਣਾ।

**8. ਸਤਿ ਸਮਾਧੀ –** ਬੁੱਧ ਧਰਮ ਵਿਚ ਮੰਨਿਆ ਜਾਂਦਾ ਹੈ ਕਿ ਗਿਆਨ ਬਿਨਾਂ ਮੁਕਤੀ ਨਹੀਂ ਮਿਲਦੀ। ਗਿਆਨ ਨੂੰ ਨਿਰਵਾਣ, ਕੈਵਲਯ ਮੁਕਤੀ ਦਾ ਮੁੱਖ ਸਾਧਨ ਮੰਨਿਆ ਗਿਆ ਹੈ। ਗਿਆਨ ਦੀ ਉਤਪਤੀ ਉਸ ਸਮੇਂ ਤਕ ਨਹੀਂ ਹੁੰਦੀ ਜਦੋਂ ਤੀਕਰ ਉਸ ਨੂੰ ਧਾਰਨ ਕਰਨ ਦੀ ਯੋਗਤਾ ਸਰੀਰ ਵਿਚ ਨਹੀਂ ਹੁੰਦੀ। ਗਿਆਨ ਲਈ ਸਰੀਰ ਦੀ ਸ਼ੁਧੀ ਦੀ ਆਵਸ਼ਕਤਾ ਹੈ। ਬੁੱਧ ਧਰਮ ਵਿਚ ਸ਼ੀਲ ਅਤੇ ਸਮਾਧੀ ਦੁਆਰਾ ਕਾਇਆ ਸ਼ੁਧੀ ਅਤੇ ਚਿੱਤ ਸ਼ੁੱਧੀ ਤੇ ਵਿਸ਼ੇਸ਼ ਜ਼ੋਰ ਦਿਤਾ ਹੈ।

ਇਸੇ ਤਰ੍ਹਾਂ ਬੁੱਧ ਧਰਮ ਵਿਚ ਪੰਚ ਨਿਯਮਾਂ ਨੂੰ, ਪੰਜ ਮਹਾਂਵਰਤ ਕਿਹਾ ਗਿਆ ਹੈ - ਪਹਿਲੀ ਹੈ ਅਹਿੰਸਾ, ਸਤਿ ਬਚਨ ਬੋਲਣਾ, ਅਸਤਿਯ, ਕਿਸੇ ਤਰ੍ਹਾਂ ਭੀ ਨਾ ਹੱਥਾਂ ਨਾਲ ਨਾ ਪੈਰਾਂ ਨਾਲ ਕਿਸੇ ਪ੍ਰਾਣਧਾਰੀ ਨੂੰ ਪੀੜਾ ਨਾ ਪਹੁੰਚਾਉਣੀ, ਚੋਰੀ ਨਹੀਂ ਕਰਨੀ। 4. ਬ੍ਰਹਮਚਰਯ 5. ਅਪਰ ਗ੍ਰਹਿ ਪੂਰਨ ਸੰਜਮੀ ਨੂੰ ਧਨ, ਧਰਮ, ਨੌਕਰ ਚਾਕਰ ਦਾ ਤਿਆਗ ਜ਼ਰੂਰੀ ਹੈ। ਸਾਰੇ ਪਾਪ ਕਰਮਾਂ ਦਾ ਤਿਆਗ ਜ਼ਰੂਰੀ ਹੈ ਆਪਣੀ ਲੋੜ ਤੋਂ ਵੱਧ ਆਪਣੇ ਪਾਸ ਕੁਝ ਭੀ ਨਾ ਰੱਖਣਾ। ਵਾਧੂ ਵੰਡ ਛਕਣਾ।

ਹੱਠ ਯੋਗ ਦੇ ਛੇ ਪ੍ਰਮੁੱਖ ਸਾਧਨ ਕਰਨੇ ਅਵੱਸ਼ਕ ਹਨ ਜਿਨ੍ਹਾਂ ਦੇ ਨਾਮ ਧੋਤੀ, ਬਸਤੀ, ਨੇਤੀ, ਨਿਓਲੀ, ਤ੍ਰਾਟਕ ਅਤੇ ਕਪਾਲਭਾਤੀ ਹਨ। ਇਹ ਛੇ ਕ੍ਰਿਆਵਾਂ ਸਰੀਰ ਦੇ ਸੋਧਣ ਲਈ ਕਰਨੇ ਜ਼ਰੂਰੀ ਹਨ।

**1. ਧੋਤੀ –** ਇਹ ਤਿੰਨ ਪ੍ਰਕਾਰ ਦੀ ਹੁੰਦੀ ਹੈ। ਤਿੰਨ ਇੰਚ ਚੌੜੀ ਕਪੜੇ ਦੀ ਲੀਰ ਪੰਦਰਾਂ ਹੱਥ ਲੰਮੀ ਹੌਲੀ ਹੌਲੀ ਮਿਹਦੇ ਤਕ ਲਿਜਾ ਕੇ ਮਿਹਦਾ ਸਾਫ ਕੀਤਾ ਜਾਂਦਾ ਹੈ। ਇਹ ਕ੍ਰਿਆ ਬਹੁਤ ਸਾਵਧਾਨੀ ਨਾਲ ਕਰਨੀ ਪੈਂਦੀ ਹੈ। ਧੋਤੀ ਦੀ ਕ੍ਰਿਆ ਤਿੰਨ ਤਰ੍ਹਾਂ ਦੀ ਹੁੰਦੀ ਹੈ - ਵਾਰੀ ਧੋਤੀ, ਬ੍ਰਹਮ ਦਾਤੰਨ ਅਤੇ ਵਾਸ ਧੋਤੀ।

**2. ਬਸਤੀ –** ਬਸਤੀ ਮੂਲਧਾਰ ਦੇ ਸਮੀਪ ਹੈ। ਇਕ ਨਲਕੀ ਰਾਹੀਂ ਪਾਣੀ ਅਨੀਮੇ ਵਾਂਗੂੰ ਅੰਦਰ ਲਿਜਾ ਕੇ ਮਲਮੂਤਰ ਸਾਫ ਕੀਤੀ ਜਾਂਦੀ ਹੈ।

**3. ਨੇਤੀ –** ਨੇਤੀ ਕਰਮ ਵਾਸਤੇ ਮਹੀਨ ਸੂਤ ਦੀ ਡੋਰੀ ਰਾਹੀਂ ਨੱਕ ਦੀ ਸਫਾਈ ਕੀਤੀ ਜਾਂਦੀ ਹੈ। ਇਹ ਜਲ ਰਾਹੀਂ ਭੀ ਹੋ ਸਕਦੀ ਹੈ, ਮੂੰਹ ਨਾਲ ਪਾਣੀ ਪੀ ਕੇ ਨੱਕ ਰਾਹੀਂ ਕੱਢ ਦਿਤਾ ਜਾਂਦਾ ਹੈ।

**4. ਨਿਉਲੀ –** ਇਹ ਕ੍ਰਿਆ ਹੱਠ ਯੋਗ ਦੀ ਅਵਸ਼ਕ ਕ੍ਰਿਆ ਹੈ। ਪੇਟ ਦੀ ਵਾਯੂ ਬਾਹਰ ਕੱਢਣੀ, ਪੇਟ ਨੂੰ ਘੁਮਾ ਕੇ ਕੀਤੀ ਜਾਂਦੀ ਹੈ। ਇਸ ਕ੍ਰਿਆ ਨਾਲ ਗਲਾ, ਤਿਲੀ, ਮੰਦ ਅਗਨੀ, ਵਾਤ, ਪੇਟ ਦਾ ਕਰੜਾਪਨ, ਪੇਚਸ, ਸੰਗਰਹਿਣੀ ਆਦਿ ਪੇਟ ਦੇ ਸਭ ਰੋਗ ਦੂਰ ਹੋ ਜਾਂਦੇ ਹਨ। ਵਾਤ, ਪਿਤ, ਕਫ, ਤਿੰਨੇ ਦੋਸ਼ ਇਕ ਸਾਥ ਹੀ ਦੂਰ ਹੋ ਜਾਂਦੇ ਹਨ।

**5. ਤ੍ਰਾਟਕ –** ਕਿਸੀ ਸੁਖਾਲੇ ਆਸਨ ਤੇ ਬੈਠ ਕੇ ਕਿਸੇ ਛੋਟੀ ਚੀਜ਼, ਕਾਗਜ਼ ਉਪਰ ਕਾਲਾ ਧੱਬਾ ਬਣਾ ਕੇ, ਮੋਮਬੱਤੀ ਜਲਾ ਕੇ ਬਿਨਾਂ ਪਲਕ ਝਮਕੇ ਕੀਤਾ ਜਾਂਦਾ ਹੈ। ਬਲੌਰ ਤੇ ਤ੍ਰਾਟਕ ਕਰਨ ਨਾਲ ਕੋਈ ਹਾਨੀ ਨਹੀਂ ਹੁੰਦੀ। ਤ੍ਰਾਟਕ ਦੇ ਬਹੁਤ ਭੇਦ ਹਨ।

**6. ਕਪਾਲਭਾਤੀ –** ਇਹਦੇ ਭੀ ਬਹੁਤ ਭੇਦ ਹਨ। ਸੁਖ ਆਸਨ ਬੈਠ ਕੇ ਪ੍ਰਾਣਾਯਾਮ ਵਾਂਗੂੰ ਹੀ ਦੋਇ ਨਾਸਕਾ ਚਲਾ ਕੇ ਕਰੇ।

ਇਨ੍ਹਾਂ ਸਾਧਨਾਂ ਦਾ ਬਹੁਤ ਵਿਸਥਾਰ ਹੈ ਪਰ ਹਰ ਪ੍ਰਾਣੀ ਇਹ ਸਾਧਨ ਨਹੀਂ ਕਰ ਸਕਦਾ ਕਿਉਂਕਿ ਸਮਾਂ, ਸਥਾਨ, ਸਾਫ ਹਵਾ ਦੀ ਅਣਹੋਂਦ ਬਣੀ ਰਹਿੰਦੀ ਹੈ।

ਜਿਸ ਤਰ੍ਹਾਂ ਬੁੱਧ ਮਤ, ਜੈਨ ਮਤ ਦੇ ਮਹਾਂਪੁਰਸ਼ਾਂ ਨੇ ਆਪੋ ਆਪਣੇ ਯੋਗ ਦੇ ਸਾਧਨ ਦੱਸੇ ਹਨ ਇਸੇ ਤਰ੍ਹਾਂ ਮਾਨਯੋਗ ਪਾਤੰਜਲੀ ਰਿਸ਼ੀ ਜੀ ਨੇ ਰਾਜ ਯੋਗ ਦੇ ਅਸ਼ਟਾਂਗ ਸਾਧਨ ਨੀਅਤ ਕੀਤੇ ਹਨ ਜਿਨ੍ਹਾਂ ਦੇ ਕਰਮਵਾਰ ਨਾਮ ਹਨ – ਯਮ, ਨੇਮ, ਆਸਣ, ਇਕਾਂਤ ਥਾਂ, ਪ੍ਰਾਣਾਯਾਮ, ਧਾਰਨਾ, ਧਿਆਨ ਸਮਾਧੀ। ਯਮ ਦਸ ਹਨ ਅਤੇ ਨੇਮ ਭੀ ਦਸ ਹੀ ਹਨ।

***ਯਮ – ਏਕ ਅਹਿੰਸਾ ਜਾਨਿਯੇ, ਮਨ ਬਚ ਕਾਇਆ ਤੀਨ।***
***ਪਰ ਕਾ ਬੁਰਾ ਜਿ ਚਿਤਵਨਾ, ਮਨ ਕੀ ਹਿੰਸਾ ਚੀਨ।***
***ਫਿਕਾ ਬੋਲ ਦਖਾਇ ਹਨਾਵੈ, ਹਿੰਸਾ ਬਚਨਨ ਕਹਿ ਲੀਜੈ।***
***ਤੀਜੀ ਮਾਰਨ ਜੀਵਨ ਕੇਰੀ। ਤਿਆਗੈ ਇਨ ਕੌਂ ਹ੍ਵੈ ਬਿਨ ਦੇਰੀ।***

**ਯਮ –** ਇਹ ਦਸ ਪ੍ਰਕਾਰ ਦੇ ਹਨ। ਵਾਹਿਗੁਰੂ ਦੇ ਦਰ ਪੁੱਜਣ ਲਈ ਆਤਮ ਮਾਰਗ ਤੇ ਚੱਲਣ ਲਈ ਇਨ੍ਹਾਂ ਯਮਾਂ ਦਾ ਪਾਲਣ ਕਰਨਾ ਬਹੁਤ ਜ਼ਰੂਰੀ ਹੈ। ਇਹ ਭਾਵੇਂ ਰਿਸ਼ੀਆਂ ਮੁਨੀਆਂ ਅਨੁਭਵੀ ਮਹਾਂਪੁਰਸ਼ਾਂ ਨੇ ਥਾਪੇ ਹਨ, ਗੁਰੂ ਗ੍ਰੰਥ ਸਾਹਿਬ ਵਿਚ 'ਨਿਰਮਲ ਕਰਮਾਂ' ਦੇ ਘੇਰੇ ਇਹ ਸਮੁੱਚੇ ਤੌਰ ਤੇ ਆ ਜਾਂਦੇ ਹਨ। ਇਤਿਹਾਸ ਮੁਤਾਬਿਕ ਇਹ ਯਮਾਂ ਨਿਯਮਾਂ ਦਾ ਜ਼ਿਕਰ ਸਾਖੀਕਾਰਾਂ ਨੇ ਕੀਤਾ ਹੈ। ਇਨ੍ਹਾਂ ਨਿਯਮਾਂ ਦਾ ਸੰਖੇਪ ਵੇਰਵਾ ਨਿਮਨ ਲਿਖਤ ਅਨੁਸਾਰ ਹੈ –

**1. ਅਹਿੰਸਾ –** ਇਹ ਕਈ ਪ੍ਰਕਾਰ ਦੀ ਹੈ। ਮਾਨਸਿਕ ਅਹਿੰਸਾ, ਵਾਚਕ ਅਹਿੰਸਾ, ਸਰੀਰਕ ਅਹਿੰਸਾ, ਮਾਨਸਿਕ ਅਹਿੰਸਾ ਦੇ ਘੇਰੇ ਵਿਚ, ਕਿਸੇ ਦਾ ਬੁਰਾ ਚਿਤਵਨਾ, ਕਿਸੇ ਪ੍ਰਾਣੀ ਨੂੰ ਆਪਣੀ ਬੁੱਧੀ ਦੀ ਤੀਖਣਤਾ ਤਹਿਤ ਕੋਈ ਨੁਕਸਾਨ ਪਹੁੰਚਾਉਣਾ, ਮੰਤਰ ਬਲ ਨਾਲ ਕਿਸੇ ਦਾ ਬੁਰਾ ਕਰਨਾ ਆਉਂਦਾ ਹੈ। ਸਭ ਤੋਂ ਬੁਰੀ ਹਿੰਸਾ ਆਪਣੇ ਆਪ ਦਾ ਘਾਤ ਕਰਨਾ ਹੈ ਜਿਸ ਤੋਂ ਅਸੀਂ ਸਦਾ ਹੀ ਅਵੇਸਲੇ ਰਹਿੰਦੇ ਹਾਂ, ਉਹ ਮਾਨਸ ਜਨਮ ਪ੍ਰਾਪਤ ਕਰਕੇ ਨਿਗੁਰੇ ਰਹਿਣਾ ਅਤੇ –

***ਨਾਮੁ ਨ ਜਪਹਿ ਤੇ ਆਤਮ ਘਾਤੀ॥*** ***ਪੰਨਾ – 188***

ਵਾਲਾ ਗੁਰ ਫੁਰਮਾਨ ਹੈ। ਮਾਨਸਿਕ ਹਿੰਸਾ ਦਾ ਕੇਵਲ ਤੇ ਕੇਵਲ ਇਲਾਜ ਹੈ ਕਿ ਨਿਤਨੇਮ ਕਰਕੇ ਨਾਮ ਜਪ ਕੇ ਅਤੀ ਨਿਮਰਤਾ ਤੇ ਸਵੱਛ ਹਿਰਦੇ ਸਹਿਤ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕਰਨੀ ਕਿ ਹੇ ਪ੍ਰਭੂ! 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਕਾ ਭਲਾ' ਮੈਂ ਹੀ ਬੁਰਾ ਹਾਂ, ਤੂੰ ਸਾਰੀਆਂ ਘਟਾਂ ਵਿਚ ਬਿਰਾਜਮਾਨ ਹੈਂ ਸਭ ਦਾ ਭਲਾ ਕਰ। ਮੇਰਾ, ਪਰਿਵਾਰ ਦਾ, ਸਮੁੱਚੇ ਭਾਈਚਾਰੇ ਦਾ, ਦੇਸ਼ ਦਾ, ਪਰਜਾ ਦਾ, ਪਸ਼ੂ ਪੰਛੀਆਂ ਦਾ, ਅੰਡਜ, ਜੇਰਜ, ਸੇਤਜ, ਉਤਭੁਜ ਦਾ, ਸਰਬੱਤ ਦਾ ਭਲਾ ਕਰ। ਇਸ ਪਰਮ ਉਚ

ਆਤਮਕ ਮੰਡਲ ਦੀ ਸਰਬ ਪ੍ਰਭੂ ਨੂੰ ਰਮਿਆ ਜਾਣ ਕੇ ਅਰਦਾਸ ਕਰਨੀ ਇਹ ਮਾਨਸਿਕ ਹਿੰਸਾ ਤੋਂ ਮੁਕਤ ਕਰ ਦਿੰਦੀ ਹੈ।

**ਵਾਚਕ ਅਹਿੰਸਾ –** ਫਿੱਕਾ ਬੋਲਣਾ, ਕੌੜਾ ਬੋਲ, ਤਾਹਨੇ ਮਿਹਣੇ ਆਦਿ ਬੋਲ ਹਿਰਦੇ ਨੂੰ ਬੇਧ ਦਿੰਦੇ ਹਨ ਅਤੇ ਇਹ ਕਰਮ ਬੁਰੇ ਸਿੱਟੇ ਕੱਢਣ ਵਿਚ ਸਮਰੱਥ ਹੈ। ਸੰਸਾਰ ਦੇ ਭਿਅੰਕਰ ਰਾਜ ਯੁੱਧਾਂ ਦਾ ਕਾਰਨ ਭੀ ਬਣ ਜਾਂਦਾ ਹੈ ਜਿਵੇਂ ਦ੍ਰੋਪਤੀ ਜੀ ਨੇ ਦੁਰਯੋਧਨ ਨੂੰ, ਜਦੋਂ ਉਹ ਯੁਧਿਸ਼ਟਰ ਦੇ ਨਿਮੰਤਰਣ ਤੇ ਪਾਂਡਵਾਂ ਦੇ ਨਵੇਂ ਮਹਿਲ ਵਿਚ, ਦਰਵਾਜ਼ੇ ਦੀ ਥਾਂ ਕੰਧ ਤੇ ਖੁਸ਼ਕੀ ਦੀ ਥਾਂ ਪਾਨੀ ਦਾ ਭੁਲੇਖਾ ਖਾ ਕੇ ਕੰਧ ਵਿਚ ਲੱਗਿਆ ਤੇ ਸਿਰ ਦੀ ਚੋਟ ਖਾਧੀ ਅਤੇ ਖੁਸ਼ਕ ਥਾਂ ਸਮਝ ਕੇ ਪਾਨੀ ਵਿਚ ਵਸਤਰਾਂ ਸਮੇਤ ਗਿਰ ਗਿਆ, ਕਿਹਾ ਕਿ 'ਅੰਧੇ ਪਿਤਾ ਦਾ ਪੁਤਰ ਭੀ ਅੰਧਾ ਹੀ ਹੈ (ਅੰਧ ਕਾ ਅੰਧ)' ਦੁਰਯੋਧਨ ਨੇ ਉਸ ਸਮੇਂ ਘੋਰ ਸਮਾਜਿਕ ਅਪਰਾਧ ਕੀਤਾ ਕਿ ਮੈਂ ਦਰੋਪਤੀ ਨੂੰ ਭਰੀ ਰਾਜਸੀ ਸਭਾ ਵਿਚ ਨਗਨ ਕਰਾਂਗਾ ਅਤੇ ਇਹੋ ਇਕ ਕਾਰਨ ਮਹਾਂਭਾਰਤ ਦੇ ਯੁੱਧ ਹੋਣ ਦਾ ਭੀ ਬਨਿਆ।

ਫਿੱਕਾ ਬੋਲ ਦਿਲ ਤੋੜ ਦਿੰਦਾ ਹੈ, ਵਾਹਿਗੁਰੂ ਜੀ ਹਰ ਘਟ ਵਿਚ ਵਸ ਰਹੇ ਹਨ।

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥ ਪੰਨਾ – 1384*

ਫਿੱਕਾ ਬੋਲ ਕੇ ਆਦਮੀ ਨੂੰ ਖੁਆਰ ਹੋਣਾ ਪੈਂਦਾ ਹੈ। ਜਿਸ ਬੋਲਣ ਕਾਰਨ ਸੁਣਨ ਵਾਲੇ ਦੇ ਦਿਲ ਵਿਚ ਪ੍ਰਸੰਨਤਾ ਆਵੇ ਓਹੋ ਬੋਲਿਆ ਪ੍ਰਵਾਨ ਗਿਣਿਆ ਜਾਂਦਾ ਹੈ।

*ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ*
*ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥ ਪੰਨਾ – 15*

ਫਿੱਕਾ ਬੋਲਣਾ ਦੁਹਾਗਣੀਆਂ ਦਾ ਕਰਮ ਗਿਣਿਆ ਹੈ ਜੋ ਪ੍ਰਮੇਸ਼ਵਰ ਤੋਂ ਪੂਰੀ ਤਰ੍ਹਾਂ ਭੁੱਲੀਆਂ ਹੋਈਆਂ ਹਨ। ਫਿੱਕਾ ਬੋਲਣ ਕਰਕੇ ਆਪਣੇ ਪਿਆਰੇ ਦੇ ਸੰਗ ਤੋਂ ਬਾਝੀਆਂ ਰਹਿੰਦੀਆਂ ਹਨ –

*ਦੋਹਾਗਣੀ ਮਹਲੁ ਨ ਪਾਇਨੀ ਨ ਜਾਣਨਿ ਪਿਰ ਕਾ ਸੁਆਉ॥*
*ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ॥ ਪੰਨਾ – 426*

ਬੰਦਗੀ ਕਰਨ ਲਈ ਆਪਣੇ ਅੰਦਰ ਪ੍ਰੇਮ ਰਸ ਸਹਾਈ ਹੁੰਦਾ ਹੈ ਪਰ ਫਿੱਕਾ ਬੋਲਣਾ ਪ੍ਰੇਮ ਰਸ ਤੋਂ ਹੀਣਾ ਕਰ ਦਿੰਦਾ ਹੈ। ਕੌੜਾ ਬੋਲ ਕੇ ਦੂਸਰੇ ਦਾ ਦਿਲ ਤੋੜ ਦਿੰਦਾ ਹੈ ਅਤੇ ਵਾਚਿਕ ਅਹਿੰਸਾ ਦਾ ਦੋਸ਼ੀ ਹੋਣ ਕਰਕੇ ਦਰਗਾਹ ਵਿਚੋਂ ਕੱਢ ਦਿਤਾ ਜਾਂਦਾ ਹੈ। ਆਪਣਾ ਕਾਰਜ ਆਪੇ ਹੀ ਵਿਗਾੜਨ ਵਾਲਾ ਮੂਰਖ ਹੁੰਦਾ ਹੈ। ਉਸ ਦੀ ਸ਼ੋਹਰਤ ਭੀ ਫਿੱਕੀ ਹੁੰਦੀ ਹੈ, ਕੋਈ ਉਸਨੂੰ ਪਸੰਦ ਨਹੀਂ ਕਰਦਾ ਜਿਵੇਂ ਕਿ –

*ਨਾਨਕ ਫਿਕੈ ਬੋਲੀਐ ਤਨੁ ਮਨੁ ਫਿਕਾ ਹੋਇ।।*
*ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ।।*
*ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥*
*ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥ ਪੰਨਾ – 473*

ਫਿੱਕਾ ਬੋਲਣ ਦੀਆਂ ਅਨੇਕ ਕਥਾਵਾਂ ਹਨ ਜਿਵੇਂ ਕਿ ਇਕ ਪ੍ਰੇਮੀ ਸਫਰ ਕਰ ਰਿਹਾ ਸੀ, ਉਸ ਨੂੰ ਜਦੋਂ ਭੁੱਖ ਲੱਗੀ ਉਸ ਨੇ ਵਿਚਾਰਿਆ ਕਿ ਮੈਂ ਕਿਸੇ ਦੇ ਘਰ ਜਾ ਕੇ ਆਪਣੇ ਪੱਲੇ ਬੰਨ੍ਹੇ ਚਾਵਲ ਉਬਾਲ ਕੇ ਖਾ ਲਵਾਂ। ਇਕ ਬੀਬੀ ਦਾ ਚੰਗਾ ਸੁਭਾਉ ਵੇਖ ਕੇ ਚਾਵਲ ਬਣਾਉਣ ਲਈ ਉਸ ਦੀ ਰਸੋਈ ਵਿਚ ਜਾ ਕੇ ਬਰਤਨ ਲੈ ਲਿਆ। ਬੀਬੀ ਨੇ ਹੋਰ ਮਦਦ ਭੀ ਕੀਤੀ ਪਰ ਉਹ ਭਾਂਪ ਗਈ ਕਿ ਇਸ ਰਾਹੀ ਵਿਚ

ਫਿੱਕਾਪੁਣ ਬਹੁਤ ਹੈ। ਜਦੋਂ ਚਾਵਲ ਰਿੱਝ ਰਹੇ ਸਨ ਤਾਂ ਇਸਦੀ ਨਿਗ੍ਹਾ ਬੀਬੀ ਦੀ ਸਿਹਤਵੰਤ ਮੱਝ ਉਪਰ ਪੈ ਗਈ। ਉਹ ਉਸੇ ਸਮੇਂ ਬੋਲਿਆ ਕਿ ਓ ਮਾਈ! ਤੇਰੀ ਮੱਝ ਤਾਂ ਬਹੁਤ ਸੋਹਣੀ ਹੈ, ਖ਼ੂਬ ਪਲੀ ਹੋਈ ਹੈ ਪਰ ਤੇਰੇ ਘਰ ਦਾ ਦਰਵਾਜ਼ਾ ਬਹੁਤ ਭੀੜਾ ਹੈ, ਜੇ ਤੇਰੀ ਮੱਝ ਮਰ ਜਾਵੇ ਤਾਂ ਐਉਂ ਦੱਸ, ਬਾਹਰ ਕਿਥੋਂ ਦੀ ਕੱਢੇਂਗੀ? ਬੀਬੀ ਨੂੰ ਸੁਣ ਕੇ ਗੁੱਸਾ ਆ ਗਿਆ, ਉਸ ਨੇ ਆ ਕੇ ਚੁੱਲ੍ਹੇ ਤੋਂ ਅਣਰਿੱਝੇ ਚੌਲਾਂ ਦਾ ਪਤੀਲਾ ਚੁੱਕ ਕੇ ਉਸ ਦੇ ਪਰਨੇ ਵਿਚ ਪਲਟ ਦਿਤਾ ਅਤੇ ਘਰੋਂ ਕੱਢ ਦਿਤਾ। ਜਦੋਂ ਉਹ ਗਲੀ ਵਿਚ ਜਾ ਰਿਹਾ ਸੀ ਤਾਂ ਚੌਲਾਂ ਦੀ ਪਿੱਛ ਚੋਂਦੀ ਜਾ ਰਹੀ ਵੇਖ ਕੇ ਕਿਸੇ ਨੇ ਪੁਛਿਆ ਕਿ ਇਸ ਪਰਨੇ ਵਿਚੋਂ ਕੀ ਚੋਂ ਰਿਹਾ ਹੈ ਤਾਂ ਉਸ ਰਾਹੀ ਨੇ ਉਤਰ ਦਿਤਾ ਕਿ ਭਾਈ, ਕੀ ਦੱਸਾਂ, ਇਹ ਤਾਂ ਮੇਰੀ ਜ਼ੁਬਾਨ ਦਾ ਹੀ ਰਸ ਚੋਂਦਾ ਜਾ ਰਿਹਾ ਹੈ। ਇਹ ਵਾਚਕ ਹਿੰਸਾ ਹੋਇਆ ਕਰਦੀ ਹੈ।

> ***ਫਿਕਾ ਬੋਲ ਦੁਖਾਇ ਹਨਾਵੈ (ਦਿਲ ਢਾਹੇ)***
> ***ਹਿੰਸਾ ਬਚਨਨ ਕੀ ਕਹਿਲਾਵੈ। ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 530***

ਤੀਜੀ ਅਹਿੰਸਾ **'ਜੀਵਾਂ ਨੂੰ ਮਾਰ ਦੇਣ'** ਦੀ ਹੁੰਦੀ ਹੈ। ਸਾਰੇ ਜੀਵ ਵਾਹਿਗੁਰੂ ਜੀ ਨੇ ਪੈਦਾ ਕੀਤੇ ਹਨ। ਅਕਾਰਨ ਹੀ ਜੀਵ ਘਾਤ ਕਰਨਾ ਪ੍ਰਭੂ ਦੇ ਦਰ ਪ੍ਰਵਾਨ ਨਹੀਂ ਹੈ। ਬਾਣੀ ਵਿਚ ਫੁਰਮਾਨ ਹੈ –

> ***ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥***
> ***ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥***
> ***ਪੰਨਾ - 1350***

ਬਾਣੀ ਵਿਚ ਫੁਰਮਾਨ ਹੈ ਕਿ ਜਦੋਂ ਯੱਗ ਕਰਨ ਸਮੇਂ ਜੀਵਾਂ ਦੀ ਕੁਰਬਾਨੀ ਦਿਤੀ ਜਾਂਦੀ ਹੈ। ਇਹ ਦਇਆ ਦਾ ਕੰਮ ਤਾਂ ਇਹ ਨਾ ਹੋਇਆ। ਬਲੀ ਦਿਵਾਉਣ ਵਾਲਾ ਸ੍ਰੇਸ਼ਟ ਪੁਰਸ਼, ਕਸਾਈਆਂ ਦੇ ਕੰਮ ਕਰਕੇ ਮੁਨਵਰ ਕਹਾਉਂਦਾ ਹੈ, ਸ੍ਰੇਸ਼ਟ ਮੁਨੀ ਕਿਹਾ ਜਾਂਦਾ ਹੈ ਪਰ ਮੁਨਵਰ ਦਾ ਕੰਮ ਇਹ ਨਹੀਂ ਹੈ; ਜੇ ਭਲਾ ਇਹ ਬਲੀ ਦੇਣਾ ਸ੍ਰੇਸ਼ਟ ਮੁਨੀਆਂ, ਅਚਾਰੀਆ, ਪਰੋਹਤ ਦਾ ਕੰਮ ਹੈ, ਫਿਰ ਕਸਾਈ ਕਿਸ ਦਾ ਨਾਮ ਹੋਇਆ?

> ***ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥***
> ***ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥ ਪੰਨਾ - 1103***

> ***ਤੀਜੀ ਮਾਰਨ ਜੀਵਨ ਕੇਰੀ।***
> ***ਤਯਾਗੈ ਇਨ ਕੋ ਹ੍ਵੈ ਬਿਨ ਦੇਰੀ॥ ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 530***

2. ਦੂਸਰਾ ਯਮ **'ਸੱਚ ਬੋਲਣਾ'** ਹੈ। ਕਦੇ ਭੀ ਝੂਠ ਨਾ ਬੋਲੇ। ਮਹਾਂਭਾਰਤ ਦੇ ਯੁੱਧ ਦਾ ਇਕ ਜ਼ਿਕਰ ਹੈ ਕਿ ਪਾਂਡਵਾਂ ਦਾ ਰਾਜਾ ਯੁਧਿਸ਼ਟਰ ਸਤਿਵਾਦੀ ਸੀ, ਕਦੇ ਝੂਠ ਨਹੀਂ ਸੀ ਬੋਲਦਾ। ਜਦੋਂ ਦਰੋਣਾਚਾਰੀਆ ਅਰਜਨ ਨਾਲ ਯੁੱਧ ਕਰ ਰਿਹਾ ਸੀ ਤਾਂ ਇਸ ਨੂੰ ਕਿਹਾ ਗਿਆ ਕਿ ਤੂੰ ਕਹਿ ਦੇ 'ਅਸੋਸਥਾਮਾ ਹਤੋ' ਪਰ ਇਹ ਕਹਿਣ ਲਈ ਤਿਆਰ ਨਹੀਂ ਸੀ। ਜਦੋਂ ਤੀਕਰ ਦਰੋਣਾਚਾਰੀਆ ਆਪਣੇ ਪੁੱਤਰ ਦੇ ਮਰਣ ਦੀ ਖਬਰ ਨਹੀਂ ਸੁਣਦਾ, ਉਹ ਬੇਦਿਲ ਨਹੀਂ ਕੀਤਾ ਜਾ ਸਕਦਾ ਅਤੇ ਅਰਜਨ ਦਾ ਬੱਧ ਹੋ ਜਾਣਾ ਸੁਭਾਵਿਕ ਸੀ। ਉਸ ਵੇਲੇ ਲਸ਼ਕਰ ਵਿਚ ਇਕ ਹਾਥੀ ਇਸੇ ਨਾਮ ਦਾ ਸੀ, ਉਸ ਨੂੰ ਮਾਰ ਦਿਤਾ ਗਿਆ ਅਤੇ ਘੋਸ਼ਣਾ ਕਰ ਦਿਤੀ ਗਈ 'ਅਸਸਥਾਮਾ ਹਤੋ ਨਰੋ ਵ ਕੁੰਚਰੋ'। ਜਦੋਂ ਘੋਸ਼ਣਾ ਹਤੋ ਤਕ ਪਹੁੰਚੀ, ਨਰੋ ਅੱਖਰ ਤਾਂ ਸੁਣਨ ਦਿਤਾ ਗਿਆ ਪਰ 'ਕੁੰਚਰੋ' ਵੇਲੇ ਢੋਲ ਵਜਾ ਦਿਤੇ ਜਿਸਨੂੰ ਸੁਣਨ ਕਰਕੇ ਦਰੋਣਾਚਾਰੀਆ ਨੇ ਸ਼ਸ਼ਤਰ ਰੱਖ ਦਿਤੇ ਅਤੇ ਉਸ ਦਾ ਬੱਧ ਹੋ ਗਿਆ।

ਫੁਰਮਾਨ ਹੈ ਕਿ ਝੂਠ ਨਹੀਂ ਬੋਲਣਾ ਚਾਹੀਦਾ, ਇਹ ਇਕ ਛਲ ਕਰਮ ਹੋਇਆ ਕਰਦਾ ਹੈ।

*ਮਿਥਿਆ ਨਾਹੀ ਰਸਨਾ ਪਰਸ॥*
*ਮਨ ਮਹਿ ਪ੍ਰੀਤਿ ਨਿਰੰਜਨ ਦਰਸ॥* ਪੰਨਾ - 274

*ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ॥*
*ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ॥* ਪੰਨਾ - 1343

*ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥* ਪੰਨਾ - 488

ਦੂਸਰਾ ਯਮ 'ਸੱਚ ਬੋਲਣਾ' ਹੈ -

*ਦੁਤੀਯੇ ਸਚ ਉਚਰਨ ਨਿਰਬਹੈ।*
*ਕਬਹੂੰ ਕੂਰ ਨ ਕਿਹ ਬਿਧਿ ਕਹੈ।* ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 530

3. ਤੀਸਰਾ ਹੈ **'ਅਚੋਰੀ'** - ਚੋਰੀ ਨ ਕਰਨੀ। ਚੋਰੀ ਕਈ ਪ੍ਰਕਾਰ ਦੀ ਹੈ -

(i). ਕਿਸੇ ਦੂਜੇ ਦੇ ਬਸਤਰ, ਧਨ, ਮਾਇਆ ਆਦਿ ਚੋਰੀ ਕਰ ਲੈਣੇ ਇਹ ਸਰੀਰ ਦੀ ਚੋਰੀ ਕਹਾਉਂਦੀ ਹੈ।

(ii). ਬਚਨਾਂ ਦੀ ਚੋਰੀ - ਦੂਸਰੇ ਦੇ ਕੀਤੇ ਹੋਏ ਬਚਨ ਚੋਰੀ ਕਰਕੇ ਆਪਣੇ ਬਚਨ ਬਣਾ ਕੇ ਦੱਸਣੇ। ਕਈ ਪ੍ਰੇਮੀ ਕੀਰਤਨ, ਵਿਖਿਆਨ ਕਰਨ ਵੇਲੇ ਮਹਾਂਪੁਰਸ਼ਾਂ ਦੇ ਤਤ੍ਵ ਅਨੁਭਵੀ ਬਚਨ ਕੰਠ ਕਰਕੇ ਆਪਣੇ ਬਣਾ ਕੇ ਸਰੋਤਿਆਂ ਤੋਂ ਪ੍ਰਸੰਸਾ ਕਰਾਉਂਦੇ ਹਨ ਇਹ ਬਚਨਾਂ ਦੀ ਚੋਰੀ ਹੈ, ਇਵੇਂ ਹੀ ਕਵਿਤਾ ਚੋਰ, ਲੇਖ ਚੋਰ ਹੋਇਆ ਕਰਦੇ ਹਨ।

(iii). ਕਿਸੇ ਇਸਤ੍ਰੀ ਦੇ ਰੂਪ ਨੂੰ ਚੋਰ ਨੇਤਰਾਂ ਨਾਲ ਤੱਕਣਾ, ਨੇਤਰਾਂ ਦੀ ਚੋਰੀ ਹੋਇਆ ਕਰਦੀ ਹੈ। ਕਿਸੇ ਦੀ ਗੁਪਤ ਗੱਲ ਜਾਨਣ ਸੁਣਨ ਦੀ ਕੋਸ਼ਿਸ਼ ਕਰਨੀ, ਕੰਨਾਂ ਦੀ ਚੋਰੀ ਹੈ। ਗੁਰੂ ਘਰ ਵਿਚ ਚੋਰ ਨੂੰ ਚੰਗਾ ਨਹੀਂ ਕਿਹਾ ਗਿਆ।

*ਚੋਰ ਕੀ ਹਾਮਾ ਭਰੇ ਨ ਕੋਇ।। ਚੋਰ ਕੀਆ ਚੰਗਾ ਕਿਉ ਹੋਇ।।*
ਪੰਨਾ - 662

*ਚੋਰੁ ਸੁਆਲਿਉ ਚੋਰੁ ਸਿਆਣਾ।। ਖੋਟੇ ਕਾ ਮੁਲੁ ਏਕੁ ਦੁਗਾਣਾ॥*
ਪੰਨਾ - 662

(iv) ਪ੍ਰਮੇਸ਼ਰ ਦੇ ਚੋਰ -

*ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ॥*
ਪੰਨਾ - 881

ਐਸਾ ਮਹਾਂਪੁਰਸ਼ਾਂ ਦਾ ਵੀਚਾਰ ਹੈ ਕਿ ਇਹ ਜੀਵ ਆਪਣੇ 24 ਘੰਟੇ ਦੇ ਸਮੇਂ ਵਿਚੋਂ ਦਸਵੰਧ ਦੇ ਸ੍ਵਾਸ ਪ੍ਰਮੇਸ਼ਰ ਦੀ ਯਾਦ ਵਿਚ ਬਿਤਾਉਣ ਦਾ ਬਚਨਬੱਧ ਹੈ ਜਿਸ ਕਰਕੇ 24000 ਹਜ਼ਾਰ ਹਰ ਰੋਜ਼ ਲਏ ਜਾਣ ਵਾਲੇ ਸ੍ਵਾਸਾਂ ਵਿਚ 2400 ਸ੍ਵਾਸ ਪ੍ਰਮੇਸ਼ਰ ਦੀ ਯਾਦ ਵਿਚ ਲਾਉਣ ਦਾ ਵਿਧਾਨ ਹੈ ਪਰ ਇਹ ਜੀਵ ਪ੍ਰਮੇਸ਼ਵਰ ਨਮਿਤ ਥਾਪੇ ਸ੍ਵਾਸਾਂ ਨੂੰ ਭੀ ਆਪਣੇ ਹੀ ਕਾਰੋਬਾਰਾਂ, ਚਿਤਵਨੀਆਂ ਤੇ ਖਰਚ ਕਰਦਾ ਹੈ। ਇਸ ਕਰਕੇ ਇਹ ਪ੍ਰਮੇਸ਼ਵਰ ਦੇ ਨਮਿਤ ਦਿਤੇ ਸਮੇਂ ਦੀ ਚੋਰੀ ਕਰਦਾ ਹੈ-

*ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ॥* ਪੰਨਾ - 1328

*ਭਉਜਲ ਤਾਰਣਹਾਰੁ ਸਬਦਿ ਪਛਾਣੀਐ॥*
*ਚੋਰ ਜਾਰ ਜੂਆਰ ਪੀੜੇ ਘਾਣੀਐ॥* *ਪੰਨਾ - 1288*

**(iv) ਮਨ ਦੀ ਚੋਰੀ –** ਪਾਪ ਕਰਕੇ ਅਨਿਕ ਵਿਧੀ ਸਹਿਤ ਛੁਪਾ ਕੇ ਆਪ ਪਾਪ ਰਹਿਤ ਹੋ ਕੇ ਹੀ ਆਪਣੇ ਆਪ ਨੂੰ ਸ੍ਰੇਸ਼ਟ ਜਣਾਉਣਾ ਮਨ ਦੀ ਚੋਰੀ ਕਹਾਉਂਦੀ ਹੈ।

*ਪਾਪ ਪੁਨ ਰਾਖਿ ਦੁਰਾਏ। ਇਹ ਮਨ ਕੀ ਚੋਰੀ ਕਹਿਲਾਏ॥*
*ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 530*

4. **'ਬ੍ਰਹਮਚਰੀਆ' –** ਕਾਮ ਵਾਸ਼ਨਾਵਾਂ ਨੂੰ ਕਾਬੂ ਕਰਨਾ ਬ੍ਰਹਮਚਰੀਯ ਕਿਹਾ ਜਾਂਦਾ ਹੈ। ਕ੍ਰੋਧ ਵਾਂਗੂੰ ਵਾਸ਼ਨਾ ਦਾ ਵੇਗ ਭੀ ਬਹੁਤ ਪ੍ਰਹਾਰੂ ਹੈ। ਵੱਡੀਆਂ ਸਾਧਨਾਵਾਂ ਵਾਲੇ, ਜੰਗਲਾਂ ਵਿਚ ਰਹਿਣ ਵਾਲੇ ਸਾਧਕ, ਗਿਆਨੀ ਧਿਆਨੀ, ਵਿਦਵਾਨ ਵੀ ਇਸ ਦੀ ਮਾਰ ਤੋਂ ਨਹੀਂ ਬਚ ਸਕਦੇ। ਇਹ ਜੀਵ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਆਦਿ ਦਾ ਮਾਇਆ ਦੇ ਦਿੱਤੇ ਪਾਹ ਵਾਲਾ ਸਰੀਰ (ਚੋਲਾ) ਪਹਿਨ ਕੇ ਹੀ ਸੰਸਾਰ ਵਿਚ ਵਿਚਰ ਰਿਹਾ ਹੈ –

*ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ॥* *ਪੰਨਾ - 1414*

ਕਾਮੀ ਪੁਰਸ਼ ਨੂੰ ਨਰਕ ਬਿਸਰਾਮੀ ਕਿਹਾ ਗਿਆ ਹੈ ਜੋ ਅਨੇਕ ਜੂਨੀਆਂ ਵਿਚ ਘੁੰਮ ਰਿਹਾ ਹੈ ਅਤੇ ਘੁੰਮਦਾ ਰਹੇਗਾ। ਕਾਮ ਦੀ ਦੁਰਵਰਤੋਂ ਜਪ ਤਪ ਸੀਲ ਦਾ ਨਾਸ਼ ਕਰ ਦਿੰਦੀ ਹੈ, ਕਾਮੀ ਦੀ ਕੋਈ ਮਰਿਆਦਾ ਨਹੀਂ ਹੁੰਦੀ। ਅਵਾਰਾ ਕੁੱਤੇ ਵਾਂਗੂੰ ਬੇਅਸੂਲਾ ਘੁੰਮਦਾ ਹਰ ਸਮੇਂ ਪਿੱਛੇ ਤਕਦਾ ਹੈ। ਇਸ ਕਾਮ ਸੁਖ ਨੂੰ ਇਕ ਕੱਚਾ ਸੁੱਖ, ਅਲਪ ਸੁਖ, ਛਿਨਭੰਗਰ ਸੁਖ ਕਿਹਾ ਗਿਆ ਹੈ ਜੋ ਅਸਲ ਵਿਚ ਇਕ ਮਹਾਨ ਦੁਖ ਆਉਣ ਦੀ ਚਿਤਾਵਨੀ ਦੇ ਰਿਹਾ ਹੈ। ਫੁਰਮਾਨ ਹੈ –

*ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥*
*ਚਿਤ ਹਰਣੰ ਤ੍ਰੈ ਲੋਕ ਗੰਮੰ ਜਪ ਤਪ ਸੀਲ ਬਿਦਾਰਣਹ॥*
*ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ॥*
*ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ॥* *ਪੰਨਾ - 1358*

ਕਾਇਆਂ ਦਾ ਵੈਰੀ ਹੈ, Aids ਵਰਗੀਆਂ ਬਿਮਾਰੀਆਂ ਤੇ ਹੋਰ ਗੁਪਤ ਰੋਗ ਲਗ ਕੇ ਕਾਇਆਂ ਗਾਲਣ ਲਈ ਸਭ ਤੋਂ ਤਾਕਤਸ਼ੀਲ ਮਸਾਲਾ ਹੈ –

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥*
*ਪੰਨਾ - 932*

ਕਾਮੀ ਸਾਧਕ ਨੂੰ ਕਦੇ ਇਕਾਗਰਤਾ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਚਿੱਤ ਦੀ ਸੇਜਾ ਉਪਰ ਕਾਮ ਨਾਦ ਹੋ ਰਿਹਾ ਹੈ –

*ਪਾਪੀ ਹੀਐ ਮੈ ਕਾਮੁ ਬਸਾਇ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥*
*ਜੋਗੀ ਜੰਗਮ ਅਰੁ ਸੰਨਿਆਸ॥ ਸਭ ਹੀ ਪਰਿ ਡਾਰੀ ਇਹ ਫਾਸ॥*
*ਪੰਨਾ - 1186*

ਕਾਮ ਵਾਸ਼ਨਾ ਬੰਦਗੀ ਤੋਂ ਖਾਲੀ ਰੱਖ ਕੇ ਜਨਮ ਮਰਣ ਦੇ ਚੱਕਰ ਵਿਚ ਘੁੰਮੇਟਣੀਆਂ ਦਿਵਾਉਣ ਦੀ ਪੂਰੀ ਸਮਰਥਾ ਰਖਦੀ ਹੈ, ਮੌਤ ਨੂੰ ਭੁਲਾ ਕੇ ਰਖਦੀ ਹੈ –

*ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥*
*ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥*
*ਅੰਧੇ ਚੇਤਿ ਹਰਿ ਹਰਿ ਰਾਇਆ॥ ਤੇਰਾ ਸੋ ਦਿਨੁ ਨੇੜੈ ਆਇਆ॥*
*ਪੰਨਾ - 403*

ਕਾਮ ਦਾ ਜਾਲ ਲੰਮਾ ਫੈਲਿਆ ਹੋਇਆ ਹੈ ਇਸ ਦੇ ਬੇਅੰਤ ਰੂਪ ਹਨ –

***ਪ੍ਰਿਥਮੈ ਤ੍ਰਿਯ ਕੀ ਬਾਤੈਂ ਕਰਨੀ। ਦੂਜੇ ਸੁਨਿ ਸੁਨਿ ਮਨ ਮਹਿੰ ਧਰਨੀ।***
***ਤੀਜੈ ਤਿਯ ਇਕਾਂਤ ਮਿਲ ਬੈਸਨ। ਚੌਥੇ ਹੋਵਤਿ ਅੰਗ ਸਪਰਸ਼ਨ।***
***ਪੰਚਮ ਹਿਤ ਕਰਿ ਦੇਖੈ ਤਿਯ ਕੋ। ਛਠੇ ਅਲਿੰਗਨ ਕਰੈ ਹੀਯ ਸੋਂ।***
***ਸਪਤ ਚਿਤਵਨੋ ਮਨ ਮਹਿੰ ਨਾਰੀ। ਅਸ਼ਟਮ ਭੋਗ ਕਰਨ ਬਿਧਿਸਾਰੀ।***
***ਇਨ ਸਭਿਹਿਨਿ ਕੋ ਤਯਾਗੇ ਜੇਈ। ਬ੍ਰਹਮਚਰਜ ਧਾਰਤਿ ਹੈਂ ਤੇਈ।***
***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 530-31***

ਗੁਰਮਤਿ ਅਨੁਸਾਰ ਬ੍ਰਹਮਚਰਜ ਵਿਧਾਨ ਹੈ, ਆਪਣੀ ਨਾਰੀ ਤੋਂ ਬਿਨਾਂ ਕਾਮੁਕ ਦ੍ਰਿਸ਼ਟੀ ਨਾਲ ਹੋਰ ਇਸਤ੍ਰੀ ਨੂੰ ਵੇਖਣ ਦੀ ਸਖਤ ਮਨਾਹੀ ਹੈ। ਭਾਵੇਂ ਪੰਜੇ ਚੋਰ ਸਰੀਰ ਵਿਚ ਵਸਦੇ ਹਨ, ਖਤਰਨਾਕ ਚੋਰ ਹਨ ਪਰ ਮਨੁੱਖ ਦੀ ਜੀਵ-ਆਤਮਾ ਇਨ੍ਹਾਂ ਚੋਰਾਂ ਅਧੀਨ ਹੋਣ ਦੀ ਥਾਂ ਇਨ੍ਹਾਂ ਚੋਰਾਂ ਉਤੇ ਪੂਰਾ ਨਿਅੰਤਰਣ ਰੱਖੇ, ਇਨ੍ਹਾਂ ਚੋਰਾਂ ਦੇ ਗੁਣ ਪੱਖ ਨੂੰ ਉਭਾਰ ਕੇ ਸੰਜਮ ਤੋਂ ਕੰਮ ਲਵੇ।

ਮੋਹ ਤੋਂ ਪਿਆਰ, ਕਾਮ ਤੋਂ ਅੰਦਰਲਾ ਨਾਮ ਰਸ, ਲੋਭ ਤੋਂ ਨਾਮ ਧਨ ਇਕੱਠਾ ਕਰਨ ਦੀ ਪੂਰਨ ਲਾਲਸਾ, ਕ੍ਰੋਧ ਤੋਂ ਸੰਜਮੀ ਮਰਿਆਦਾ, ਅਹੰਕਾਰ ਤੋਂ ਆਪਣੇ ਬ੍ਰਹਮ ਸਰੂਪ ਦਾ ਅਧਿਆਸ ਧਾਰਨ ਕਰੇ ਫਿਰ ਇਹ ਚੋਰ, ਚੋਰ ਨਹੀਂ ਰਹਿੰਦੇ ਮਿਤ੍ਰ ਬਣ ਕੇ ਸਹਾਇਤਾ ਕਰਦੇ ਹਨ।

ਗੁਰਮਤਿ ਅਨੁਸਾਰ ***'ਏਕਾ ਨਾਰੀ ਜਤੀ ਹੋਇ'*** ਦਾ ਵਿਧਾਨ ਹੈ ਪਰ ਇਹ ਭੀ ਸੰਜਮ ਵਿਚ ਰਹਿ ਕੇ ਹੀ। ਵਾਸ਼ਨਾ ਦੇ ਵੇਗ ਵਿਚ ਰੁੜ੍ਹਨ ਦੀ ਗ੍ਰਹਿਸਤੀ ਜੀਵਨ ਵਿਚ ਮਨਾਹੀ ਹੈ ਭਾਵੇਂ ਗ੍ਰਹਿਸਤੀ ਹੀ ਹੈ। ਸਾਸ਼ਤਰਾਂ ਅਨੁਸਾਰ ਰਿਤੂ ਆਉਣ ਉਪਰੰਤ ਸੰਤਾਨ ਉਤਪਤੀ ਲਈ ਹੀ, ਇਸ ਜਜ਼ਬੇ ਦੀ ਉਤਪਤੀ ਨਿੰਦਨੀਯ ਨਹੀਂ ਹੈ। ਨਹੀਂ ਤਾਂ ਇਹ ਕਾਮ ਇਕ ਰੋਗ ਹੈ ਜੋ ਸਰੀਰ ਦੀਆਂ, ਮਾਨਸਿਕ ਸ਼ਕਤੀਆਂ ਦਾ ਵਿਨਾਸ਼ ਹੀ ਕਰਦਾ ਹੈ। ਉਚ ਦ੍ਰਿਸ਼ਟੀ ਰਖਦਿਆਂ ਸੰਸਾਰੀ ਕਾਰਜ ਨਿਭਾਉਣੇ ਹਨ, ਅੱਜਕਲ੍ਹ ਦੇ ਵਾਤਾਵਰਣ ਵਿਚ ਇਸਤ੍ਰੀ ਪੁਰਸ਼ ਇਕੱਠੇ ਕੰਮ ਕਰਦੇ ਹਨ, ਇਕੱਠੇ ਸਫਰ ਕਰਦੇ ਹਨ। ਲੋੜ ਹੈ ਇਕ ਦੂਜੇ ਨੂੰ ਸਮਝਣ ਦੀ। ਇਕ ਦੂਜੇ ਦੇ ਨਿਜੀ ਅਧਿਕਾਰ ਖੇਤਰ ਦੀ ਪਛਾਣ ਕਰਨ ਦੀ। ਇਸਤ੍ਰੀ ਪੁਰਸ਼ ਦਾ ਮਿਲਣ ਅਤੇ ਉਸ ਨੂੰ ਸੰਜਮੀ ਮਰਿਆਦਾ ਵਿਚ ਰੱਖਣਾ ਇਹ ਉਚ ਕਰਤੱਬ ਹੈ। ਉਪਰ ਦੱਸੇ ਬ੍ਰਹਮਚਰੀਆ ਦੇ ਅੱਠਾਂ ਅੰਗਾਂ ਦੀ ਪਾਲਣਾ ਕਰਨਾ ਮਾਨਸਿਕ ਉਚਤਾ, ਦ੍ਰਿੜ੍ਹਤਾ ਦੀ ਲੋੜ ਹੈ।

ਵਾਹਿਗੁਰੂ ਜੀ ਘਟ-ਘਟ ਵਿਚ ਬਿਰਾਜਮਾਨ ਹਨ। ਇਸ ਪ੍ਰਮ ਜੋਤੀ ਨੂੰ ਆਪਣੇ ਅੰਦਰ ਰਮਿਆ ਅਨੁਭਵ ਕਰਕੇ ਸੰਸਾਰ ਦੇ ਕਾਰਜ ਕਰਦਿਆਂ ਉਪਰ ਕਹੇ ਕਾਮ ਦੇ ਅੱਠ ਅੰਗਾਂ ਤੋਂ ਬਚਿਆ ਜਾ ਸਕਦਾ ਹੈ। ਕੇਵਲ ਆਪਣੀ ਇਸਤ੍ਰੀ ਤੋਂ ਬਿਨਾਂ ਇਸਤ੍ਰੀ ਵਰਗ ਭੈਣਾਂ, ਮਾਵਾਂ ਤੇ ਧੀਆਂ ਹਨ, ਉਨ੍ਹਾਂ ਵਿਚ ਬ੍ਰਹਮਦ੍ਰਿਸ਼ਟੀ ਰੱਖ ਕੇ ਪੂਰਨ ਬ੍ਰਹਮਚਰੀਆ ਦੀ ਪ੍ਰਾਪਤੀ ਹੁੰਦੀ ਹੈ। ਕੁਦਰਤੀ ਅਸੂਲਾਂ ਦੀ ਵਿਰੋਧਤਾ ਕਰਨੀ ਠੀਕ ਨਹੀਂ ਹੈ ਕਿਉਂਕਿ –

***ਪੁਤਰ ਨਿਸ਼ਾਨ ਹੈ, ਇਸਤ੍ਰੀ ਈਮਾਨ ਹੈ, ਧਨ ਗੁਜ਼ਰਾਨ ਹੈ।***

ਮਨ ਵਿਚ ਤਾਂ ਕਾਮੁਕ ਭਾਵ ਹੋਣ, ਬਾਹਰੋਂ ਪਾਬੰਦੀਆਂ ਲੱਗੀਆਂ ਹੋਈਆਂ ਹੋਣ, ਇਹ ਮਨ ਦੀ ਅਤਿ ਨਿਰਬਲ ਹਾਲਤ ਹੈ। ਪਹਿਲਾਂ ਪੰਜਾਂ ਤੱਤਾਂ ਦੇ ਪੁਤਲੇ ਨੂੰ ਸਮਝਣਾ ਪੈਂਦਾ ਹੈ। ਸਰੀਰ ਤਕਰੀਬਨ ਇਕ ਪੱਖ ਤੋਂ, ਨਿਖੇਧੀ ਵਾਲੇ ਪੱਖ ਤੋਂ ਇਕ ਕੂੜੇ ਕਰਕਟ ਦਾ ਥੈਲਾ ਹੈ। ਵਿਸ਼ਟਾ, ਅਸਤਿ, ਰਕਤ, ਚੰਮ ਦੀ ਸੋਹਣੀ ਗੰਢ ਹੈ ਇਸ ਨੂੰ ਇਸੇ ਪੱਖ ਤੋਂ ਵੇਖੇ, ਪਰ ਅਸਲੀ ਨਿਸ਼ਚਾ ਵਿਚ ਵਸਦੀ ਅਨੂਪ ਜੋਤ ਤੇ ਰੱਖੇ। ਜਦੋਂ ਸਭਨਾਂ ਘਟਾਂ ਵਿਚ ਮੇਰਾ ਪਿਆਰਾ ਵਸਦਾ ਹੈ ਤਾਂ ਮੇਰੇ ਅੰਦਰ ਦੁਜਾਇਗੀ ਕਿਉਂ ਉਠੇ। ਇਸਤ੍ਰੀ ਪੁਰਸ਼ ਵੱਖ-ਵੱਖ ਗੁਣਾਂ ਵਾਲੇ ਪੰਜਾਂ ਤੱਤਾਂ ਦੇ ਸਰੀਰ ਹਨ ਪਰ ਜੋਤ (ਆਤਮਾ) ਸਭ ਵਿਚ ਇਕੋ ਹੀ ਹੈ। ਇਹ ਦ੍ਰਿਸ਼ਟੀ ਗੁਰਮਤਿ ਅਨੁਸਾਰ ਹੈ।

ਦੁਰੇ ਦੁਰੇ ਕਰਨਾ ਮਾਨਸਿਕ ਕਮਜ਼ੋਰੀ ਹੈ। ਇਸ ਤਰ੍ਹਾਂ ਸੁਚੇਤ ਹੋ ਕੇ ਧਾਰਿਆ ਹੋਇਆ ਬ੍ਰਹਮਚਰੀਆ

ਹੀ ਰੂਹਾਨੀ ਮੰਜ਼ਲ ਵਿਚ ਸਹਾਇਕ ਹੈ। ਹੋਰ ਤਰ੍ਹਾਂ ਤਾਂ ਇਕ ਲਗਾਤਾਰੀ ਸੰਗ੍ਰਾਮ ਹੈ ਜਿਸ ਵਿਚ ਕਮਜ਼ੋਰ ਪੁਰਸ਼ ਸਦਾ ਹੀ ਉਲਝੇ ਰਹਿੰਦੇ ਹਨ। ਇਸਤ੍ਰੀ ਜਾਤੀ ਨੂੰ ਮਨੁੱਖ ਵਲੋਂ ਨਫਰਤ ਜਾਂ ਇਸਤ੍ਰੀ ਵਲੋਂ ਮਨੁੱਖ ਜਾਤੀ ਨੂੰ ਹੀਣ ਭਾਵ ਨਾਲ ਤੱਕਣਾ ਅਗਿਆਨ ਦਾ ਪ੍ਰਗਟਾਵਾ ਹੈ। ਇਸਤ੍ਰੀ ਪੁਰਸ਼ ਨਾਰੀ-ਨਰ ਸਗੀਰ ਹਨ। ਇਹ ਮਰਿਆਦਾ, ਸੰਜਮ ਵਿਚ ਰਹਿੰਦਿਆਂ ਸੰਸਾਰ ਦੀ ਯਾਤਰਾ ਪੂਰੀ ਕਰਨੀ ਹੈ।

***ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥***
***ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ॥***
***ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ॥***
***ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ॥ ਪੰਨਾ - 1377***

ਆਪਣੀਆਂ ਬਿਰਤੀਆਂ ਨੂੰ ਪੂਰੇ ਸੰਜਮ ਵਿਚ ਰਖਣਾ, ਆਪ ਗਿਆਨ ਇੰਦ੍ਰਿਆਂ, ਕਰਮ ਇੰਦ੍ਰਿਆਂ ਨੂੰ, ਮਨ ਨੂੰ, ਬੁੱਧੀ ਨੂੰ ਸੰਜਮ ਵਿਚ ਰੱਖਣਾ ਪੂਰਾ ਬ੍ਰਹਮਚਰੀਆ ਹੁੰਦਾ ਹੈ।

ਬ੍ਰਹਮ ਵਿਚ ਹਰ ਸਮੇਂ ਲੀਨ ਰਹਿਣ ਵਾਲਾ ਪੁਰਸ਼ ਹੀ ਬ੍ਰਹਮਚਰੀਆ ਧਾਰਨ ਕਰ ਸਕਦਾ ਹੈ। ਕੇਵਲ ਕਾਮ ਇੰਦ੍ਰੇ ਨੂੰ ਜ਼ਬਰਦਸਤੀ ਕਮਜ਼ੋਰ ਕਰਕੇ ਵਾਸ਼ਨਾਵਾਂ ਤੇ ਕਾਬੂ ਨਹੀਂ ਪਿਆ ਕਰਦਾ।

***ਮਿਥਿਆ ਨਾਹੀ ਰਸਨਾ ਪਰਸ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ॥***
***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤਸੰਗਿ ਹੇਤ॥***
***ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥***
***ਗੁਰਪ੍ਰਸਾਦਿ ਬਿਖਿਆ ਪਰਹਰੈ॥ ਮਨ ਕੀ ਬਾਸਨਾ ਮਨ ਤੇ ਟਰੈ।।***
***ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ॥***

***ਪੰਨਾ - 274***

ਇਸ ਲਈ ਬ੍ਰਹਮਚਰੀਆ ਪੂਰਨ ਰੂਪ ਵਿਚ ਤਾਂ ਹੀ ਧਾਰਨ ਕੀਤਾ ਜਾ ਸਕਦਾ ਹੈ ਜੇ ਆਪਣੀਆਂ ਕਰਮ ਇੰਦ੍ਰੀਆਂ ਗਿਆਨ ਇੰਦ੍ਰੀਆਂ, ਮਨ ਤੇ ਬੁੱਧੀ ਵਿਚ ਪ੍ਰਮੇਸ਼ਵਰ ਪ੍ਰਾਪਤੀ ਦੀ ਪੂਰਨ ਲਗਨ ਹੋਵੇ ਅਤੇ ਬ੍ਰਹਮ ਪ੍ਰਾਪਤੀ ਦੀ ਦ੍ਰਿੜ ਜਗਿਆਸਾ ਹੋਵੇ।

5. ਪੰਜਵਾਂ ਯਮ ਹੋਇਆ ਕਰਦਾ ਹੈ **'ਧੀਰਜ ਕਰਨਾ'** - ਰੂਹਾਨੀ ਪ੍ਰਾਪਤੀ ਲਈ ਧੀਰਜ ਦੀ ਬਹੁਤ ਹੀ ਲੋੜ ਹੈ ਕਿਉਂਕਿ ਜੀਵਨ ਦੀ ਚਾਲ ਕਦੇ ਸਮਾਨ ਨਹੀਂ ਰਿਹਾ ਕਰਦੀ। ਜੀਵਨ ਦੀ ਚਾਲ ਵਿਚ ਕਦੇ ਦੁਖਾਂ ਦੇ ਪਹਾੜ ਟੁਟਦੇ ਹਨ, ਕਦੇ ਬੇਅੰਤ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ, ਕਿਤੇ ਸੰਪਤੀ ਦਾ ਨਾਸ਼ ਹੁੰਦਾ ਹੈ, ਕਿਤੇ ਕੋਈ ਬੀਮਾਰੀ ਆ ਜਾਂਦੀ ਹੈ, ਕਿਤੇ ਖੁਸ਼ਹਾਲੀਆਂ ਆ ਜਾਂਦੀਆਂ ਹਨ, ਕਿਤੇ ਗਰਮੀ, ਕਿਤੇ ਸਰਦੀ ਨਾਲ ਵਾਹ ਪੈਂਦਾ ਹੈ, ਕਿਤੇ ਨਾ ਮੁਆਫਕ ਹਾਲਾਤ ਬਣ ਜਾਂਦੇ ਹਨ, ਕਿਤੇ ਬਹੁਤ ਸੁਹਾਵਣੇ ਹਾਲਾਤ ਹੁੰਦੇ ਹਨ। ਸੋ ਇਨ੍ਹਾਂ ਦੁਖ ਸੁਖ, ਹਾਣ-ਲਾਭ, ਨਿੰਦਾ-ਉਸਤਤ, ਮਾਨ-ਅਪਮਾਨ ਵਿਚ ਆਪਣੇ ਆਪ ਨੂੰ ਧੀਰਜ ਵਿਚ ਰੱਖਣਾ ਰੂਹਾਨੀ ਪ੍ਰਾਪਤੀ ਦਾ ਇਕ ਬਹੁਤ ਹੀ ਵੱਡਾ ਗੁਣ ਹੈ ਜਿਵੇਂ ਧਰਤੀ ਨੂੰ ਕੋਈ ਚੰਦਨ ਦਾ ਲੇਪ ਕਰਦਾ ਹੈ, ਕੋਈ ਤੋੜਦਾ ਹੈ, ਕੋਈ ਸੰਵਾਰਦਾ ਹੈ, ਕੋਈ ਵਿਗਾੜਦਾ ਹੈ, ਇਸੇ ਤਰ੍ਹਾਂ ਨਾਲ ਜਗਿਆਸੂ ਦਾ ਹਿਰਦਾ ਦੋਹਾਂ ਹਾਲਤਾਂ ਵਿਚ ਧੀਰਜ ਰੱਖਣ ਲਈ ਤਤਪਰ ਹੋਣਾ ਚਾਹੀਦਾ ਹੈ। ਬਿਪਤਾ ਆਉਣ ਤੇ ਘਬਰਾਉਣਾ ਨਹੀਂ ਚਾਹੀਦਾ, ਸੁਖ ਆਉਣ ਤੇ ਬਹੁਤ ਉਛਲਣਾ ਨਹੀਂ ਚਾਹੀਦਾ। ਬਗੈਰ ਸੋਚੇ ਸਮਝੇ ਕੋਈ ਕੰਮ ਐਸਾ ਨਾ ਕਰੋ ਜਿਸ ਨੂੰ ਕਰਨ ਪਿਛੋਂ ਪਛਤਾਉਣਾ ਪਵੇ।

***ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥ ਪੰਨਾ - 918***

ਇਸ ਉਪਰ ਇਕ ਐਸੀ ਕਥਾ ਆਉਂਦੀ ਹੈ ਜੋ ਬਹੁਤ ਹੀ ਮਾਰਗ ਦਰਸ਼ਨ ਕਰਦੀ ਹੈ। ਭਾਰਤ ਵਰਸ਼ ਵਿਚ ਇਕ ਭੋਜ ਨਾਮ ਦਾ ਰਾਜਾ ਹੋਇਆ ਕਰਦਾ ਸੀ। ਉਸ ਦੇ ਦਰਬਾਰ ਵਿਚ ਨੌਂ ਰਤਨ ਸਨ। ਦੂਰ-ਦੂਰ ਤੋਂ ਬਹੁਤ ਹੀ ਵੱਡੇ ਵੱਡੇ ਵਿਦਵਾਨ ਉਸ ਦੇ ਦਰਬਾਰ ਵਿਚ ਸ਼ਸ਼ੋਭਤ ਹੋਇਆ ਕਰਦੇ ਸਨ। ਇਕ ਵਾਰੀ ਉਸ ਉਪਰ ਕਿਸੇ

ਪੜੌਸੀ ਰਾਜੇ ਨੇ ਆਕਰਮਣ ਕਰ ਦਿਤਾ। ਰਾਜ ਦੀ ਹੱਦ ਬਹੁਤ ਨੇੜੇ ਸੀ, ਰਾਜਾ ਭੋਜ ਅਤੇ ਉਸ ਦਾ ਲੜਕਾ ਇਸ ਯੁੱਧ ਵਿਚ ਪੂਰਾ ਭਾਗ ਲੈ ਰਹੇ ਸਨ। ਬਹੁਤ ਸਮਾਂ ਯੁੱਧ ਤੋਂ ਪਿਛੋਂ ਅੱਜ ਉਸ ਆਕਰਮਣਕਾਰੀ ਰਾਜੇ ਦੀਆਂ ਫੌਜਾਂ ਕੁਝ ਕਮਜ਼ੋਰੀ ਦਿਖਾਈ ਦੇ ਰਹੀਆਂ ਸਨ ਅਤੇ ਆਪਣੀਆਂ ਪੋਜੀਸ਼ਨਾਂ ਛੱਡ ਕੇ ਪਿਛੇ ਹਟ ਰਹੀਆਂ ਸਨ। ਰਾਜਾ ਭੋਜ ਦੇ ਲੜਕੇ ਦੇ ਮਨ ਵਿਚ ਖਿਆਲ ਆਇਆ ਕਿ ਮੈਂ ਆਪਣੀ ਮਾਤਾ ਨੂੰ ਮਿਲ ਆਵਾਂ। ਉਹ ਥੋੜ੍ਹੇ ਸਮੇਂ ਪਿਛੋਂ ਯੁੱਧ ਭੂਮੀ 'ਚੋਂ ਮਾਤਾ ਨੂੰ ਮਿਲਣ ਲਈ ਘਰ ਆ ਗਿਆ। ਉਸ ਨੇ ਮਾਤਾ ਨੂੰ ਉਸਦੇ ਬੈਡਰੂਮ ਵਿਚ ਉਡੀਕਿਆ। ਮਾਤਾ ਕਿਸੇ ਕਾਰਜ ਵਿਚ ਰੁਝੀ ਹੋਈ ਸੀ। ਰਾਜਕੁਮਾਰ ਆ ਕੇ ਬੈਡ ਤੇ ਪੈ ਗਿਆ ਤੇ ਪੈਂਦੇ ਨੂੰ ਨੀਂਦ ਆ ਗਈ, ਦੁਸ਼ਾਲਾ ਇਸ ਨੇ ਮੂੰਹ ਉਪਰ ਓੜ ਲਿਆ। ਰਾਤ ਨੂੰ ਰਾਜਾ ਭੋਜ ਵੀ ਯੁੱਧ ਵਿਚੋਂ ਆ ਗਿਆ ਜਦੋਂ ਰਾਣੀ ਨੂੰ ਮਿਲਣ ਆਇਆ ਤਾਂ ਬੈਡਰੂਮ ਵਿਚ ਦੇਖਿਆ ਕਿ ਰਾਣੀ ਸੁੱਤੀ ਪਈ ਹੈ ਅਤੇ ਹੋਰ ਕੋਈ ਪਰਪੁਰਸ਼ ਵੀ ਉਸ ਦੇ ਪਲੰਘ ਉਪਰ ਸੁੱਤਾ ਪਿਆ ਹੈ, ਰਾਜਾ ਭੋਜ ਦੇਖਦੇ ਸਾਰ ਕ੍ਰੋਧ ਵਿਚ ਆ ਗਿਆ। ਉਸ ਨੇ ਇਕ ਦਮ ਇਰਾਦਾ ਬਣਾ ਲਿਆ ਕਿ ਮੈਂ ਦੋਹਾਂ ਨੂੰ ਕਤਲ ਕਰ ਦੇਣਾ ਹੈ। ਮੇਰੀ ਰਾਣੀ ਦਾ ਸਦਾਚਾਰ ਠੀਕ ਨਹੀਂ ਹੈ ਇਸ ਉਪਰ ਮੈਨੂੰ ਸ਼ੱਕ ਪੈਂਦਾ ਹੈ। ਬਹੁਤ ਹੀ ਸੋਝੀ ਵਾਲਾ ਵਜ਼ੀਰ ਰਾਜੇ ਦੇ ਨਾਲ ਸੀ, ਉਸ ਨੇ ਰਾਜੇ ਦੇ ਕ੍ਰੋਧ ਨੂੰ ਸ਼ਾਂਤ ਕਰਨ ਦਾ ਯਤਨ ਕੀਤਾ ਅਤੇ ਕਿਹਾ ਕਿ ਮਹਾਰਾਜ! ਧੀਰਜ ਰੱਖੋ। ਕਿਸੇ ਵਿਚ ਤਾਕਤ ਨਹੀਂ ਹੈ ਜੋ ਆਪ ਦੇ ਬੈਡਰੂਮ ਵਿਚ ਪੈਰ ਵੀ ਰੱਖ ਸਕੇ। ਰਾਣੀ ਐਨੀ ਸ਼ੁਸ਼ੀਲ ਤੇ ਸਚਿੱਤਰ ਚਰਿਤ੍ਰ ਵਾਲੀ ਹੈ ਕਿ ਇਸ ਤਰ੍ਹਾਂ ਉਸ ਦੇ ਬੈਡਰੂਮ ਵਿਚ ਕੋਈ ਪੁਰਸ਼ ਆ ਹੀ ਨਹੀਂ ਸਕਦਾ, ਨਾ ਹੀ ਉਹ ਅਜਿਹੀਆਂ ਨੀਚ ਭਾਵਨਾਵਾਂ ਵਿਚ ਨੀਵੀਂ ਜਾ ਸਕਦੀ ਹੈ। ਥੋੜ੍ਹਾ ਧੀਰਜ ਕਰੋ, ਵੈਸੇ ਤੁਸੀਂ ਮਾਲਕ ਹੋ। ਜੇ ਇਕ ਦਮ ਕਤਲ ਕਰ ਦਿਤੇ ਤਾਂ ਆਪ ਦਾ ਪੁਲਿਸ ਮਹਿਕਮਾ ਵੀ **enquiry** (ਪੜਤਾਲ) ਨਹੀਂ ਕਰ ਸਕੇਗਾ ਪਰ ਆਪਾਂ ਨੂੰ ਨਿਰਣਾ ਕਰਨਾ ਚਾਹੀਦਾ ਹੈ ਕਿ ਗੱਲ ਕੀ ਹੈ।

ਰਾਜਾ ਅੱਗੇ ਵਧਿਆ ਅਤੇ ਸੁੱਤੇ ਪਏ ਪੁਰਸ਼ ਦੇ ਮੂੰਹ ਤੋਂ ਦੁਸ਼ਾਲਾ ਲਾਹਿਆ ਤਾਂ ਹੈਰਾਨ ਹੋ ਗਿਆ ਕਿ ਇਹ ਤਾਂ ਮੇਰਾ ਆਪਣਾ ਹੀ ਪੁੱਤਰ ਹੈ। ਉਸ ਨੇ ਰਾਣੀ ਨੂੰ ਜਗਾਇਆ। ਉਹ ਰਾਜਾ ਭੋਜ ਨੂੰ ਦੇਖ ਕੇ ਹੈਰਾਨ ਹੋ ਗਈ ਕਿ ਮੇਰੇ ਬੈਡ ਉਪਰ ਕੌਣ ਆ ਕੇ ਸੌਂ ਗਿਆ। ਉਸ ਵੇਲੇ ਗੱਲ ਦਾ ਨਿਰਣਾ ਕਰਨ ਲਈ ਰਾਣੀ ਨੂੰ ਪੁਛਿਆ ਗਿਆ ਕਿ ਕੀ ਕਾਰਨ ਹੈ? ਉਸ ਨੇ ਕਿਹਾ ਕਿ ਮੈਂ ਅੱਜ ਬਹੁਤ ਪੂਜਾ ਪਾਠ ਵਿਚ ਰੁਝੀ ਹੋਈ ਸੀ, ਤੁਹਾਡੇ ਵਾਸਤੇ ਅਰਦਾਸਾਂ ਕਰ ਰਹੀ ਸੀ, ਵੱਡੀ ਰਾਤ ਹੋ ਗਈ ਸੀ ਤਾਂ ਮੈਂ ਜਦੋਂ ਆਈ ਤਾਂ ਇਹ ਪੁਰਸ਼ ਸੁੱਤਾ ਪਿਆ ਸੀ। ਮੈਂ ਸੋਚਿਆ ਕਿ ਆਪ ਪਏ ਹੋਂ। ਇਹ ਤਾਂ ਆਪ ਨੂੰ ਪਤਾ ਹੀ ਹੈ ਕਿ ਰਾਜਾ ਲੋਕਾਂ ਨੂੰ ਨੀਂਦ ਬਹੁਤ ਮੁਸ਼ਕਲ ਨਾਲ ਆਇਆ ਕਰਦੀ ਹੈ, ਇਸ ਖਿਆਲ ਨਾਲ ਮੈਂ ਮਲਕੜੇ ਜਿਹੇ ਆ ਕੇ ਪੈ ਗਈ ਅਤੇ ਮੈਂ ਤੁਹਾਨੂੰ ਜਗਾਉਣਾ ਠੀਕ ਨਹੀਂ ਸਮਝਿਆ। ਇਸ ਵਿਚ ਮੇਰਾ ਕੋਈ ਦੋਸ਼ ਨਹੀਂ ਹੈ। ਪਰ ਮੈਂ ਹੈਰਾਨ ਹਾਂ ਕਿ ਇਹ ਕੌਣ ਹੈ। ਵਜ਼ੀਰ ਨੇ ਲੜਕੇ ਨੂੰ ਜਗਾਇਆ, ਉਸ ਨੂੰ ਸਾਰੀ ਗੱਲ ਪੁੱਛੀ ਗਈ। ਉਸ ਨੇ ਕਿਹਾ ਕਿ ਪਿਤਾ ਜੀ! ਅੱਜ ਮੈਂ ਮਾਤਾ ਜੀ ਨੂੰ ਮਿਲਣ ਵਾਸਤੇ ਆਇਆ ਸੀ, ਇਹ ਆਪਣੇ ਕਮਰੇ ਵਿਚ ਨਹੀਂ ਸਨ, ਪੂਜਾ ਵਾਲੇ ਕਮਰੇ ਵਿਚ ਸਨ, ਮੈਂ ਬੈਡ ਉਪਰ ਪੈ ਗਿਆ, ਪੈਂਦੇ ਹੀ ਮੈਨੂੰ ਨੀਂਦ ਆ ਗਈ। ਇਸ ਤੋਂ ਪਿਛੋਂ ਮੈਨੂੰ ਕੋਈ ਪਤਾ ਨਹੀਂ ਕਿ ਕੀ ਹੋਇਆ।

ਰਾਜਾ ਭੋਜ ਸਾਰੀਆਂ ਗੱਲਾਂ ਦਾ ਨਿਰਣਾ ਕਰਕੇ ਪਸ਼ਚਾਤਾਪ ਵਿਚ ਚਲਿਆ ਗਿਆ ਕਿ ਜੇ ਮੇਰੇ ਤੋਂ ਦੰਡ ਦੇਣ ਦਾ ਕਾਰਜ ਹੋ ਜਾਂਦਾ ਤਾਂ ਮੇਰਾ ਰਾਜਕੁਮਾਰ ਮੇਰੇ ਹੱਥੋਂ ਹੀ ਮਾਰਿਆ ਜਾਣਾ ਸੀ। ਇਹ ਇਕ ਉਦਾਹਰਣ ਹੈ। ਹਰ ਜੀਵਨ ਅੰਦਰ ਕਾਹਲੀਆਂ ਵੀ ਆਉਂਦੀਆਂ ਹਨ, ਬੰਦਾ ਗਲਤ ਕਾਰਜ ਵੀ ਕਰਦਾ ਹੈ ਪਰ ਹਰ ਕੰਮ ਵਿਚ ਧੀਰਜ ਜ਼ਰੂਰੀ ਹੈ। ਨਾ ਕਦੇ ਸਦਾ ਦੁਖ ਰਹਿੰਦਾ ਹੈ, ਨਾ ਕਦੇ ਸਦਾ ਹੀ ਸੁੱਖ ਰਹਿੰਦਾ ਹੈ। ਇਹ ਛਿਨਭੰਗਰ ਸੁੱਖ ਹਨ, ਸਦਾ ਦਾ ਸੁੱਖ ਤਾਂ ਆਪਣੇ ਸਰੂਪ ਦਾ ਗਿਆਨ ਹੋਣ ਨਾਲ ਆਉਂਦਾ ਹੈ। ਇਸ ਲਈ ਧੀਰਜ ਨਾਲ ਜੀਵਨ ਨੂੰ ਸੰਜਮ ਵਿਚ ਰੱਖ ਕੇ ਆਤਮ ਮਾਰਗ ਤੇ ਸਫਰ ਕਰਨਾ ਚਾਹੀਦਾ ਹੈ।

ਕਈ ਪ੍ਰੇਮੀ ਦੇਖੀਦੇ ਹਨ ਕਿ ਲਗਨ ਤਾਂ ਉਨ੍ਹਾਂ ਨੂੰ ਲਗ ਜਾਂਦੀ ਹੈ ਪਰ ਐਨੇ ਅਧੀਰਜੀ ਹੋ ਜਾਂਦੇ ਹਨ ਕਿ ਆਪਣੇ ਵਿਤ ਤੋਂ ਵੱਧ ਔਖੇ ਸਾਧਨ ਕਰਨੇ ਸ਼ੁਰੂ ਕਰ ਦਿੰਦੇ ਹਨ ਜਿਸਦਾ ਸਿੱਟਾ ਸਰੀਰ ਵਿਚ ਬਿਮਾਰੀ ਪ੍ਰਗਟ ਹੋ ਜਾਂਦੀ ਹੈ। ਇਸ ਕਰਕੇ ਹਰ ਕੰਮ ਵਿਚ, ਬੋਲਣ ਵਿਚ, ਕੋਈ ਹੱਥੀਂ ਪੈਰੀਂ ਕੰਮ ਕਰਨ ਵਿਚ ਧੀਰਜ ਹੋਣੀ ਚਾਹੀਦੀ ਹੈ।

6. ਛੇਵਾਂ ਯਮ ਹੈ **'ਖਿਮਾ'** ਜਿਸ ਬਾਰੇ ਲਿਖਿਆ ਹੋਇਆ ਹੈ

***ਖਸ਼ਟਮ ਯਮ ਹੈ ਖਿਮਾ ਸੁਹਾਈ। ਮਨ ਮਹਿਂ ਛੋਭ ਨ ਕਬਹੁਂ ਉਠਾਈ॥***
***ਭਲਾ ਕਿ ਬੁਰਾ ਬਖਾਨੈ ਕੋਇ। ਸਹਿਨਸ਼ੀਲ ਮਨ ਸਭਿ ਤੇ ਹੋਇ।***
***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 531***

ਖਿਮਾ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ -

***ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥***
***ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥ ਪੰਨਾ - 1372***

ਖਿਮਾ ਵਾਹਿਗੁਰੂ ਜੀ ਦੇ ਬਹੁਤ ਨੇੜੇ ਹੈ ਤੇ ਜਿਸ ਹਿਰਦੇ ਵਿਚ ਖਿਮਾ ਹੋਵੇ, ਪ੍ਰਮੇਸ਼ਵਰ ਉਸ ਨੂੰ ਖੁਸ਼ੀਆਂ ਬਖਸ਼ਦਾ ਹੈ।

***ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ॥***
***ਪੰਨਾ - 836***

ਖਿਮਾ ਦਾ ਵਿਪਰੀਤ ਤੱਤ ਕ੍ਰੋਧ ਹੈ, ਜੇ ਕ੍ਰੋਧ ਸਰੀਰ ਵਿਚ ਪ੍ਰਵੇਸ਼ ਕਰ ਜਾਵੇ ਤਾਂ ਆਦਮੀ ਦੀ ਮਤ ਮਾਰੀ ਜਾਂਦੀ ਹੈ, ਉਸ ਦੇ ਅੰਦਰ ਖਿਆਲਾਂ ਦਾ ਬੜਾ ਭਾਰੀ ਫਿਸਫੋਟ ਹੁੰਦਾ ਹੈ ਜਿਸ ਨਾਲ ਇਸ ਦੀ ਕਾਇਆ ਤੇ ਲੱਖਾਂ ਕਿਸਮ ਦੀਆਂ ਮੈਲਾਂ ਲਗ ਜਾਂਦੀਆਂ ਹਨ। ਜਿਸ ਥਾਂ **brain** (ਦਿਮਾਗ) ਵਿਚ ਹੋਸ਼ ਦਾ ਵਾਸਾ ਹੁੰਦਾ ਹੈ, ਕ੍ਰੋਧ ਤੋਂ ਹੋਇਆ ਮਾਨਸਿਕ ਵਿਸਫੋਟ **brain** ਦੇ ਉਸ ਹਿੱਸੇ ਨੂੰ ਨਸ਼ਟ ਕਰ ਦਿੰਦਾ ਹੈ। ਇਸ ਤਰ੍ਹਾਂ ਕ੍ਰੋਧੀ ਦਾ ਸਰੀਰ ਹੌਲੀ ਹੌਲੀ ਨਸ਼ਟ ਹੋ ਜਾਂਦਾ ਹੈ।

***ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥***

***ਪੰਨਾ - 932***

ਕ੍ਰੋਧੀ ਬਾਰੇ ਐਸਾ ਫੁਰਮਾਨ ਆਉਂਦਾ ਹੈ -

***ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ॥***
***ਪੰਨਾ - 40***

ਖਿਮਾ ਵਿਹੂਣਾ ਬੰਦਾ ਕ੍ਰੋਧ ਵਿਚ ਆ ਕੇ ਖਪਦਾ ਹੀ ਹੈ। ਜਿਵੇਂ ਕਿ ਫੁਰਮਾਨ ਹੈ -

***ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ॥***
***ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ॥ ਪੰਨਾ - 937***

ਖਿਮਾ ਭਗਤਾਂ ਦਾ ਇਕ ਬਹੁਤ ਵੱਡਾ ਧਨ ਹੈ, ਉਹ ਰਾਸ ਹੈ ਜੋ ਕਦੇ ਮੁਕਦੀ ਨਹੀਂ, ਸਦਾ ਹੀ ਮਨ ਤੇ ਤਨ ਨੂੰ ਸ਼ਾਂਤੀ ਦਿੰਦੀ ਹੈ, ਇਹ ਬਦਲੇ ਦੀ ਭਾਵਨਾ ਨਹੀਂ ਉਠਣ ਦਿੰਦੀ, ਆਦਮੀ ਵਿਸ਼ਵਮਈ ਵਿਅਕਤੀ ਬਣ ਜਾਇਆ ਕਰਦਾ ਹੈ।

ਇਸ ਦੇ ਬਾਰੇ ਇਕ ਛੋਟੀ ਜਿਹੀ ਕਥਾ ਹੈ ਕਿ ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਆਪਣੇ ਅੰਗਰਖਸ਼ਕਾਂ ਸਮੇਤ ਜਾ ਰਹੇ ਸਨ ਤਾਂ ਅਚਾਨਕ ਉਨ੍ਹਾਂ ਦੇ ਮੋਢੇ ਤੇ ਆ ਕੇ ਰੋੜਾ ਲੱਗਿਆ। ਅੰਗਰਖਸ਼ਕ ਹੈਰਾਨ ਹੋ ਗਏ ਕਿ ਨਜ਼ਰ ਤਾਂ ਕੋਈ ਨਹੀਂ ਆ ਰਿਹਾ, ਰੋੜਾ ਕਿਥੋਂ ਆ ਗਿਆ? ਉਥੇ ਬੇਰੀਆਂ ਦੇ ਝੁੰਡ ਸਨ। ਉਥੇ ਕੀ ਦੇਖਿਆ ਕਿ ਕੁਝ ਬੱਚੇ ਬੇਰੀਆਂ ਦੇ ਇੱਟਾਂ ਮਾਰ ਰਹੇ ਹਨ। ਉਨ੍ਹਾਂ ਨੇ ਇਕ ਬੱਚੇ ਨੂੰ ਫੜ ਲਿਆ, ਉਸ ਨੂੰ ਮਹਾਰਾਜੇ ਅੱਗੇ ਪੇਸ਼ ਕੀਤਾ ਤਾਂ ਉਹ ਕ੍ਰੋਧ ਵਿਚ ਨਹੀਂ ਆਇਆ, ਸਗਮਾਂ ਚਟਾਨ ਵਰਗੀ ਧੀਰਜ ਧਾਰਨ ਕਰ ਲਈ ਅਤੇ ਬੜੇ ਪਿਆਰ ਨਾਲ ਬੱਚੇ ਨੂੰ ਪੁਛਿਆ ਕਿ ਬੇਟਾ! ਤੇਰਾ ਮੇਰੇ ਨਾਲ ਕੋਈ

ਵੈਰ ਹੈ ਜਿਸ ਕਰਕੇ ਤੂੰ ਮੇਰੇ ਇੱਟ ਮਾਰੀ ਹੈ? ਆਪਣੇ ਮਨ ਦੀ ਸਹੀ ਗੱਲ ਦਸ, ਮੈਂ ਤੇਰਾ ਭੁਲੇਖਾ ਦੂਰ ਕਰ ਦੇਵਾਂ। ਮੇਰਾ ਤਾਂ ਤੇਰੇ ਨਾਲ ਕੋਈ ਵੈਰ ਨਹੀਂ ਹੈ। ਉਸ ਵੇਲੇ ਬੱਚੇ ਨੇ ਹੱਥ ਜੋੜ ਕੇ ਕਿਹਾ, ਹਜ਼ੂਰ! ਅਸੀਂ ਤਾਂ ਬੇਰੀ ਨੂੰ ਇੱਟਾਂ ਮਾਰ ਰਹੇ ਸੀ। ਸਾਨੂੰ ਨਹੀਂ ਸੀ ਪਤਾ ਕਿ ਕੰਧ ਦੇ ਓਹਲੇ ਕੋਈ ਆ ਰਿਹਾ ਹੈ। ਮਹਾਰਾਜੇ ਨੇ ਪੁਛਿਆ ਕਿ ਤੁਸੀਂ ਬੇਰੀ ਨੂੰ ਇੱਟਾਂ ਕਿਉਂ ਮਾਰ ਰਹੇ ਸੀ? ਉਸ ਨੇ ਕਿਹਾ ਕਿ ਅਸੀਂ ਬੇਰ ਝਾੜ ਰਹੇ ਸੀ। ਆਪ ਹੱਸ ਪਏ ਤੇ ਕਹਿਣ ਲੱਗੇ ਕਿ ਬੇਰੀ ਕਿੰਨੀ ਚੰਗੀ ਹੈ ਜਿਹੜੀ ਇੱਟਾਂ ਖਾ ਕੇ ਕੁਝ ਕਹਿੰਦੀ ਨਹੀਂ, ਸਗਮਾਂ ਮਿੱਠੇ ਬੇਰ ਦਿੰਦੀ ਹੈ। ਆਪਣੇ ਸੈਕਟਰੀ ਨੂੰ ਕਹਿਣ ਲੱਗੇ ਕਿ ਜੇ ਰਾਜੇ ਦੇ ਇੱਟ ਲੱਗੇ ਤਾਂ ਕੀ ਦੇਣਾ ਚਾਹੀਦਾ ਹੈ? ਇਹ ਇਕ ਅਜੀਬ ਸਵਾਲ ਸੀ। ਰਾਜੇ ਨੇ ਆਪਣੇ ਮੁਨਸ਼ੀ ਨੂੰ ਕਿਹਾ ਕਿ ਦੋ ਪਿੰਡ ਇਸ ਨੂੰ ਜਗੀਰ ਵਜੋਂ ਦੇ ਦੇਵੋ। ਇਹ ਖਿਮਾ ਦੀ ਇਕ ਬਹੁਤ ਵੱਡੀ ਮਿਸਾਲ ਹੈ।

7. ਸੱਤਵਾਂ ਯਮ **'ਦਇਆ'** ਹੋਇਆ ਕਰਦੀ ਹੈ =

***ਭਲਾ ਕਿ ਬੁਰਾ ਬਖਾਨੈ ਕੋਇ॥ ਸਹਿਨ ਸ਼ੀਲ ਮਨ ਸਤਿ ਤੇ ਹੋਇ॥***
***ਸਪਤਮ ਦੁਖੀ ਨ ਦੇਖੇ ਕਾਂਹੀ। ਦਯਾ ਕਰੇ ਸਭਿ ਸੋਂ ਨਿਰਬਾਹੀ॥***
***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 531***

ਧਰਮ ਵਿਚੋਂ ਸਾਰੇ ਗੁਣਾਂ ਦਾ ਵਿਕਾਸ ਹੁੰਦਾ ਹੈ ਪਰ ਧਰਮ ਨੂੰ ਦਇਆ ਦਾ ਪੁੱਤਰ ਆਖਿਆ ਗਿਆ ਹੈ। ਦਇਆ ਬਹੁਤ ਵੱਡਾ ਸ਼ਲਾਘਾਯੋਗ ਜਜ਼ਬਾ ਵਾਹਿਗੁਰੂ ਜੀ ਨੇ ਇਨਸਾਨ ਨੂੰ ਬਖਸ਼ਿਆ ਹੈ। ਸੰਸਾਰ ਵਿਚ ਰਹਿੰਦਿਆਂ ਕੋਈ ਭਲਾ ਕਹਿੰਦਾ ਹੈ, ਕੋਈ ਬੁਰਾ ਕਹਿੰਦਾ ਹੈ ਪਰ ਦਿਆਲੂ ਪੁਰਸ਼ ਸਦਾ ਹੀ ਸਹਿਨਸ਼ੀਲਤਾ ਵਿਚ ਰਹਿੰਦਾ ਹੈ। ਉਹ ਦੁਖੀ ਦਾ ਦੁਖ ਨਹੀਂ ਦੇਖ ਸਕਿਆ ਕਰਦਾ, ਦੂਸਰੇ ਦਾ ਕਸ਼ਟ ਨਵਿਰਤ ਕਰਨ ਲਈ ਆਪਣਾ ਪੂਰਾ ਤਾਣ ਲਾਉਂਦਾ ਹੈ।

ਇਕ ਵਾਰੀ ਦੀ ਗੱਲ ਹੈ ਕਿ ਜਦੋਂ ਸਿੰਘ ਆਪਣੀ ਹੋਂਦ ਨੂੰ ਕਾਇਮ ਰੱਖਣ ਲਈ ਘਣੇ ਜੰਗਲਾਂ ਵਿਚ ਰਿਹਾ ਕਰਦੇ ਸਨ ਉਸ ਵੇਲੇ ਦੀ ਸਰਕਾਰ ਇਕ ਮਿੰਟ ਵੀ ਇਨ੍ਹਾਂ ਨੂੰ ਟਿਕਣ ਨਹੀਂ ਸੀ ਦਿੰਦੀ। ਗਸ਼ਤੀ ਫੌਜਾਂ ਪਿਛੇ ਚਾੜ੍ਹੀ ਰਖਦੀ ਸੀ। ਬਾਬਾ ਸਾਹਿਬ ਸਿੰਘ ਜੀ ਦਾ ਜਥਾ ਕਈ ਦਿਨਾਂ ਤੋਂ ਜੰਗਲ ਵਿਚ ਭੁੱਖਾ ਰਹਿ ਰਿਹਾ ਸੀ, ਅੱਜ ਲੰਗਰ ਦਾ ਪ੍ਰਬੰਧ ਹੋਣ ਕਰਕੇ ਸਭ ਦੇ ਮਨ ਵਿਚ ਚਾਓ ਸੀ ਕਿ ਹੁਣ ਲੰਗਰ ਛਕਾਂਗੇ। ਜਦੋਂ ਲੰਗਰ ਤਿਆਰ ਹੋ ਕੇ ਵਰਤਣ ਲੱਗਿਆ ਤਾਂ ਉਸੇ ਵੇਲੇ ਇਕ ਬ੍ਰਾਹਮਣ ਦੂਰ ਦੇਸ਼ ਤੋਂ ਖਾਲਸਾ ਦਲ ਨੂੰ ਟੋਲ੍ਹਦਾ ਜੰਗਲ ਵਿਚ ਪਹੁੰਚ ਗਿਆ। ਕੀ ਦੇਖਿਆ ਕਿ ਪੰਗਤਾਂ ਲੱਗੀਆਂ ਹੋਈਆਂ ਹਨ, ਪ੍ਰਸ਼ਾਦਾ ਵਰਤਣ ਵਾਲਾ ਹੈ, ਉਸ ਬ੍ਰਾਹਮਣ ਨੇ ਜਾ ਕੇ ਹਾਏ-ਪੁਕਾਰ ਕੀਤੀ। ਜਥੇਦਾਰ ਜੀ ਨੇ ਪੁਛਿਆ ਕਿ ਕੀ ਤਕਲੀਫ ਹੈ, ਕਿਉਂ ਐਨਾ ਵਿਰਲਾਪ ਕਰ ਰਿਹਾ ਹੈਂ? ਉਸ ਨੇ ਕਿਹਾ ਕਿ ਸਿੰਘ ਜੀ! ਆਕਰਮਣਕਾਰੀ ਵਿਦੇਸਾਂ ਤੋਂ ਆਈਆਂ ਮੁਸਲਮ ਫੌਜਾਂ ਨੇ ਦੇਸ਼ ਵਿਚੋਂ ਇਸਤ੍ਰੀਆਂ ਤੇ ਬੱਚੇ ਫੜ੍ਹ ਲਏ ਹਨ ਅਤੇ ਆਪਣੇ ਦੇਸ਼ ਲਈ ਜਾ ਰਹੇ ਹਨ। ਮੇਰੀ ਲੜਕੀ ਵੀ ਫੜ ਲਈ ਹੈ। ਉਸ ਲਈ ਮੈਂ ਵੱਡੇ-ਵੱਡੇ ਰਾਜਿਆਂ ਮਹਾਰਾਜਿਆਂ ਕੋਲ ਪਹੁੰਚਿਆ ਪਰ ਕਿਸੇ ਨੇ ਮੇਰੀ ਪੁਕਾਰ ਨਹੀਂ ਸੁਣੀ। ਲੜਕੀਆਂ ਵਿਰਲਾਪ ਕਰਦੀਆਂ ਜਾ ਰਹੀਆਂ ਸਨ ਪਰ ਕੋਈ ਵੀ ਸੂਰਮਾ ਉਨ੍ਹਾਂ ਨੂੰ ਛੁਡਾ ਨਹੀਂ ਸਕਿਆ। ਮਹਾਰਾਜ! ਜਿਸ ਕਾਫਲੇ ਵਿਚ ਮੇਰੀ ਲੜਕੀ ਜਾ ਰਹੀ ਹੈ ਉਹ ਤੁਹਾਡੇ ਜੰਗਲ ਦੇ ਕੋਲੋਂ ਦੀ ਹੀ ਜਾ ਰਿਹਾ ਹੈ, ਕ੍ਰਿਪਾ ਕਰਕੇ ਮੇਰੀ ਬੱਚੀ ਛੁਡਾ ਦੇਵੋ।

ਜਥੇਦਾਰ ਜੀ ਨੂੰ ਬਹੁਤ ਦਇਆ ਆਈ, ਉਨ੍ਹਾਂ ਨੇ ਕਿਹਾ ਕਿ ਜਿਥੇ ਐਨੇ ਦਿਨਾਂ ਦੇ ਭੁੱਖੇ ਹਾਂ, ਹੋਰ ਭੁੱਖ ਕੱਟ ਲਓ। ਜਿਹੜੇ ਵਾਪਸ ਆ ਗਏ, ਆ ਕੇ ਪ੍ਰਸ਼ਾਦਾ ਛਕ ਲੈਣਗੇ, ਜਿਹੜੇ ਨਾ ਆਏ ਉਹ ਗੁਰੂ ਲੋਕ ਵਿਚ ਪ੍ਰਵੇਸ਼ ਕਰ ਜਾਣਗੇ। ਸਾਰੇ ਸਿੰਘਾਂ ਵਿਚ ਦਇਆ ਸੀ, ਉਸ ਵੇਲੇ ਉੱਠੇ ਤੇ ਉਸੇ ਲੜਕੀ ਨੂੰ ਹੀ ਨਹੀਂ ਸਗੋਂ ਹੋਰ ਬੇਅੰਤ ਲੜਕੀਆਂ ਆਜ਼ਾਦ ਕਰਾ ਦਿਤੀਆਂ ਅਤੇ ਉਨ੍ਹਾਂ ਨੂੰ ਆਪ ਘਰੋਂ ਘਰੀਂ ਛੱਡ ਕੇ ਆਏ।

ਦਇਆ ਧਰਮ ਦਾ ਮੂਲ ਹੈ, ਇਸ ਕਰਕੇ ਧਰਮ ਨੂੰ ਰੱਖਣ ਲਈ ਦਇਆ ਦਾ ਜਜ਼ਬਾ ਪੂਰੀ ਤਰ੍ਹਾਂ ਨਾਲ ਹੋਣਾ ਚਾਹੀਦਾ ਹੈ। ਦਇਆ ਤੋਂ ਵਾਹਿਗੁਰੂ ਜੀ ਪ੍ਰਸੰਨ ਹੁੰਦੇ ਹਨ। ਸੰਸਾਰ ਵਿਚ ਵੀ ਸ਼ਾਂਤੀ ਵਰਤਦੀ

ਹੈ, ਜੀਵ ਜੰਤੂ ਵੀ ਦਇਆ ਦੇ ਜਜ਼ਬੇ ਨਾਲ ਮੋਹਤ ਹੋ ਜਾਂਦੇ ਹਨ।

ਇਕ ਵਾਰੀ ਮਹਾਤਮਾ ਬੁੱਧ ਜਾ ਰਹੇ ਸਨ, ਇਕ ਗਡਰੀਆ ਆਪਣੇ ਇੱਜੜ ਨੂੰ ਭਜਾ ਭਜਾ ਕੇ ਲਿਜਾ ਰਿਹਾ ਸੀ ਉਸ ਵਿਚ ਇਕ ਲੇਲਾ ਸੀ, ਉਸ ਦੀ ਲੱਤ ਟੁੱਟੀ ਹੋਈ ਸੀ। ਉਹ ਹੌਲੀ ਚਲਦਾ ਸੀ ਇਸ ਕਰਕੇ ਉਸ ਉਪਰ ਬਹੁਤ ਮਾਰ ਪੈ ਰਹੀ ਸੀ। ਉਸ ਵੇਲੇ ਮਹਾਤਮਾ ਬੁੱਧ ਨੇ ਗਡਰੀਏ ਨੂੰ ਕਿਹਾ ਕਿ ਇਸ ਨੂੰ ਕਿਉਂ ਮਾਰੀ ਜਾਂਦਾ ਹੈਂ? ਉਤਰ ਵਿਚ ਉਸ ਨੇ ਕਿਹਾ ਕਿ ਮਹਾਰਾਜ! ਸੂਰਜ ਛਿਪ ਰਿਹਾ ਹੈ, ਇਸ ਜੰਗਲ ਵਿਚ ਸ਼ੇਰ, ਚੀਤੇ ਬਹੁਤ ਰਹਿੰਦੇ ਹਨ, ਜੇ ਮੈਨੂੰ ਜੰਗਲ ਵਿਚੋਂ ਨਿਕਲਣ ਲਈ ਦੇਰ ਹੋ ਗਈ ਤਾਂ ਇਹ ਮੇਰੀਆਂ ਭੇਡਾਂ ਨੂੰ ਖਾ ਜਾਣਗੇ, ਇਸ ਕਰਕੇ ਮੈਂ ਇਨ੍ਹਾਂ ਨੂੰ ਡੰਡੇ ਮਾਰ ਕੇ ਨਠਾ ਰਿਹਾ ਹਾਂ। ਮਹਾਤਮਾ ਨੇ ਕਿਹਾ ਕਿ ਜੇ ਤੈਨੂੰ ਇਤਰਾਜ਼ ਨਾ ਹੋਵੇ ਤਾਂ ਮੈਂ ਇਸ ਲੇਲੇ ਨੂੰ ਗੋਦੀ ਚੁੱਕ ਲਵਾਂ? ਉਸ ਨੇ ਕਿਹਾ ਕਿ ਇਹ ਵੀ ਕੋਈ ਪੁਛਣ ਦੀ ਗੱਲ ਹੈ, ਮਹਾਤਮਾ ਜੀ! ਜੋ ਜੀਅ 'ਚ ਆਵੇ, ਕਰੋ। ਮਹਾਤਮਾ ਬੁੱਧ ਨੇ ਉਸ ਲੇਲੇ ਨੂੰ ਗੋਦੀ ਚੁੱਕ ਲਿਆ। ਪਹਿਲਾਂ ਤਾਂ ਉਹ ਡਰਿਆ ਹੋਇਆ ਸੀ, ਗੋਦੀ ਵਿਚ ਸਹਿਮ ਕੇ ਬੈਠਾ ਰਿਹਾ। ਜਦੋਂ ਉਸ ਦੇ ਦਿਲ ਦੀ ਧੜਕਨ ਮਹਾਤਮਾ ਜੀ ਦੇ ਪਿਆਰਾਂ ਦਿੰਦੇ ਦਿਲ ਨਾਲ ਰਲੀ ਤਾਂ ਉਸ ਦਾ ਡਰ ਨਿਕਲ ਗਿਆ ਅਤੇ ਮਹਾਤਮਾ ਦਾ ਹੱਥ ਚੱਟਣ ਲਗ ਗਿਆ। ਮਹਾਤਮਾ ਦੇ ਸਰੀਰ ਨਾਲ ਅਜਿਹੀਆਂ ਹਰਕਤਾਂ ਕਰਨ ਲੱਗਿਆ ਜਿਵੇਂ ਅੰਦਰ ਪਿਆਰ ਦੀ ਲਹਿਰ ਚਲ ਰਹੀ ਹੋਵੇ ਅਤੇ ਓਪਰਾਪਨ ਬਾਕੀ ਨਾ ਰਿਹਾ ਹੋਵੇ।

ਸਨੇ-ਸਨੇ ਇਹ ਇੱਜੜ ਆਪਣੇ ਡੇਰੇ ਪਹੁੰਚ ਗਿਆ। ਮਹਾਤਮਾ ਜੀ ਨੇ ਵੀ ਉਸ ਨੂੰ ਆਪਣੀ ਗੋਦੀ ਵਿਚੋਂ ਉਤਾਰ ਦਿਤਾ ਪਰ ਉਹ ਬੱਚਾ ਟਿਕਟਿਕੀ ਲਗਾ ਕੇ ਮਹਾਤਮਾ ਜੀ ਵਲ ਦੇਖ ਰਿਹਾ ਸੀ। ਉਸ ਨੂੰ ਲਗ ਰਿਹਾ ਸੀ ਜਿਵੇਂ ਕੋਈ ਮੇਰਾ ਅਤਿ ਪਿਆਰਾ ਮੇਰਾ ਸਾਥ ਛੱਡ ਕੇ ਜਾ ਰਿਹਾ ਹੈ। ਮਹਾਤਮਾ ਜੀ ਜਦੋਂ ਭੇਡਾਂ ਦੇ ਬਾੜੇ 'ਚੋਂ ਬਾਹਰ ਆਏ ਤਾਂ ਉਹ ਪਿਛੇ ਪਿਛੇ ਆ ਗਿਆ। ਆਪ ਨੇ ਉਸ ਨੂੰ ਚੁਕਿਆ ਤੇ ਇੱਜੜ ਵਿਚ ਛੱਡ ਆਏ। ਜਦੋਂ ਆਪ ਫੇਰ ਬਾਹਰ ਆਏ ਉਹ ਲੇਲਾ ਫੇਰ ਪਿਛੇ ਆ ਗਿਆ, ਆਪ ਫੇਰ ਉਸ ਨੂੰ ਛੱਡ ਕੇ ਬਾਹਰ ਆ ਗਏ। ਗਡਰੀਆ ਇਹ ਸਾਰੀ ਖੇਲ੍ਹ ਦੇਖ ਰਿਹਾ ਸੀ ਅਤੇ ਉਸ ਅੰਦਰ ਕੋਈ ਗਹਿਰੀ ਸੋਚ ਫੁਰ ਰਹੀ ਸੀ। ਉਸ ਨੇ ਮਹਾਤਮਾ ਜੀ ਨੂੰ ਪੁਛਿਆ ਕਿ ਤੁਸੀਂ ਇਸ ਨੂੰ ਕੀ ਖਲਾ ਦਿਤਾ ਕਿ ਇਹ ਤੁਹਾਡਾ ਪਿੱਛਾ ਹੀ ਨਹੀਂ ਛੱਡ ਰਿਹਾ। ਆਪ ਨੇ ਕਿਹਾ ਕਿ ਖਲਾਉਣ ਵਾਲੀ ਤਾਂ ਕੋਈ ਚੀਜ਼ ਨਹੀਂ ਹੈ, ਪਰ ਮੇਰੇ ਅੰਦਰ ਦਇਆ ਹੈ। ਦਇਆਲੂ ਪੁਰਸ਼ ਸਭ ਨੂੰ ਪਿਆਰਾ ਲਗਦਾ ਹੈ। ਦਇਆ ਧਾਰਨ ਕਰਨਾ ਸ੍ਰੇਸ਼ਟ ਗੁਣ ਹੈ। ਵਾਹਿਗੁਰੂ ਜੀ ਆਪ ਹੀ ਦਇਆਲੂ ਹਨ ਜੋ ਅਣਮੰਗੀਆਂ ਦਾਤਾਂ ਬਖਸ਼ ਰਹੇ ਹਨ। ਦਇਆਲੂ ਪੁਰਸ਼ ਹੀ ਵਾਹਿਗੁਰੂ ਜੀ ਨਾਲ ਜੁੜ ਸਕਦਾ ਹੈ।

8. ਅੱਠਵਾਂ ਯਮ ਹੈ **'ਕੋਮਲ ਹਿਰਦਾ'** - ਜਿਸ ਬਾਰੇ ਲਿਖਿਆ ਹੈ -

***ਅਸ਼ਟਮ ਕੋਮਲ ਹਿਰਦਾ ਰਾਖੈ। ਸ਼ੁਭ ਉਪਦੇਸ਼ ਸਭਨ ਸੋਂ ਭਾਖੈ॥***

***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 531***

ਹਿਰਦੇ ਦੀ ਕਠੋਰਤਾ ਇਕ ਬਹੁਤ ਵੱਡੇ ਉਗਰ ਪਾਪ ਵਰਗਾ ਔਗੁਣ ਹੈ। ਕਠੋਰ ਹਿਰਦਾ ਇਕ ਬਹੁਤ ਵੱਡਾ ਅਵਗੁਣ ਹੈ, ਉਹ ਕਦੇ ਭਿਜਦਾ ਨਹੀਂ, ਕਿਸੇ ਨੂੰ ਕਦੇ ਸੁਖੀ ਨਹੀਂ ਕਰ ਸਕਿਆ ਕਰਦਾ। ਕਠੋਰ ਪੁਰਸ਼ ਆਮ ਤੌਰ ਤੇ ਨਿਰਦਈ ਹੋਇਆ ਕਰਦਾ ਹੈ ਕਿਉਂਕਿ ਉਸ ਨੂੰ ਕਿਸੇ ਦੇ ਦੁੱਖ ਨਾਲ ਕੋਈ ਵਾਸਤਾ ਹੀ ਨਹੀਂ ਹੁੰਦਾ। ਕਠੋਰ ਪੁਰਸ਼ ਉਪਰ ਰੂਹਾਨੀ ਉਪਦੇਸ਼ਾਂ ਦਾ ਕੋਈ ਅਸਰ ਨਹੀਂ ਹੋਇਆ ਕਰਦਾ।

ਇਕ ਵਾਰੀ ਗੁਰੂ ਦਸ਼ਮੇਸ਼ ਪਿਤਾ ਜੀ ਨੂੰ ਬੇਨਤੀ ਕੀਤੀ ਗਈ ਕਿ ਮਹਾਰਾਜ! ਆਪ ਦੇ ਸਾਰੇ ਸਿੱਖ ਹਨ ਪਰ ਸਾਰਿਆਂ ਉਪਰ ਇਕੋ ਜਿਹਾ ਉਪਦੇਸ਼ ਰਾਹੀਂ ਅਸਰ ਕਿਉਂ ਨਹੀਂ ਹੁੰਦਾ? ਕੀ ਸਿੱਖੀ ਵਿਚ ਕੋਈ ਫਰਕ ਹੈ? ਉਸ ਵੇਲੇ ਗੁਰੂ ਮਹਾਰਾਜ ਜੀ ਨੇ ਪਾਸ ਬੈਠੇ ਸਿੱਖ ਨੂੰ ਇਸ਼ਾਰਾ ਕੀਤਾ ਕਿ ਪ੍ਰੇਮੀਆਂ! ਤਿੰਨ ਬਾਟੇ ਜਲ ਦੇ ਭਰ ਕੇ ਲਿਆ। ਜਲ ਦੇ ਬਾਟੇ ਲਿਆਂਦੇ ਗਏ। ਆਪ ਨੇ ਕਿਹਾ ਕਿ ਇਨ੍ਹਾਂ ਨੂੰ ਧਰਤੀ ਤੇ ਟਿਕਾ ਦੇਵੋ, ਪਾਣੀ ਨਾਲ ਭਰ ਦੇਵੋ। ਇਕ ਸਿੱਖ ਨੂੰ ਹੁਕਮ ਦਿਤਾ ਕਿ ਪਤਾਸ਼ੇ ਲਿਆਓ, ਦੂਜੇ ਪ੍ਰੇਮੀ

ਨੂੰ ਕਿਹਾ ਮਿੱਟੀ ਦਾ ਡਲ੍ਹਾ ਲਿਆਓ, ਤੀਜੇ ਨੂੰ ਕਿਹਾ ਕਿ ਤੂੰ ਪੱਥਰ ਚੁਕ ਕੇ ਲਿਆ; ਇਹ ਤਿੰਨੋ ਚੀਜ਼ਾਂ ਆ ਗਈਆਂ। ਮਹਾਰਾਜ ਜੀ ਨੇ ਕਿਹਾ ਕਿ ਬਾਟਿਆਂ ਵਿਚ ਪਾ ਦਿਓ। ਇਕ ਵਿਚ ਪਤਾਸ਼ੇ, ਇਕ ਵਿਚ ਢੀਮ ਤੇ ਤੀਜੇ ਬਾਟੇ ਵਿਚ ਕਠੋਰ ਪੱਥਰ ਰੱਖ ਦਿਤਾ ਗਿਆ।

ਕਾਫੀ ਸਮੇਂ ਪਿਛੋਂ ਮਹਾਰਾਜ ਜੀ ਨੇ ਕਿਹਾ ਕਿ ਭਾਈ ਸਿੰਘਾ! ਤੂੰ ਪਤਾਸ਼ੇ ਪਾਏ ਸੀ, ਬਾਟੇ ਵਿਚੋਂ ਕੱਢ ਕੇ ਲਿਆ। ਦੂਜੇ ਨੂੰ ਕਿਹਾ ਕਿ ਤੂੰ ਮਿੱਟੀ ਦੀ ਢੀਮ ਲਿਆ, ਤੀਸਰੇ ਨੂੰ ਪੱਥਰ ਕੱਢਣ ਲਈ ਕਿਹਾ। ਪਹਿਲੇ ਸਿੰਘ ਨੇ ਜਵਾਬ ਦਿਤਾ ਕਿ ਮਹਾਰਾਜ ਜੀ! ਪਤਾਸ਼ੇ ਤਾਂ ਪਾਣੀ ਵਿਚ ਖੁਰ ਗਏ ਹਨ। ਦੂਸਰੇ ਨੇ ਮਿੱਟੀ ਦੇ ਡਲੇ ਦੀ ਥਾਂ ਗਾਰਾ ਕੱਢ ਕੇ ਗੁਰੂ ਮਹਾਰਾਜ ਨੂੰ ਦਿਖਾਇਆ, ਮਹਾਰਾਜ ਜੀ ਨੇ ਉਹ ਧੁੱਪੇ ਰਖਾ ਦਿਤਾ। ਤੀਸਰੇ ਨੂੰ ਪੁਛਿਆ ਕਿ ਤੂੰ ਪੱਥਰ ਕੱਢ ਕੇ ਲਿਆਇਆ ਹੈਂ, ਭਾਈ ਸਿੰਘਾ! ਇਹ ਦਸ ਕਿ ਪੱਥਰ ਭਿੱਜ ਗਿਆ ਕਿ ਨਹੀਂ? ਉਸ ਨੇ ਕਿਹਾ ਕਿ ਮਹਾਰਾਜ, ਜਦੋਂ ਕੱਢਿਆ ਸੀ ਉਸ ਵੇਲੇ ਤਾਂ ਗਿੱਲਾ ਸੀ ਪਰ ਇਹ ਜਿਹੜੀ ਤੱਤੀ ਹਵਾ ਚਲ ਰਹੀ ਹੈ ਇਸ ਨੇ ਫੇਰ ਸੁਕਾ ਦਿਤਾ। ਥੋੜ੍ਹੀ ਦੇਰ ਪਿਛੋਂ ਦੂਸਰੇ ਨੇ ਜੋ ਗਾਰਾ ਰੱਖਿਆ ਸੀ ਉਸ ਨੂੰ ਵੀ ਲਿਆਉਣ ਦਾ ਹੁਕਮ ਹੋਇਆ, ਉਸ ਨੇ ਕਿਹਾ ਕਿ ਮਹਾਰਾਜ ਇਹ ਤਾਂ ਫੇਰ ਮਿੱਟੀ ਦਾ ਢੇਲਾ ਬਣ ਗਿਆ।

ਉਸ ਵੇਲੇ ਗੁਰੂ ਮਾਹਾਰਾਜ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਦੇ ਹੋਏ ਫੁਰਮਾਨ ਕੀਤਾ ਕਿ ਪਿਆਰਿਓ! ਤੁਸੀਂ ਪਾਣੀ ਵਿਚ ਤਿੰਨ ਚੀਜ਼ਾਂ ਦੇਖੀਆਂ ਹਨ, ਪਹਿਲਾਂ ਪਤਾਸ਼ੇ ਦੇਖੇ ਹਨ ਜੋ ਪਾਣੀ ਵਿਚ ਪੂਰੀ ਤਰ੍ਹਾਂ ਘੁਲ ਚੁੱਕੇ ਹਨ। ਦੂਸਰਾ ਮਿੱਟੀ ਦਾ ਡਲਾ ਦੇਖਿਆ ਜੋ ਪਾਣੀ ਵਿਚ ਪੈ ਕੇ ਗਾਰਾ ਬਣ ਗਿਆ ਸੀ ਪਰ ਜਦੋਂ ਖੁਸ਼ਕ ਹਵਾ ਲੱਗੀ ਮੁੜ ਕੇ ਢੇਲਾ ਹੀ ਬਣ ਗਿਆ। ਤੀਸਰਾ ਪੱਥਰ ਤੁਸੀਂ ਦੇਖ ਹੀ ਲਿਆ ਕਿ ਜਿੰਨਾਂ ਚਿਰ ਪਾਣੀ ਦੇ ਅੰਦਰ ਸੀ ਓਨੀਂ ਦੇਰ ਭਿਜਿਆ ਨਜ਼ਰ ਆਉਂਦਾ ਸੀ ਪਰ ਅੰਦਰੋਂ ਕਠੋਰ ਸੀ। ਸਭ ਸਿੱਖ ਗੁਰੂ ਮਹਾਰਾਜ ਜੀ ਕੋਲ ਆਉਂਦੇ ਹਨ ਪਰ ਉਨ੍ਹਾਂ ਦੀਆਂ ਭਾਵਨਾਵਾਂ ਵਿਚ ਬਹੁਤ ਫਰਕ ਹੋਇਆ ਕਰਦਾ ਹੈ। ਇਕ ਕਠੋਰ ਦਿਲ ਵਾਲੇ ਹੋਇਆ ਕਰਦੇ ਹਨ, ਉਨ੍ਹਾਂ ਦਾ ਸਤਿਗੁਰੂ ਨਾਲ ਵੀ ਕੋਈ ਪਿਆਰ ਨਹੀਂ ਹੋਇਆ ਕਰਦਾ। ਉਹ ਆਪਣੇ ਚੌਗਿਰਦੇ ਵਿਚ ਫਸੇ ਰਹਿੰਦੇ ਹਨ ਅਤੇ ਆਪਣੇ ਖਿਆਲਾਂ ਵਿਚ ਐਨੇ ਦ੍ਰਿੜ੍ਹ ਹੋਇਆ ਕਰਦੇ ਹਨ ਕਿ ਸਤਿਗੁਰੂ ਨੂੰ ਕੁਝ ਸਮਝਦੇ ਹੀ ਨਹੀਂ। ਬਾਣੀ ਵਿਚ ਉਨ੍ਹਾਂ ਬਾਰੇ ਐਸਾ ਫੁਰਮਾਨ ਹੈ –

***ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥***
***ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥ ਪੰਨਾ – 314***

ਕਠੋਰ ਚਿੱਤ ਵਾਲੇ ਕੂੜਿਆਰ ਪੁਰਸ਼ ਹੋਇਆ ਕਰਦੇ ਹਨ, ਉਹ ਰੂਹਾਨੀ ਮਾਰਗ ਵਿਚ ਕੋਈ ਤਰੱਕੀ ਨਹੀਂ ਕਰ ਸਕਿਆ ਕਰਦੇ। ਅਤਿ ਤੋਂ ਜ਼ਿਆਦਾ ਦੁਖ ਉਨ੍ਹਾਂ ਉਪਰ ਵਾਪਰ ਜਾਵੇ ਤਾਂ ਕੁਝ ਢਲਿਆ ਕਰਦੇ ਹਨ, ਨਹੀਂ ਤਾਂ ਕਠੋਰ ਹੀ ਰਹਿੰਦੇ ਹਨ। ਅਜਿਹਾ ਬਾਣੀ ਵਿਚ ਫੁਰਮਾਨ ਹੈ –

***ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥***
***ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥***
***ਓਇ ਵਲੁ ਛਲੁ ਕਰਿ ਝਤਿ ਕਢਦੇ***
***ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥***
***ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥***
***ਕੂੜਿਆਰ ਕੂੜਿਆਰੀ ਜਾਇ ਰਲੇ***
***ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥ ਪੰਨਾ – 314***

ਦੂਸਰੇ ਉਹ ਹਨ ਜਿਨ੍ਹਾਂ ਦਾ ਗੁਰੂ ਨਾਲ ਪ੍ਰੇਮ ਹੋਇਆ ਕਰਦਾ ਹੈ ਪਰ ਆਪਣੇ ਕਾਰੋਬਾਰਾਂ ਨਾਲ, ਆਪਣੇ ਚੌਗਿਰਦੇ ਵਿਚ ਰਹਿਣ ਕਰਕੇ ਗੁਰੂ ਨਾਲ ਪਿਆਰ ਉਚ ਦਰਜੇ ਦਾ ਨਹੀਂ ਹੋਇਆ ਕਰਦਾ, ਆਪਣੇ ਮਨ ਨੂੰ ਪੂਰੀ ਤਰ੍ਹਾਂ ਨਾਲ ਗੁਰੂ ਦੇ ਚਰਨਾਂ ਵਿਚ ਭੇਟਾ ਨਹੀਂ ਕਰਦੇ। ਅਜਿਹੇ ਪੁਰਸ਼ ਜਿਸ ਸਮੇਂ ਗੁਰੂ ਦੇ ਦਰਸ਼ਨਾਂ ਨੂੰ ਆਉਂਦੇ ਹਨ, ਉਨ੍ਹਾਂ ਦੇ ਉਪਦੇਸ਼ ਸੁਣਦੇ ਹਨ, ਉਨ੍ਹਾਂ ਉਪਰ ਮਿੱਟੀ ਦੇ ਡਲੇ ਵਾਂਗੂੰ ਅਸਰ

ਹੋ ਜਾਂਦਾ ਹੈ, ਪਰ ਆਪਣੇ ਵਾਤਾਵਰਣ ਵਿਚ ਜਾ ਕੇ ਵਿਕਾਰਾਂ ਦੀ ਹਵਾ ਲੱਗਣ ਨਾਲ ਉਹ ਫੇਰ ਸੁੱਕ ਜਾਂਦੇ ਹਨ।

ਤੀਸਰੇ ਉਹ ਹਨ ਜਿਨ੍ਹਾਂ ਦੇ ਚਿੱਤ ਕੋਮਲ ਹਨ, ਗੁਰੂ ਨਾਲ ਅੰਦਰੋਂ ਪਿਆਰ ਕਰਦੇ ਹਨ। ਜਦੋਂ ਉਹ ਸ਼ਬਦ ਨਾਲ ਜੁੜਦੇ ਹਨ ਤਾਂ ਗੁਰੂ ਰੂਪ ਵਿਚ ਹੀ ਲੀਨ ਹੋ ਜਾਂਦੇ ਹਨ। ਪਾਣੀ ਦਾ ਹੀ ਰੂਪ ਹੋ ਕੇ ਆਪਣੀ ਹੋਂਦ ਤੋਂ ਪਰ੍ਹੇ ਹੋ ਜਾਂਦੇ ਹਨ। ਸੋ ਜਿਹੜਾ ਗੁਰਸਿੱਖ ਗੁਰੂ ਨੂੰ ਵਾਹਿਗੁਰੂ ਦਾ ਰੂਪ ਮੰਨਦਾ ਹੈ ਉਹ ਬੰਦਗੀ ਕਰਦਾ ਹੋਇਆ ਗੁਰੂ ਵਿਚ ਲੀਨ ਹੋ ਜਾਇਆ ਕਰਦਾ ਹੈ, ਉਸ ਨੂੰ ਅਭੇਦ ਅਵਸਥਾ ਦੀ ਪ੍ਰਾਪਤੀ ਹੋ ਜਾਇਆ ਕਰਦੀ ਹੈ। ਇਸ ਕਰਕੇ ਇਸ ਰੂਹਾਨੀ ਮਾਰਗ ਉਪਰ ਚੱਲਣ ਲਈ ਹਿਰਦਾ ਕਠੋਰ ਨਹੀਂ ਹੋਣਾ ਚਾਹੀਦਾ, ਸਗਮਾਂ ਕੋਮਲ ਹਿਰਦਾ ਹੋਣਾ ਚਾਹੀਦਾ ਹੈ।

**9. 'ਮਰਿਆਦਾ'** – 'ਆਤਮ ਮਾਰਗ' ਤੇ ਚੱਲਣ ਲਈ ਮਰਿਆਦਾ ਦਾ ਆਹਾਰ ਬਹੁਤ ਹੀ ਆਵਸ਼ਕ ਹੈ। ਪੇਟ ਭਰ ਕੇ ਪਸ਼ੂਆਂ ਵਾਂਗੂੰ ਸੌਣ ਨਾਲ ਰੂਹਾਨੀ ਤਰੱਕੀ ਨਹੀਂ ਹੋਇਆ ਕਰਦੀ ਪਰ ਇਸ ਦੇ ਵਿਪਰੀਤ ਅਲਪ ਆਹਾਰ ਸਰੀਰ ਨੂੰ ਨਰੋਆ ਰਖਦਾ ਹੈ। ਅਲਪ ਆਹਾਰ ਦੀ ਮਰਿਆਦਾ ਭੁੱਖ ਤੋਂ ਚੌਥਾ ਹਿੱਸਾ ਘੱਟ ਖਾਣ ਦੀ ਹੈ। ਦੂਜੀ ਵਿਚਾਰ ਹੈ ਕਿ ਬਿਨਾਂ ਵਿਚਾਰੇ ਕਿਸੇ ਦਾ ਅੰਨ ਨਹੀਂ ਅੰਗੀਕਾਰ ਕਰਨਾ ਚਾਹੀਦਾ ਕਿਉਂਕਿ ਜਿਹੋ ਜਿਹਾ ਅੰਨ ਹੁੰਦਾ ਹੈ ਉਹੋ ਜਿਹਾ ਹੀ ਅਸਰ ਮਨ, ਬੁੱਧੀ ਤੇ ਸਰੀਰ ਤੇ ਹੋਇਆ ਕਰਦਾ ਹੈ। ਆਮ ਕਹਾਵਤ ਹੈ – 'ਜੇਹਾ ਅੰਨ ਤੇਹਾ ਮਨ।' ਇਸ ਉਪਰ ਕਥਾ ਹੈ –

ਇਕ ਵਾਰੀ ਇਕ ਰਾਜਾ ਆਪਣੇ ਰਾਜ ਵਿਚ ਘੋੜੇ ਤੇ ਸਵਾਰ ਹੋ ਕੇ ਜਾ ਰਿਹਾ ਸੀ। ਉਸ ਨੇ ਲੋਕਾਂ ਦੀ ਬਹੁਤ ਭੀੜ ਦੇਖ ਕੇ ਦਰਸ਼ਨ ਕਰਨ ਦਾ ਮਨ ਬਣਾਇਆ। ਉਥੇ ਆ ਕੇ ਕੀ ਦੇਖਦਾ ਹੈ ਕਿ ਬਹੁਤ ਪ੍ਰਭਾਵਸ਼ਾਲੀ ਮਹਾਤਮਾ ਬਹੁਤ ਮਿੱਠੇ ਬਚਨਾਂ ਰਾਹੀਂ ਉਪਦੇਸ ਦੇ ਰਹੇ ਹਨ ਅਤੇ ਸਾਰੇ ਸਰੋਤੇ ਸਮਾਂ ਤੇ ਸਥਾਨ ਭੁੱਲੇ ਹੋਏ ਲੀਨ ਹਨ। ਰਾਜੇ ਨੇ ਵੀ ਬਚਨ ਸੁਣੇ, ਸ਼ਰਧਾ ਭਾਵ ਵਿਚ ਆ ਗਿਆ। ਕਥਾ ਦੀ ਸਮਾਪਤੀ ਤੋਂ ਬਾਅਦ ਉਸ ਨੇ ਮਹਾਤਮਾ ਨੂੰ ਬੇਨਤੀ ਕੀਤੀ ਕਿ ਮੈਂ ਆਪ ਦੇ ਬਚਨਾਂ ਤੋਂ ਬਹੁਤ ਪ੍ਰਭਾਵਿਤ ਹੋਇਆ ਹਾਂ। ਮੇਰੇ ਮਨ ਵਿਚ ਖਿਆਲ ਆਇਆ ਹੈ ਕਿ ਪਰਜਾ ਨੂੰ ਆਪ ਦੇ ਬਚਨ ਸੁਣਾਵਾਂ, ਪਰਜਾ ਸੁਖੀ ਹੋਵੇਗੀ ਮੈਂ ਵੀ ਸੁਖੀ ਹੋਵਾਂਗਾ। ਪਰਜਾ ਦੁਖੀ ਹੋਵੇਗੀ ਤਾਂ ਸਾਸ਼ਕ ਨੂੰ ਵੀ ਦੁਖ ਹੁੰਦਾ ਹੈ। ਇਸ ਤਰ੍ਹਾਂ ਦੇ ਬਚਨ ਕਰਕੇ ਮਹਾਂਪੁਰਸ਼ਾਂ ਨੂੰ ਮਨਾ ਲਿਆ ਅਤੇ ਆਪਣੇ ਮਹਿਲਾਂ ਵਿਚ ਲਿਜਾ ਕੇ ਆਸਣ ਲਵਾ ਦਿਤਾ।

ਹਰ ਰੋਜ਼ ਕਥਾ ਕੀਰਤਨ ਚਲਦਾ ਸੀ ਬੇਅੰਤ ਸੰਗਤਾਂ ਆਉਂਦੀਆਂ ਹਨ। ਇਕ ਦਿਨ ਐਸਾ ਹੋਇਆ ਕਿ ਰਾਜੇ ਦੀ ਰਾਣੀ ਆਪਣੇ ਬਾਥਰੂਮ ਵਿਚ ਮਹਾਂਪੁਰਸ਼ਾਂ ਦੇ ਇਸ਼ਨਾਨ ਤੋਂ ਪਹਿਲਾਂ ਹੀ ਇਸ਼ਨਾਨ ਕਰਕੇ ਚਲੀ ਗਈ ਪਰ ਆਪਣਾ ਨੌਂ ਲੱਖਾ ਹਾਰ ਉਥੇ ਹੀ ਭੁੱਲ ਗਈ। ਜਦੋਂ ਸੰਤ ਜੀ ਆਪਣੇ ਨੀਯਤ ਸਮੇਂ ਉਸੇ ਬਾਥਰੂਮ ਵਿਚ ਇਸ਼ਨਾਨ ਕਰਨ ਆਏ, ਮਹਾਂਪੁਰਸ਼ਾਂ ਦੀ ਨਜ਼ਰ ਖੂੰਟੀ ਨਾਲ ਲਟਕ ਰਹੇ ਹਾਰ ਉਤੇ ਪੈ ਗਈ। ਮਨ ਵਿਚ ਵਿਕਾਰ ਉਠਿਆ ਅਤੇ ਲੋਭ ਦੀ ਭਾਵਨਾ ਜਾਗ ਉਠੀ। ਆਪ ਖੂੰਟੀ ਤੋਂ ਹਾਰ ਚੁੱਕ ਕੇ ਬਗੈਰ ਇਸ਼ਨਾਨ ਕੀਤੇ ਬਾਹਰ ਆ ਗਏ ਅਤੇ ਗੱਠੜੀ ਬੰਨ੍ਹ ਕੇ ਰਾਜੇ ਦੇ ਮਹਿਲਾਂ 'ਚੋਂ ਬਾਹਰ ਚਲੇ ਗਏ।

ਦਿਨ ਚੜ੍ਹੇ ਰਾਣੀ ਨੂੰ ਯਾਦ ਆਇਆ ਕਿ ਮੇਰਾ ਨੌਂ ਲੱਖਾ ਹਾਰ, ਇਸ਼ਨਾਨ ਘਰ ਵਿਚ ਰਹਿ ਗਿਆ, ਤਲਾਸ਼ ਕਰਨ ਤੇ ਵੀ ਨਹੀਂ ਮਿਲਿਆ। ਇਹ ਵੀ ਪਤਾ ਲੱਗਿਆ ਕਿ ਮਹਾਂਪੁਰਸ਼ ਵੀ ਅੱਜ ਚਲੇ ਗਏ ਹਨ, ਉਨ੍ਹਾਂ ਦੇ ਪਿਛੇ ਪੁਲਿਸ ਵੀ ਭੇਜੀ ਪਰ ਪਤਾ ਲੱਗਿਆ ਕਿ ਇਸ ਰਾਜ ਦੀ ਹੱਦ ਪਾਰ ਕਰਕੇ ਉਹ ਅਗਲੇ ਰਾਜ ਵਿਚ ਜਾ ਕੇ ਇਕ ਮੰਦਰ ਵਿਚ ਆਸਣ ਲਾ ਲਿਆ ਹੈ।

ਕਾਫੀ ਸਮਾਂ ਬੀਤ ਗਿਆ। ਮੁੜ ਕੇ ਓਹੀ ਪੋਟਲੀ ਚੁੱਕ ਕੇ ਮਹਾਤਮਾ ਇਕ ਦਿਨ ਰਾਜੇ ਦੇ ਮਹਿਲਾਂ ਵਿਚ ਹਾਜ਼ਰ ਹੋ ਗਏ। ਰਾਜਾ ਉਸ ਸਮੇਂ ਕਚਹਿਰੀ ਵਿਚ ਸੀ, ਉਸ ਨੇ ਮਹਾਤਮਾ ਨੂੰ ਦੇਖਿਆ ਅਤੇ ਆਉਣ ਦਾ ਕਾਰਨ ਪੁਛਿਆ। ਉਸ ਨੇ ਕਿਹਾ ਕਿ ਮਹਾਰਾਜ! ਮੈਂ ਆਪ ਦਾ ਚੋਰ ਆ ਗਿਆ। ਮੈਂ ਆਪ ਦਾ ਹਾਰ

ਚੁੱਕ ਕੇ ਲੈ ਗਿਆ ਸੀ। ਰਾਜੇ ਨੇ ਪੁਛਿਆ ਕਿ ਹੁਣ ਐਸਾ ਕੀ ਕਾਰਨ ਹੈ ਕਿ ਹੁਣ ਤੂੰ ਹਾਰ ਵਾਪਸ ਕਰਨ ਆਇਆਂ ਹੈਂ? ਉਸ ਨੇ ਕਿਹਾ ਕਿ ਮੈਂ ਇਹੀ ਜਾਨਣ ਵਾਸਤੇ ਆਇਆ ਹਾਂ। ਜਿਨ੍ਹਾਂ ਦਿਨਾਂ ਵਿਚ ਮੈਂ ਹਾਰ ਚੁਕਿਆ ਸੀ ਉਸ ਸਮੇਂ ਅਨਾਜ ਕਿਥੋਂ ਆਇਆ ਸੀ? ਖੋਜ ਕਰਨ ਤੇ ਪਤਾ ਲੱਗਿਆ ਕਿ ਇਹ ਅਨਾਜ ਕਿਸੇ ਭਲੇ ਪੁਰਸ਼ ਦਾ ਨਹੀਂ ਸੀ, ਮੰਦ ਕਰਮ ਕਰਨ ਵਾਲੇ ਨਾਲ ਸਬੰਧ ਰਖਦਾ ਸੀ। ਕਿਸੇ ਕਾਰਨ ਕਰਕੇ ਉਸ ਦਾ ਘਰ ਜ਼ਬਤ ਹੋ ਗਿਆ, ਕਰਮਚਾਰੀ ਉਸ ਦੇ ਘਰ ਵਿਚੋਂ ਅਨਾਜ ਚੁੱਕ ਲਿਆਏ ਅਤੇ ਰਾਜੇ ਦੇ ਲੰਗਰ ਵਿਚ ਵਰਤਣ ਲਗ ਗਏ।

ਮਹਾਤਮਾ ਨੇ ਕਿਹਾ ਕਿ ਮੈਂ ਮਾੜਾ ਅੰਨ ਖਾ ਕੇ ਆਪਣੇ ਮਾਰਗ ਤੋਂ ਭਟਕ ਗਿਆ ਸੀ ਅਤੇ ਮੈਂ ਆਪ ਦਾ ਹਾਰ ਚੁਕ ਲਿਆ। ਜਦੋਂ ਮੈਂ ਦੂਸਰੇ ਰਾਜੇ ਦੇ ਰਾਜ ਵਿਚ ਗਿਆ, ਉਥੇ ਮੈਨੂੰ ਮਰੋੜੇ ਲਗ ਗਏ। ਮੈਂ ਤਿੰਨ ਮਹੀਨੇ ਮਰੋੜਾਂ ਨਾਲ ਪੀੜਤ ਰਿਹਾ ਅਤੇ ਸੁੱਕ ਕੇ ਪਿੰਜਰ ਬਣ ਗਿਆ। ਜਦੋਂ ਅੰਨ ਦਾ ਅਸਰ ਮੇਰੇ ਸਰੀਰ ਦੇ ਰਕਤ ਵਿਚੋਂ ਲਹਿ ਗਿਆ ਤਾਂ ਮੈਂ ਬਹੁਤ ਪਛਤਾਇਆ ਕਿ ਮੈਂ ਇਹ ਹਾਰ ਕੀ ਕਰਨਾ ਹੈ, ਕਿਉਂ ਮੈਂ ਇਹ ਹਾਰ ਚੁਕਿਆ? ਸੋ ਮਹਾਰਾਜ ਮੇਰੇ ਉਪਰ ਮਾੜੇ ਅੰਨ ਦਾ ਅਸਰ ਸੀ ਜਿਸ ਨੇ ਮੇਰੀ ਬੁੱਧੀ ਨੂੰ ਭ੍ਰਿਸ਼ਟ ਕਰ ਦਿਤਾ। ਰਹਿਤਨਾਮੇ ਵਿਚ ਵੀ ਫੁਰਮਾਨ ਹੈ –

***ਜਾ ਕੀ ਰਹਿਤ ਨਾ ਜਾਣੀਐ ਗੁਰਬਾਣੀ ਨਹੀ ਰੀਤ॥***
***ਤਿਸ ਦੇ ਹਥਹੁ ਖਾਧੀਐ ਵਿਸਰੈ ਹਰਿ ਕੀ ਪ੍ਰੀਤ॥***

ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਮਿਹਨਤ ਨਾਲ ਕੀਤੀ ਹੋਈ ਕਮਾਈ ਨੂੰ ਸਤਿ ਮਾਰਗ ਤੇ ਚੱਲਣ ਲਈ ਸਹਾਇਕ ਦੱਸਿਆ ਹੈ। ਆਹਾਰ ਕਰਨ ਤੋਂ ਪਹਿਲਾਂ ਇਹ ਜਾਨਣਾ ਬਹੁਤ ਜ਼ਰੂਰੀ ਹੁੰਦਾ ਹੈ ਕਿ ਆਹਾਰ ਪਾਪ ਦੀ ਕਮਾਈ ਦਾ ਤਾਂ ਨਹੀਂ ਹੈ। ਗੁਰੂ ਨਾਨਕ ਪਾਤਸ਼ਾਹ ਨੇ ਇਸ ਗੱਲ ਦਾ ਸਪਸ਼ਟ ਨਿਰਣਾ ਕਰਕੇ ਸਾਰਿਆਂ ਨੂੰ ਦੱਸਿਆ ਸੀ ਕਿ ਖੋਹ ਖਿੰਝ, ਧੱਕੇ, ਧੋੜੀਆਂ, ਚੋਰੀ ਆਦਿ ਕਰਮਾਂ ਨਾਲ ਕਮਾਇਆ ਅੰਨ, ਅੰਨ ਨਹੀਂ ਹੋਇਆ ਕਰਦਾ, ਉਹ ਬਦਬੂਦਾਰ ਲਹੂ ਤੇ ਪਾਕ ਹੋਇਆ ਕਰਦੀ ਹੈ।

ਗੁਰੂ ਨਾਨਕ ਪਾਤਸ਼ਾਹ ਜੀ ਏਮਨਾਬਾਦ ਭਾਈ ਲਾਲੋ ਜੀ ਦੇ ਪ੍ਰੇਮ ਬੰਨ੍ਹੇ ਉਸ ਪਾਸ ਕੁਝ ਦਿਨਾਂ ਲਈ ਟਿਕੇ ਹੋਏ ਸਨ। ਭਾਈ ਮਰਦਾਨਾ ਨਾਲ ਸੀ। ਉਸੇ ਸ਼ਹਿਰ ਦੇ ਇਕ ਅਮੀਰ ਖਤ੍ਰੀ ਮਲਕ ਭਾਗੋ ਨੇ ਆਪਣੇ ਘਰ ਬ੍ਰਹਮ ਭੋਜ ਕੀਤਾ। ਉਸ ਵਿਚ ਗੁਰੂ ਨਾਨਕ ਦੇਵ ਜੀ ਨੂੰ ਭੀ ਬੁਲਾਇਆ। ਪ੍ਰਸ਼ਾਦਾ ਵਰਤਣ ਸਮੇਂ ਉਸ ਨੇ ਗੁਰੂ ਮਹਾਰਾਜ ਜੀ ਅੱਗੇ ਖੀਰ, ਪੂਰੀ, ਆਦਿ ਭੋਜਨ ਰੱਖ ਕੇ ਭੋਜਨ ਛਕਣ ਲਈ ਬੇਨਤੀ ਕੀਤੀ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਪ੍ਰੇਮੀਆ! ਸ਼ੁਧ ਅੰਨ ਖਾਣਾ ਚਾਹੀਦਾ ਹੈ, ਮਾੜਾ ਅੰਨ ਸਰੀਰ ਵਿਚ ਮੈਲ ਭਰੇ ਫੁਰਨੇ ਪੈਦਾ ਕਰਦਾ ਹੈ। ਬਿਰਤੀ ਭਜਨ ਬੰਦਗੀ ਵਿਚ ਨਹੀਂ ਲੱਗਿਆ ਕਰਦੀ। ਆਪ ਨੇ ਭਾਈ ਲਾਲੋ ਖਤਰੀ ਨੂੰ ਕਿਹਾ ਕਿ ਭਾਈ ਲਾਲੋ! ਆਪਣੀ ਸੁੱਚੀ ਕਿਰਤ ਦਾ ਅੰਨ ਲਿਆ। ਉਹ ਕੋਧਰੇ ਦੀ ਸੁੱਕੀ ਰੋਟੀ ਲੈ ਆਇਆ। ਗੁਰੂ ਮਹਾਰਾਜ ਜੀ ਨੇ ਸਾਰੇ ਸਾਧੂਆਂ ਦੀ ਲੱਗੀ ਪੰਗਤ ਵਿਚ ਜਦੋਂ ਦੋਹਾਂ ਦਾ ਅੰਨ ਲੈ ਕੇ ਨਪੀੜਿਆ ਤਾਂ ਭਾਈ ਲਾਲੋ ਦੀ ਸੁੱਚੀ ਕ੍ਰਿਤ ਵਾਲੇ ਪ੍ਰਸ਼ਾਦੇ ਵਿਚੋਂ ਦੁਧ ਦੀ ਧਾਰ ਵਗ ਤੁਰੀ ਅਤੇ ਮਲਕ ਭਾਗੋ ਦੀਆਂ ਪੂਰੀਆਂ, ਮਠਿਆਈਆਂ ਵਿਚੋਂ ਖੂਨ ਦੀ ਧਾਰ ਵਗ ਤੁਰੀ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਪਿਆਰਿਓ! ਰਿਸ਼ਵਤਾਂ, ਚੋਰੀਆਂ, ਧੋਖਿਆਂ ਨਾਲ ਕਮਾਇਆ ਧਨ ਮੈਲਾ ਹੋਇਆ ਕਰਦਾ ਹੈ ਜਿਸ ਨਾਲ ਅੰਤਸ਼ਕਰਣ ਵਿਚ ਮੈਲ ਭਰ ਜਾਇਆ ਕਰਦੀ ਹੈ। ਇਸ ਦੀ ਥਾਂ ਮਿਹਨਤ ਦਾ ਧਨ ਸ਼ੁਧ ਹੋਇਆ ਕਰਦਾ ਹੈ।

9. **'ਸੌਚ'** – (ਪਵਿੱਤਰ ਹੋਣਾ) ਆਦਮੀ ਦੇ ਅੰਦਰ ਬਹੁਤ ਕਿਸਮ ਦੀਆਂ ਮੈਲਾਂ ਹਨ। ਕਪੜੇ ਮੈਲੇ ਹੋ ਜਾਂਦੇ ਹਨ ਜਿਸ ਕਰਕੇ ਸਰੀਰ ਵੀ ਮੈਲਾ ਹੋ ਜਾਇਆ ਕਰਦਾ ਹੈ, ਆਦਮੀ ਦੇ ਅੰਦਰ ਸੰਸਕਾਰਾਂ ਦੀ ਮੈਲ ਭਰੀ ਪਈ ਹੈ, ਰਾਗ ਦ੍ਵੈਸ਼ ਦੀ ਮੈਲ ਨਾਲ ਹਿਰਦਾ ਭਰਿਆ ਪਿਆ ਹੈ, ਜਿਸ ਨੂੰ ਸਾਫ ਕਰਨ ਦੀ ਲੋੜ ਹੈ। ਸਰੀਰ ਤੇ ਵਸਤਰਾਂ ਦੀ ਮੈਲ ਪੂਰੀ ਵਿਧੀ ਨਾਲ ਇਸ਼ਨਾਨ ਕਰਕੇ ਦੂਰ ਹੋ ਜਾਂਦੀ ਹੈ ਪਰ ਹਿਰਦੇ ਦੀ ਰਾਗ ਦ੍ਵੈਸ਼ ਦੀ ਜੋ ਮੈਲ ਹੈ, ਇਸ ਨੂੰ ਦੂਰ ਕਰਨ ਲਈ ਹੋਰ ਤਰ੍ਹਾਂ ਦਾ ਸਾਬਣ ਮਿਲਦਾ ਹੈ। ਬਾਣੀ ਵਿਚ ਐਸਾ ਫੁਰਮਾਨ ਹੈ –

*ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ।।*
*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥*
*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥*
*ਪੰਨਾ - 4*

ਪੂਰੀ ਸੁੱਚ ਪ੍ਰਾਪਤ ਕਰਨ ਵਾਸਤੇ, ਬਾਹਰਲੀ ਮੈਲ ਪਾਣੀ ਅਤੇ ਸਾਬਣ ਨਾਲ ਧੋਤੀ ਜਾਂਦੀ ਹੈ। ਬਚਨਾਂ ਦੀ ਮੈਲ ਮਿੱਠਾ ਬੋਲ ਕੇ ਲਹਿ ਜਾਂਦੀ ਹੈ, ਮਨ ਦੀ ਮੈਲ ਉਤਾਰਨ ਦਾ ਸਭ ਤੋਂ ਸੁਖਾਲਾ ਤਰੀਕਾ ਹੈ ਕਿ ਇਕ ਤਾਂ ਆਪਣੇ ਆਪ ਨੂੰ ਸਭ ਤੋਂ ਮੰਦਾ ਜਾਣੇ, ਦੂਸਰਾ ਸਾਰਿਆਂ ਵਿਚ ਇਕੋ ਵਾਹਿਗੁਰੂ ਵਿਆਪਕ ਦੇਖਦਾ ਹੋਇਆ ਅਰਦਾਸ ਕਰੇ -

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।*

ਇਸ ਤਰ੍ਹਾਂ ਇਸ ਦੇ ਅੰਦਰੋਂ ਰਾਗ ਦ੍ਵੈਸ਼ ਦੀ ਮੈਲ ਲਹਿ ਜਾਵੇਗੀ। ਤੀਸਰੀ ਮੈਲ ਬੁੱਧੀ ਦੀ ਹੁੰਦੀ ਹੈ, ਉਹ ਗੁਰਬਾਣੀ, ਸਤਿ ਸਾਸ਼ਤਰਾਂ ਦੀ ਵਿਚਾਰ ਨਾਲ ਲਹਿ ਜਾਂਦੀ ਹੈ। ਚੌਥੀ ਮੈਲ ਅੰਤਸ਼ਕਰਣ ਵਿਚ ਹੁੰਦੀ ਹੈ ਜੋ ਜਨਮਾਂ ਜਨਮਾਂਤਰਾਂ ਤੋਂ ਲੱਗੀ ਹੁੰਦੀ ਹੈ। ਮਹਾਰਾਜ ਜੀ ਨੇ ਜਿਸ ਬਾਰੇ ਐਸਾ ਫੁਰਮਾਨ ਕੀਤਾ ਹੈ -

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥ ਪੰਨਾ - 651*

ਸੋ ਇਨ੍ਹਾਂ ਮੈਲਾਂ ਨਾਲ ਦਿਬਯ ਨੇਤਰ ਬੰਦ ਹੋ ਚੁੱਕੇ ਹਨ। ਜਿਸ ਤਰ੍ਹਾਂ ਨਾਲ ਇਕ ਸ਼ੀਸ਼ੇ ਉਤੇ ਲਗਾਤਾਰ ਮੈਲ ਜੰਮ ਕੇ ਉਸ ਵਿਚ ਆਪਣਾ ਚਿਹਰਾ ਨਹੀਂ ਦਿਖਿਆ ਕਰਦਾ, ਇਸੇ ਤਰ੍ਹਾਂ ਅੰਤਸ਼ਕਰਣ ਉਪਰ ਜਨਮਾਂ ਜਨਮਾਂਤਰਾਂ ਦੀ ਮੈਲ ਲੱਗੀ ਹੋਈ ਹੈ ਜਿਸ ਕਰਕੇ ਇਸ ਨੂੰ ਆਪਣੇ ਸਰੂਪ ਦਾ ਗਿਆਨ ਭੁੱਲ ਗਿਆ ਅਤੇ ਇਹ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹੀ ਹੀ ਸਮਝਦਾ ਹੈ।

ਗੁਰੂ ਨਾਨਕ ਪਾਤਸ਼ਾਹ ਰਾਜੇ ਸ਼ਿਵਨਾਭ ਨੂੰ ਉਪਦੇਸ਼ ਦਿੰਦੇ ਹਨ ਕਿ ਰਾਜਨ! ਆਪ ਨੇ 10 ਯਮਾਂ ਬਾਰੇ ਸ੍ਵਣ ਕੀਤਾ ਹੈ। ਇਹ ਯਮ ਧਾਰਨ ਕਰਨੇ ਵਾਹਿਗੁਰੂ ਨਾਲ ਜੁੜਨ ਲਈ ਬਹੁਤ ਹੀ ਜ਼ਰੂਰੀ ਹਨ ਕਿਉਂਕਿ ਆਦਮੀ ਦਾ ਮਨ ਜੁਗਾਂ ਜੁਗਾਂਤਰਾਂ ਤੋਂ ਸੰਸਕਾਰਾਂ ਦੇ ਅਧੀਨ ਬਾਹਰਮੁਖਤਾ ਵਿਚ ਪਰਚਿਆ ਹੋਇਆ ਹੈ, ਇਨ੍ਹਾਂ ਸੁਰਤੀਆਂ ਬਿਰਤੀਆਂ ਨੂੰ ਜਦੋਂ ਅਸੀਂ ਇਕਾਗਰਤਾ ਪ੍ਰਾਪਤ ਕਰਨ ਵਾਸਤੇ ਅੰਤਰਮੁਖ ਟਿਕਣ ਦੇ ਯਤਨ ਕਰਨੇ ਹਨ, ਉਸ ਵੇਲੇ ਇਨ੍ਹਾਂ ਦੀ ਪਾਲਣਾ ਹੱਦ ਤੋਂ ਜ਼ਿਆਦਾ ਜ਼ਰੂਰੀ ਹੈ ਕਿਉਂਕਿ ਮਨੁੱਖ ਦੀ ਬਾਹਰਮੁਖਤਾ ਦੀ ਸਭ ਤੋਂ ਆਖਰੀ ਅਵਸਥਾ ਉਸ ਦਾ ਉਹ ਵਿਵਹਾਰ ਹੈ ਜੋ ਉਸ ਨੇ ਆਪਣੇ ਮਾਤਾ ਪਿਤਾ, ਪੁੱਤਰ, ਭਰਾ, ਪੜੌਸੀ, ਸਾਥੀ ਅਤੇ ਆਪਣੇ ਦੇਸ਼, ਧਰਮ ਦੇ ਬੰਦਿਆਂ ਨਾਲ ਨਿਭਾਉਣਾ ਹੈ। ਇਸੇ ਵਿਚ ਹੀ ਉਸ ਦਾ ਸਾਰਾ ਵਿਵਹਾਰ ਦੇਸ਼ ਵਿਚ, ਪ੍ਰਦੇਸ਼ ਵਿਚ, ਆਪਣੇ ਮਤ ਵਿਚ, ਬੇਗਾਨੇ ਮਤਾਂ ਵਿਚ ਪ੍ਰਵਿਰਤ ਹੋ ਕੇ ਐਨੀ ਸ਼ਾਂਤੀ ਵਿਚ ਪਹੁੰਚਣਾ ਹੈ ਕਿ ਕੋਈ ਵਾਦ-ਵਿਵਾਦ ਉਸ ਦੇ ਮਨ ਦੀ ਸ਼ਾਂਤੀ ਭੰਗ ਨਾ ਕਰੇ। ਇਸ ਕਰਕੇ ਬਾਕੀ ਹੋਰ ਸਭ ਪ੍ਰਾਣੀਆਂ ਨਾਲ ਵਿਵਹਾਰ ਬਹੁਤ ਹੀ ਸ਼ਾਂਤੀਪੂਰਵਕ ਹੋਣਾ ਚਾਹੀਦਾ ਹੈ। ਇਸ ਨੂੰ ਸਿੱਧ ਕਰਨ ਵਾਸਤੇ ਜੋ ਦਸ ਅੰਗ ਦੱਸੇ ਗਏ ਹਨ ਇਨ੍ਹਾਂ ਦੀ ਪੂਰੀ ਤਰ੍ਹਾਂ ਨਾਲ ਪਾਲਣਾ ਕਰੇ। ਆਪਣੇ ਵਿਵਹਾਰਕ ਜੀਵਨ ਨੂੰ ਸਤੋਗੁਣੀ ਦਿਬਯ ਬਣਾਉਣਾ ਹੁੰਦਾ ਹੈ। ਜੋ ਅਸੀਂ ਸਕਾਮ ਕਰਮ ਕਰਦੇ ਹਾਂ, ਉਨ੍ਹਾਂ ਦਾ ਫਲ ਸਾਨੂੰ ਜੰਮਣ ਮਰਨ ਉਮਰ ਭੋਗਣ ਅਤੇ ਹੋਰ ਸੁੱਖਾਂ ਦਾ ਕਾਰਨ ਹੋਇਆ ਕਰਦਾ ਹੈ ਪਰ ਇਹ ਕਰਮ ਆਦਮੀ ਨੂੰ ਫਲ ਦੇਣ ਲਈ ਬੰਨ੍ਹ ਰਖਦੇ ਹਨ। ਯਮਾਂ ਦੀ ਪਾਲਣਾ ਕਰਕੇ ਜਿਹੜੇ ਬਾਹਰਲੇ ਸਬੰਧ ਰੱਖਣ ਕਰਕੇ ਆਪਣਾ ਲਗਾਓ ਰੱਖਣ ਵਾਲੇ ਹਨ ਅਤੇ ਦੂਸਰਿਆਂ ਨਾਲ ਵੈਰ, ਓਪਰਾਪਨ ਹੈ, ਹਰ ਵਕਤ ਆਸ਼ਾ ਤੇ ਅੰਦੇਸ਼ਾ ਵਿਚ ਜੀਵਨ ਰਿੜਕਿਆ ਜਾਵੇ ਉਹ ਇਨ੍ਹਾਂ ਦੀ ਪਾਲਣਾ ਕਰਕੇ ਸ਼ਾਂਤ ਹੋ ਜਾਂਦਾ ਹੈ।

ਹੇ ਰਾਜਨ! ਇਸੇ ਤਰ੍ਹਾਂ ਨੇਮ ਭੀ ਦਸ ਹੋਇਆ ਕਰਦੇ ਹਨ। ਨਿਯਮਾਂ ਦਾ ਸਬੰਧ ਕੇਵਲ ਆਪਣੇ ਵਿਅਕਤੀਗਤ ਸਰੀਰ, ਇੰਦ੍ਰੀਆਂ ਅਤੇ ਅੰਤਸ਼ਕਰਣ ਦੇ ਨਾਲ ਹੁੰਦਾ ਹੈ, ਇਸ ਲਈ ਇਨ੍ਹਾਂ ਦੇ ਯਥਾਰਥ ਪਾਲਣ ਨਾਲ, ਆਪਣੇ ਵਿਅਕਤੀਤ੍ਵ ਨਾਲ ਸਬੰਧ ਰੱਖਣ ਵਾਲਾ, ਸਾਰਾ ਬ੍ਰਹਮ ਵਿਵਹਾਰਿਕ ਜੀਵਨ ਰਾਜਸੀ, ਤਾਮਸੀ, ਵਿਖਸ਼ੇਪ ਅਤੇ ਆਵਰਣ ਰੂਪ ਮੈਲਾਂ ਨਾਲੋਂ ਧੁਲ ਕੇ ਸਤੋਗੁਣੀ, ਪਵਿੱਤਰ ਅਤੇ ਦਿਬਯ ਬਣ ਜਾਂਦਾ ਹੈ। 1. **ਤਪ** – ਸਭ ਤੋਂ ਪਹਿਲਾ ਨਿਯਮ ਤਪ ਹੈ, ਤਪ ਅੰਤਰਮੁਖਤਾ ਦਾ ਅਭਿਆਸ ਅਤੇ ਵਾਹਿਗੁਰੂ ਨਾਲ ਪਿਆਰ ਪੈਦਾ ਕਰਨ ਲਈ ਕ੍ਰਿਆਯੋਗ ਹੈ। ਜਿਸ ਤਰ੍ਹਾਂ ਦੇ ਨਾਲ ਅਸੀਂ ਚੰਚਲ ਘੋੜਾ ਸਾਧਦੇ ਹਾਂ, ਉਸੇ ਪ੍ਰਕਾਰ ਸਰੀਰ, ਪ੍ਰਾਣ, ਇੰਦ੍ਰੀਆਂ ਅਤੇ ਮਨ ਨੂੰ ਸਹੀ ਤਰੀਕੇ ਅਤੇ ਅਭਿਆਸ ਨਾਲ ਵਸ ਵਿਚ ਕਰਨ ਨੂੰ ਤਪ ਕਹਿੰਦੇ ਹਨ। ਇਸ ਦੀ ਪ੍ਰਾਪਤੀ ਲਈ ਦ੍ਰਿੜ੍ਹ ਇਰਾਦੇ ਨਾਲ ਮਿਹਨਤ ਕਰਨੀ ਪੈਂਦੀ ਹੈ। ਜਿਸ ਤਰ੍ਹਾਂ ਦੇ ਨਾਲ ਤੁਸੀਂ ਚੰਚਲ ਘੋੜਾ ਲੈ ਕੇ ਉਸ ਨੂੰ ਸਿੱਖਿਆ ਦੇ ਕੇ ਉਸ ਨੂੰ ਆਪਣੇ ਇਸ਼ਾਰੇ ਦੇ ਮੁਤਾਬਿਕ ਚਲਣ ਵਾਲਾ ਬਣਾ ਲੈਂਦੇ ਹੋ, ਉਸੇ ਤਰ੍ਹਾਂ ਮਨ ਨੂੰ ਸਾਧਣਾ ਪੈਂਦਾ ਹੈ। ਚੰਚਲ ਘੋੜੇ ਨੂੰ ਸਾਧਣ ਲਈ ਕਿੰਨੀ ਸਖਤ ਮਿਹਨਤ ਦੀ ਜ਼ਰੂਰਤ ਹੈ। ਜਦੋਂ ਉਹ ਸਾਧਿਆ ਗਿਆ ਫੇਰ ਉਹ ਇਸ਼ਾਰਿਆਂ ਨਾਲ ਚੱਲਣ ਲਗ ਜਾਂਦਾ ਹੈ। ਵੱਡੇ ਵੱਡੇ ਯੁਧਾਂ ਵਿਚ ਕਿੱਡਾ ਵੱਡਾ ਸਹਿਯੋਗੀ ਬਣਦਾ ਹੈ, ਜਿੱਤ ਪ੍ਰਾਪਤ ਕਰਨ ਲਈ ਸਾਧਨ ਬਣਦਾ ਹੈ।

ਇਸੇ ਤਰ੍ਹਾਂ ਸਾਡਾ ਮਨ, ਇੰਦ੍ਰੀਆਂ ਕਿੰਨੀ ਅਸਵੱਛਤਾ ਨਾਲ ਚਲ ਰਹੇ ਹਨ, ਨਾ ਹੀ ਅਸੀਂ ਆਪਣੇ ਸਰੀਰ ਵਲ ਧਿਆਨ ਦਿੰਦੇ ਹਾਂ, ਗਲਤ ਚੀਜ਼ਾਂ ਦਾ ਪ੍ਰਯੋਗ ਕਰਕੇ ਖਰਾਬ ਕਰ ਲੈਂਦੇ ਹਾਂ। ਜੇ ਸਰੀਰ ਨੇ ਹੀ ਸਾਥ ਨਾ ਦਿਤਾ ਤਾਂ ਆਤਮ ਮਾਰਗ ਦਾ ਪਾਂਧੀ ਅਗਲਾ ਸਫਰ ਕਰਨ ਦੀ ਸਮਰੱਥਾ ਨਹੀਂ ਰੱਖਿਆ ਕਰਦਾ। ਸਰੀਰ ਦੇ ਬਚ ਬਚਾਓ ਲਈ ਬਹੁਤ ਸਮਾਂ ਨਸ਼ਟ ਹੋ ਜਾਂਦਾ ਹੈ। ਇਸੇ ਤਰ੍ਹਾਂ ਪ੍ਰਾਣ ਸਰੀਰ ਵਿਚ ਬੇ-ਟੋਕ ਆਉਂਦੇ ਜਾਂਦੇ ਹਨ। ਪ੍ਰਾਣ ਵਿਗਿਆਨ ਦੀ ਸੋਝੀ ਨਾ ਹੋਣ ਕਰਕੇ ਸਾਡੇ ਪ੍ਰਾਣ ਨਿਯਮਕ ਤਰੀਕੇ ਨਾਲ ਨਹੀਂ ਚਲ ਰਹੇ, ਪਉਣ ਦਾ ਦਰਿਆ ਛੱਲਾਂ ਮਾਰਦਾ ਚਲਿਆ ਰਹਿੰਦਾ ਹੈ। ਜੇ ਇਸ ਨੂੰ ਸੀਮਤ ਕਰ ਦਿਤਾ ਜਾਵੇ ਤਾਂ ਇਹ ਪਾਣੀ ਨਹਿਰ ਦੇ ਰੂਪ ਵਿਚ ਖੇਤਾਂ ਨੂੰ ਸਿੰਜਣ, ਹੋਰ ਵੱਡੇ ਕਾਰਜ ਕਰਨ ਦੀ ਸਮਰੱਥਾ ਰਖੇਗਾ। ਹੁਣ ਸਾਡੇ ਪ੍ਰਾਣ ਇਕ ਪਉਣ ਦੇ ਵੇਗ ਵਾਂਗੂੰ ਵਹਿ ਰਹੇ ਹਨ, ਜਿਨ੍ਹਾਂ ਦਾ ਸਹੀ ਪ੍ਰਯੋਗ ਨਾ ਕਰਨ ਕਰਕੇ ਅਸੀਂ ਆਪਣੇ ਪ੍ਰਭੂ ਨਾਲੋਂ ਟੁੱਟੇ ਰਹਿੰਦੇ ਹਾਂ।

ਇਸੇ ਤਰ੍ਹਾਂ ਨਾਲ ਪੰਜ ਕਰਮ ਇੰਦ੍ਰੀਆਂ, ਪੰਜ ਗਿਆਨ ਇੰਦ੍ਰੀਆਂ ਸਾਡੇ ਵਸ ਵਿਚ ਨਹੀਂ ਹਨ, ਆਪ ਮੁਹਾਰੇ ਵੇਗ ਵਿਚ ਹਰਕਤਾਂ ਕਰਦੀਆਂ ਹਨ ਜਿਸ ਤਰ੍ਹਾਂ ਕਿ ਕੋਈ ਪ੍ਰੇਮੀ ਦੂਜੇ ਸੱਜਣ ਨਾਲ ਬਚਨ ਕਰ ਰਿਹਾ ਹੈ, ਦੂਸਰੇ ਨਾਲ ਹਾਸਾ ਮਖੌਲ ਕਰ ਰਿਹਾ ਹੈ। ਅਚਾਨਕ ਹੀ ਉਂਗਲੀ ਕੰਨ ਵਿਚ ਪੈ ਲੈਣਾ ਜਾਂ ਨੱਕ ਵਿਚ ਪਾ ਲੈਣਾ, ਜਾਂ ਐਧਰ ਉਧਰ ਦੇਖਣ ਲਗ ਜਾਣਾ ਜਾਂ ਦੂਰ ਦੀ ਅਵਾਜ਼ ਨੂੰ ਸੁਣਨ ਲਗ ਜਾਣਾ ਜਾਂ ਬੇਅਰਥ ਬੋਲਣ ਲਗ ਜਾਣਾ, ਇਹ ਕਿਸੇ ਕਾਰਜ ਉਪਰ ਨਹੀਂ ਪਹੁੰਚਣ ਦਿੰਦਾ। ਸੋ ਇੰਦ੍ਰੀਆਂ ਨੂੰ ਸੁਧਾਰਣਾ ਬਹੁਤ ਹੀ ਜ਼ਰੂਰੀ ਹੈ। ਮਨ ਸਭ ਤੋਂ ਚੰਚਲ ਪਦਾਰਥ ਹੈ ਜੋ ਇਸ ਸ਼ੁੱਧ ਸਰੀਰ ਵਿਚ ਇਕ ਸਕਿੰਟ ਵਾਸਤੇ ਵੀ ਨਹੀਂ ਟਿਕਦਾ। ਹਰ ਵਕਤ ਕਰੋੜਾਂ ਮੀਲਾਂ ਦੇ ਸਫਰ ਤੇ ਪਿਆ ਰਹਿੰਦਾ ਹੈ। ਇਸ ਨੂੰ ਇਕ ਧੇਅ ਉਤੇ ਕੇਂਦਰਤ ਕਰਨਾ ਰੂਹਾਨੀਅਤ ਵਿਚ ਬਹੁਤ ਵੱਡਾ ਕਦਮ ਹੈ ਕਿਉਂਕਿ ਸਾਡਾ ਸਾਰਾ ਵਾਹ ਮਨ ਨਾਲ ਹੈ, ਮਨ ਨਾਲ ਹੀ ਸਾਡਾ ਪਿਆਰ ਹੈ, ਮਨ ਨਾਲ ਹੀ ਝਗੜਾ ਹੈ। ਜਿੰਨੀ ਦੇਰ ਤਕ ਇਹ ਸਾਧਿਆ ਨਹੀਂ ਜਾਂਦਾ, ਓਨੀ ਦੇਰ ਤਕ ਇਹ ਜਗਿਆਸੂ ਨੂੰ ਇਕ ਕਦਮ ਵੀ ਆਤਮ ਮਾਰਗ ਵਲ ਨਹੀਂ ਵਧਣ ਦਿੰਦਾ ਕਿਉਂਕਿ ਮਨ ਦੀ ਆਪਣੀ ਹੀ ਮਤ ਹੈ, ਆਪਣੇ ਹੀ ਦ੍ਰਿਸ਼ ਹਨ, ਇਸ ਕਰਕੇ ਇਹ ਗੁਰੂ ਦੀ ਮਤ ਲੈ ਹੀ ਨਹੀਂ ਸਕਿਆ ਕਰਦਾ। ਇਸ ਕਰਕੇ ਮਨ ਨੂੰ ਪ੍ਰਾਣਾਯਾਮ ਨਾਲ ਵਸ ਕੀਤਾ ਜਾ ਸਕਦਾ ਹੈ। ਇਸ ਸਰੀਰ, ਪ੍ਰਾਣ, ਇੰਦ੍ਰੀਆਂ, ਮਨ, ਬੁੱਧੀ ਨੂੰ ਵਸ ਕਰਨ ਦੇ ਸਾਧਨਾਂ ਨੂੰ ਤਪ ਕਿਹਾ ਜਾਂਦਾ ਹੈ ਜਿਸ ਕਰਕੇ ਸਰਦੀ-ਗਰਮੀ, ਭੁੱਖ-ਪਿਆਸ, ਸੁੱਖ-ਦੁਖ, ਹਰਖ-ਸੋਗ, ਮਾਨ-ਅਪਮਾਨ, ਲਾਭ-ਹਾਨ, ਖੁਸ਼ੀ-ਗਮੀ ਦੀ ਅਵਸਥਾ ਵਿਚ ਬਿਨਾਂ ਕੋਈ ਵਿਘਨ ਪਏ ਦੇ ਅਤੇ ਸਵੱਸਥ ਸਰੀਰ ਦੇ ਅਤੇ ਨਿਰਮਲ ਅੰਤਸ਼ਕਰਣ ਦੇ ਨਾਲ ਯੋਗ ਮਾਰਗ ਵਿਚ ਦ੍ਰਿੜ੍ਹਤਾ ਨਾਲ ਟਿਕਿਆ ਰਹਿ ਸਕੇ।

ਤਪ ਦੇ ਕਈ ਭੇਦ ਹਨ ਸਰੀਰ ਦੇ ਵਿਚ ਬਿਆਧੀ, ਪੀੜਾ, ਇੰਦ੍ਰੀਆਂ ਦੇ ਵਿਕਾਰ ਅਤੇ ਚਿੱਤ ਵਿਚ ਉਦਾਸੀ ਉਤਪੰਨ ਕਰਨ ਵਾਲੇ ਤਾਮਸੀ ਤਪ ਦਾ ਨਿਸ਼ੇਧ ਕੀਤਾ ਗਿਆ ਹੈ। ਇਸ ਮਾਰਗ ਵਿਚ ਇਹ ਤਾਮਸੀ ਤਪ ਨਿੰਦਿਤ ਅਤੇ ਬਰਜਿਤ ਹੈ। ਜਿਹੜਾ ਤਪ ਚਿਤ ਦੀ ਪ੍ਰਸੰਨਤਾ ਵਾਸਤੇ ਹੋਵੇ ਅਤੇ ਸਰੀਰ, ਇੰਦ੍ਰਿਆਂ ਦੀ ਕ੍ਰਿਆ ਵਿਚ ਕੋਈ ਰੁਕਾਵਟ, ਕੋਈ ਪੀੜਾ ਪੈਦਾ ਨਾ ਕਰਦਾ ਹੋਵੇ, ਉਹ ਸਾਂਤਕੀ ਤਪ ਸਹਾਇਤਾ ਕਰਿਆ ਕਰਦਾ ਹੈ ਕਿਉਂਕਿ ਬਿਆਧੀ, ਉਪਾਧੀ, ਸਰੀਰ ਦੀ ਪੀੜਾ, ਚਿੱਤ ਦੀ ਉਦਾਸੀ ਇਹ ਯੋਗ ਵਿਚ ਵਿਘਨਕਾਰੀ ਹਨ। ਸੋ ਇਸ ਕਰਕੇ ਜਿਸ ਤਰ੍ਹਾਂ ਅਗਨ ਦੇ ਤਪਾਉਣ ਨਾਲ ਸੋਨੇ ਦੀ ਮੈਲ ਭਸਮ ਹੋ ਜਾਂਦੀ ਹੈ ਉਸ ਵਿਚ ਸਵੱਛਤਾ ਅਤੇ ਚਮਕ ਆ ਜਾਂਦੀ ਹੈ ਇਸੇ ਤਰ੍ਹਾਂ ਤਪ ਦੀ ਅਗਨ ਸਰੀਰ, ਇੰਦ੍ਰੀਆਂ, ਪ੍ਰਾਣਾਂ, ਬੁੱਧੀ ਅਤੇ ਚਿੱਤ ਵਿਚੋਂ ਤਮੋਗੁਣੀ ਪੜਦੇ ਦਾ ਨਾਸ਼ ਕਰਨ ਦੀ ਸਮਰਥਾ ਰਖਦੀ ਹੈ। ਤਪ ਕਰਨ ਨਾਲ ਸਤੋ ਗੁਣ ਪ੍ਰਭਾਵ ਪੈਦਾ ਹੋ ਜਾਂਦਾ ਹੈ। ਸਤੋਗੁਣੀ ਆਹਾਰ ਅਤੇ ਸ਼ੁਧ ਵਿਹਾਰ ਸਰੀਰ ਦੇ ਤਪ ਮੰਨੇ ਗਏ ਹਨ। ਸਮ ਤੇ ਦਮ ਦੀ ਪਾਲਨਾ ਕਰਨੀ ਜ਼ਰੂਰੀ ਹੈ। ਇਸ ਕ੍ਰਿਆ ਨਾਲ ਇੰਦ੍ਰੀਆਂ ਅਤੇ ਮਨ ਦੇ ਵਿਚ ਪਏ ਹੋਏ ਤਮੋ ਗੁਣੀ ਤੇ ਰਜੋ ਗੁਣੀ ਪ੍ਰਭਾਵ ਦੂਰ ਹੋ ਜਾਂਦੇ ਹਨ। ਇਹ ਯੋਗ, ਨਾ ਪੇਟ ਭਰ ਕੇ ਖਾਣ ਵਾਲੇ ਨੂੰ, ਨਾ ਹੀ ਭੁੱਖੇ ਰਹਿਣ ਵਾਲੇ ਨੂੰ, ਨਾ ਹੀ ਬਹੁਤ ਘੱਟ ਸੌਣ ਵਾਲੇ ਨੂੰ, ਨਾ ਬਹੁਤਾ ਜਾਗਣ ਵਾਲੇ ਨੂੰ ਪ੍ਰਾਪਤ ਹੁੰਦਾ ਹੈ। ਜਿਹੜਾ ਜਗਿਆਸੂ ਆਹਾਰ, ਵਿਹਾਰ, ਹੋਰ ਕਰਮਾਂ ਵਿਚ, ਸੌਂ ਜਾਣ ਵਿਚ, ਇਸ਼ਨਾਨ ਕਰਨ ਵਿਚ, ਸਮੇਂ ਸਿਰ ਖਾਣ ਪੀਣ ਵਿਚ, ਨਿਯਮਤ ਰੂਪ ਨਾਲ ਚਲਦਾ ਹੈ, ਉਸਦਾ ਯੋਗ ਦੁਖ-ਨਾਸ਼ਕ ਹੁੰਦਾ ਹੈ। ਇਸ ਕਰਕੇ ਖਾਣ ਪੀਣ ਵਿਚ ਪੂਰਾ ਧਿਆਨ ਰੱਖਣ ਲਈ ਸਾਵਧਾਨ ਰਹਿਣਾ ਜ਼ਰੂਰੀ ਹੈ। ਸੁਨਿਹਰੀ, ਮਿੱਠੇ, ਪਿਆਰੀ ਲਗਣ ਵਾਲੀ ਖੁਰਾਕ ਭੁੱਖ ਤੋਂ ਚੌਥਾ ਹਿੱਸਾ ਘਟ ਖਾਣ ਦਾ ਵਿਧਾਨ ਹੈ। ਤਾਮਸੀ ਤੇ ਰਾਜਸੀ ਹਿੰਸਾ ਨਾਲ ਪ੍ਰਾਪਤ ਕੀਤੇ ਹੋਏ ਅਤੇ ਵਾਏ, ਕਫ ਦੇਣ ਵਾਲੇ ਅਤਿ ਊਸ਼ਣ, ਖੱਟੇ, ਚਟਪਟੇ, ਸੁੱਕੇ ਹੋਏ, ਸੜੇ ਹੋਏ, ਜੂਠੇ, ਨਸ਼ਾ ਕਰਨ ਵਾਲੇ, ਉਤੇਜਕ ਪਦਾਰਥ ਖਾਣ ਨਾਲ ਸਰੀਰ ਵਿਚ ਵਿਘਨ ਪੈਦਾ ਹੋ ਜਾਂਦੇ ਹਨ। ਇਸ ਕਰਕੇ ਅਜਿਹੇ ਵਿਹਾਰ ਦਾ ਤਿਆਗ ਕਰਕੇ ਸ਼ੁਧ, ਸਤੋਗੁਣੀ, ਹਲਕੇ, ਮਿੱਠੇ, ਰਸਦਾਰ, ਤਾਜੇ, ਸਿਹਤ-ਵਰਧਕ, ਚਿੱਤ ਨੂੰ ਪ੍ਰਸੰਨ ਕਰਨ ਵਾਲੇ ਪਦਾਰਥ ਜਿਵੇਂ ਦੁੱਧ, ਘਿਓ, ਤਾਜੇ ਰਸਦਾਰ, ਮਿੱਠੇ, ਸਤੋਗੁਣੀ ਫਲ - ਜਿਵੇਂ ਮਿੱਠਾ ਸੰਤਰਾ, ਮਿੱਠਾ ਅਨਾਰ, ਮੁਸੰਮੀ, ਅੰਗੂਰ, ਸੇਬ, ਕੇਲਾ, ਆੜੂ, ਖੁਰਮਾਣੀ ਆਦਿ ਅਤੇ ਖੁਸ਼ਕ ਫਲ ਜਿਵੇਂ ਬਦਾਮ, ਅੰਜੀਰ, ਮੁਨੱਕਾਂ ਆਦਿ, ਸਤੋਗੁਣੀ ਸਬਜ਼ੀ - ਜਿਵੇਂ ਲੌਕੀ, ਪਰਵਲ, ਤੋਰੀ ਆਦਿ, ਸਾਂਤਵਿਕ ਅਨਾਜ - ਜਿਵੇਂ ਕਣਕ, ਚਾਵਲ, ਮੂੰਗੀ ਆਦਿ ਦਾ ਨਿਯਮਤ ਰੂਪ ਨਾਲ ਭੁੱਖ ਤੋਂ ਚੌਥਾ ਹਿੱਸਾ ਘੱਟ ਰੱਖ ਕੇ ਖਾਣ ਦਾ ਵਿਧਾਨ ਹੈ। ਪੇਟ ਦੇ ਦੋ ਭਾਗ ਅੰਨ ਨਾਲ ਭਰੇ, ਇਕ ਭਾਗ ਜਲ ਨਾਲ ਅਤੇ ਇਕ ਭਾਗ ਹਵਾ ਵਾਸਤੇ ਖਾਲੀ ਰਖਣਾ ਜ਼ਰੂਰੀ ਹੈ। ਰਾਤ ਨੂੰ ਸੌਣ ਤੋਂ ਪਹਿਲਾਂ ਦੁੱਧ, ਫਲ ਆਦਿ ਥੋੜ੍ਹਾ ਬਹੁਤ ਲੈ ਲੈਣਾ ਚਾਹੀਦਾ ਹੈ। ਜਿਸ ਨੇ ਇਸ ਯੋਗ ਵਿਚ ਪੈਣਾ ਹੈ, ਉਸ ਪ੍ਰਾਣੀ ਨੂੰ ਸਵਾਦ ਦੇ ਵਸੀਕਾਰ ਹੋ ਕੇ ਆਪਣੀ ਸਿਹਤ ਨੂੰ ਖਰਾਬ ਨਹੀਂ ਕਰਨਾ ਚਾਹੀਦਾ। ਖੁਰਾਕ ਅਸੀਂ ਇਸ ਕਰਕੇ ਖਾਂਦੇ ਹਾਂ ਕਿ ਅਸੀਂ ਜਿਉਂਦੇ ਰਹੀਏ ਅਤੇ ਆਪਣੇ ਪਰਮ ਉਤਮ ਪਦਾਰਥ ਨੂੰ ਇਸ ਜ਼ਿੰਦਗੀ ਵਿਚ ਹੀ ਪੂਰਾ ਕਰ ਸਕੀਏ। ਇਸ ਦੇ ਵਿਪਰੀਤ ਸਾਧਾਰਣ ਮਨੁੱਖ ਸਵਾਦ ਦੇ ਵਸੀਭੂਤ ਹੋ ਕੇ, ਦੇਹ ਅਧਿਆਸ ਵਿਚ, ਮਮਤਾ ਰਖਦਾ ਹੋਇਆ ਖਾਣ ਪੀਣ ਵਿਚ ਲਿਪਤ ਰਹਿੰਦਾ ਹੈ। ਯੋਗੀ ਤੇ ਭੋਗੀ ਵਿਚ ਇਹੀ ਭੇਦ ਹੈ। ਯੋਗ ਅਭਿਆਸੀ ਪ੍ਰਾਣੀ ਨੂੰ ਕਦੇ ਵੀ ਮਾਸ, ਅੰਡੇ, ਮੱਛੀ ਅਤੇ ਲਾਲ ਮਿਰਚ ਆਦਿ ਨਹੀਂ ਖਾਣੇ ਚਾਹੀਦੇ। ਉਸ ਨੂੰ ਇਨ੍ਹਾਂ ਚੀਜ਼ਾਂ ਦੇ ਪ੍ਰਯੋਗ ਕਰਨ ਦੀ ਥਾਂ ਭੁੱਖੇ ਰਹਿਣਾ ਜ਼ਿਆਦਾ ਅੱਛਾ ਹੁੰਦਾ ਹੈ। ਉਨ੍ਹਾਂ ਦੇ ਖਾਣ ਪੀਣ ਵਿਚ ਆਪੱਤੀ ਅਤੇ ਧਰਮ ਦੀ ਆੜ ਕਿਸੀ ਅਵਸਥਾ ਵਿਚ ਨਹੀਂ ਲਈ ਜਾ ਸਕਦੀ।

ਅਭਿਆਸੀਆਂ ਨੂੰ ਅੰਨ ਖਾਣ ਬਾਰੇ ਪੂਰੀ ਤਰ੍ਹਾਂ ਸਾਵਧਾਨ ਰਹਿਣਾ ਚਾਹੀਦਾ ਹੈ ਕਿਉਂਕਿ ਅੰਨ ਦਾ ਅਸਰ ਮਨ ਤੇ ਸਰੀਰ ਤੇ ਪ੍ਰਬਲ ਪ੍ਰਭਾਵ ਰਖਦਾ ਹੈ। ਅੰਨ ਪਵਿੱਤਰ ਅਤੇ ਸਤੋਗੁਣੀ ਕਮਾਈ ਦਾ ਹੋਣਾ ਚਾਹੀਦਾ ਹੈ। ਇਸ ਬਾਰੇ ਪੰਡਤ ਬਾਬੂਰਾਮ ਬ੍ਰਹਮ ਕਵੀ ਨੇ ਇਕ ਕਵਿਤਾ ਲਿਖੀ ਹੈ -

***ਅੰਨ ਹੀ ਬਨਾਵੇ ਮਨ, ਮਨ ਜੈਸੀ ਇੰਦ੍ਰੀਆਂ ਹੋਂ,***<br>
***ਇੰਦ੍ਰੀਓਂ ਸੇ ਕਰਮ, ਕਰਮ ਭੋਗ ਭੁਗਵਾਤੇ ਹੈਂ।***

*ਅੰਨ ਹੀ ਸੇ ਵੀਰ ਕਲੀਬ, ਕਲੀਬ ਵੀਰ ਹੋਤੇ ਦੇਖੇ,*
*ਅੰਨ ਕੇ ਪ੍ਰਤਾਪ ਯੋਗੀ ਭੋਗੀ ਬਨ ਜਾਤੇ ਹੈਂ।*
*ਅੰਨ ਹੀ ਕੇ ਦੂਸ਼ਣ ਸੇ ਤਾਮਸੀ ਲੇ ਜਨਮ ਜੀਵ,*
*ਅੰਨ ਕੀ ਪਵਿਤਰਤਾ ਸੇ ਦੇਵ ਖਿੰਚ ਆਤੇ ਹੈਂ।*
*ਮ੍ਰਿਤੂ ਲੋਕ ਸੇ ਹੇ 'ਬ੍ਰਹਮ' ਮੋਖਸ਼ ਔਰ ਬੰਧਨ ਕਾ*
*ਵੇਦ ਆਦਿ ਮੂਲ ਤਤ੍ਵ ਅੰਨ ਹੀ ਬਤਾਤੇ ਹੈਂ।*

ਇਸ ਦੇ ਵਿਚ ਹੋਰ ਸਾਵਧਾਨੀਆਂ ਵੀ ਵਰਤਣੀਆਂ ਜ਼ਰੂਰੀ ਹਨ। ਐਨੀ ਲੰਬੀ ਯਾਤਰਾ ਨਾ ਕਰਨੀ ਜਿਸ ਨਾਲ ਭਜਨ ਕਰਨ ਵਿਚ ਵਿਘਨ ਪਵੇ। ਇਹ ਵੀ ਨਾ ਹੋਵੇ ਕਿ ਚਲਣਾ ਫਿਰਨਾ ਬੰਦ ਕਰਕੇ ਬੈਠਾ ਹੀ ਰਹੇ, ਜਿਸ ਨਾਲ ਤਮੋਗੁਣ ਰੂਪੀ ਆਲਸ ਉਤਪੰਨ ਹੋ ਕੇ ਭਜਨ ਵਿਚ ਬਾਧਾ ਬਣੇ। ਇਸ ਦੇ ਵਿਪਰੀਤ ਨਿਯਮਤ ਰੂਪ ਵਿਚ ਚਲਦਾ ਫਿਰਦਾ, ਸੈਰ ਕਰਦਾ ਰਹੇ ਜਿਸ ਨਾਲ ਸਰੀਰ ਸਵੱਸਥ ਅਤੇ ਚਿੱਤ ਪ੍ਰਸੰਨ ਰਹੇ ਅਤੇ ਭਜਨ ਕਰਨ ਦੇ ਸਾਰੇ ਕਾਰਜ ਸਫਲਤਾਪੂਰਵਕ ਹੁੰਦੇ ਰਹਿਣ।

ਨਿਯਮਿਤ ਰੂਪ ਨਾਲ, ਜਿਹੜੇ ਇਸ ਦੇ ਨਿਤ ਕਰਮ ਹਨ, ਉਨ੍ਹਾਂ ਨੂੰ ਨਿਭਾਉਂਦਾ ਰਹੇ, ਉਨ੍ਹਾਂ ਵਾਸਤੇ ਨਾ ਐਨੀ ਮਿਹਨਤ ਕਰੇ ਜਿਸ ਨਾਲ ਥਕਾਵਟ ਹੋ ਕੇ ਭਜਨ ਵਿਚ ਵਿਘਨ ਪਵੇ ਅਤੇ ਐਸਾ ਵੀ ਨਾ ਕਰੇ ਕਿ ਹਮੇਸ਼ਾ ਵਾਸਤੇ ਆਲਸੀ ਹੋ ਕੇ ਭਜਨ ਵਲ ਰੁਚੀ ਹੀ ਨਾ ਰੱਖੇ। ਐਸਾ ਮਹਾਂਪੁਰਸ਼ਾਂ ਦਾ ਵਿਧਾਨ ਹੈ ਕਿ ਰਾਤ ਨੂੰ ਸੱਤ ਘੰਟੇ ਤੋਂ ਵੱਧ ਨਾ ਸੌਣਾ। ਜ਼ਿਆਦਾ ਸੌਣ ਨਾਲ ਤਮੋ ਗੁਣ ਵਧਦਾ ਚਲਾ ਜਾਂਦਾ ਹੈ। ਚਾਰ ਘੰਟੇ ਤੋਂ ਘੱਟ ਵੀ ਨਹੀਂ ਸੌਣਾ ਚਾਹੀਦਾ ਜਿਸ ਨਾਲ ਭਜਨ ਕਰਨ ਸਮੇਂ ਨੀਂਦ ਆਵੇ। ਲੰਮੇ ਵਰਤ ਨਹੀਂ ਰੱਖਣੇ ਚਾਹੀਦੇ। ਜੇ ਭਲਾ ਰਖਣੇ ਹੋਣ ਤਾਂ ਹਫਤੇ ਵਿਚ ਇਕ ਦਿਨ ਦਾ ਰੱਖ ਕੇ ਖੁਰਾਕ ਵਿਚ ਫਰਕ ਪਾ ਲਵੇ ਜਿਸ ਨਾਲ ਹਫਤੇ ਵਿਚ ਪੈਦਾ ਹੋਏ ਸਰੀਰਕ ਅਤੇ ਮਾਨਸਿਕ ਵਿਕਾਰ ਨਵਿਰਤ ਹੁੰਦੇ ਰਹਿਣ। ਵਰਤ ਵਾਲੇ ਦਿਨ ਅਨਾਜ ਵਗੈਰਾ ਤਿਆਗ ਦੇਵੇ, ਦੁੱਧ ਫਲ ਆਦਿ ਹਲਕਾ ਆਹਾਰ ਲੈਣਾ ਚਾਹੀਦਾ ਹੈ। ਬਿਲਕੁਲ ਭੁੱਖੇ ਰਹਿਣ ਨਾਲ ਜੇ ਮਸਤਕ ਵਿਚ ਖੁਸ਼ਕੀ ਪਹੁੰਚ ਜਾਵੇ ਤਾਂ ਭਜਨ ਵਿਚ ਸੁਰਤੀ ਨਹੀਂ ਲਗਦੀ, ਵਿਘਨ ਪੈਣੇ ਸ਼ੁਰੂ ਹੋ ਜਾਂਦੇ ਹਨ ਅਤੇ ਸਰੀਰ ਵਿਕਾਰੀ ਹੋ ਜਾਂਦਾ ਹੈ। ਜੇ ਰਜੋਗੁਣੀ ਮਨ ਬਣ ਜਾਵੇ ਤਾਂ ਉਸ ਦੀ ਚੰਚਲਤਾ ਦੇ ਕਾਰਣ ਬਿਰਤੀ ਇਕਾਗਰ ਨਹੀਂ ਹੋਇਆ ਕਰਦੀ। ਅਲਪ ਅਹਾਰ ਹੀ ਇਸ ਦਾ ਸਭ ਤੋਂ ਅੱਛਾ ਰਸਤਾ ਹੈ।

ਲੰਮੇ ਵਰਤ ਰੱਖਣ ਨਾਲ ਪਿਤ ਜ਼ਿਆਦਾ ਵਧ ਜਾਂਦੀ ਹੈ, ਆਂਤੜੀ ਵਿਚ ਮਲ ਸੁੱਕ ਜਾਂਦਾ ਹੈ ਅਤੇ ਅੰਦਰ ਹੀ ਗੈਸ ਵਗੈਰਾ ਬਣਨ ਲਗ ਜਾਂਦੀ ਹੈ। ਇਸ ਕਰਕੇ ਵਰਤ ਰੱਖਣ ਦੀ ਥਾਂ ਅਲਪ ਅਹਾਰ ਹੀ ਸਭ ਤੋਂ ਚੰਗਾ ਸਾਧਨ ਹੈ। ਖੱਟੇ ਫਲ ਦੁੱਧ ਨਾਲ ਨਹੀਂ ਖਾਣੇ ਚਾਹੀਦੇ। ਜੇ ਭਲਾ ਕਿਸੇ ਨੇ ਲੰਮਾ ਵਰਤ ਰਖ ਹੀ ਲਿਆ ਤਾਂ ਉਸ ਨੂੰ ਮੂੰਗੀ ਆਦਿ ਦੇ ਪਾਣੀ ਨਾਲ ਹੌਲੀ ਹੌਲੀ ਤੋੜੇ। ਲੰਮੇ ਵਰਤਾਂ ਪਿਛੋਂ ਪਾਚਨ ਸ਼ਕਤੀ ਖਰਾਬ ਹੋ ਜਾਂਦੀ ਹੈ, ਇਸ ਕਰਕੇ ਗੁਰਮਤਿ ਮਾਰਗ ਵਿਚ ਅਲਪ ਅਹਾਰ ਹੀ ਪ੍ਰਧਾਨ ਹੈ। ਸੋ ਪਹਿਲਾ ਨਿਯਮ ਤਪ ਹੈ। ਇਹ ਤਿੰਨ ਪ੍ਰਕਾਰ ਦਾ ਹੁੰਦਾ ਹੈ - ਤਮੋ ਗੁਣੀ, ਰਜੋ ਗੁਣੀ ਅਤੇ ਸਤੋ ਗੁਣੀ।

**1. ਤਮੋ ਗੁਣੀ ਤਪ –** ਭੁੱਖੇ ਰਹਿਣਾ, ਅੱਗਾਂ ਜਲਾ ਕੇ ਉਨ੍ਹਾਂ ਅਗਨੀਆਂ ਦੇ ਵਿਚਾਲੇ ਬੈਠਣਾ, ਧੁੱਪ ਵਿਚ ਬੈਠਣਾ, ਪਾਣੀ ਵਿਚ ਖੜ੍ਹੇ ਹੋਣਾ, ਇਸ ਨੂੰ ਤਾਮਸੀ ਤਪ ਕਹਿੰਦੇ ਹਨ। ਇਸ ਦੇ ਕਰਨ ਨਾਲ ਬਹੁਤ ਸਾਰੇ ਵਿਕਾਰ ਪੈਦਾ ਹੋ ਜਾਂਦੇ ਹਨ। ਇਸ ਕਰਕੇ ਇਨ੍ਹਾਂ ਤਪਾਂ ਤੋਂ ਸਾਵਧਾਨ ਰਹਿ ਕੇ ਸਤੋ ਗੁਣ ਤਪ ਹੀ ਲਾਭਦਾਇਕ ਹੈ।

ਤਾਮਸੀ ਤਪ ਇਸੇ ਤਰ੍ਹਾਂ ਨਾਲ ਹੈ ਜਿਸ ਤਰ੍ਹਾਂ ਦੇ ਨਾਲ ਕੋਈ ਵਪਾਰੀ ਲੱਕੜਾਂ ਜਾਂ ਤੂੜੀ ਦਾ ਵਪਾਰ ਕਰਦਾ ਹੈ। ਉਸ ਨੂੰ ਖੇਚਲ ਬਹੁਤ ਸਹਿਣੀ ਪੈਂਦੀ ਹੈ ਪਰ ਲਾਭ ਬਹੁਤ ਘੱਟ ਮਿਲਦਾ ਹੈ। ਕਈ ਵਾਰੀ ਤਾਂ ਦੇਖਿਆ ਗਿਆ ਹੈ ਕਿ ਤਮੋ ਗੁਣੀ ਤਪ ਕਰਨ ਵਾਲਿਆਂ ਦੇ ਸਰੀਰ ਬਿਮਾਰੀਆਂ ਨਾਲ ਘਿਰ ਜਾਂਦੇ ਹਨ ਅਤੇ ਗਲਤ ਕਰਮ ਦੀ ਸਜ਼ਾ ਸਰੀਰ ਨੂੰ ਮਿਲਦੀ ਰਹਿੰਦੀ ਹੈ। ਇਸ ਤਪ ਵਿਚ ਹੋਰ ਵੀ ਪੱਖ

ਹਨ ਕਿ ਕਿਸੇ ਨਾਲ ਵੈਰ ਭਾਵ ਰੱਖ ਕੇ ਕਿਸੇ ਮੰਤਰ ਦਾ ਪਾਠ ਕਰਨਾ, ਕਿਸੇ ਵਿਧੀ ਨਾਲ ਦੂਸਰੇ ਨੂੰ ਨੁਕਸਾਨ ਪਹੁੰਚਾਉਣ ਵਾਸਤੇ ਆਪਣੀ ਅੰਦਰਲੀ ਲਹਿਰ ਪ੍ਰਜ੍ਵਲਤ ਕਰਨਾ, ਇਹ ਵੀ ਤਾਮਸੀ ਤਪ ਹੋਇਆ ਕਰਦਾ ਹੈ। ਇਸ ਤਪ ਨਾਲ ਕਦੇ ਭੁੱਲ ਕੇ ਵੀ ਗਿਆਨ ਨਹੀਂ ਹੋਇਆ ਕਰਦਾ। ਮਨ ਵੀ ਸ਼ਾਂਤ ਨਹੀਂ ਰਹਿੰਦਾ, ਕ੍ਰੋਧ ਦਾ ਨਿਵਾਸ ਸਰੀਰ ਵਿਚ ਹੋ ਜਾਂਦਾ ਹੈ, ਤਮੋਗੁਣੀ ਤਪੀਏ ਕਿਸੇ ਨੂੰ ਪ੍ਰਸੰਨਤਾ ਨਾਲ ਵਰ ਨਹੀਂ ਦੇ ਸਕਦੇ, ਇਸ ਦੇ ਵਿਪਰੀਤ ਉਹ ਸਰਾਪ ਹੀ ਦੇਣਗੇ।

**2. ਰਾਜਸੀ ਤਪ –** ਇਸ ਤਪ ਵਿਚ ਸਾਵਧਾਨ ਹੋਣਾ ਪੈਂਦਾ ਹੈ ਅਤੇ ਆਪਣੇ ਆਪ ਦੀ ਪੜਚੋਲ ਕਰਕੇ ਬੇਕਾਬੂ ਹੋਈਆਂ ਇੰਦ੍ਰੀਆਂ ਅਤੇ ਬੇਕਾਬੂ ਹੋਇਆ ਮਨ ਜੋ ਵਿਕਾਰਾਂ ਵਲ ਦੌੜਦਾ ਹੈ, ਉਸਨੂੰ ਰੋਕਣ ਵਾਸਤੇ ਸ਼ੁਭ ਕਰਮ ਕਰਨੇ, ਮਹਾਂਪੁਰਸ਼ਾਂ ਦੀ ਬਾਣੀ ਦੀ ਵਿਚਾਰ ਕਰਨੀ, ਸੇਵਾ ਕਰਨੀ, ਸਤਿਸੰਗ ਕਰਨਾ ਅਤੇ ਸਾਧਨ ਕਰਕੇ ਇੰਦ੍ਰੀਆਂ ਅਤੇ ਮਨ ਨੂੰ ਵਿਕਾਰਾਂ ਤੋਂ ਰੋਕਣਾ; ਇਸ ਨਾਲ ਅੰਦਰੋਂ ਮੈਲ ਦੂਰ ਹੋਣ ਲਗ ਜਾਂਦੀ ਹੈ ਅਤੇ ਕੁਝ ਲਾਭ ਪ੍ਰਾਪਤ ਹੁੰਦਾ ਹੈ।

3. ਤੀਸਰਾ ਜੋ ਸ੍ਰੇਸ਼ਟ ਤਪ ਹੈ ਉਹ ਸ੍ਰੇਸ਼ਟ ਸਾਧਨਾ ਨਾਲ ਬਿਰਤੀਆਂ ਨੂੰ ਕੇਂਦਰਤ ਕਰਨ ਲਈ ਅੰਦਰ ਲੈ ਜਾਣਾ ਅਤੇ ਬਿਰਤੀ ਨੂੰ ਇਕ ਧੇਅ ਉਪਰ ਟਿਕਾ ਕੇ ਰੱਖਣਾ ਇਹ **'ਸਾਂਤਕੀ ਤਪ'** ਹੋਇਆ ਕਰਦਾ ਹੈ। ਇਸਨੂੰ ਹੋਰ ਸਮਝਾਉਣ ਲਈ ਦੱਸਿਆ ਜਾਂਦਾ ਹੈ ਕਿ ਬਾਣੀ ਦਾ ਤਪ ਬਹੁਤ ਜ਼ਰੂਰੀ ਹੋਇਆ ਕਰਦਾ ਹੈ ਬਹੁਤ ਸਾਰੇ ਪ੍ਰੇਮੀ ਜਦੋਂ ਪਾਠ ਕਰਦੇ ਹਨ ਤਾਂ ਨਾਲ ਹੀ ਗੱਲਾਂ ਦਾ ਹੁੰਗਾਰਾ ਵੀ ਭਰੀ ਜਾਂਦੇ ਹਨ, ਬੰਦਗੀ ਕਰਦੇ ਹੋਏ ਬੋਲੀ ਜਾਂਦੇ ਹਨ। ਇਸ ਤਰ੍ਹਾਂ ਬਾਣੀ ਉਪਰ ਸੰਜਮ ਰੱਖਣਾ। ਜੇ ਬਹੁਤ ਹੀ ਲੋੜ ਹੋਵੇ ਤਾਂ ਕੇਵਲ ਸੱਚੇ, ਪਿਆਰੇ ਅਤੇ ਲੋੜ ਮੁਤਾਬਿਕ ਸਨਮਾਨ ਕਰਨ ਵਾਸਤੇ ਬਾਣੀ ਵਿਚੋਂ ਬਚਨ ਕੱਢਣੇ। ਆਮ ਅਵਸਥਾ ਵਿਚ ਬਾਣੀ ਦੇ ਉਤੇ ਸੰਜਮ ਰਖਣਾ। ਬਹੁਤ ਸਾਰੇ ਤਪੀਏ ਕਿਸੇ ਖਾਸ ਦਿਨ ਕੁਝ ਸਮੇਂ ਲਈ ਮੋਨ ਵਰਤ ਵੀ ਰਖ ਲੈਂਦੇ ਹਨ। ਬਾਣੀ ਨੂੰ ਸੰਜਮ ਵਿਚ ਰਖਣਾ, ਕੇਵਲ ਦੇਖਾ-ਦੇਖੀ ਮੋਨ ਰਖਣਾ ਹਾਨੀਕਾਰਕ ਹੁੰਦਾ ਹੈ ਕਿਉਂਕਿ ਉਸ ਨੇ ਬੋਲਣਾ ਤਾਂ ਬੰਦ ਕਰ ਦਿਤਾ ਪਰ ਉਸ ਦੇ ਅੰਦਰ ਵਿਚਾਰਾਂ ਦਾ ਘਸਮਾਨ ਪਿਆ ਰਹਿੰਦਾ ਹੈ। ਇਸ ਕਰਕੇ ਦੇਖਾ ਦੇਖੀ ਮੋਨ ਰਖਣਾ ਹਾਨੀਕਾਰਕ ਹੁੰਦਾ ਹੈ। ਕੇਵਲ ਥੋੜ੍ਹੇ ਚਿਰ ਲਈ ਮਨ ਵਿਚ ਆਪਣੀ ਬਾਣੀ ਨੂੰ ਮੋਨ ਰਖਣਾ ਸਹਾਇਕ ਹੋਇਆ ਕਰਦਾ ਹੈ। ਇਸੇ ਤਰ੍ਹਾਂ ਮਨ ਦਾ ਤਪ ਬਹੁਤ ਲਾਭਕਾਰੀ ਹੋਇਆ ਕਰਦਾ ਹੈ। ਮਨ ਨੂੰ ਸੰਜਮ ਵਿਚ ਰੱਖਣ ਵਾਸਤੇ ਹਿੰਸਕ, ਬੁਰੀਆਂ ਭਾਵਨਾਵਾਂ, ਅਪਵਿੱਤਰ ਵਿਚਾਰਾਂ ਨੂੰ ਮਨ ਵਿਚੋਂ ਹਟਾ ਕੇ ਸ਼ੁਭ ਵਿਚਾਰ ਭਰਨੇ। ਦੂਸਰੇ ਦੇ ਭਲੇ ਵਾਸਤੇ ਸੋਚਣਾ, ਦੂਸਰਿਆਂ ਨੂੰ ਸਹਿਯੋਗ ਦੇਣਾ; ਐਸੇ ਵਿਚਾਰ ਕਰਨ ਨਾਲ ਮਾੜੇ ਵਿਚਾਰ ਖਤਮ ਹੋ ਜਾਇਆ ਕਰਦੇ ਹਨ। ਭਵਿੱਖ ਦੀਆਂ ਗੱਲਾਂ ਸੋਚੀ ਜਾਂਦੇ ਹਨ ਜਿਸ ਨੂੰ ਹਵਾਈ ਕਿਲੇ ਕਹਿੰਦੇ ਹਨ, ਹਵਾਈ ਕਿਲੇ ਬਣਾਈ ਜਾਣਾ। ਇਨ੍ਹਾਂ ਤੋਂ ਮਨ ਨੂੰ ਸ਼ਾਂਤ ਰਖਣਾ ਚਾਹੀਦਾ ਹੈ। ਫਲ ਨਾ ਚਾਹੁਣ ਵਾਲੇ ਨਿਸ਼ਕਾਮ ਯੋਗੀ ਪੁਰਸ਼ਾਂ ਦੁਆਰਾ ਪਰਮ ਸ਼ਰਧਾ ਨਾਲ ਕੀਤੇ ਹੋਏ ਇਸ ਤਿੰਨ ਪ੍ਰਕਾਰ ਦੇ ਤਪ ਨੂੰ ਸਾਂਤਕੀ ਤਪ ਕਹਿੰਦੇ ਹਨ। ਜਿਹੜਾ ਤਪ ਆਪਣੀ ਮਾਣ, ਵਡਿਆਈ ਅਤੇ ਪੂਜਾ ਵਾਸਤੇ ਕੇਵਲ ਪਾਖੰਡ ਧਾਰਨ ਕਰਕੇ ਕੀਤਾ ਜਾਂਦਾ ਹੈ, ਉਸਦਾ ਫਲ ਥੋੜ੍ਹੀ ਦੇਰ ਰਹਿਣ ਵਾਲਾ ਹੁੰਦਾ ਹੈ। ਜਿਹੜਾ ਤਪ ਮੂੜ੍ਹਤਾਪੂਰਵਕ ਹਠ ਨਾਲ, ਮਨ ਅਤੇ ਸਰੀਰ ਨੂੰ ਪੀੜਾ ਦੇ ਕੇ ਅਤੇ ਦੂਸਰੇ ਦਾ ਬੁਰਾ ਕਰਨ ਦੇ ਲਈ ਕੀਤਾ ਜਾਂਦਾ ਹੈ, ਉਹ ਤਾਮਸੀ ਤਪ ਹੋਇਆ ਕਰਦਾ ਹੈ। ਸਭ ਤੋਂ ਚੰਗਾ ਤਪ ਸਵੈਅਧਿਆਇ ਹੈ। ਇਸ ਵਿਚ ਆਪਣੇ ਮਨ ਨੂੰ ਫੁਰਨਿਆਂ ਤੋਂ ਇਕਾਗਰ ਕਰਕੇ ਗੁਰੂ ਦੇ ਸ਼ਬਦ ਨਾਲ ਮਨ ਨੂੰ ਲਾ ਕੇ ਉਸ ਦਾ ਅਭਿਆਸ ਕਰਨਾ, ਅਸਲੀ ਤਪ ਹੋਇਆ ਕਰਦਾ ਹੈ। ਸਵੈਅਧਿਆਇ ਤਪ ਕਿਸੇ ਪੂਰਨ ਮਹਾਂਪੁਰਸ਼ ਅਤੇ ਗੁਰੂ ਦੀ ਸੰਗਤ ਕਰਕੇ ਛੇਤੀਂ ਸਿੱਧ ਹੁੰਦਾ ਹੈ।

ਗੁਰੂ ਨਾਨਕ ਪਾਤਸ਼ਾਹ ਨੇ ਦੱਸਿਆ ਕਿ ਰਾਜਨ! ਪਹਿਲਾ ਨੇਮ ਤਪ ਹੋਇਆ ਕਰਦਾ ਹੈ। ਦੂਸਰਾ ਨੇਮ **'ਸੰਤੋਖ'** ਹੈ। ਸੰਤੋਖ ਵੀ ਕਈ ਤਰ੍ਹਾਂ ਦਾ ਹੁੰਦਾ ਹੈ। ਹੱਥ ਵਿਚ ਕੋਈ ਵੀ ਪਦਾਰਥ ਪ੍ਰਾਪਤ ਨਹੀਂ ਹੁੰਦਾ, ਪਰ ਫੇਰ ਜੇ ਕਹੇ ਕਿ ਮੈਂ ਸੰਤੋਖੀ ਹਾਂ ਤਾਂ ਮਿਥਿਆ ਵਾਕ ਹੈ। ਇਹ ਗੱਲ ਕਹਿਣ ਨਾਲ ਚਿੱਤ ਵਿਚ ਕੋਈ ਖੁਸ਼ੀ ਨਹੀਂ ਆਉਂਦੀ। ਮਨ ਤਾਂ ਪਦਾਰਥ ਦੇ ਵਿਚ ਪਿਆ ਹੈ, ਇਹ ਤਾਂ ਆਪਣੀ ਵਡਿਆਈ ਕਰਨ ਲਈ ਕਿਹਾ ਜਾਂਦਾ ਹੈ।

ਦੂਸਰਾ ਸੰਤੋਖ ਹੈ ਜੀਅ ਭਰ ਕੇ ਮਿਹਨਤ ਕਰੇ, ਚਾਹੇ ਨੌਕਰੀ ਕਰਦਾ ਹੈ, ਚਾਹੇ ਵਿਹਾਰ ਕਰਦਾ ਹੈ, ਚਾਹੇ ਖੇਤੀ ਕਰਦਾ ਹੈ; ਜਿਥੇ ਵੀ ਮਿਹਨਤ ਕਰਦਾ ਹੈ, ਪੂਰੀ ਇਮਾਨਦਾਰੀ ਨਾਲ ਮਿਹਨਤ ਕਰੇ। ਉਥੋਂ ਜੋ ਲਾਭ ਪ੍ਰਾਪਤ ਹੋਇਆ, ਉਸ ਉਪਰ ਸੰਤੋਖ ਧਾਰਨ ਕਰੇ। ਕਈ ਵਾਰੀ ਐਸਾ ਹੁੰਦਾ ਹੈ ਕਿ ਮਨ ਇੱਛਤ ਲਾਭ ਪ੍ਰਾਪਤ ਨਹੀਂ ਹੁੰਦਾ। ਇਸ ਕਰਕੇ 'ਯਥਾਲਾਭ ਸੰਤੁਸ਼ਟੇ' ਯਾਨੀ ਜੋ ਮਿਲ ਜਾਏ ਉਸ ਉਪਰ ਹੀ ਸੰਤੋਖ ਰੱਖੇ। ਭਜਨ ਕਰਨ ਵਾਲੇ ਇਹ ਸੰਤੋਖ ਬਗੈਰ ਕਿਸੇ ਦੋਖ ਤੋਂ ਧਾਰਨ ਕਰਦੇ ਹਨ।

ਤੀਸਰੀ ਕਿਸਮ ਦਾ ਸੰਤੋਖ ਹੈ ਕਿ ਜੇ ਮਿਹਨਤ ਕਰਨ ਤੇ ਵੀ ਫਲ ਪ੍ਰਾਪਤ ਨਹੀਂ ਹੋਇਆ ਤਾਂ ਵੀ ਆਪਣੀ ਖੁਸ਼ੀ ਭੰਗ ਨਾ ਕਰੇ ਅਤੇ ਜੇ ਪ੍ਰਾਪਤ ਹੋ ਗਿਆ ਤਾਂ ਵਾਹਿਗੁਰੂ ਦਾ ਸ਼ੁਕਰ ਕਰੇ, ਆਪਣੀ ਬਿਰਤੀ ਨੂੰ ਸਮਾਨ ਰੱਖੇ।

ਇਸ ਤੋਂ ਇਲਾਵਾ ਮਾਨਸਕ ਸੰਤੋਖ ਹੈ ਜੋ ਆਪਣੇ ਸਰੀਰ ਨਾਲ, ਇੰਦ੍ਰੀਆਂ ਨਾਲ ਸਬੰਧ ਰਖਦਾ ਹੈ। ਨੇਤਰਾਂ ਦੇ ਨਾਲ ਮਹਾਂਪੁਰਸ਼ਾਂ ਦੇ ਦਰਸ਼ਨ ਕਰੇ, ਕੰਨਾਂ ਨਾਲ ਉਨ੍ਹਾਂ ਦੇ ਬਚਨ ਸਰਵਣ ਕਰੇ। ਆਪਣੀਆਂ ਗਿਆਨ ਇੰਦ੍ਰੀਆਂ, ਪੰਜੇ ਕਰਮ ਇੰਦ੍ਰੀਆਂ ਨੂੰ ਨਿਯਮ ਵਿਚ ਰੱਖੇ। ਇਹ ਇੰਦ੍ਰੀਆਂ ਦਾ ਸੰਤੋਖ ਕਹਾਉਂਦਾ ਹੈ, ਇਸੇ ਤਰ੍ਹਾਂ ਨਾਲ ਮਨ ਨੂੰ ਗੁਰੂ ਚਰਨਾਂ ਨਾਲ ਜੋੜ ਕੇ ਰੱਖੇ, ਗੁਰੂ ਸ਼ਬਦ ਨਾਲ ਜੋੜ ਕੇ ਰੱਖੇ, ਇਹ ਮਾਨਸਕ ਸੰਤੋਖ ਹੋਇਆ ਕਰਦਾ ਹੈ।

***ਤੀਸਰ ਆਸਤਕ ਬੁਧਿ ਹੈ ਗੁਰੁ ਬਚ ਦ੍ਰਿੜ ਨਿਸ਼ਚਾਇ॥***
***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 532***

3. ਤੀਸਰਾ ਜੋ ਨਿਯਮ ਹੈ ਉਹ ਹੈ **'ਆਸਤਕ ਬੁੱਧੀ'**। ਸ਼ਰਧਾ ਵਾਲੀ ਬੁੱਧੀ ਧਾਰਨ ਕਰੇ। ਗੁਰੂ ਦੇ ਬਚਨਾਂ ਉਤੇ ਪੂਰਾ ਨਿਸ਼ਚਾ ਰੱਖੇ, ਕਦੇ ਭੁੱਲ ਕੇ ਵੀ ਗੁਰੂ ਦੇ ਬਚਨਾਂ ਨੂੰ ਸ਼ੰਕੇ ਦੇ ਖੇਤਰ ਵਿਚ ਨਾ ਲਿਆਵੇ। ਗੁਰੂ ਉਤੇ ਆਸਤਕ ਬੁੱਧੀ ਧਾਰਨ ਕਰੇ ਅਤੇ ਉਸ ਨੂੰ ਪ੍ਰਮੇਸ਼ਰ ਦਾ ਸਾਖਸ਼ਾਤਕਾਰ ਰੂਪ ਜਾਣੇ ਜਿਸ ਦੀ ਪ੍ਰੋੜ੍ਹਤਾ ਬਾਣੀ ਵਿਚ ਵੀ ਦੱਸੀ ਗਈ ਹੈ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ ਪੰਨਾ - 442***

ਜਿਹੜਾ ਵੀ ਪ੍ਰੇਮੀ ਗੁਰੂ ਨੂੰ ਮਨੁੱਖ ਰੂਪ ਕਰਕੇ ਜਾਣਦਾ ਹੈ ਉਹ ਆਸਤਕ ਬੁੱਧੀ ਵਾਲਾ ਨਹੀਂ ਹੈ। ਜਿਹੜੇ 'ਗੁਰ ਪਰਮੇਸਰ ਏਕੋ ਹੈ' ਦੇ ਨਿਸ਼ਚੇ ਨਾਲ ਗੁਰ ਉਪਦੇਸ਼ ਧਾਰਨ ਕਰਦੇ ਹਨ ਉਨ੍ਹਾਂ ਦੇ ਅੰਦਰ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ। ਗੁਰੂ ਉਪਰ ਕਈ ਕਿਸਮ ਦੇ ਨਿਸ਼ਚੇ ਹੋਇਆ ਕਰਦੇ ਹਨ। ਪਹਿਲਾ ਨਿਸ਼ਚਾ ਹੈ ਕਿ ਮੇਰਾ ਗੁਰੂ ਚੰਗਾ ਸੰਤ ਹੈ, ਦੂਸਰਾ ਨਿਸ਼ਚਾ ਹੋਇਆ ਕਰਦਾ ਹੈ ਕਿ ਮੇਰਾ ਗੁਰੂ ਸਾਰੇ ਸੰਤਾਂ ਨਾਲੋਂ ਚੰਗਾ ਸੰਤ ਹੈ, ਤੀਸਰਾ ਨਿਸ਼ਚਾ ਹੋਇਆ ਕਰਦਾ ਹੈ ਮੇਰਾ ਗੁਰੂ ਵਾਹਿਗੁਰੂ ਵਰਗਾ ਹੈ, ਚੌਥਾ ਜੋ ਨਿਸ਼ਚਾ ਹੈ ਉਹ ਇਹ ਹੋਇਆ ਕਰਦਾ ਹੈ ਕਿ ਮੇਰਾ ਗੁਰੂ ਤਾਂ ਆਪ ਹੀ ਪਾਰਬ੍ਰਹਮ ਪ੍ਰਮੇਸ਼ਵਰ ਹੈ। ਇਹ ਆਸਤਕ ਬੁੱਧੀ ਦਾ ਨਿਸ਼ਚਾ ਹੈ ਕਿਉਂਕਿ ਗੁਰੂ ਦੇ ਬਚਨ ਉਪਰ ਓਨੀਂ ਦੇਰ ਤਕ ਵਿਸ਼ਵਾਸ਼ ਨਹੀਂ ਆਉਂਦਾ ਜਿੰਨੀ ਦੇਰ ਤਕ ਆਸਤਕ ਬੁੱਧੀ ਧਾਰਨ ਨਹੀਂ ਕੀਤੀ ਜਾਂਦੀ।

ਗੁਰੂ ਅੰਗਦ ਸਾਹਿਬ ਜੀ ਦੇ ਜੀਵਨ ਵਿਚ ਇਕ ਮਿਸਾਲ ਆਉਂਦੀ ਹੈ ਕਿ ਆਪ ਨੇ ਪਾਸ ਬੈਠੇ ਗੁਰਸਿੱਖਾਂ ਨੂੰ ਪੁਛਿਆ ਕਿ ਭਾਈ, ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ? ਭਾਈ ਬਾਲਾ ਜੀ ਨੇ ਉਤਰ ਵਿਚ ਕਿਹਾ ਕਿ ਜੀ ਉਹ ਪੂਰਨ ਸੰਤ ਸਨ; ਆਪ ਨੇ ਫੁਰਮਾਨ ਕੀਤਾ ਕਿ ਚੰਗਾ ਭਾਈ! ਤੂੰ ਪੂਰਨ ਸੰਤ ਹੋਇਆ। ਬਾਬਾ ਬੁੱਢਾ ਜੀ ਨੂੰ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਗੁਰੂ ਮਹਾਰਾਜ ਪੂਰਨ ਬ੍ਰਹਮਗਿਆਨੀ ਸਨ; ਆਪ ਨੇ ਕਿਹਾ ਚੰਗਾ ਭਾਈ ਤੁਸੀਂ ਬ੍ਰਹਮਗਿਆਨੀ ਹੋਏ। ਜਦੋਂ ਸਾਰਿਆਂ ਨੇ ਗੁਰੂ ਮਹਾਰਾਜ ਨੂੰ ਪੁਛਿਆ ਕਿ ਮਹਾਰਾਜ ਆਪ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ ਤਾਂ ਆਪ ਨੇ ਪੂਰਨ ਭਾਵ ਵਿਚ ਆ ਕੇ ਫੁਰਮਾਨ ਕੀਤਾ ਕਿ ਗੁਰੂ ਨਾਨਕ ਪਾਤਸ਼ਾਹ ***'ਆਪਿ ਨਰਾਇਣੁ ਕਲਾ ਧਾਰਿ***

***ਜਗ ਮਹਿ ਪਰਵਰਿਯਉ'*** ਉਹ ਤਾਂ ਆਪ ਪਾਰਬ੍ਰਹਮ ਪ੍ਰਮੇਸ਼ਵਰ, ਗੁਰੂ ਰੂਪ ਵਿਚ ਸੰਸਾਰ ਤੇ ਪ੍ਰਗਟ ਹੋਏ ਸਨ। ਸਾਰਿਆਂ ਨੇ ਨਮਸ਼ਕਾਰ ਕਰ ਦਿਤੀ ਤੇ ਕਿਹਾ ਕਿ ਇਸੇ ਕਰਕੇ ਮਹਾਰਾਜ ਆਪ ਉਨ੍ਹਾਂ ਦਾ ਹੀ ਰੂਪ ਬਣ ਗਏ।

ਸੋ ਇਸ ਤਰ੍ਹਾਂ ਦੇ ਨਾਲ ਗੁਰੂ ਉਪਰ ਜਿੰਨੀ ਸ਼ਰਧਾ ਹੋਵੇਗੀ ਓਨਾਂ ਹੀ ਰੂਹਾਨੀ ਸਫਰ ਛੇਤੀਂ ਤਹਿ ਹੋਵੇਗਾ।

4. ਚੌਥਾ ਨੇਮ **'ਦਾਨ'** ਹੋਇਆ ਕਰਦਾ ਹੈ। ਇਸ ਦੇ ਵੀ ਤਿੰਨ ਭੇਦ ਹਨ –

ਤਮੋ ਗੁਣੀ ਦਾਨ – ਇਸ ਦੇ ਬਾਰੇ ਐਸਾ ਲਿਖਿਆ ਹੈ –

***ਚੌਥੇ ਦਾਨ ਦੇਨਿ ਕੋ ਦਾਤਾ।***
***ਤਮ, ਰਜ, ਸਤ ਗੁਨ ਤਿੰਹ ਤ੍ਰੈ ਭਾਂਤਾ।***
***ਕਲਹਿ ਕ੍ਰੋਧ ਸੋਂ ਬਿਨ ਸ਼ੁਭ ਕਾਲਾ।***
***ਦੇਤਿ ਤਾਮਸੀ ਰੀਤਿ ਬਿਸਾਲਾ॥ ੪੭॥***
***ਨਿਜ ਜਸ ਹੇਤ ਦੇਤਿ ਜੋ ਦਾਨਾ।***
***ਅਹੈ ਰਾਜਸੀ, ਫਲ ਲਘੁ ਜਾਨਾ॥***
***ਕਰਿ ਕੈ ਬਿਨੈ ਦੇਯਨਰ ਦੇਖੀ।***
***ਏਹੁ ਸ਼ਾਂਤਕੀ ਫਲਤਿ ਵਿਸ਼ੇਖੀ॥ ੪੮॥***
***ਦੋਹਰਾ॥ ਵਾਹਿਗੁਰੂ ਕੋ ਜਾਨਿਕੈ ਸਭੈ ਪਦਾਰਥ ਦੇਇ॥***
***ਤਨਕ ਨ ਅਪਨਾ ਮਾਨਈ ਤਾਂਹਿ ਅਖੈ ਫਲ ਲੇਇ॥ ੪੯॥***
***ਚੌਪਈ॥ ਦਰਬ ਕਿਧੌਂ ਬਿੱਦਯਾ ਕੌ ਦਾਨਾ।***
***ਦੇਤਿ ਸ਼ਾਂਤਕੀ ਹ੍ਵੈ ਨਿਰਮਾਨਾ।***
***ਤਿਹਂ ਕੋ ਫਲ ਹ੍ਵੈ ਅਮਿਤ ਬਿਸਾਲਾ।***
***ਬੇਦ ਸੰਤ ਭਾਖਤਿ ਇਸ ਢਾਲਾ॥ ੫੦॥***

ਦਾਨ ਦੇਣ ਦੇ ਬਹੁਤ ਸਾਰੇ ਭੇਦ ਹਨ। ਦਾਨ ਦੇਣ ਨਾਲ ਆਦਮੀ ਦੇ ਅੰਦਰੋਂ ਮਾਇਆ ਦਾ ਮੋਹ ਕਟਦਾ ਹੈ ਅਤੇ ਦਾਨ ਸਫਲ ਹੁੰਦਾ ਹੈ ਜਿਸ ਬਾਰੇ ਫੁਰਮਾਨ ਹੈ –

***ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ॥***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥*** ***ਨਸੀਹਤਨਾਮਾ***

ਦਾਨ ਦੇਣ ਨਾਲ ਵਿਘਨਾਂ ਦਾ ਨਾਸ਼ ਹੋ ਜਾਂਦਾ ਹੈ, ਕਮਾਈ ਸ਼ੁਧ ਹੋ ਜਾਂਦੀ ਹੈ ਅਤੇ ਸਤੋ ਗੁਣੀ ਖਿਆਲ ਪੈਦਾ ਹੋ ਜਾਂਦੇ ਹਨ ਜੋ ਭਜਨ ਕਰਨ ਵਿਚ ਸਹਾਈ ਹੁੰਦੇ ਹਨ। ਇਸ ਲਈ ਕਮਾਈ ਕਰਕੇ, ਸਾਰੀ ਕਮਾਈ ਵਿਚੋਂ ਵਾਹਿਗੁਰੂ ਜੀ ਦੇ ਨਮਿਤ ਧਰਮ ਕਾਰਜਾਂ ਵਾਸਤੇ ਨਿਯਮਪੂਰਵਕ ਸ਼ਾਂਤੀ ਨਾਲ ਦਾਨ ਦੇ ਰੂਪ ਵਿਚ, ਮਾਇਆ, ਵਸਤਰ, ਦੁਧ ਫਲ ਆਦਿ ਭੇਟ ਕਰੇ। ਇਸ ਦਾ ਆਮ ਅਸੂਲ ਇਹ ਹੈ ਕਿ ਦਸਵਾਂ ਹਿੱਸਾ ਗੁਰੂ ਨਮਿਤ ਕੱਢੇ। ਇਕ ਅਨੁਮਾਨ ਦੇ ਮੁਤਾਬਿਕ ਆਦਮੀ ਨੂੰ ਆਪਣੇ ਵਪਾਰ, ਖੇਤੀ ਆਦਿ ਕਾਰਜ ਵਿਚੋਂ 10% ਬਚਤ ਹੋਇਆ ਕਰਦੀ ਹੈ। ਇਸ ਕਰਕੇ ਜੇ ਸੌ ਬੋਰੀ ਅਨਾਜ ਹੋ ਜਾਵੇ ਤਾਂ ਇਕ ਬੋਰੀ ਗੁਰੂ ਨਮਿਤ ਕੱਢ ਦੇਵੇ। ਜੇ 10, 000 ਬਚਤ ਹੋਵੇ ਤਾਂ 1000 ਰੁਪਿਆ ਦੇਵੇ। 100 ਰੁਪਏ ਪਿਛੇ ਇਕ ਰੁਪਿਆ ਗੁਰੂ ਨਮਿਤ ਕੱਢੇ। ਇਸ ਨਾਲ ਮਨ ਵਿਚ ਸ਼ਾਂਤੀ ਰਹਿੰਦੀ ਹੈ, ਵਿਘਨਾਂ ਦਾ ਨਾਸ਼ ਹੋਇਆ ਕਰਦਾ ਹੈ। ਕਮਾਈ ਕਰਨ ਵੇਲੇ ਜੋ ਦੋਸ਼ ਹੁੰਦੇ ਹਨ ਉਨ੍ਹਾਂ ਦਾ ਨਾਸ਼ ਹੁੰਦਾ ਹੈ। ਜਿਵੇਂ ਜ਼ਿਮੀਦਾਰ ਖੇਤਾਂ ਵਿਚ ਕੀਟ ਨਾਸ਼ਕ ਦਵਾਈਆਂ ਨਾਲ ਕੀੜਿਆਂ ਫਸਲ ਖਰਾਬ ਹੋਣ ਤੋਂ ਮਾਰਦਾ ਹੈ, ਉਸ ਦੇ ਅਜਿਹੇ ਦੋਸ਼ ਨਿਯਮਿਤ ਦਾਨ ਦੇਣ ਨਾਲ ਨਾਸ਼ ਹੋ ਜਾਂਦੇ ਹਨ ਕਿਉਂਕਿ ਉਹ ਅਨਾਜ ਪੈਦਾ ਕਰਨ ਦਾ ਕੰਮ ਕਰਦਾ ਹੈ। ਵੈਸੇ ਦਾਨ

ਦੇਣ ਦੇ ਤਿੰਨ ਭੇਦ ਹਨ –

**ਤਾਮਸੀ ਦਾਨ** – ਕਲ੍ਹਾ ਤੇ ਕ੍ਰੋਧ ਵਸ ਹੋ ਕੇ ਅਤੇ ਸ਼ੁਭ ਸਮਾਂ ਵਿਚਾਰੇ ਤੋਂ ਬਿਨਾਂ ਜੋ ਦਾਨ ਦੇਣਾ ਹੈ ਉਹ ਤਾਮਸੀ ਦਾਨ ਕਹਾਇਆ ਕਰਦਾ ਹੈ – ਆਮ ਤੌਰ ਤੇ ਤਾਮਸੀ ਦਾਨ ਦੇਣਾ ਹੁੰਦਾ ਹੈ, ਉਸ ਦੀ ਚਿਤਵਨੀ ਮਨ ਵਿਚ ਕਰਦੇ ਰਹਿਣਾ, ਕ੍ਰੋਧ ਆਉਣਾ। ਤਾਮਸੀ ਦਾਨ, ਦੇਣ ਵਾਲੇ ਨੂੰ ਤੇ ਦਾਨ ਲੈਣ ਵਾਲੇ ਦੋਹਾਂ ਨੂੰ ਦੋਸ਼ ਦਿੰਦਾ ਹੈ ਕਿਉਂਕਿ ਦਾਨ ਲੈਣ ਵਾਲੇ ਨੂੰ ਵਿਚਾਰ ਕਰਨੀ ਚਾਹੀਦੀ ਹੈ ਕਿ ਜੇ ਇਹ ਦਾਨ ਦੇ ਰਿਹਾ ਹੈ ਕੀ ਇਸਦੀ ਵਿਤ ਤੋਂ ਵੱਧ ਤਾਂ ਨਹੀਂ? ਤਾਮਸੀ ਦਾਨ ਅੰਦਰ ਸ਼ਾਂਤੀ ਪੈਦਾ ਨਹੀਂ ਕਰਿਆ ਕਰਦਾ। ਚਿਤਵਨੀਆਂ ਤੇ ਘਾੜਤਾਂ ਬਣੀਆਂ ਰਹਿੰਦੀਆਂ ਹਨ।

**ਰਾਜਸੀ ਦਾਨ** – ਆਪਣੀ ਸ਼ੋਭਾ ਵਧਾਉਣ ਵਾਸਤੇ ਦਾਨ ਦੇ ਕੇ ਅਖਬਾਰਾਂ ਵਿਚ ਇਸ਼ਤਿਹਾਰ ਕੱਢਣੇ, ਧਰਮ ਅਸਥਾਨਾਂ ਤੇ ਪੱਥਰ ਲਵਾਉਣੇ ਰਾਜਸੀ ਦਾਨ ਹੋਇਆ ਕਰਦਾ ਹੈ। ਇਸ ਦਾ ਫਲ ਛੋਟਾ ਹੋਇਆ ਕਰਦਾ ਹੈ।

**ਸਤੋਗੁਣੀ ਦਾਨ** – ਲੋੜਵੰਦ ਨੂੰ ਦੇਖ ਕੇ ਜੋ ਦਾਨ ਸ਼ਰਧਾਪੂਰਵਕ ਨਿਮਰਤਾ ਨਾਲ ਅੰਗੀਕਾਰ ਕਰਾਇਆ ਜਾਵੇ ਉਹ ਸਤੋਗੁਣੀ ਦਾਨ ਹੁੰਦਾ ਹੈ। ਇਹ ਦਾਨ ਇਥੇ ਵੀ ਫਲਦਾ ਹੈ ਅਤੇ ਦਰਗਾਹ ਵਿਚ ਵੀ ਫਲਦਾ ਹੈ ਅਜਿਹੇ ਦਾਨ ਦਾ ਫਲ ਦੂਜੇ ਜਨਮ ਵਿਚ ਅਮੀਰ ਹੋ ਕੇ ਭੋਗਿਆ ਜਾਂਦਾ ਹੈ। ਦਾਨ ਦੇਣ ਸਮੇਂ ਪਾਤਰ ਅਤੇ ਕੁਪਾਤਰ ਦਾ ਧਿਆਨ ਰੱਖਣਾ ਚਾਹੀਦਾ ਹੈ। ਕੁਪਾਤਰ ਨੂੰ ਦਿਤਾ ਦਾਨ ਦੁਖ ਦਿੰਦਾ ਹੈ। ਜਿਸ ਤਰ੍ਹਾਂ ਸਹੀ ਖੇਤ ਵਿਚ ਸਹੀ ਬੀਜ ਪਾਉਣ ਨਾਲ ਉਹ ਫਲਦਾ ਹੈ ਇਸੇ ਤਰ੍ਹਾਂ ਅਧਿਕਾਰੀ ਨੂੰ ਦਿਤਾ ਦਾਨ ਸੈਂਕੜੇ ਗੁਣਾਂ ਫਲਦਾ ਹੈ। ਇਸ ਵਿਚ ਹੋਰ ਧਿਆਨ ਰਖਣਾ ਚਾਹੀਦਾ ਹੈ ਕਿ ਸਾਰੇ ਪਦਾਰਥ ਸਾਨੂੰ ਵਾਹਿਗੁਰੂ ਜੀ ਨੇ ਦਿਤੇ ਹਨ; ਉਸ ਵਿਚੋਂ ਅਸੀਂ ਉਸ ਦੇ ਕੀ ਅਰਪਣ ਕਰੀਏ, ਇਹ ਇਕ ਬੜੀ ਵਿਚਾਰ ਕਰਨ ਵਾਲੀ ਗੱਲ ਹੈ। ਨਿਮਰਤਾ ਧਾਰਨ ਕਰਕੇ ਸਭ ਪਦਾਰਥ ਵਾਹਿਗੁਰੂ ਜੀ ਦੇ ਜਾਣ ਕੇ ਦਾਨ ਕਰੇ। ਐਸਾ ਕੀਤਾ ਹੋਇਆ ਦਾਨ ਬਹੁਤ ਦੇਰ ਤਕ ਫਲ ਦਿੰਦਾ ਹੈ ਅਤੇ ਇਸ ਦਾ ਨਾਸ਼ ਨਹੀਂ ਹੁੰਦਾ।

ਇਸ ਵਿਚ ਇਕ ਕਥਾ ਹੈ ਕਿ ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜੇ ਸਾਹਿਬ ਵਾਲੇ ਜਦੋਂ 1934 ਵਿਚ ਪ੍ਰਭੂ ਧਿਆਨ ਵਿਚ ਲੀਨ ਹੋਏ, ਰਾੜੇ ਸਾਹਿਬ ਬੈਠਿਆ ਕਰਦੇ ਸਨ। ਉਨ੍ਹਾਂ ਦਿਨਾਂ ਵਿਚ ਅਮੀਰ ਆਦਮੀਆਂ ਪਾਸ ਪਾਣੀ ਵਗੈਰਾ ਕੱਢਣ ਲਈ ਇੰਜਣ ਵਗੈਰਾ ਆ ਚੁੱਕੇ ਸਨ। ਰਾੜੇ ਸਾਹਿਬ ਦੇ ਇਲਾਕੇ ਨਾਲ ਨਹਿਰ ਨਹੀਂ ਸੀ ਲਗਦੀ, ਇਸ ਕਰਕੇ ਧਰਤੀ ਵਿਚੋਂ ਪਾਣੀ ਕੱਢਣਾ ਪੈਂਦਾ ਸੀ। ਇੰਜਣਾਂ ਦੀ ਆਵਾਜ਼ ਭਜਨ ਵਿਚ ਵਿਘਨ ਪੈਦਾ ਕਰਦੀ ਸੀ। ਇਕ ਦਿਨ ਸਰਦਾਰ ਮੋਹਨ ਸਿੰਘ ਜੀ ਕੋਕਾ ਕੋਲਾ ਵਾਲੇ ਮਹਾਰਾਜ ਜੀ ਅੱਗੇ ਹਾਜ਼ਰ ਹੋਏ ਅਤੇ ਬੇਨਤੀ ਕੀਤੀ ਕਿ ਆਪ ਦੀ ਆਗਿਆ ਹੋਵੇ ਤਾਂ ਆਪ ਦੇ ਭਜਨ ਕਰਨ ਵਾਸਤੇ ਇਕ ਸੋਹਣੀ ਇਮਾਰਤ ਬਣਾ ਦਿੰਦਾ ਹਾਂ। ਆਗਿਆ ਪ੍ਰਾਪਤ ਕਰਕੇ ਉਸ ਨੇ ਇਕ ਮੰਜ਼ਲ ਜ਼ਮੀਨ ਵਿਚ ਬਣਾਈ ਅਤੇ ਤਿੰਨ ਉਪਰ ਬਣਾਈਆਂ। ਜ਼ਮੀਨ ਵਾਲੀ ਬਿਲਡਿੰਗ ਵਿਚ ਬਾਹਰਲੀ ਆਵਾਜ਼ ਕੋਈ ਨਹੀਂ ਸੀ ਆਉਂਦੀ। ਜਦੋਂ ਇਮਾਰਤ ਪੂਰੀ ਹੋ ਗਈ, ਮੋਹਨ ਸਿੰਘ ਜੀ ਮਹਾਰਾਜ ਜੀ ਕੋਲ ਆਏ। ਉਥੇ ਭੋਰੇ ਵਿਚ ਮੋਮਬੱਤੀ ਜਲਾਈ ਹੋਈ ਸੀ ਜੋ ਹਵਾ ਦੇ ਵੇਗ ਨਾਲ ਹਿਲ ਕੇ ਕੁਝ ਪ੍ਰਕਾਸ਼ ਦੇ ਰਹੀ ਸੀ। ਸੰਤ ਮਹਾਰਾਜ ਜੀ ਨੇ ਬਚਨ ਕੀਤਾ ਕਿ ਮੋਹਨ ਸਿੰਘ! ਤੂੰ ਅਸਾਨੂੰ ਪ੍ਰਮੇਸ਼ਰ ਨਾਲ ਨਿਰਵਿਘਨ ਜੁੜਨ ਦੇ ਸਾਧਨ ਪੈਦਾ ਕਰਕੇ ਇਹ ਮਕਾਨ ਬਣਾਇਆ ਹੈ। ਸਾਨੂੰ ਬੜੀ ਖੁਸ਼ੀ ਹੈ, ਦੱਸ ਤੈਨੂੰ ਵਾਹਿਗੁਰੂ ਤੋਂ ਕੀ ਦਿਵਾਈਏ? ਭਾਈ ਮੋਹਨ ਸਿੰਘ ਜੀ ਚੁੱਪ ਰਹੇ। ਦੂਸਰਾ ਬਚਨ ਫੇਰ ਹੋਇਆ ਤਾਂ ਵੀ ਆਪ ਚੁੱਪ ਰਹੇ। ਜਦੋਂ ਮਹਾਰਾਜ ਜੀ ਨੇ ਤੀਸਰਾ ਬਚਨ ਕੀਤਾ ਤਾਂ ਸਰਦਾਰ ਮੋਹਨ ਸਿੰਘ ਜੀ ਨੇ ਝੁਕ ਕੇ ਆਪਣਾ ਮਸਤਕ ਧਰਤੀ ਨਾਲ ਲਾ ਦਿਤਾ। ਮਹਾਰਾਜ ਜੀ ਨੇ ਕਿਹਾ ਕਿ ਤੇਰਾ ਦਾਨ ਪ੍ਰਮ ਸਤੋਗੁਣੀ ਹੈ ਅਤੇ ਸਾਡੀ ਅਰਦਾਸ ਹੈ ਕਿ ਤੈਨੂੰ ਗੁਰੂ ਮਹਾਰਾਜ ਦੀਨ ਵੀ ਦੇਣ ਤੇ ਦੁਨੀਆਂ ਵੀ ਦੇਣ। ਕਿਉਂਕਿ ਇਕੱਲੀ ਦੁਨੀਆਂ ਪ੍ਰਮੇਸ਼ਰ ਨੂੰ ਭੁਲਾਉਂਦੀ ਹੈ, ਦੀਨ ਦੀ ਮਦਦ ਨਾਲ ਦਰਗਾਹ ਵਿਚ ਸਥਾਨ ਮਿਲਦਾ ਹੈ। ਇਥੇ ਵੀ ਸੁੱਖ ਤੇ ਦਰਗਾਹ ਵਿਚ ਵੀ ਸੁੱਖ ਪ੍ਰਾਪਤ ਹੁੰਦਾ ਹੈ। ਅੱਜ ਸਾਰੀ ਦੁਨੀਆਂ ਜਾਣਦੀ ਹੈ ਕਿ ਉਹ ਭਾਰਤ ਵਰਸ਼ ਵਿਚ ਅਮੀਰ ਵਿਅਕਤੀ ਜਾਣੇ ਜਾਂਦੇ ਹਨ। ਸੋ –

***ਖੇਤੁ ਪਛਾਣੈ ਬੀਜੈ ਦਾਨੁ॥*** ***ਪੰਨਾ - 1411***

ਗ੍ਰਿਹਸਤੀ ਦਾ ਇਹ ਪਰਮ ਧਰਮ ਹੈ ਕਿ ਉਹ ਹਰ ਤਰ੍ਹਾਂ ਦਾ ਦਾਨੀ ਹੋਣਾ ਚਾਹੀਦਾ ਹੈ। ਜੇ ਉਹ ਵਿਦਿਆ ਜਾਣਦਾ ਹੈ ਤਾਂ ਵਿਦਿਆ ਦਾ ਦਾਨ ਆਪਣੇ ਜਗਿਆਸੂਆਂ ਵਿਚ ਪੂਰੀ ਤਨ ਦੇਹੀ ਨਾਲ ਦੇਵੇ। ਇਸੇ ਤਰ੍ਹਾਂ ਨਾਲ ਜੇ ਉਹ ਡਾਕਟਰ ਹੈ ਤਾਂ ਆਪਣੀ ਵਿਦਿਆ ਦਾ ਦਾਨ ਮਰੀਜ਼ਾਂ ਨੂੰ ਸਵੱਸਥ ਪ੍ਰਾਪਤੀ ਦੇ ਸਾਧਨਾ ਵਿਚ ਦੇਵੇ। ਨਿਰਮਾਣ ਹੋ ਕੇ, ਸਤੋ ਗੁਣੀ ਬਿਰਤੀ ਧਾਰਨ ਕਰਕੇ ਜਦੋਂ ਕੋਈ ਆਪਣੇ ਗੁਣ ਦਾਨ ਕਰਦਾ ਹੈ ਉਸ ਨੂੰ ਬਹੁਤ ਵੱਡਾ ਫਲ ਮਿਲਦਾ ਹੈ। ਵੈਸੇ ਗ੍ਰਿਹਸਤੀ ਦਾ ਕਰਮ ਦਾਨ ਦੇਣਾ ਹੈ -

***ਸੋ ਗਿਰਹੀ ਜੋ ਨਿਗ੍ਰਹੁ ਕਰੈ॥***
***ਜਪੁ ਤਪੁ ਸੰਜਮੁ ਭੀਖਿਆ ਕਰੈ॥***
***ਪੁੰਨ ਦਾਨ ਕਾ ਕਰੇ ਸਰੀਰੁ॥***
***ਸੋ ਗਿਰਹੀ ਗੰਗਾ ਕਾ ਨੀਰੁ॥*** ***ਪੰਨਾ - 952***

ਇਸ ਉਪਰ ਇਕ ਕਥਾ ਹੈ ਕਿ ਮਹਾਂਭਾਰਤ ਦੇ ਯੁੱਧ ਵਿਚ ਅਰਜਨ ਤੇ ਕਰਣ ਦੋ ਸੈਨਾਪਤੀਆਂ ਵਿਚ ਯੁੱਧ ਹੋ ਰਿਹਾ ਸੀ। ਕਰਣ ਮਾਰਿਆ ਗਿਆ। ਉਸ ਤੋਂ ਪਹਿਲਾਂ ਜਦੋਂ ਉਹ ਜ਼ਖਮੀ ਹੋ ਕੇ ਗਿਰਿਆ ਸੀ ਉਸ ਵੇਲੇ ਕ੍ਰਿਸ਼ਨ ਮਹਾਰਾਜ ਜੀ ਨੇ ਉਚੀ ਅਵਾਜ਼ ਵਿਚ ਕਿਹਾ ਕਿ ਐ ਸੰਸਾਰਦੇ ਲੋਕੋ! ਅੱਜ ਦਾਨ ਦਾ ਸੂਰਜ ਛੁਪ ਗਿਆ। ਉਸ ਵੇਲੇ ਅਰਜਨ ਨੇ ਕਿੰਤੂ ਕੀਤਾ ਕਿ ਮਹਾਰਾਜ। ਦਾਨੀ ਤਾਂ ਸੰਸਾਰ ਤੇ ਵੱਡੇ-ਵੱਡੇ ਹੋਣਗੇ। ਕਰਣ ਤਾਂ ਸਿਰਫ ਮਾਇਆ ਦਾ ਦਾਨ ਕਰਦਾ ਹੈ ਪਰ ਉਹ ਦਾਨੀ ਸਰਬੰਸਦਾਨ ਕਰਨਗੇ; ਕੀ ਇਹ ਉਨ੍ਹਾਂ ਤੋਂ ਵੀ ਵੱਡਾ ਹੈ? ਆਪ ਨੇ ਕਿਹਾ ਕਿ ਨਹੀਂ ਅਰਜਨ! ਇਹ ਮਾਇਆ ਦਾ ਵੀ ਦਾਨੀ ਹੈ ਅਤੇ ਸਰਬੰਸਦਾਨੀ ਵੀ ਹੈ।

ਇਸਨੂੰ ਦੱਸਣ ਵਾਸਤੇ ਆਪ ਨੇ ਬਿਰਧ ਦਾ ਰੂਪ ਧਾਰਨ ਕਰ ਲਿਆ। ਜਿਥੇ ਕਰਣ ਯੁੱਧ ਭੂਮੀ ਵਿਚ ਪਿਆ ਸੀ, ਉਥੇ ਜਾ ਕੇ ਬੇਨਤੀ ਕੀਤੀ ਕਿ ਦਾਨ ਦੇ ਦਾਤੇ! ਮੈਂ ਗਰੀਬ ਹਾਂ, ਤੇਰੇ ਕੋਲ ਆਇਆ ਹਾਂ, ਸੁਣਿਆ ਹੈ ਕਿ ਤੇਰੇ ਕੋਲ ਆ ਕੇ ਮਹਾਂ ਦਲਿੱਦਰੀਆਂ ਦਾ ਵੀ ਦਲਿੱਦਰ ਦੂਰ ਹੋ ਜਾਂਦਾ ਹੈ। ਪਰ ਮੇਰੀ ਮਾੜੀ ਕਿਸਮਤ ਕਿ ਤੂੰ ਇਸ ਹਾਲਤ ਵਿਚ ਪਿਆ ਹੈਂ। ਪਰ ਮੈਂ ਬਹੁਤ ਦੁਖੀ ਹਾਂ, ਮੇਰੀ ਲੜਕੀ ਦੀ ਸ਼ਾਦੀ ਹੈ, ਮੈਨੂੰ ਜ਼ਰੂਰ ਕੁਛ ਦੇ।

ਉਸ ਵੇਲੇ ਕਰਣ ਨੇ ਕਿਹਾ ਕਿ ਹੇ ਬ੍ਰਾਹਮਣ! ਐਸ ਵੇਲੇ ਮੇਰੇ ਪਾਸ ਕੁਝ ਵੀ ਨਹੀਂ ਹੈ, ਮੈਂ ਮੈਦਾਨੇ ਜੰਗ ਵਿਚ ਪੂਰੀ ਤਰ੍ਹਾਂ ਘਾਇਲ ਹੋ ਕੇ ਪਿਆ ਹਾਂ, ਮੇਰੇ ਤੋਂ ਹਿੱਲ ਵੀ ਨਹੀਂ ਹੁੰਦਾ। ਜੇ ਤੈਨੂੰ ਮੇਰੀ ਅੱਖ, ਨੱਕ, ਕੰਨ ਕੋਈ ਚੀਜ਼ ਚਾਹੀਦੀ ਹੈ ਤਾਂ ਮੈਂ ਆਪਣੇ ਹੱਥਾਂ ਨਾਲ ਤੈਨੂੰ ਦਾਨ ਕਰਾਂਗਾ ਪਰ ਇਸ ਕਾਰਜ ਵਾਸਤੇ ਕੋਈ ਸ਼ਸ਼ਤਰ ਲਿਆ ਦੇ। ਬ੍ਰਾਹਮਣ ਨੇ ਕਿਹਾ ਕਿ ਮੈਂ ਸੋਨਾ ਲੈਣ ਆਇਆ ਹਾਂ; ਜਦੋਂ ਤੁਸੀਂ ਗੱਲ ਕਰਦੇ ਹੋਂ, ਤੁਹਾਡੇ ਦੰਦਾਂ ਦੇ ਉਤੇ ਚਮਕ ਰਿਹਾ ਹੈ। ਕਰਣ ਨੇ ਕਿਹਾ ਕਿ ਚੰਗਾ ਹੋਇਆ ਤੂੰ ਮੈਨੂੰ ਯਾਦ ਕਰਾ ਦਿਤਾ। ਉਸ ਨੇ ਕਿਹਾ ਮੈਨੂੰ ਪੱਥਰ ਲਿਆ ਦੇ। ਬ੍ਰਾਹਮਣ ਕਹਿਣ ਲੱਗਿਆ ਕਿ ਮੈਂ ਐਸਾ ਨਿੰਦਨੀ ਕਰਮ ਨਹੀਂ ਕਰਦਾ। ਤੁਸੀਂ ਆਪ ਹੀ ਮੈਨੂੰ ਆਪਣੇ ਦੰਦ ਭੰਨ ਕੇ ਸੋਨਾ ਲਾਹ ਕੇ ਦੇਵੋ। ਕਰਣ ਦੀ ਇਕ ਪੱਥਰ ਤੇ ਨਜ਼ਰ ਪੈ ਗਈ, ਉਸ ਨੇ ਰੁੜ੍ਹ-ਰੁੜ੍ਹ ਕੇ ਉਹ ਚੁਕਿਆ ਤੇ ਜਦੋਂ ਦੰਦਾਂ ਤੇ ਮਾਰਨ ਲਈ ਹੱਥ ਚੁਕਿਆ ਤਾਂ ਕ੍ਰਿਸ਼ਨ ਮਹਾਰਾਜ ਨੇ ਬਾਂਹ ਫੜ ਲਈ ਅਤੇ ਕਿਹਾ ਕਿ ਕਰਣ! ਤੂੰ ਸਚਮੁੱਚ ਹੀ ਮਹਾਨ ਦਾਨੀ ਹੈਂ, ਉਸ ਦਾ ਫਲ ਉਸ ਨੂੰ ਬੈਕੁੰਠ ਧਾਮ ਦਾ ਵਾਸਾ ਦੇ ਦਿਤਾ।

ਇਸ ਕਰਕੇ ਆਪਣੀ ਮਾਇਆ ਦਾ ਦਾਨ, ਆਪਣੀ ਵਿਦਿਆ ਦਾ ਦਾਨ, ਆਪਣੀ ਸ਼ਕਤੀ ਦਾ ਦਾਨ ਆਦਮੀ ਨੂੰ ਅਧਿਕਾਰੀ ਦੇਖ ਕੇ ਸਦਾ ਹੀ ਕਰਦੇ ਰਹਿਣਾ ਚਾਹੀਦਾ ਹੈ। ਜੋ ਪ੍ਰੇਮੀ ਨਿਸ਼ਕਾਮ ਸੇਵਾ ਕਰਦੇ ਹਨ ਅਤੇ ਖੇਚਲ ਸਹਿ ਕੇ ਧਰਮ ਕਾਰਜਾਂ ਵਿਚ ਪੂਰਾ ਹਿੱਸਾ ਲੈਂਦੇ ਹਨ, ਕਥਾ ਕੀਰਤਨ ਕਰਦੇ ਹਨ ਅਤੇ ਉਸ ਦੇ ਬਦਲੇ ਕੁਝ ਵੀ ਅੰਗੀਕਾਰ ਨਹੀਂ ਕਰਦੇ, ਉਨ੍ਹਾਂ ਦੇ ਬਚਨ ਸੁਣ ਕੇ ਜਗਿਆਸੂਆਂ ਦੇ ਹਿਰਦੇ ਪ੍ਰਮੇਸ਼ਰ ਨਾਲ ਜੁੜ ਜਾਂਦੇ ਹਨ। ਉਸ ਦਾ ਬਹੁਤ ਫਲ ਹੈ। ਇਸ ਕਰਕੇ ਇਸ ਮਾਰਗ ਤੇ ਚੱਲਣ

*ਚੌਪਈ॥ ਕਰ ਅਭਿਆਸ ਨ ਤਿਹੰ ਪਰਿਹਰੈ॥*
*ਸਦ ਠਹਿਰਾਵਨ ਮਨ ਮੈਂ ਕਰੈ।*
*'ਕੁੰਭਕ' ਦੂਜੋ ਇਸੀ ਪ੍ਰਕਾਰਾ।*
*ਤੀਜੋ ਰੇਚਕ ਕਰੋਂ ਉਚਾਰਾ॥ ੮੬॥*
*ਸਤਿਗੁਰੁ ਬਚਨ ਜੁ ਤਜਿਨਾ ਕਹਾ।*
*ਤਿਹੰ ਤਜਿ ਦੇਯ, ਹੋਤਿ ਸੁਖ ਮਹਾਂ।*
*ਖਸ਼ਟਮ 'ਧਯਾਨ' ਅੰਗ ਸੁਨਿ ਜੈਸੈ।*
*ਪਢਨ ਸੁਨਨ ਗੁਰੁ ਬਚ ਜਬ ਬੈਸੈ॥ ੮੭॥*
*ਸਬਦ ਅਰਥ ਮਹਿੰ ਰਾਖਹਿ ਧਯਾਨਾ।*
*ਫੁਰਨ ਦੇਯ ਸੰਕਲਪ ਨ ਆਨਾ।* *ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 536*

ਗੁਰੂ ਦੇ ਬਚਨਾਂ ਨੂੰ ਪੂਰੇ ਧਿਆਨ ਨਾਲ ਪੜ੍ਹੇ ਅਤੇ ਜੋ ਸਿਧਾਂਤ ਗੁਰੂ ਮਹਾਰਾਜ ਦਸਦੇ ਹਨ ਹਿਰਦੇ ਵਿਚ ਧਾਰਨ ਕਰੇ। ਸ਼ਬਦ ਦੇ ਅਰਥਾਂ ਵਿਚ ਧਿਆਨ ਦੇਵੇ, ਮਨ ਵਿਚ ਕੋਈ ਫੁਰਨਾ ਫੁਰਨ ਨਾ ਦੇਵੇ। ਇਸ ਤੋਂ ਬਾਅਦ **ਧਾਰਨਾ** ਦਸਦੇ ਹਨ; ਜੇ ਕੋਈ ਫੁਰਨਾ ਆਵੇ, ਸੰਕਲਪ ਆਵੇ ਫੇਰ ਮਨ ਨੂੰ ਬਾਰ-ਬਾਰ ਰੋਕ ਕੇ ਲਾਵੇ।

*ਸਪਤਮ ਅਹੈ 'ਧਾਰਨਾ' ਅੰਗਾ।*
*ਤਿਸ ਸਰੂਪ ਸੁਨਿਯੇ ਰੁਚਿ ਸੰਗਾ॥ ੮੮॥*
*ਮਨ ਸੰਕਲਪ ਵਿਖੈ ਜੇ ਜਾਵਹਿ।*
*ਪੁਨ ਮਨ ਰੋਕਿ ਸ਼ਬਦ ਮਹਿੰ ਲਾਵਹਿ।*
*ਜਬ ਮਨ ਟਿਕਯੋ ਘਟੀ ਦੋ ਚਾਰਾ।*
*ਤਿੰਹਕੋ ਨਾਮ 'ਸਮਾਧਿ' ਉਚਾਰਾ॥* *ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 536*

ਅੱਠਵਾਂ ਅੰਗ **ਸਮਾਧ** ਹੋਇਆ ਕਰਦਾ ਹੈ। ਸ਼ਬਦ ਵਿਚ ਜਦੋਂ ਲੀਨ ਹੋ ਜਾਵੇ, ਫੁਰਨਾ ਰੁਕ ਜਾਵੇ ਉਸ ਨੂੰ ਸਮਾਧੀ ਆਖਿਆ ਜਾਂਦਾ ਹੈ। ਸਮਾਧੀ ਨੂੰ ਤਨ ਮਨ ਸਾਧ ਕੇ ਜੋੜੇ, ਇਥੋਂ ਤਕ ਵਧਾ ਲਵੇ ਕਿ ਅੱਠੋ ਪਹਿਰ ਅੰਦਰ ਸ਼ਬਦ ਚਲਦਾ ਰਹੇ। ਉਸ ਵੇਲੇ ਸਮਾਧੀ ਪੂਰਨ ਹੋਇਆ ਕਰਦੀ ਹੈ। ਇਸ ਬਾਰੇ ਫੁਰਮਾਨ ਹੈ -

*ਅਸ਼ਟ ਜਾਮ ਮਨ ਸ਼ਬਦ ਵਿਖੈ ਜਬ।*
*ਪੂਰਨ ਹੋਤਿ ਸਮਾਧਿ ਭਲੇ ਤਬ॥ ੯੦॥* *ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 536*

ਸੋ ਗੁਰੂ ਮਹਾਰਾਜ ਕਹਿਣ ਲੱਗੇ, ਰਾਜਨ! ਕਸ਼ਟ ਯੋਗ ਜਿਸਨੂੰ ਰਾਜ ਯੋਗ ਕਹਿੰਦੇ ਹਨ ਉਹ ਤੂੰ ਵਿਸਥਾਰ ਨਾਲ ਸੁਣ ਲਿਆ ਹੈ, ਭਗਤ ਯੋਗ ਵੀ ਸੁਣ ਲਿਆ ਹੈ ਇਸ ਨੂੰ ਸਾਧਣ ਲਈ ਬਹੁਤ ਸਮੇਂ ਦੀ ਲੋੜ ਹੈ। ਕਲਜੁਗ ਵਿਚ ਇਹ ਸਾਧਨ ਕਰਨੇ ਬਹੁਤ ਔਖੇ ਹਨ, ਹਰ ਕੋਈ ਇਹ ਸਾਧਨ ਨਹੀਂ ਕਰ ਸਕਦਾ ਪਰ ਭਗਤ ਯੋਗ ਹਰ ਬੰਦਾ ਕਰ ਸਕਦਾ ਹੈ ਭਾਵੇਂ ਉਹ ਪੜ੍ਹਿਆ ਹੈ, ਚਾਹੇ ਅਨਪੜ੍ਹ ਹੈ ਕਿਉਂਕਿ ਇਹ ਬਹੁਤ ਹੀ ਸੁਖੈਨ ਹੈ।

*ਭਗਤਿ ਜੋਗ ਇਹ ਜਾਨਿਯੇ ਕਲਿ ਮਹਿੰ ਪੰਥ ਸੁਖੇਨ।*
*ਕਸ਼ਟ ਜੋਗ ਦੁਸ਼ਤਰ ਅਹੈ ਹੋਇ ਨ ਜੇਨੰਕੇਨ।*
*ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 536*

ਗੁਰੂ ਮਹਾਰਾਜ ਨੇ ਬਹੁਤ ਵਿਸਥਾਰ ਦੇ ਨਾਲ ਇਸ ਨੂੰ ਸਮਝਾਇਆ। ਰਾਜਾ ਸ਼ਿਵਨਾਭ ਹੱਥ ਜੋੜ ਕੇ ਗੁਰੂ ਮਹਾਰਾਜ ਜੀ ਦੇ ਚਰਨਾਂ ਤੇ ਮਸਤਕ ਨਿਵਾ ਰਿਹਾ ਹੈ। ਸ਼ਿਵਨਾਭ ਨੇ ਬੇਨਤੀ ਕੀਤੀ ਕਿ ਮਹਾਰਾਜ!

ਮੈਂ ਦੋਵੇਂ ਰਸਤਿਆਂ ਦਾ ਅਭਿਆਸ ਕਰਨਾ ਚਾਹੁੰਦਾ ਹਾਂ ਕਿਉਂਕਿ ਮਨ ਨੂੰ ਨਿਰਮਲ ਕਰਨ ਦੇ ਇਹੀ ਦੋਵੇਂ ਰਸਤੇ ਹਨ। ਆਪ ਮੇਰੇ ਉਪਰ ਕ੍ਰਿਪਾ ਕਰੋ ਅਤੇ ਮੇਰੇ ਤੋਂ ਰਾਜ ਯੋਗ ਤੇ ਭਗਤ ਯੋਗ ਦੋਵੇਂ ਕਰਾ ਲਓ। ਰਾਜੇ ਸ਼ਿਵਨਾਭ ਨੇ ਬੇਨਤੀ ਕੀਤੀ ਕਿ ਮੈਂ ਆਪ ਦੀ ਦੇਖ ਰੇਖ ਵਿਚ ਇਹ ਸਾਧਨ ਕਰਨੇ ਚਾਹੁੰਦਾ ਹਾਂ। ਲਿਖਿਆ ਮਿਲਦਾ ਹੈ –

*ਸੁਨਿ ਕਰਿ ਸ਼੍ਰੀ ਗੁਰ ਕੋ ਉਪਦੇਸ਼ਾ।*
*ਹਾਥ ਬੰਦਿ ਦ੍ਵੈ ਕਹਿਤਿ ਨਰੇਸ਼ਾ।*
*ਮਨ ਨਿਰਮਲ ਕੇ ਮਾਰਗ ਦੋਊ।*
*ਕਰੁਨਾਕਰਿ ਬਖ਼ਸ਼ਹੁ, ਦੂਖ ਖੋਊ!॥੨॥*
*ਕਰਹੁ ਸਰਬ ਮਮ ਦੇਸ਼ ਨਿਹਾਲਾ।*
*ਤੁਮ ਸਮਾਨ ਨਹਿਂ ਆਨ ਕ੍ਰਿਪਾਲਾ॥*
*ਕਰਹੁ ਸਦੀਵ ਬਾਸ ਮੁਝ ਸਦਨਾ।*
*ਹਰਖੋਂ ਹੇਰਿ ਕਮਲ ਸਮ ਬਦਨਾ॥੩॥*
*ਜਿਸ ਪ੍ਰਕਾਰ ਤੁਮ ਕਿਤਨੇ ਕੋਸਾ।*
*ਚਲਿ ਆਏ ਨਿਜ ਦੇਨਿ ਭਰੋਸਾ।*
*ਤਿਸੀ ਪ੍ਰਕਾਰ ਰਹਿਨ ਅਬ ਕੀਜੈ।*
*ਸਰਬ ਦੇਸ਼ ਉਪਦੇਸ਼ਹਿ ਦੀਜੈ॥੪॥*

***ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 537***

ਉਸ ਦੀ ਪ੍ਰੇਮ ਨਾਲ ਕੀਤੀ ਹੋਈ ਬੇਨਤੀ ਨੂੰ ਸੁਣ ਕੇ ਗੁਰੂ ਮਹਾਰਾਜ ਜੀ ਨੇ ਉਸ ਨੂੰ ਪਾਹੁਲ ਦੇ ਕੇ ਸਿੱਖੀ ਬਖਸ਼ੀ। ਰਾਜੇ ਨੇ ਬੇਨਤੀ ਕੀਤੀ ਕਿ ਮਹਾਰਾਜ! ਧਰਮਸਾਲ ਵਿਚ ਆਪ ਬਿਰਾਜਮਾਨ ਹੋਵੋ ਅਤੇ ਸਭ ਨੂੰ ਤਾਰੋ। ਧਰਮ ਗ੍ਰੰਥਾਂ ਵਿਚ ਐਸਾ ਆਉਂਦਾ ਹੈ ਕਿ ਪ੍ਰਾਣ ਸੰਗਲੀ ਦਾ ਉਚਾਰਨ ਕੀਤਾ, 113 ਅਧਿਆਇ ਰਚੇ ਹਨ। ਇਹ ਵੀ ਕਿਹਾ ਕਿ ਜਦੋਂ ਕੋਈ ਸਾਡਾ ਸਿੱਖ ਇਸ ਦੇਸ਼ ਵਿਚ ਆਵੇਗਾ, ਤੁਸੀਂ ਉਸ ਨੂੰ ਇਹ ਪੋਥੀ ਦੇ ਦੇਣਾ। ਗੁਰੂ ਮਹਾਰਾਜ ਨੇ ਉਥੇ ਠਹਿਰ ਕੇ ਰਾਜਾ ਸ਼ਿਵਨਾਭ ਨੂੰ ਹੱਠ ਯੋਗ ਤੇ ਭਗਤ ਯੋਗ ਦੋਵੇਂ ਪਰਪੱਕ ਕਰਾ ਦਿਤੇ। ਉਸ ਦੇਸ਼ ਵਿਚ ਸਿੱਖੀ ਫੈਲ ਗਈ ਅਤੇ ਸਾਰੇ ਸਤਿਨਾਮ ਵਾਹਿਗੁਰੂ ਦਾ ਜਾਪ ਕਰਨ ਲੱਗੇ।

ਹੁਣ ਕਿਉਂਕਿ ਸਮਾਂ ਇਜਾਜ਼ਤ ਨਹੀਂ ਦਿੰਦਾ। ਸੋ ਹੁਣ ਸਾਰੇ ਪ੍ਰੇਮੀ ਅਨੰਦ ਸਾਹਿਬ ਵਿਚ ਬੋਲੋ, ਗੁਰ ਸਤੋਤਰ ਵਿਚ ਬੋਲੋ।

# 8

ਸ਼ਾਨ..................................।

*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*
*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਪੰਨਾ - 289*

*ਧਾਰਨਾ - ਕੋਈ ਨਾਉਂ ਨਾ ਜਾਣੇ ਮੇਰਾ,*
*ਗੁਰੂ ਜੀ ਸਭ ਤੇਰੀ ਵਡਿਆਈ ਹੈ -2, 2.*
*ਸਭ ਤੇਰੀ ਵਡਿਆਈ ਹੈ -4, 2.*
*ਕੋਈ ਨਾਉ ਨਾ ਜਾਣੇ ਮੇਰਾ .........-2.*

*ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ॥*
*ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ॥*
*ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ॥*
*ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਹਾਰੇ॥*
*ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ॥*
*ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ॥*
*ਓਹੁ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ॥*
*ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗ ਮਾਣੀ॥*
*ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥*
*ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥*
*ਪੰਨਾ - 383*

*ਧਾਰਨਾ - ਕੋਈ ਨਾਉ ਨ ਜਾਣੇ ਮੇਰਾ*
*ਗੁਰੂ ਜੀ ਸਭ ਤੇਰੀ ਵਡਿਆਈ ਹੈ - 2, 2.*
*ਸਭ ਤੇਰੀ ਵਡਿਆਈ ਹੈ - 4, 2.*
*ਕੋਈ ਨਾਉ ਨ ਜਾਣੇ ਮੇਰਾ ,......-2.*

*ਧਾਰਨਾ - ਮੈਨੂੰ ਦਸਿਓ ਸੁਹਾਗਣਿ ਸਹੀਓ,*
*ਕਿਵੇਂ ਤੁਸੀਂ ਰਾਵਿਆ ਕੰਤ ਪਿਆਰਾ -2, 2.*

ਸਾਧ ਸੰਗਤਿ ਜੀ! ਗੱਜ ਕੇ ਬੋਲਣਾ 'ਸਤਿਨਾਮੁ ਸ੍ਰੀ ਵਾਹਿਗੁਰੂ'। ਦੂਰ ਦਰਾਜ਼ ਤੋਂ ਮੌਸਮ ਦੀ ਖਰਾਬੀ ਦੇ ਬਾਵਜੂਦ ਬਹੁਤ ਸਾਰੀਆਂ ਸੰਗਤਾਂ ਗੁਰੂ ਦਰਬਾਰ ਵਿਚ ਹਾਜ਼ਰ ਹੋਈਆਂ ਹਨ। ਭਾਵੇਂ ਬਾਰਸ਼ ਹੋ ਰਹੀ ਹੈ, ਬਾਹਰ ਪਾਣੀ ਹੀ ਪਾਣੀ ਨਜ਼ਰ ਆਉਂਦਾ ਹੈ ਪਰ ਫੇਰ ਵੀ ਸੰਕੋਚ ਕੇ ਆਰਾਮ ਨਾਲ ਬੈਠੋ ਤੇ ਸ਼ਬਦ ਵਿਚ ਸਭ ਬੋਲਣ ਦਾ ਯਤਨ ਕਰਿਆ ਕਰੋ। ਧਾਰਨਾ ਨੂੰ ਸਮਝਿਆ ਕਰੋ। ਸਿੱਧੀਆਂ ਧਾਰਨਾਂ ਨੇ, ਕੋਈ ਔਖੀ ਬਾਣੀ ਨਹੀਂ ਹੈ। ਔਖੀ ਬਾਣੀ ਹੋਵੇ ਤਾਂ ਭੁਲੇਖਾ ਲਗ ਜਾਇਆ ਕਰਦਾ ਹੈ। ਆਮ ਵਰਤੋਂ ਵਿਚ ਆਉਣ ਵਾਲੀਆਂ ਹਨ।

ਪਿਛਲੇ ਸੱਤ ਦੀਵਾਨਾਂ ਵਿਚ ਲਗਾਤਾਰ ਇਕ ਸਵਾਲ ਚੱਲ ਰਿਹਾ ਹੈ। ਗੁਰੂ ਨਾਨਕ ਪਾਤਸ਼ਾਹ ਵੇਲੇ ਇਕ ਗੁਰਸਿਖ ਮਨਸੁਖ ਨਾਮ ਦਾ ਲੰਕਾ ਵਿਚ ਵਪਾਰ ਕਰਨ ਗਿਆ। ਉਸ ਦਾ ਉਪਦੇਸ਼ ਸੁਣ ਕੇ

ਉਥੋਂ ਦਾ ਜੋ ਰਾਜਾ ਸ਼ਿਵਨਾਭ ਸੀ, ਉਹ ਪ੍ਰੇਮੀ ਹੋ ਗਿਆ। ਐਨਾ ਗੁਰੂ ਨਾਨਕ ਪਾਤਸ਼ਾਹ ਨਾਲ ਪਿਆਰ ਕੀਤਾ, ਐਨੀ ਖਿੱਚ ਪਾਈ ਕਿ ਪ੍ਰੇਮ ਦੇ ਵਸੀਭੂਤ ਹੋ ਕੇ ਗੁਰੂ ਨਾਨਕ ਪਾਤਿਸ਼ਾਹ ਪੰਜਾਬ ਤੋਂ ਚੱਲ ਕੇ ਸਨੇ-ਸਨੇ ਉਸ ਰਾਜੇ ਦੀ ਰਾਜਧਾਨੀ ਵਿਚ ਪਹੁੰਚੇ ਤੇ ਓਥੇ ਬਹੁਤ ਪ੍ਰੀਖਿਆ ਆਪ ਦੀ ਰਾਜਾ ਸ਼ਿਵਨਾਭ ਨੇ ਲਈ। ਜਦੋਂ ਠੀਕ ਤਰ੍ਹਾਂ ਦੇ ਨਾਲ ਉਸ ਦਾ ਮਨ ਮੰਨ ਗਿਆ ਕਿ ਇਹ ਸੱਚਮੁੱਚ ਗੁਰੂ ਨਾਨਕ ਪਾਤਿਸ਼ਾਹ ਹੀ ਨੇ, ਉਸ ਵੇਲੇ ਫੇਰ ਉਸ ਨੇ ਆਪਣਾ ਤਨ, ਮਨ, ਧਨ ਸਭ ਕੁਛ ਗੁਰੂ ਦੇ ਅਰਪਣ ਕਰ ਦਿਤਾ। ਸਾਡੀ ਤੇ ਗੁਰੂ ਦੀ ਕਿਉਂ ਨਹੀਂ ਬਣਦੀ? ਕਿਉਂਕਿ ਅਸੀਂ ਆਪਣੇ ਅਖੌਤੀ ਪਿਆਰ ਵਿਚ ਸੰਕੋਚ ਰੱਖਦੇ ਹਾਂ, ਪਨ੍ਹਾ ਰੱਖਦੇ ਹਾਂ, ਵਿੱਥ ਰੱਖਦੇ ਹਾਂ, ਫਰਕ ਰੱਖਦੇ ਹਾਂ। ਗੁਰੂ ਤੋਂ ਲੈਂਦੇ ਸਭ ਕੁਛ ਹਾਂ ਕਿ ਆਹ ਵੀ ਮੇਰਾ ਹੋ ਜਾਏ, ਇਹ ਵੀ ਹੋ ਜਾਏ ਪਰ ਗੁਰੂ ਦੇ ਨਾਲ ਪਿਆਰ ਨਹੀਂ ਕਰਦੇ। ਸੰਸਾਰ ਦੇ ਪਿਆਰ ਦੀ ਰੀਤਿ ਇਹ ਹੈ ਕਿ ਪਿਆਰ ਵਾਲਾ ਕਦੇ ਵੀ ਕੁਛ ਨਹੀਂ ਲਿਆ ਕਰਦਾ, ਦਿਆ ਕਰਦਾ ਹੈ। ਪਿਆਰ ਦਾ ਸੁਭਾਅ ਮੰਗਣਾ ਨਹੀਂ ਹੈ, ਪਿਆਰ ਦਾ ਸੁਭਾਅ ਹੈ - ਕੁਰਬਾਨੀ ਕਰਦੇ ਚਲੇ ਜਾਣਾ। ਇਥੋਂ ਤੱਕ ਕਿ ਆਪਣਾ ਆਪ ਵੀ ਸਾਰਾ ਵੇਚ ਦੇਣਾ। ਜਦ ਵਿਕ ਜਾਂਦਾ ਹੈ ਉਸ ਵੇਲੇ ਗੁਰੂ ਤੇ ਜੋ ਸ਼ਰਧਾ ਹੁੰਦੀ ਹੈ, ਗੁਰੂ ਆਪਣੇ ਪਿਆਰੇ ਦੇ ਵਿਚ ਪ੍ਰਵੇਸ਼ ਕਰਨਾ ਸ਼ੁਰੂ ਕਰ ਦਿੰਦਾ ਹੈ। ਫੇਰ ਆਪਣੇ ਵਰਗਾ ਬਣਾ ਲਿਆ ਕਰਦਾ ਹੈ, ਕੋਈ ਭੇਤ ਨਹੀਂ ਰਿਹਾ ਕਰਦਾ। ਅਸੀਂ ਇਸ ਗੱਲ ਨੂੰ ਸਮਝ ਨਹੀਂ ਸਕੇ। ਆਪਣਾ ਆਪ ਬਚਾ ਕੇ ਰੱਖਦੇ ਹਾਂ, ਆਪਣੇ ਆਪ ਦੇ ਵਿਚ ਚਲਦੇ ਹਾਂ, ਸਾਡੀ ਆਪਣੀ ਹਿਕਮਤ, ਆਪਣੀ ਦਲੀਲ ਹੈ ਕਿ ਜੋ ਕੁਛ ਕਰਦੇ ਹਾਂ ਅਸੀਂ ਆਪ ਕਰਦੇ ਹਾਂ। ਮਹਾਰਾਜ ਕਹਿੰਦੇ ਨੇ ਕਿ ਗੁਰੂ ਵਾਲਾ ਜੋ ਬੰਦਾ ਹੈ ਉਹ ਇਸ ਤਰ੍ਹਾਂ ਨਹੀਂ ਸੋਚਦਾ। ਉਹ ਅਪਣੇ ਆਪਾ ਭਾਵ (ਮੈਂ-ਮੇਰੀ) ਨੂੰ ਛੱਡ ਦਿੰਦਾ ਹੈ -

***ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ॥***
***ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥ ਪੰਨਾ - 919***

ਜਿਹੜਾ ਆਪਣਾ ਆਪ ਗੁਰੂ ਤੇ ਛੱਡ ਦਿੰਦਾ ਹੈ, ਉਹ ਤਾਂ ਇਹ ਕਹਿੰਦਾ ਹੈ ਕਿ ਤੇਰੀ ਮਰਜ਼ੀ ਹੈ; ਦੁੱਖ ਵੀ ਤੇਰੀ ਮਰਜ਼ੀ ਵਿਚ ਆਉਂਦਾ ਹੈ, ਸੁੱਖ ਵੀ ਤੇਰੀ ਮਰਜ਼ੀ ਵਿਚ ਆਉਂਦਾ ਹੈ, ਨਿੰਦਿਆ ਵੀ ਤੇਰੀ ਰਜ਼ਾਅ ਵਿਚ ਆਉਂਦੀ ਹੈ, ਉਸਤਤ ਵੀ ਤੇਰੀ ਰਜ਼ਾਅ ਵਿਚ ਆਉਂਦੀ ਹੈ। ਜਿਵੇਂ ਤੈਨੂੰ ਭਾਉਂਦਾ ਹੈ ਮੈਨੂੰ ਠੀਕ ਹੈ -

***ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥ ਪੰਨਾ - 349***

ਚਾਹੇ ਤਾਂ ਧੱਕੇ ਮਾਰ ਕੇ ਮੈਨੂੰ ਕਢਾਉਂਦਾ ਚਲਿਆ ਜਾ, ਚਾਹੇ ਮੈਨੂੰ ਪਿਆਰ ਕਰ ਲੈ; ਇਕ ਵਡਿਆਈ ਮੈਨੂੰ ਜ਼ਰੂਰ ਦੇਹ। ਇਹ ਸਾਰਾ ਕੁਝ ਤੇਰੀ ਰਜ਼ਾਅ ਵਿਚ ਹੀ ਹੈ। ਜੇ ਧੱਕੇ ਵੀ ਮਾਰੇਂਗਾ ਤਾਂ ਵੀ ਮੈਂ ਸਮਝਾਂਗਾ ਕਿ ਮੈਂ ਤੇਰੀ ਨਿਗਾਹ ਵਿਚ ਹਾਂ, ਐਨਾ ਹੀ ਮੈਨੂੰ ਨਸ਼ਾ ਬਹੁਤ ਹੈ ਕਿ ਤੇਰੀ ਨਿਗਾਹ ਵਿਚ ਆ ਗਿਆ, ਤਾਂ ਹੀ ਧੱਕੇ ਮਰਵਾਏ ਨੇ। ਜੇ ਵਡਿਆਈ ਕਰਾ ਦੇਵੇਂਗਾ, ਪਿਆਰ ਕਰੇਂਗਾ ਤਾਂ ਵੀ ਤੇਰੀ ਵਡਿਆਈ ਹੈ; ਦੋਵੇਂ ਚੀਜ਼ਾਂ ਮਨਜ਼ੂਰ ਹਨ ਕਿਉਂਕਿ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ ਪੰਨਾ - 1102***

ਸੋ ਇਸ ਤਰ੍ਹਾਂ ਰਾਜਾ ਸ਼ਿਵਨਾਭ ਨੇ, ਆਪਣਾ ਆਪ ਅਰਪਣ ਕਰ ਦਿਤਾ।

***ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥***
***ਪੰਨਾ - 286***

ਜਿਹੜਾ ਆਪਣਾ ਮਨ ਵੇਚ ਦਿੰਦਾ ਹੈ ਗੁਰੂ ਉਸ ਦੇ ਸਾਰੇ ਹੀ ਕਾਰਜ ਰਾਸ ਕਰਦਾ ਹੈ -

***ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥***
***ਪੰਨਾ - 638***

ਜਿਸ ਦਾ ਨਾਮ ਦੇ ਨਾਲ ਪਿਆਰ ਪੈ ਜਾਂਦਾ ਹੈ, ਗੁਰੂ ਉਨ੍ਹਾਂ ਦੇ ਕੰਮ ਆਪ ਕਰਦਾ ਹੈ ਤੇ ਗੁਰੂ

ਦਾ ਸਿੱਖ, ਗੁਰੂ ਤੋਂ ਬਗੈਰ ਜਿਉਂਦਾ ਨਹੀਂ ਰਿਹਾ ਕਰਦਾ –

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ*
*ਤਿਉ ਸਿਖੁ ਗੁਰ ਬਿਨੁ ਮਰਿ ਜਾਈ॥* *ਪੰਨਾ – 757*

ਕਿਉਂਕਿ ਪਿਆਰ ਦੀ ਬਾਤ ਹੈ। ਮੱਛੀ ਦਾ ਪਿਆਰ ਪਾਣੀ ਨਾਲ ਪੈ ਗਿਆ; ਇਕ ਸਕਿੰਟ ਵਾਸਤੇ ਵੀ ਬਾਹਰ ਕੱਢੋ, ਤੜਪਣਾ ਸ਼ੁਰੂ ਕਰ ਦਿੰਦੀ ਹੈ, ਜਿਉਂਦੀ ਨਹੀਂ ਰਿਹਾ ਕਰਦੀ। ਇਸੇ ਤਰ੍ਹਾਂ ਜਿਹੜਾ ਗੁਰੂ ਦਾ ਸਿੱਖ ਹੈ, ਉਹ ਗੁਰੂ ਦੇ ਹੁਕਮ ਵਿਚ, ਰਜ਼ਾਅ ਵਿਚ ਚਲਦਾ ਹੈ, ਆਪਣਾ ਆਪ ਸਭ ਗੁਰੂ ਨੂੰ ਸੌਂਪ ਦਿੰਦਾ ਹੈ। ਉਹ ਗੁਰੂ ਬਿਨਾਂ ਰਹਿ ਨਹੀਂ ਸਕਦਾ।

ਸੋ ਉਸ ਸਮੇਂ ਰਾਜਾ ਸ਼ਿਵਨਾਭ ਨੇ ਗੁਰੂ ਨਾਨਕ ਪਾਤਸ਼ਾਹ ਪਾਸ ਬੇਨਤੀ ਕੀਤੀ ਕਿ ਪਾਤਸ਼ਾਹ! ਮੈਨੂੰ ਉਹ ਰਸਤਾ ਦੱਸੋ ਜਿਥੋਂ ਮੈਂ ਤੁਹਾਡੇ ਨਾਲੋਂ ਵਿਛੁੜਾਂ ਨਾ, ਆਪਣਾ ਵਿਛੋੜਾ ਨਾ ਹੋਵੇ।

ਕਈ ਪ੍ਰੇਮੀਆਂ ਦਾ ਖਿਆਲ ਹੁੰਦਾ ਹੈ ਕਿ ਸੰਤਾਂ ਦੇ ਕੋਲ ਰਹੀਏ ਤਾਂ ਉਨ੍ਹਾਂ ਦਾ ਵਿਛੋੜਾ ਨਹੀਂ ਹੁੰਦਾ ਲੇਕਿਨ ਇਹ ਬਾਤ ਯਥਾਰਥ ਨਹੀਂ ਹੈ। ਸੰਤ ਜਿਸ ਰੂਹਾਨੀ ਮੰਜ਼ਲ ਦੇ ਵਾਸੀ ਹਨ, ਜੇ ਤਾਂ ਉਸੇ ਰੂਹਾਨੀ ਉਚਤਾ ਨੂੰ ਪ੍ਰਾਪਤ ਕਰ ਲਵੇ ਫੇਰ ਤਾਂ ਵਿਛੋੜਾ ਨਹੀਂ ਹੁੰਦਾ। ਜੇ ਗਲਤ ਸਮਝ ਲਵੇ ਕਿ ਸੰਤ ਸਰੀਰ ਹੁੰਦਾ ਹੈ ਤਾਂ ਸਰੀਰ ਤਾਂ ਰਿਹਾ ਨਹੀਂ ਕਰਦਾ ਕਿਸੇ ਦਾ ਵੀ, ਸਰੀਰ ਤਾਂ ਪ੍ਰਕ੍ਰਿਤੀ ਦੇ ਪੰਜਾਂ ਤੱਤਾਂ – ਮਿੱਟੀ, ਪਾਣੀ, ਅਗਨੀ, ਹਵਾ ਤੇ ਅਕਾਸ਼ ਤੋਂ ਬਣਦਾ ਹੈ ਇਸ ਦੀਆਂ ਤਿੰਨ ਅਵਸਥਾ ਹਨ – ਬਾਲ, ਜੁਆਨੀ ਅਤੇ ਬੁਢੇਪਾ। ਇਸ ਪਿਛੋਂ ਮੌਤ ਅਵੱਸ਼ ਆਉਂਦੀ ਹੈ। ਜੀਵ–ਆਤਮਾ ਸਰੀਰ ਛੱਡ ਕੇ ਕਰਮਾਂ ਅਨੁਸਾਰ ਆਵਾਗਉਣ ਦੇ ਚੱਕਰ ਵਿਚ ਘੁੰਮਦੀ ਵਿਛੁੜ ਜਾਇਆ ਕਰਦੀ ਹੈ। ਵਿਛੋੜਾ ਤਾਂ ਅਵੱਸ਼ ਹੋਇਆ ਹੀ ਕਰਦਾ ਹੈ। ਕਬੀਰ ਸਾਹਿਬ ਨੂੰ ਪੁੱਛਿਆ, ਮਹਾਰਾਜ! ਤੁਸੀਂ ਕਿਥੇ ਰਹਿੰਦੇ ਹੋ, ਕਮ–ਜ਼–ਕਮ ਦੱਸ ਤਾਂ ਦਿਓ? ਕਬੀਰ ਸਾਹਿਬ ਕਹਿੰਦੇ, ਜਿਥੇ ਅਸੀਂ ਰਹਿੰਦੇ ਹਾਂ ਤੈਨੂੰ ਪਤਾ ਹੀ ਨਹੀਂ ਹੈ, ਅਸੀਂ ਤਾਂ –

***ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥***
***ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥*** ***ਪੰਨਾ – 1372***

ਜਿਥੇ ਗੰਗਾ ਤੇ ਜਮੁਨਾ ਦਾ ਮਿਲਾਪ ਹੁੰਦਾ ਹੈ ਤੇ ਸੁੰਨ ਦਾ ਘਾਟ ਹੈ, ਅਫੁਰ ਅਵਸਥਾ ਹੈ, ਜਿਥੇ ਇੜਾ ਪਿੰਗਲਾ ਸੁਖਮਨਾ ਦੋਹਾਂ ਤੋਂ ਪਰ੍ਹੇ ਦਸਵੇਂ ਦੁਆਰ ਦੇ ਵਿਚ ਜਿਥੇ ਅਫੁਰ ਅਵਸਥਾ ਹੈ, ਜਿਸਨੂੰ ਸੁੰਨ ਮੰਡਲ ਕਹਿੰਦੇ ਨੇ, ਉਹ ਘਾਟ ਲੰਘ ਕੇ ਅਸੀਂ ਨਿਰਮਲ ਬ੍ਰਹਮ ਦੇ ਵਿਚ ਪਰਵੇਸ਼ ਕਰ ਲਿਆ ਹੈ। ਉਥੇ ਸਾਡੀ ਰਿਹਾਇਸ਼ ਹੈ ਤੇ ਉਸ ਦੇ ਰਸਤੇ ਦੀ ਖੋਜ ਮੁਨੀਜਨ ਕਰ ਰਹੇ ਹਨ। ਰਿਸ਼ੀ ਵੀ ਖੋਜਦੇ ਹਨ ਪਰ ਲੱਭਦਾ ਨਹੀਂ ਹੈ ਕਿਉਂਕਿ ਉਸ ਰਸਤੇ ਨੂੰ ਕੋਈ ਜਾਣਦਾ ਨਹੀਂ ਹੈ; ਜੇ ਜਾਣ ਜਾਏ ਤਾਂ ਸਾਡੇ ਨਾਲ ਮਿਲਾਪ ਹੋ ਜਾਵੇ।

ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, ਪ੍ਰੇਮੀਆ! ਸੰਤਾਂ ਨਾਲ, ਗੁਰੂਆਂ ਨਾਲ ਮਿਲਾਪ ਏਸ ਸਰੀਰ ਵਿਚ ਨਹੀਂ ਹੋਇਆ ਕਰਦਾ। ਜਿਥੇ ਸੰਤ ਰਹਿੰਦੇ ਹਨ, ਜੇ ਉਸ ਥਾਂ ਦੀ ਜਾਂਚ ਆ ਜਾਵੇ ਫੇਰ ਵਿਛੋੜਾ ਕਦੇ ਨਹੀਂ ਹੋਇਆ ਕਰਦਾ। ਸੰਤ ਜਿਥੇ ਰਹਿੰਦੇ ਹਨ ਉਸ ਨੂੰ 'ਨਿਜ ਘਰੁ' ਕਹਿੰਦੇ ਹਨ, ਚੌਥਾ ਪਦ ਕਹਿੰਦੇ ਹਨ, 'ਥਿਰੁ ਘਰੁ' ਕਹਿੰਦੇ ਨੇ, ਸੋ ਘਰੁ ਕਹਿੰਦੇ ਨੇ –

***ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*** ***ਪੰਨਾ – 6***

ਉਸ ਘਰ ਵਿਚ ਜੇ ਚਲੇ ਜਾਈਏ ਤਾਂ ਸੰਤਾਂ ਨਾਲੋਂ ਕਦੇ ਵਿਛੋੜਾ ਨਹੀਂ ਹੁੰਦਾ। ਜੇ ਪ੍ਰਕ੍ਰਿਤੀ ਦੇ ਮੰਡਲ ਵਿਚ ਰਹੀਏ, ਮਾਇਆ ਮੰਡਲ ਵਿਚ ਰਹੀਏ, ਅੱਖਾਂ ਦੇ ਨਾਲ ਦੇਖਣ ਦਾ ਯਤਨ ਕਰੀਏ ਤਾਂ ਸਾਨੂੰ ਮਿਲਾਪ ਨਹੀਂ ਹੋਇਆ ਕਰਦਾ। ਗੁਰੂ ਨਾਨਕ ਪਾਤਿਸ਼ਾਹ ਕਹਿਣ ਲੱਗੇ, ਰਾਜਨ! ਜਿਥੇ ਅਸੀਂ ਰਹਿੰਦੇ ਹਾਂ,

ਉਸ ਥਾਂ ਤੇ ਪਹੁੰਚਣ ਲਈ ਅਨੇਕ ਰਸਤੇ ਹਨ। ਸੋ ਗੁਰੂ ਨਾਨਕ ਪਾਤਸ਼ਾਹ ਨੇ, ਹਠ ਦੇ ਨਾਲ ਜੋ ਹਠ-ਯੋਗ ਕਰਦੇ ਸੀ, ਤਪ ਸਾਧਦੇ ਸੀ, ਧੂਣੀਆਂ ਤਾਪਦੇ ਸੀ, ਪੁੱਠੇ ਲਟਕਦੇ ਸੀ, ਘਾਹ ਫੂਸ ਖਾ ਕੇ ਗੁਜ਼ਾਰਾ ਕਰਦੇ ਸੀ, ਰੋੜਾਂ ਦੀ ਸੇਜਾ ਵਿਛਾ ਕੇ ਸੌਂਦੇ ਸੀ, ਅੱਕ ਦਾ ਆਹਾਰ ਕਰਦੇ ਸੀ, ਉਸ ਰਸਤੇ ਬਾਰੇ ਦੱਸਿਆ ਕਿ ਬੜਾ ਹੀ ਕਠਿਨ ਰਸਤਾ ਹੈ, ਕੀੜੀ ਮਾਰਗ ਹੈ। ਪ੍ਰੇਮੀਆ! ਹੱਠ ਯੋਗ ਦੇ ਸਾਧਨ ਕਰਨ ਵਾਲਾ, ਸਰੀਰਕ ਤਪ ਕਰਨ ਵਾਲਾ ਬਹੁਤ ਮੁਸ਼ਕਲ ਨਾਲ ਪਹੁੰਚਦਾ ਹੈ, ਸੈਂਕੜੇ ਜਨਮ ਲਗ ਜਾਂਦੇ ਨੇ ਪਹੁੰਚਣ ਵਾਸਤੇ। ਦੂਸਰਾ ਆਪ ਨੇ ਕ੍ਰਿਪਾ ਦੇ ਨਾਲ ਫੁਰਮਾਇਆ ਕਿ ਇਸ ਤੋਂ ਅੱਗੇ 'ਕਸ਼ਟ ਯੋਗ' ਹੈ, ਇਹ ਹਠ-ਯੋਗ ਹੈ। ਕਸ਼ਟ ਯੋਗ (ਰਾਜ ਯੋਗ) ਦੇ ਵਾਸਤੇ ਸਾਰੇ ਭੇਤ ਦੱਸੇ। ਇਹ ਵੀ ਕਿਹਾ ਕਿ ਇਹਦੇ ਵਿਚ ਵੀ ਪਹੁੰਚਣਾ ਜ਼ਰਾ ਔਖਾ ਹੈ, ਸੁਖਾਲਾ ਨਹੀਂ ਪਹੁੰਚਿਆ ਜਾਂਦਾ। ਪਿਛਲੇ ਦੀਵਾਨ ਦੇ ਅੰਦਰ ਆਪ ਨੇ ਸ੍ਰਵਣ ਕੀਤਾ ਸੀ ਕਿ ਬਾਬਾ ਫਰੀਦ ਦਾ ਸਰੀਰ ਸੁੱਕ ਗਿਆ, ਕਾਵਾਂ ਨੇ ਮੁਰਦਾ ਸਮਝ ਕੇ ਉਹਨੂੰ ਆ ਕੇ ਠੂੰਗਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਲੇਕਿਨ ਪਰਮੇਸ਼ਰ ਤਾਂ ਮਿਲਿਆ ਨਾ ਕਿਉਂਕਿ ਰਸਤਾ ਗਲਤ ਸੀ, ਲੰਮਾ ਰਾਹ ਸੀ ਤੇ ਫੇਰ ਉਸ ਨੂੰ ਸੋਝੀ ਪਈ ਕਿ ਪ੍ਰੇਮੀਆ! ਪਹਿਲਾਂ ਤਾਂ ਇਹ ਦੇਖ ਕਿ ਜਿਸ ਨੂੰ ਤੂੰ ਮਿਲਣਾ ਚਾਹੁੰਦਾ ਹੈਂ, ਉਹ ਰਹਿੰਦਾ ਕਿਥੇ ਹੈ? ਉਹ ਜੰਗਲਾਂ ਵਿਚ ਨਹੀਂ ਹੈ, ਪਹਾੜਾਂ ਦੀਆਂ ਬਰਫਾਨੀ ਚੋਟੀਆਂ ਉਤੇ ਨਹੀਂ ਹੈ, ਸਮੁੰਦਰਾਂ ਵਿਚ ਨਹੀਂ ਹੈ; ਉਹ ਹਿਰਦੇ ਵਿਚ ਵਸਦਾ ਹੈ, ਹਰ ਥਾਂ, ਹਰ ਇਕ ਦੇ ਅੰਦਰ ਬਾਹਰ ਵਸਦਾ ਹੈ -

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ ਪੰਨਾ - 1378***

ਉਹ ਤਾਂ ਤੇਰੇ ਅੰਦਰ ਵਸਦਾ ਹੈ, ਤੇਰੇ ਨਾਲ ਰਹਿੰਦਾ ਹੈ, ਤੂੰ ਬਾਹਰ ਟੋਲ੍ਹਦਾ ਫਿਰਦਾ ਹੈਂ। ਇਨ੍ਹਾਂ ਅੱਖਾਂ ਦੇ ਨਾਲ ਉਹ ਨਹੀਂ ਦਿਸਦਾ, ਉਹ ਅੱਖਾਂ ਹੋਰ ਨੇ। ਉਹ ਤਾਂ ਤੇਰੇ ਅੰਦਰ ਝਾਕਣ ਵਾਲੀਆਂ ਅੱਖਾਂ ਨੇ। ਇਹਨਾਂ ਕੰਨਾਂ ਦੇ ਨਾਲ ਉਸ ਦਾ ਸ਼ਬਦ ਨਹੀਂ ਸੁਣਨਾ, ਇਹ ਤਾਂ ਬਾਹਰਲੀ ਆਵਾਜ਼ ਆਕਾਸ਼ ਦੇ ਰਾਹੀਂ ਸੁਣਦੇ ਨੇ ਲੇਕਿਨ ਜੋ ਅੰਦਰਲੀ ਆਵਾਜ਼ ਹੈ ਉਸ ਨੂੰ ਸੁਣਨ ਵਾਲੇ ਕੰਨ ਹੋਰ ਨੇ, ਉਨ੍ਹਾਂ ਨੂੰ ਦਿਬਯ ਕੰਨ ਕਹਿੰਦੇ ਨੇ। ਉਹ ਕੰਨ ਜੇ ਤੈਨੂੰ ਪ੍ਰਾਪਤ ਹੋ ਜਾਣ ਫੇਰ ਤੂੰ ਉਸ ਦੀ ਗੱਲ ਵੀ ਸੁਣ ਸਕੇਂਗਾ। ਉਹ ਰਸਨਾ ਹੋਰ ਹੈ ਜਿਹੜੀ ਉਸ ਦੇ ਨਾਮ ਜਪਣ ਦਾ ਸੁਆਦ ਮਾਣਦੀ ਹੈ। ਮਹਾਨ ਰਸ, ਜਿਸਨੂੰ 'ਅੰਮ੍ਰਿਤ ਰਸ' ਕਹਿੰਦੇ ਨੇ ਉਸ ਨੂੰ ਮਾਣਦੀ ਹੈ, ਉਸ ਰਸਨਾ ਦਾ ਨਾਮ ਦਿਬਯ ਰਸਨਾ ਹੈ।

ਜਿਹੜੀ ਉਸ ਦੀ ਸੁਗੰਧੀ ਲੈਂਦੀ ਹੈ, ਉਸ ਨੂੰ ਦਿਬਯ ਨਾਸਕਾ ਕਹਿੰਦੇ ਹਨ। ਜਿਹੜੀ ਦੇਹੀ ਪ੍ਰਭੂ ਮਿਲਾਪ ਦਾ ਦੇਹ ਸਪਰਸ਼ ਲੈਂਦੀ ਹੈ ਉਹ ਦਿਬਯ ਸਪਰਸ਼ ਤੇਰੇ ਅੰਦਰ ਹੀ ਹੈ। ਬਾਹਰਲੀਆਂ ਇੰਦ੍ਰੀਆਂ ਦਾ ਸਪਰਸ਼ ਤੈਨੂੰ ਹਨ੍ਹੇਰੇ ਵਿਚ ਲੈ ਜਾਏਗਾ, ਤੇ ਤੂੰ ਇਸ ਨੂੰ ਜਾਣਨ ਦੀ ਕੋਸ਼ਿਸ਼ ਕਰ। ਸੋ ਗੁਰੂ ਮਹਾਰਾਜ ਨੇ ਬੜੇ ਹੀ ਵਿਸਥਾਰ ਨਾਲ ਇਸ ਵਸਤੂ ਦੇ ਬਾਰੇ ਉਸ ਨੂੰ ਜਾਣੂ ਕਰਾਇਆ ਤੇ ਫੇਰ ਸੁਖਾਲਾ ਰਸਤਾ ਫੁਰਮਾਇਆ। ਕਹਿਣ ਲੱਗੇ, ਰਾਜਨ! ਉਹ ਰਸਤਾ ਹੋਰ ਹੈ। ਉਹ ਇਉਂ ਹੈ ਜਿਵੇਂ ਕਿਸੇ ਦਰਖਤ ਤੇ ਫਲ ਲੱਗਿਆ ਹੋਵੇ ਤੇ ਪੰਛੀ ਨੂੰ ਪਤਾ ਲੱਗ ਜਾਏ। ਉਹ ਉਡਾਰੀ ਮਾਰ ਕੇ ਉਸ ਦਰਖਤ 'ਤੇ ਚਲਿਆ ਜਾਂਦਾ ਹੈ। ਕੀੜੀ ਕਿੰਨੀ ਦੇਰ ਵਿਚ ਪਹੁੰਚਦੀ ਹੈ ਤੇ ਪੰਛੀ ਇਕ ਦਮ ਪਹੁੰਚ ਜਾਂਦਾ ਹੈ। ਪੰਛੀ ਦਾ ਰਸਤਾ ਜੋ ਹੈ ਉਹ ਭਗਤੀ ਦਾ ਰਸਤਾ ਹੈ। ਸੋ ਉਸ ਦੇ ਬਾਰੇ ਆਪ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਉਨ੍ਹਾਂ ਦੀਆਂ ਰਹਿਤਾਂ ਦੱਸੀਆਂ ਨੇ, ਇਸ ਦੇ ਵਿਚ ਵੀ ਨੇ ਜਿਸ ਨੂੰ 'ਭਗਤਿ ਯੋਗ' ਕਹਿੰਦੇ ਹਨ। 100 ਸਾਲ ਜ਼ੁਹਦ ਕਰੇ, ਤਪੱਸਿਆ ਕਰੇ, ਧੂਣੀਆਂ ਤਾਪੇ, ਸੌ ਸਾਲ ਜਲਧਾਰੇ ਕਰੇ, ਪਾਣੀ ਵਿਚ ਖੜ੍ਹਾ ਰਹੇ, ਪੁੱਠਾ ਲਟਕਦਾ ਰਹੇ; ਇਕ ਘੜੀ ਜੇ ਮੁਰਸ਼ਦ ਰਾਹੀਂ ਭਗਤੀ ਕਰ ਲਵੇ, ਬੰਦਗੀ, ਰਿਆਜ਼ਤ ਕਰ ਲਵੇ, ਇਕ ਘੜੀ (ਸਾਢੇ 24 ਮਿੰਟ) 100 ਸਾਲ ਦੇ ਤਪ, ਜ਼ੁਹਦ ਦੇ ਫਲ ਦੇ ਬਰਾਬਰ ਹੋ ਜਾਇਆ ਕਰਦੀ ਹੈ। ਕਿੰਨਾ ਸੁਖਾਲਾ ਰਸਤਾ ਹੈ; ਸੌ ਸਾਲ ਦੇ ਵਿਚ ਜਿਥੇ ਪਹੁੰਚਦਾ ਹੈ, ਉਥੇ ਸਾਢੇ 24 ਮਿੰਟਾਂ ਵਿਚ ਪਹੁੰਚ ਜਾਂਦਾ ਹੈ। ਸੋ ਸਾਡੀ ਕਲਿਆਣ ਵਾਸਤੇ ਗੁਰੂ ਨਾਨਕ ਸਾਹਿਬ ਨੇ ਬੜਾ ਹੀ ਸੁਖਾਲਾ ਰਸਤਾ ਦੱਸਿਆ ਤੇ ਫੁਰਮਾਨ ਕੀਤਾ ਕਿ ਪਹਿਲੀ ਗੱਲ ਤਾਂ ਮਨ ਦੇ ਵਿਚ ਇਹ ਯਾਦ ਰੱਖੋ ਕਿ ਅਭਿਮਾਨ ਨਹੀਂ ਕਰਨਾ; ਕਿਸੇ ਗੁਣ ਦਾ ਗੁਮਾਨ ਨਹੀਂ ਕਰਨਾ ਕਿ ਮੈਂ ਕੀਰਤਨ ਕਰਦਾ ਹਾਂ, ਮੈਂ ਵਿਆਖਿਆ ਕਰਦਾ ਹਾਂ, ਮੈਂ ਪੜ੍ਹਿਆ ਹੋਇਆ ਜ਼ਿਆਦਾ ਹਾਂ, ਮੇਰੇ ਕੋਲ ਪੈਸਾ ਜ਼ਿਆਦਾ ਹੈ। ਇਹ ਤਾਂ ਅੰਧਕਾਰ ਦੇ ਵਿਚ ਹੈ, ਅਭਿਮਾਨ ਵਿਚ ਹੈ। ਕਈਆਂ ਵਿਚ ਇਹ ਅਭਿਮਾਨ ਹੁੰਦਾ ਹੈ ਕਿ ਮੇਰੇ ਅੰਦਰ ਸ਼ਕਤੀਆਂ ਨੇ, ਮੈਂ ਦੂਸਰੇ

ਦੇ ਦਿਲ ਦੀ ਗੱਲ ਬੁੱਝ ਲੈਂਦਾ ਹਾਂ, ਕਿਸੇ ਨੂੰ ਪ੍ਰੇਰ ਲੈਣਾ ਆਦਿ ਇਹ ਅਭਿਮਾਨ ਵੀ ਮਾੜਾ ਹੈ। ਕਈਆਂ ਨੂੰ ਇਸ ਤੋਂ ਵੀ ਉੱਤੇ ਅਭਿਮਾਨ ਹੋਇਆ ਕਰਦਾ ਹੈ ਕਿ ਮੈਨੂੰ ਅੰਦਰਲੀ ਸੋਝੀ ਹੈ। ਮਹਾਰਾਜ ਕਹਿੰਦੇ ਕਿਸੇ ਕਿਸਮ ਦਾ ਵੀ ਅਭਿਮਾਨ ਨਹੀਂ ਕਰਨਾ, ਨੀਵਾਂ ਸਮਝ ਕੇ – ***'ਹੋਹੁ ਸਭਨ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ।'*** ਆਪਣੇ ਆਪ ਨੂੰ ਨੀਵਾਂ ਸਮਝ ਕੇ ਮੇਰੇ ਕੋਲ ਆ। ਦੂਸਰਾ ਇਹ ਹੈ ਕਿ ਸਤਿਸੰਗ ਵਿਚ ਜਾ ਕੇ ਚਿੱਤ ਨੂੰ ਇਕਾਗਰ ਕਰੋ। ਜਦ ਤਾਂਈ ਚਿੱਤ ਨਹੀਂ ਇਕਾਗਰ ਹੁੰਦਾ, ਬਿਰਤੀਆਂ ਐਧਰ ਓਧਰ ਨੱਠੀਆਂ ਫਿਰਦੀਆਂ ਹਨ, ਗੱਲ ਨਹੀਂ ਸਿਰੇ ਪਹੁੰਚਿਆ ਕਰਦੀ। ਇਕ ਬਰਤਨ ਹੈ, ਅੰਮ੍ਰਿਤ ਦੀ ਧਾਰਾ ਉਸ ਦੇ ਵਿੱਚ ਪੈ ਰਹੀ ਹੈ – ਬੋਤਲ ਵਿਚ। ਜੇ ਬੋਤਲ ਹਿੱਲ ਜਾਵੇ ਅਤੇ ਉਸ ਦਾ ਮੂੰਹ ਅੰਮ੍ਰਿਤ ਧਾਰਾ ਦੀ ਸੇਧ ਵਿਚੋਂ ਪਰ੍ਹੇ ਹਟ ਜਾਵੇ ਤਾਂ ਉਸਦੇ ਵਿਚ ਅੰਮ੍ਰਿਤ ਕਿਵੇਂ ਪੈ ਜਾਵੇਗਾ, ਉਹ ਬਾਹਰ ਡੁੱਲ੍ਹ ਜਾਵੇਗਾ। ਇਸ ਕਰਕੇ ਚਿੱਤ ਦੀ ਇਕਾਗਰਤਾ ਹਰ ਹਾਲਤ ਵਿਚ ਜ਼ਰੂਰੀ ਹੈ। ਇਸ ਤਰ੍ਹਾਂ ਫੁਰਮਾਨ ਕੀਤਾ ਹੈ–

***ਧਾਰਨਾ – ਜਸ ਕਰੋ ਵਾਹਿਗੁਰੂ ਦਾ, ਪਿਆਰਿਓ,***
***ਚਿਤ ਨੂੰ ਇਕਾਗਰ ਕਰਕੇ –2, 2.***

***ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥***
***ਸਾਵਧਾਨ ਏਕਾਗਰ ਚੀਤ॥ ਪੰਨਾ – 295***

ਜੇ ਕੁੱਤਾ ਕਦੇ ਬੰਨ੍ਹਿਆ ਨਾ ਹੋਵੇ, ਅਵਾਰਾ ਫਿਰਦਾ ਰਹਿੰਦਾ ਹੋਵੇ ਤਾਂ ਉਸ ਨੂੰ ਬੰਨ੍ਹ ਕੇ ਦੇਖ ਲਓ, ਉਹ ਸੰਗਲੀ ਨੂੰ ਹੀ ਚੱਕ ਮਾਰੀ ਜਾਊਗਾ। ਇਵੇਂ ਅਵਾਰਾ ਫਿਰਨ ਵਾਲਾ ਡੰਗਰ ਕਿੱਲਾ ਪੁੱਟੇਗਾ ਕਿ ਮੈਨੂੰ ਕਿਉਂ ਬੰਨ੍ਹ ਦਿਤਾ। ਇਸੇ ਤਰ੍ਹਾਂ ਮਨ ਦਾ ਸੁਭਾਅ ਹੈ, ਇਹ ਵੀ ਟਿਕਿਆ ਨਹੀਂ ਕਰਦਾ। ਉਸ ਵੇਲੇ ਐਹੋ ਜਿਹੀਆਂ ਗੱਲਾਂ ਯਾਦ ਕਰੂ ਕਿ ਆਦਮੀ ਦੀ ਬਿਰਤੀ ਨੂੰ ਆਪਣੀਆਂ ਉਡਾਰੀਆਂ ਲੈ ਕੇ ਚੱਲ ਪਏਗਾ, ਇਨ੍ਹਾਂ ਉਡਾਰੀਆਂ ਵਿਚ ਉਡਦਾ ਮਨ ਕਿਸੇ ਮੰਜ਼ਲ ਦਾ ਰਸਤਾ ਤਹਿ ਨਹੀਂ ਕਰ ਸਕੇਗਾ। ਕੋਈ ਕੰਮ ਨਹੀਂ ਬਣਨਾ ਉਸ ਨਾਲ। ਸੋ ਮਹਾਰਾਜ ਕਹਿੰਦੇ, ਪਰਮੇਸ਼ਰ ਵੱਲ ਚਿੱਤ ਲਾ ਕੇ ਰੱਖਣਾ।

ਪੰਜਵੀਂ ਹੋਇਆ ਕਰਦੀ ਹੈ ਗੁਰੂ ਦਾ ਉਪਦੇਸ਼ ਸੁਣ ਕੇ ਹਿਰਦੇ ਵਿਚ ਧਾਰਨ ਕਰਨਾ। ਗੁਰੂ ਮਹਾਰਾਜ ਕਹਿੰਦੇ ਹਨ –

***ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥***
***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥ ਪੰਨਾ – 755***

ਨਿੰਦਿਆ ਸੁਣਨੀ ਤੇ ਨਿੰਦਿਆ ਕਰਨੀ, ਦੋ ਤਰੀਕੇ ਹੁੰਦੇ ਹਨ। ਇਕ ਬੰਦਾ ਨਿੰਦਿਆ ਕਰਦਾ ਹੈ। ਇਕ ਬੰਦਾ ਐਸੀਆਂ ਗੱਲਾਂ ਕਰਦਾ ਹੈ ਕਿ ਦੂਸਰੇ ਦੇ ਮੁੱਖ ਤੋਂ ਦੂਸਰੇ ਦੀ ਨਿੰਦਿਆ ਕਰਾ ਕੇ ਫੇਰ ਖੁਸ਼ ਹੁੰਦਾ ਹੈ ਕਿ ਮੈਂ ਇਸ ਤੋਂ ਨਿੰਦਾ ਕਰਾ ਲਈ। ਦੋਇ ਇਕੋ ਜਿਹੇ ਭਾਗੀ ਹਨ। ਕਿੱਡਾ ਦੋਸ਼ ਲਗਦਾ ਹੈ, ਕਹਿੰਦੇ ***'ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥ ਪੰਨਾ – 755'*** ਘੋਰ ਨਰਕਾਂ ਵਿਚ ਵਾਸਾ ਹੁੰਦਾ ਹੈ। ਕਹਿੰਦਾ ਜੀ ਮੈਂ ਤਾਂ ਨਿੰਦਿਆ ਨਹੀਂ ਕਰੀ। ਦਰਗਾਹ ਵਿਚ ਜਦ ਲੇਖਾ ਦਿੰਦਾ ਹੈ, ਫੇਰ ਕਹਿੰਦਾ ਹੈ ਕਿ ਮੈਂ ਤਾਂ ਨਿੰਦਿਆ ਨਹੀਂ ਕੀਤੀ। ਕਹਿੰਦੇ ਕਰਾਈ ਤਾਂ ਹੈ, ਜਾਣਕੇ ਕਰਾਈ ਹੈ। ਦੂਸਰਿਆਂ ਦੇ ਔਗੁਣ ਫੋਲਦਾ ਹੈ। ਗੁਰੂ ਘਰ ਵਿਚ ਕੀ ਹੈ – ਦੇਖ ਕੇ ਅਣਡਿੱਠ ਕਰਨਾ, ਔਗੁਣਾਂ ਦੇ ਉੱਤੇ ਅੱਖ ਮੀਚ ਲੈਣੀ ਅਤੇ ਕਹਿਣਾ ਕਿ ਨ ਭਾਈ, ਕੋਈ ਨਾ, ਆਦਮੀ ਸਭ ਭੁੱਲਦੇ ਹਨ।

***ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥ ਪੰਨਾ – 61***

ਜੇ ਨਹੀਂ ਭੁੱਲਦਾ ਤਾਂ ਕੇਵਲ ਵਾਹਿਗੁਰੂ ਨਹੀਂ ਭੁੱਲਦਾ, ਬਾਕੀ ਤਾਂ ਸਾਰਾ ਸੰਸਾਰ ਭੁੱਲ ਵਿਚ ਪਿਆ ਹੋਇਆ ਹੈ। ਇਸ ਨੇ ਭੁੱਲਣਾ ਹੀ ਹੈ। ਕੌਣ ਬੰਦਾ ਹੈ ਦੁਨੀਆਂ ਵਿਚ, ਜਿਹੜਾ ਔਗੁਣ ਨਹੀਂ ਕਰਦਾ? ਜਿਹੜਾ ਦੂਸਰਿਆਂ ਦੇ ਔਗੁਣ ਚਿਤਾਰਦਾ ਹੈ, ਉਹ ਆਪਣੇ ਹਿਰਦੇ ਵਿਚ ਦੇਖੇ ਕਿ ਮੇਰੇ ਵਿਚ ਕਿੰਨੇ ਔਗੁਣ ਹਨ। ਮਹਾਰਾਜ ਕਹਿੰਦੇ, ਇਉਂ ਨਹੀਂ ਕਰਨਾ, ਪ੍ਰੇਮੀਓ! ਗੁਰੂ ਦਾ ਉਪਦੇਸ਼ ਸੁਣੋ –

***ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਪੰਨਾ – 274***

ਹਟ ਜਾਓ ਨਿੰਦਿਆ ਕਰਨ ਤੋਂ ਕਿ ਮੈਂ ਨਹੀਂ ਸੁਣਨੀ -

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਪੰਨਾ - 274***

ਨੇਤਰਾਂ ਦੇ ਨਾਲ ਮਾੜੀ ਦ੍ਰਿਸ਼ਟੀ ਨਾਲ ਨਾ ਕਿਸੇ ਨੂੰ ਦੇਖੋ। ਇਸੇ ਤਰ੍ਹਾਂ ਹੱਥਾਂ ਨਾਲ ਮਾੜਾ ਕੰਮ ਨਾ ਕਰੋ, ਪੈਰਾਂ ਨਾਲ ਮਾੜੀ ਥਾਂ ਚੱਲ ਕੇ ਨਾ ਜਾਓ, ਚੰਗੇ ਥਾਂ ਜਾਉ, ਸਤਿੰਸਗ 'ਚ ਜਾਓ। ਹੱਥਾਂ ਕੋਲੋਂ ਕੰਮ ਲਓ ਸੇਵਾ ਕਰਨ ਦਾ। ਜਦੋਂ ਇਸ ਤਰ੍ਹਾਂ ਕਰਾਂਗੇ ਫੇਰ ਸਾਡਾ ਮਨ ਅਤੇ ਚਿਤ ਟਿਕ ਜਾਏਗਾ। ਫੇਰ ਇਸ ਤਰ੍ਹਾਂ ਦੇ ਨਾਲ ਫੁਰਮਾਉਂਦੇ ਹਨ ਕਿ ਮਨ ਦੇ ਸੰਕਲਪ ਨੂੰ ਰੋਕ ਕੇ ਨਾਮ ਵਿਚ ਲਾਓ, ਸਤਿਗੁਰੂ ਦੇ ਸ਼ਬਦ ਵਿਚ ਧਿਆਨ ਰੱਖਣਾ ਤੇ ਉਸ ਨੂੰ ਵਿਚਾਰ ਕੇ ਹਰ ਵਕਤ ਯਾਦ ਰੱਖਣਾ ਕਿ ਮਹਾਰਾਜ ਤਾਂ ਇਸ ਤਰ੍ਹਾਂ ਕਹਿੰਦੇ ਹਨ, ਮੈਂ ਇਹ ਕੰਮ ਨਹੀਂ ਕਰਨਾ। ਜਦੋਂ ਸ਼ਬਦ ਵਿਚ ਮਨ ਟਿਕ ਜਾਵੇ, ਥੋੜ੍ਹਾ ਜਿਹਾ ਵੀ ਟਿਕ ਜਾਵੇ - ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦਾ ਹੈ, ਨਿਤਨੇਮ ਕਰਦਾ ਹੈ, ਭਜਨ ਕਰਦਾ ਹੈ, ਮਨ ਨੇ ਕੋਈ ਫੁਰਨਾ ਨਹੀਂ ਕਰਿਆ; ਜੇ ਢਾਈ ਮਿੰਟ ਫੁਰਨਾ ਨਹੀਂ ਕਰਿਆ ਤਾਂ ਉਸ ਨੂੰ ਛੋਟੀ ਸਮਾਧੀ ਕਹਿੰਦੇ ਹਨ, ਇਹ ਇਕ ਧਾਰਨਾ ਹੁੰਦੀ ਹੈ, ਧਿਆਨ ਲੱਗ ਗਿਆ, ਉਸ ਨੂੰ ਧਿਆਨ ਕਹਿੰਦੇ ਹਨ। ਜੇ ਤੀਹ ਮਿੰਟ ਟਿਕ ਜਾਵੇ ਤਾਂ ਉਹ ਸਮਾਧੀ ਹੋਇਆ ਕਰਦੀ ਹੈ। ਸੋ ਇਸ ਤਰ੍ਹਾਂ ਨਾਲ ਮਹਾਰਾਜ ਕਹਿੰਦੇ, ਦੇਖੋ ਕਿੰਨਾ ਸੁਖਾਲਾ ਰਸਤਾ ਹੈ। ਇਸ ਦੇ ਵਿਚ ਸੁੱਖਾਂ ਦਾ ਫਲ ਪ੍ਰਾਪਤ ਹੁੰਦਾ ਹੈ ਤੇ ਰਾਜ ਅਤੇ ਜੋਗ ਦਾ ਰਸ ਮਿਲ ਜਾਂਦਾ ਹੈ ਤੇ ਅਨੰਦ ਮਾਣਦਾ ਹੈ। ਇਸ ਤਰ੍ਹਾਂ ਫੁਰਮਾਨ ਕਰਦੇ ਹਨ -

***ਧਾਰਨਾ - ਗੁਰਮੁਖ ਸੁਖ ਫਲ ਪਾਇਆ ਜੀ,***
***ਰਾਜ ਜੋਗ ਰਸ ਰਲੀਆਂ ਮਾਣੇ -2, 2.***

***ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾ ਧੀਆਂ ਜਾਣੈ।***
***ਉਸੁ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ।***
***ਪੁਤ੍ਰ ਕਲਤ੍ਰ ਕੁਟੰਬੁ ਦੇਖਿ ਮੋਹੇ ਮੋਹਿ ਨ ਧੋਹਿ ਧਿਙਾਣੈ।***
***ਉਸਤਤਿ ਨਿੰਦਾ ਕੰਨਿ ਸੁਣਿ ਆਪਹੁ ਬੁਰਾ ਨ ਆਖਿ ਵਖਾਣੈ।***
***ਵਡ ਪਰਤਾਪ ਨ ਆਪੁ ਗਣਿ ਕਰਿ ਅਹੰਮੇਉ ਨ ਕਿਸੈ ਰਵਾਣੈ।***
***ਗੁਰਮੁਖਿ ਸੁਖਫਲ ਪਾਇਆ ਰਾਜੁ ਜੋਗੁ ਰਸ ਰਲੀਆ ਮਾਣੈ।***
***ਸਾਧ ਸੰਗਤਿ ਵਿਟਹੁ ਕੁਰਬਾਣੈ॥*** ***ਭਾਈ ਗੁਰਦਾਸ ਜੀ, ਵਾਰ 29/11***

ਗੁਰਮੁਖ ਦਾ ਜੋ ਵਰਤ-ਵਰਤਾਰਾ ਹੈ ਉਸ ਦੇ ਬਾਰੇ ਫੁਰਮਾਨ ਕਰਦੇ ਹਨ ਕਿ ***'ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾ ਧੀਆਂ ਜਾਣੈ।'*** ***'ਉਸੁ ਸੂਅਰੁ ਉਸੁ ਗਾਇ।'*** ਹੈ ਜਿੰਨੇ ਮੁਸਲਮਾਨ ਨੇ, ਸੂਅਰ ਨਹੀਂ ਖਾਂਦੇ। ਹਿੰਦੂ ਕਹਿੰਦੇ ਸਾਨੂੰ ਸੁਗੰਧ ਹੈ ਗਾਇ ਦੀ, ਗਊ ਨਹੀਂ ਅਸੀਂ ਖਾਣੀ। ਇਸ ਤਰ੍ਹਾਂ ਦੇ ਨਾਲ ***'ਪਰ ਧਨ ਹਿੰਦੂ ਮੁਸਲਮਾਣੈ।'*** ਚਾਹੇ ਹਿੰਦੂ ਹੈ ਚਾਹੇ ਮੁਸਲਮਾਨ ਹੈ, ਚਾਹੇ ਸਿੱਖ ਹੈ, ਉਸ ਨੂੰ ਸੂਰ ਤੇ ਗਊ ਨੂੰ ਖਾਣਾ ਪਰਾਏ ਧਨ ਨੂੰ ਖਾਣ ਦੇ ਬਰਾਬਰ ਹੈ। ਪੁੱਤਰ- ਕਲੱਤਰ, ਰਿਸ਼ਤੇਦਾਰਾਂ ਦੇ, ਕੁਟੰਬਾਂ ਦੇ ਮੋਹ ਦੇਖ ਕੇ ਉਸ ਦੇ ਵਿਚ ਖਿੱਚਿਆ ਨਾ ਜਾਵੇ, ਡੁੱਬੇ ਨਾ ਉਸ ਦੇ ਵਿਚ। ਫਰਜ਼ ਪੂਰਾ ਕਰੇ ਲੇਕਿਨ ਡੁੱਬੇ ਨਾ, ਆਪਣੇ ਆਪ ਨੂੰ ਵੱਖਰਾ ਰੱਖੇ। ਉਸਤਤੀ ਕਰਦਾ ਹੈ ਸੰਸਾਰ ਕਿ ਇਹ ਤਾਂ ਬੜੇ ਵਿਦਵਾਨ ਨੇ, ਕੋਈ ਉਸਤਤਿ ਕਰਦਾ ਕਹਿੰਦਾ ਹੈ ਕਿ ਇਹ ਤਾਂ ਪੂਰੇ ਸੰਤ ਹਨ ਇਨ੍ਹਾਂ ਦੀਆਂ ਸ਼ਕਤੀਆਂ ਮੈਂ ਦੇਖੀਆਂ ਨੇ। ਇਨ੍ਹਾਂ ਉਪਮਾਂ ਦੀਆਂ ਗੱਲਾਂ ਵਲ ਧਿਆਨ ਨਾ ਦੇਵੇ। ਛੋਟਾ ਬਣ ਕੇ ਹੀ ਰਹੇ। ਬਿਲਕੁਲ ਨ ਸੁਣੋ ਕਿਉਂਕਿ ਉਸਤਤਿ ਭੀ ਫਸਾ ਲੈਂਦੀ ਹੈ। ਜੇ ਕੋਈ ਨਿੰਦਿਆ ਕਰਦਾ ਹੈ, ਤਾਂ ਕਹੋ ਕਿ ਮੈਂ ਓਹੋ ਜਿਹਾ ਹੀ ਹਾਂ ਜਿਹੋ ਜਿਹਾ ਮੈਨੂੰ ਕਹਿੰਦੇ ਨੇ ਕਿਉਂਕਿ ਗੁਰੂ ਦੇ ਨਾਲ ਸਾਂਝ ਤਾਂ ਹੀ ਪੈਂਦੀ ਹੈ ਜੇ ਇਸ ਤਰ੍ਹਾਂ ਸਮਝੇ, - ***'ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥' (ਪੰਨਾ - 1364)*** ਮੈਨੂੰ ਛੱਡ ਕੇ ਸਾਰਾ ਸੰਸਾਰ ਭਲਿਆਂ ਦਾ ਹੈ। ***'ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ।' (ਪੰਨਾ - 1364)*** ਜਿਸ ਨੇ ਐਸੀ ਗੱਲ ਜਾਣ ਲਈ ਕਿ ***'ਹਮ ਨਹੀਂ ਚੰਗੇ ਬੁਰਾ ਨਹੀਂ ਕੋਇ' (ਪੰਨਾ - 728)*** ਗੁਰੂ ਨਾਨਕ ਕਹਿੰਦੇ ਹਨ ਉਹ ਸਾਡਾ ਮਿੱਤਰ ਹੈ ਭਾਈ। ਜੇ ਮਿੱਤਰਾਂ ਵਿਚ ਰਲਣਾ ਹੈ ਤਾਂ ਆਪਣੇ

ਆਪ ਨੂੰ ਬਹੁਤ ਚੰਗਾ ਨਾ ਸਮਝੋ। ਮਾੜਿਆਂ ਵਿਚ ਰਹੋ, ਗਰੀਬਾਂ ਵਿਚ ਰਹੋ –

***ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥***
***ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥ ਪੰਨਾ – 15***

ਗੁਰੂ ਨਾਨਕ ਜੀ ਫੁਰਮਾਉਂਦੇ ਹਨ ਕਿ ਜਿਹੜੇ ਛੋਟਿਆਂ ਤੋਂ ਵੀ ਛੋਟੇ ਨੇ, ਮੈਂ ਤਾਂ ਉਥੇ ਰਹਿੰਦਾ ਹਾਂ, ਪ੍ਰੇਮੀਓ! ਉਹਨਾਂ ਦੇ ਹਿਰਦਿਆਂ ਵਿਚ ਰਹਿਦਾ ਹਾਂ। ਵੱਡਿਆਂ ਦੇ ਹਿਰਦਿਆਂ ਵਿਚ ਤਾਂ ਹੰਕਾਰ ਹੈ, ਕਿਸੇ ਨੂੰ ਜ਼ਮੀਨ ਦਾ ਹੰਕਾਰ ਹੈ, ਕਿਸੇ ਨੂੰ ਪੈਸਿਆਂ ਦਾ ਹੰਕਾਰ ਹੈ, ਕਿਸੇ ਨੂੰ ਬੰਦਿਆਂ ਦਾ ਹੰਕਾਰ ਹੈ, ਕਿਸੇ ਨੂੰ ਆਪਣੇ ਜ਼ੋਰ ਦਾ ਹੰਕਾਰ ਹੈ, ਕਿਸੇ ਨੂੰ ਪੜ੍ਹਾਈ ਦਾ ਹੰਕਾਰ ਹੈ, ਕਿਸੇ ਨੂੰ ਰਾਜਸੀ ਸ਼ਕਤੀ ਦਾ ਹੰਕਾਰ ਹੈ। ਕਹਿੰਦੇ, ਓਥੇ ਤਾਂ ਸਾਡੇ ਵਾਸਤੇ ਥਾਂ ਹੀ ਨਹੀਂ ਹੈ। ਸਾਡੇ ਵਾਸਤੇ ਜੇ ਕਿਤੇ ਥਾਂ ਹੈ, ਗਰੀਬਾਂ ਦੇ ਹਿਰਦਿਆਂ ਵਿਚ ਹੈ, ਓਥੇ ਅਸੀਂ ਰਹਿੰਦੇ ਹਾਂ। ਸੋ ਸਾਡੇ ਕੋਲ ਜਿਸਨੇ ਰਹਿਣਾ ਹੈ, ਉਹ ਆਪਣੇ ਆਪ ਨੂੰ ਨੀਵਾਂ ਸਮਝ ਕੇ ਰਹੇ, ਉੱਚਾ ਨ ਹੋਵੇ। ***'ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ॥' (ਪੰਨਾ – 1123)*** ਗਿਣੇ ਨਾ ਆਪਣੇ ਆਪ ਨੂੰ ਕਿ ਮੈਂ ਕੁਛ ਹਾਂ। ਹਉਮੈ ਵਿਚ ਆ ਕੇ ਦੂਸਰਿਆਂ ਨੂੰ ਤੰਗ ਨ ਕਰੇ। ਐਵੇਂ ਨਾ ਕਹੇ ਕਿ ਮੈਂ ਵੱਡਾ ਆਦਮੀ ਹਾਂ। ਇਸ ਦੇ ਵਿਪਰੀਤ ਦਿਲੋਂ ਹੀ ਗਰੀਬੀ ਧਾਰ ਕੇ, ਨਿਮਰਤਾ ਧਾਰ ਕੇ ਚੱਲੇ। ***'ਗੁਰਮਤਿ ਸੁਖ ਫਲ ਪਾਇਆ ਰਾਜ ਜੋਗ ਰਸ ਰਲੀਆ ਮਾਣੇ'*** ਐਸਾ ਜੋ ਰਸਤਾ ਹੈ – ਗੁਰਮੁਖਾਂ ਦਾ, ਉਹ ਰਸਤਾ ਮਹਾਰਾਜ ਕਹਿੰਦੇ ਦੇਖ ਕਿੰਨਾ ਸੁਖਾਲਾ ਹੈ। ਇਸ ਰਸਤੇ ਨੂੰ 'ਭਗਤਿ ਜੋਗ' ਦਾ ਰਸਤਾ ਕਹਿੰਦੇ ਹਨ ਕਿਉਂਕਿ ਜਦ ਤੱਕ ਭਗਤੀ ਨਹੀਂ ਕਰਦਾ, ਓਨੀ ਦੇਰ ਤੱਕ ਪਰਮੇਸ਼ਰ ਨਾਲ ਮਿਲਾਪ ਨਹੀਂ ਹੋਇਆ ਕਰਦਾ। ਰਸਤੇ ਬਹੁਤ ਨੇ ਪਰ ਇਹ ਸਾਰਿਆਂ ਨਾਲੋਂ ਸੁਖਾਲਾ ਹੈ। ਜੇ ਧੰਨੇ ਨੇ ਭਗਤੀ ਕਰੀ, ਥੋੜ੍ਹੀ ਦੇਰ ਵਿਚ ਹੀ ਪਰਮੇਸ਼ਰ ਆ ਗਏ; ਫੇਰ ਪ੍ਰਸ਼ਾਦਾ ਛਕਾਉਂਦਾ ਹੈ, ਲੱਸੀ ਲੈ ਕੇ ਪ੍ਰਭੂ ਨੂੰ ਭੋਗ ਲਵਾਉਣ ਲਈ ਬੇਨਤੀਆਂ ਕਰਦਾ ਹੈ, ਹੇ ਪ੍ਰਭੂ! ਤੁਸੀਂ ਛਕੋ। ਕਿੰਨਾ ਟਾਇਮ ਲੱਗ ਗਿਆ – ਸਵੇਰ ਦਾ ਬੈਠਾ ਹੈ ਦੁਪਹਿਰ ਤੱਕ। ਵਾਹਿਗੁਰੂ ਨੇ ਆਪ ਪ੍ਰਤੱਖ ਹੋ ਕੇ ਉਸ ਦੀ ਲੱਸੀ ਵੀ ਪੀਤੀ ਅਤੇ ਰੋਟੀ ਵੀ ਖਾਧੀ। ਨਾਮਦੇਵ ਨੇ ਦੁੱਧ ਪਿਲਾ ਦਿਤਾ। ਨਾਮਦੇਵ ਨੇ ਭਗਤੀ ਕਰੀ। ਛੱਪਰ ਜਲ ਗਿਆ, ਪਰਮੇਸ਼ਰ ਨੇ ਆਪ ਆ ਕੇ ਉਸ ਦਾ ਛੱਪਰ ਬੰਨ੍ਹ ਦਿਤਾ ਕਿਉਂਕਿ ਕਰਮ ਕਰਦਾ ਹੈ ਭਗਤੀ ਦਾ। ਪਰਮੇਸ਼ਰ ਨੂੰ ਪਿਆਰ ਚਾਹੀਦਾ ਹੈ, ਉਸਨੂੰ ਭੁੱਖ ਲੱਗੀ ਹੋਈ ਹੈ, ਪ੍ਰੇਮ ਦੀ। ***'ਗੋਬਿੰਦ ਭਾਉ ਭਗਤਿ ਦਾ ਭੁੱਖਾ'*** –

***ਸਾਚੁ ਕਹੌਂ ਸੁਨ ਲੇਹੁ ਸਭੈ ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।***

ਗੁਰੂ ਦੇ ਚਰਨਾਂ ਦਾ ਆਸਰਾ ਲੈ ਲਵੇ। ਜਿੰਨਾ ਚਿਰ ਗੁਰੂ ਦੀ ਸੇਵਾ ਨਹੀਂ ਕਰਦਾ, ਮਹਾਰਾਜ ਕਹਿੰਦੇ ਭਗਤੀ ਨਹੀਂ ਹੋਇਆ ਕਰਦੀ। ਗੁਰੂ ਦੀ ਸੇਵਾ ਵਿਚ ਭਗਤੀ ਹੁੰਦੀ ਹੈ –

***ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ॥ ਪੰਨਾ – 1013***

ਅੰਦਰ ਤਾਂ ਤ੍ਰਿਸ਼ਨਾ ਦੀ ਅੱਗ ਲੱਗੀ ਹੋਈ ਹੈ ਤੇ ਬਾਹਰ ਧੂਣੀਆਂ ਤਾਪਦਾ ਹੈ। ਕਹਿੰਦੇ ਜੇ ਗੁਰੂ ਨਹੀਂ ਮਿਲਿਆ ਤਾਂ ਇਹ ਅੱਗ ਨਹੀਂ ਬੁਝਦੀ –

***ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉਕਰਿ ਚੀਨਸਿ ਆਪੈ॥ ਪੰਨਾ – 1013***

ਇਸ ਨੂੰ ਕਿਵੇਂ ਪਤਾ ਲੱਗੇ ਕਿ ਮੈਂ ਕੌਣ ਹਾਂ? ਕਿਵੇਂ ਪਹੁੰਚੇਗਾ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ, ਭਗਤੀ ਨੌਂ ਪ੍ਰਕਾਰ ਦੀ ਹੈ। ਪਹਿਲੀ ਭਗਤੀ ਨੂੰ **'ਸ੍ਰਵਣ ਭਗਤੀ'** ਕਹਿੰਦੇ ਨੇ ਜਿਵੇਂ ਹੁਣ ਤੁਸੀਂ ਬੈਠੇ ਹੋ, ਬਚਨ ਬੋਲੇ ਜਾ ਰਹੇ ਨੇ, ਸ਼ਬਦ ਬੋਲੇ ਜਾ ਰਹੇ ਨੇ, ਤੁਸੀਂ ਬੈਠੇ ਸੁਣਦੇ ਹੋ। ਇਹ ਭਗਤੀ ਪਹਿਲੇ ਬਾਹਰ ਤੋਂ ਆਇਆ ਕਰਦੀ ਹੈ ਤੇ ਇਸ ਦੇ ਬਾਰੇ ਬੇਨਤੀਆਂ ਕਰਦੇ ਹਨ ਕਿ ਹੇ ਪ੍ਰਭੂ! ਮੈਂ ਤੇਰਾ ਜਸ ਸੁਣਿਆ ਪਰ ਮੇਰੇ ਦੋ ਕੰਨ ਥੋੜ੍ਹੇ ਨੇ, ਮੈਨੂੰ ਕਰੋੜ ਕੰਨ ਦੇ।

ਇਕ ਐਸਾ ਮਹਾਤਮਾ ਹੋਇਆ ਹੈ ਜਿਸ ਨੂੰ ਵਾਹਿਗੁਰੂ ਨੇ ਕਰੋੜ ਕੰਨ ਵੀ ਦੇ ਦਿਤੇ। ਉਹ ਕਹਿੰਦਾ ਮਹਾਰਾਜ, ਮੈਂ ਤੇਰਾ ਬਹੁਤ ਜਸ ਸੁਣਨਾ ਚਾਹੁੰਦਾ ਹਾਂ ਤੇ ਮੈਨੂੰ ਕਰੋੜਾਂ ਕੰਨ ਦੇ ਦੇ –

***ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਪੰਨਾ – 780***

ਕਿਉਂਕਿ ਪਿਆਰ ਸੀ। ਰੱਜ ਨਹੀਂ ਆਉਂਦਾ ਗੁਣ ਸੁਣਦੇ ਨੂੰ। ਸੌ ਕਰੋੜ ਵੀ ਦੇ ਦਿਤੇ। ਕਹਿੰਦੇ ਮਹਾਰਾਜ, ਹੋਰ ਦੇਹ। ਕਹਿੰਦੇ ਹੁਣ ਤਾਂ ਮੇਰੇ ਵਿਚ ਹੀ ਰਲ ਜਾ ਕਿਉਂਕਿ ਤੇਰੇ ਮੇਰੇ ਵਿਚ ਹੁਣ ਕੋਈ ਫਰਕ ਨਹੀਂ ਰਿਹਾ–

***ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ***
***ਕਟੀਐ ਕਾਲ ਕੀ ਫਾਸੀ ਰਾਮ॥ ਪੰਨਾ – 781***

ਦੂਸਰੀ ਹੁੰਦੀ ਹੈ **'ਕੀਰਤਨ ਭਗਤੀ'**। ਹਰੀ ਦਾ ਜਸ ਚਿੱਤ ਨੂੰ ਇਕਾਗਰ ਕਰਕੇ ਕਰਨਾ, ਤੇ ਇਸਦਾ ਫਲ ਕਿੰਨਾ ਹੈ, ਮਹਾਰਾਜ ਕਹਿੰਦੇ ਹਨ –

***ਕਲਿਜੁਗ ਮਹਿ ਕੀਰਤਨੁ ਪਰਧਾਨਾ॥***
***ਗੁਰਮੁਖਿ ਜਪੀਐ ਲਾਇ ਧਿਆਨਾ॥***
***ਆਪਿ ਤਰੈ ਸਗਲੇ ਕੁਲ ਤਾਰੇ***
***ਹਰਿ ਦਰਗਹ ਪਤਿ ਸਿਉ ਜਾਇਦਾ॥ ਪੰਨਾ – 1076***

ਕੀਰਤਨ ਭਗਤੀ ਮਨ ਨੂੰ ਟਿਕਾ ਦਿੰਦੀ ਹੈ, ਸ੍ਰੇਸ਼ਟ ਸਾਧਨ ਹੈ, ਸਾਰਿਆਂ ਦੀ ਸਰਦਾਰ ਭਗਤੀ ਮੰਨੀ ਜਾਂਦੀ ਹੈ। ਸੋ ਮਹਾਰਾਜ ਕਹਿੰਦੇ ਹਨ, ਹੇ ਪ੍ਰਭੂ! ਮੈਂ ਤੇਰਾ ਕੀਰਤਨ ਕਰਨਾ ਹੈ ਤੇ ਮੈਨੂੰ ਤੂੰ ਲੱਖ ਜੀਭਾਂ ਦੇ ਦੇ –

***ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ॥***
***ਪੰਨਾ – 780***

ਮੇਰਾ ਮੁੱਖ ਤੇਰਾ ਨਾਮ ਜਪੇ, ਮੈਨੂੰ ਲੱਖ ਜੀਭਾਂ ਦੇ ਦੇ –

***ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥ ਪੰਨਾ – 7***

ਇਹ ਗਿਣਤੀ ਖਰਬਾਂ ਤੱਕ ਪਹੁੰਚ ਜਾਂਦੀ ਹੈ ਕਿ ਐਨੀਆਂ ਜੀਭਾਂ ਮੈਨੂੰ ਦੇ ਦੇ ਤਾਂਕਿ ਮੈਂ ਤੇਰਾ ਨਾਮ ਜਪਾਂ।

ਤੀਸਰੀ ਹੋਇਆ ਕਰਦੀ ਹੈ **'ਸਿਮਰਨ ਭਗਤੀ'**। 'ਸਿਮਰਨ' ਕਹਿੰਦੇ ਨੇ ਪ੍ਰਭੂ ਯਾਦ ਵਿਚ ਰਹਿਣਾ, ਹਰ ਵਕਤ ਯਾਦ ਵਿਚ ਰਹਿਣਾ। ਇਸ ਦੇ ਬਾਰੇ ਗੁਰਬਾਣੀ ਵਿਚ ਬਹੁਤ ਤਾਕੀਦ ਕੀਤੀ ਹੈ –

***ਧਾਰਨਾ – ਸਿਮਰ ਪਿਆਰੇ ਨੂੰ,***
***ਸਿਮਰਉ ਸਿਮਰ ਸਿਮਰ ਸੁਖ ਪਾਵਉ–2, 2***
***ਸਿਮਰਉ ਸਿਮਰ ਸਿਮਰ ਸੁਖ ਪਾਵਉ–2,2.***
***ਸਿਮਰ ਪਿਆਰੇ ਨੂੰ ਸਿਮਰਉ ,....–2.***

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥***
***ਕਲਿ ਕਲੇਸ ਤਨ ਮਾਹਿ ਮਿਟਾਵਉ॥ ਪੰਨਾ – 262***

ਵਾਹਿਗੁਰੂ ਨੂੰ ਯਾਦ ਰੱਖਣ ਦੇ ਨਾਲ ਸਾਰੇ ਕਲੇਸ਼ ਖਤਮ ਹੋ ਜਾਂਦੇ ਹਨ –

***ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥***
***ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥***

***ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥***

ਮਹਾਰਾਜ ਕਹਿੰਦੇ, ਦਿਨ ਰਾਤ ਮਾਇਆ ਤੋਂ ਜਾਗ ਨਹੀਂ ਆਇਆ ਕਰਦੀ, ਜਿੰਨਾਂ ਚਿਰ ਵਾਹਿਗੁਰੂ ਦਾ ਨਾਮ ਹਿਰਦੇ ਵਿਚ ਨਹੀਂ ਵਸਦਾ। ਸੋ ਇਸ ਤਰ੍ਹਾਂ ਵਾਹਿਗੁਰੂ ਜੀ ਦੇ ਸਿਮਰਨ ਵਿਚ ਰਹੇ, ਕਦੇ ਵਾਹਿਗੁਰੂ ਜੀ ਨੂੰ ਆਪਣੇ ਅੰਦਰੋਂ ਨਾ ਵਿਸਾਰੇ।

***ਹਰਿ ਹਰਿ ਕਬਹੂ ਨ ਮਨਹੁ ਬਿਸਾਰੇ॥***
***ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ॥ ਪੰਨਾ - 210***

ਫੇਰ ਐਥੇ ਵੀ ਤੇ ਦਰਗਾਹ ਵਿਚ ਜਾ ਕੇ ਵੀ ਸੁੱਖ ਹੋਵੇਗਾ। ਵਾਹਿਗੁਰੂ ਨੂੰ ਵਿਸਾਰਨਾ ਨਹੀਂ ਇਕ ਘੜੀ ਵਾਸਤੇ ਵੀ। ਜਦ ਵਿਸਰਦਾ ਹੈ, ਫੇਰ ਕੀ ਹੁੰਦਾ ਹੈ? ਉਸ ਵੇਲੇ -

***ਆਖਾ ਜੀਵਾ ਵਿਸਰੈ ਮਰਿ ਜਾਉ॥ ਪੰਨਾ - 9***

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥ ਪੰਨਾ - 142***

ਜਿਉਂਦਾ ਉਹ ਹੈ ਜਿਸ ਨੂੰ ਵਾਹਿਗੁਰੂ ਨਹੀਂ ਭੁੱਲਦਾ। ਜਿਸਨੂੰ ਪ੍ਰਭੂ ਭੁਲਦਾ ਹੈ ਉਹ ਜਿਉਂਦਾ ਨਹੀਂ, ਉਹ ਤਾਂ ਮੁਰਦਾ ਹੈ -

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤ ਨਹੀ ਭਗਵੰਤ॥ ਪੰਨਾ - 253***

ਸੋ ਸਿਮਰਨ ਕਹਿੰਦੇ ਨੇ ਵਾਹਿਗੁਰੂ ਜੀ ਨੂੰ ਸਦਾ ਯਾਦ ਰੱਖਣ ਨੂੰ। ਯਾਦ ਕਿਵੇਂ ਪੱਕਦੀ ਹੈ? ਗੁਰੂ ਮਹਾਰਾਜ ਨੇ ਸਦਾ ਯਾਦ ਪਰਪੱਕ ਕਰਨ ਵਾਸਤੇ ਨਾਮ ਦਾ ਜਪਣਾ, ਨਾਮ ਦਾ ਧਿਆਨ, ਨਾਮ ਦਾ ਕੀਰਤਨ, ਨਾਮ ਦੀ ਵੀਚਾਰ, ਇਹ ਸਾਰੇ ਹੌਲੀ-ਹੌਲੀ ਗੁਰਮੁਖ ਨੂੰ ਪ੍ਰਾਪਤ ਹੋਇਆ ਕਰਦੇ ਹਨ; ਇਰਾਦਾ ਹੋਣਾ ਚਾਹੀਦਾ ਹੈ - ਦ੍ਰਿੜ੍ਹ ਇਰਾਦਾ।

ਸੋ ਇਸ ਤਰ੍ਹਾਂ ਇਸ ਤੋਂ ਅੱਗੇ ਮਹਾਰਾਜ ਕਹਿੰਦੇ, **'ਪਾਦ ਸੇਵਨ'** ਭਗਤੀ ਹੋਇਆ ਕਰਦੀ ਹੈ - ਚਰਨਾਂ ਦੀ ਸੇਵਾ ਕਰਨੀ -

***ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥ ਪੰਨਾ - 663***

ਕਹਿੰਦੇ ਸਾਨੂੰ ਤਾਂ ਪਿਆਸ ਲੱਗੀ ਹੋਈ ਹੈ ਚਰਨਾਂ ਕਮਲਾਂ ਦੀ। ਅੱਗੇ ਅਰਚਨ ਭਗਤੀ ਹੋਇਆ ਕਰਦੀ ਹੈ-

***ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥***
***ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥ ਪੰਨਾ - 489***

ਫੇਰ ਬੰਦਨਾ ਭਗਤੀ ਹੁੰਦੀ ਹੈ -

***ਡੰਡਉਤਿ ਬੰਧਨ ਅਨਿਕ ਬਾਰ ਸਰਬ ਕਲਾ ਸਮਰਥ॥ ਪੰਨਾ - 256***

ਬਾਰ-ਬਾਰ ਬੰਦਨਾ ਕਰਨੀ -

***ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥ ਪੰਨਾ - 820***

ਉਸ ਤੋਂ ਬਾਅਦ **'ਮਿੱਤਰ ਭਗਤੀ'** ਹੋਇਆ ਕਰਦੀ ਹੈ- ਵਾਹਿਗੁਰੂ ਨੂੰ ਮਿੱਤਰ ਕਹਿਣਾ -

*ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।*
*ਤੁਧੁ ਬਿਨ ਰੋਗ ਰਜਾਈਆ ਦਾ ਓਢਣ ਨਾਗੁ ਨਿਵਾਸਾ ਦੇ ਰਹਿਣਾ॥*

ਮਿੱਤਰ ਨੂੰ ਸੁਨੇਹਾ ਦੇ ਰਹੇ ਨੇ ਗੁਰੂ ਦਸ਼ਮੇਸ਼ ਪਾਤਸ਼ਾਹ। ਮਾਛੀਵਾੜੇ ਦੇ ਜੰਗਲ ਦੇ ਵਿਚ ਠੰਡੀ ਧਰਤੀ ਤੇ ਪਏ ਹੋਏ ਟਿੰਡ ਦਾ ਸਿਰ੍ਹਾਣਾ ਲਾਇਆ ਹੋਇਆ ਹੈ, ਧਰਤੀ ਮੀਂਹ ਪੈਣ ਕਰਕੇ ਗਿੱਲੀ ਹੋ ਚੁੱਕੀ ਹੈ, ਪੋਹ ਦਾ ਮਹੀਨਾ ਹੈ, ਕੱਪੜਾ ਉੱਪਰ ਵਾਸਤੇ ਕੋਈ ਨਹੀਂ ਹੈ, ਪੈਰਾਂ ਦੇ ਵਿਚ ਕੰਡੇ ਲੱਗ-ਲੱਗ ਕੇ ਕੋਈ ਥਾਂ ਚਰਨਾਂ ਵਿਚ ਐਸਾ ਨਹੀਂ ਰਿਹਾ ਜਿਥੇ ਕੰਡਾ ਨਾ ਚੁਭਿਆ ਹੋਵੇ, ਖ਼ੂਨ ਸਿਮਿਆ ਪਿਆ ਹੈ ਤੇ ਉਸ ਵੇਲੇ ਮਹਾਰਾਜ ਆਪਣੇ ਮਿੱਤਰ ਦੀ ਯਾਦ ਵਿਚ ਸੁਨੇਹਾ ਕਿਹੋ ਜਿਹਾ ਦਿੰਦੇ ਹਨ। ਸਾਡੀਆਂ ਅੱਖਾਂ ਖੋਲ੍ਹਦੇ ਹਨ। ਉਲਾਂਭਾ ਕੋਈ ਨਹੀਂ ਦਿੰਦੇ ਕਿ ਹੇ ਪ੍ਰਭੂ! ਤੂੰ ਇਹ ਕੀ ਕੀਤਾ, ਕਿਥੇ ਮੇਰੇ ਬੱਚੇ ਚਲੇ ਗਏ, ਕਿੱਥੇ ਅਨੰਦਪੁਰ ਸਾਹਿਬ ਚਲਿਆ ਗਿਆ? ਐਸੀ ਬਾਤ ਨਹੀਂ ਹੈ। ਕਹਿੰਦੇ ਨੇ, ਹੇ ਪ੍ਰਭੂ! ਤੂੰ ਮੈਨੂੰ ਮਨੋ ਨਾ ਵਿਸਾਰ। ਜੇ ਤੂੰ ਮੇਰੇ ਮਨੋ ਨਹੀਂ ਵਿਸਰਦਾ ਤਾਂ ਇਹ ਜਿਹੜਾ ਥਾਂ ਹੈ ਜਿਥੇ ਮੈਂ ਪਿਆ ਹੋਇਆ ਹਾਂ ਇਹ ਖੇੜਿਆਂ ਨਾਲੋਂ ਮੈਨੂੰ ਬਹੁਤ ਸੁਖਾਲਾ ਹੈ। ਖੇੜੇ ਤਾਂ ਭੱਠ ਵਰਗੇ ਲਗਦੇ ਨੇ ਤੇ ਇਹ ਥਾਂ ਮੈਨੂੰ ਬਹੁਤ ਵਧੀਆ ਲਗਦਾ ਹੈ ਕਿਉਂਕਿ ਤੂੰ ਮੇਰਾ ਮਿਤਰ ਹੈਂ। ਤੂੰ ਇਹ ਚਾਹੁੰਦਾ ਹੈਂ ਕਿ ਮੈਂ ਏਥੇ ਹੀ ਪਵਾਂ। ਮੈਂ ਤੇਰੀ ਰਜ਼ਾਅ ਵਿਚ ਰਾਜ਼ੀ ਹਾਂ। ਇਸ ਤਰ੍ਹਾਂ ਫੁਰਮਾਨ ਕਰਦੇ ਹਨ –

*ਧਾਰਨਾ – ਹਾਲ ਮੁਰੀਦਾਂ ਦਾ ਕਹਿਣਾ – 4, 2.*
*ਮਿਤ੍ਰ ਪਿਆਰੇ ਨੂੰ ਕਹਿਣਾ – 2, 2.*
*ਹਾਲ ਮੁਰੀਦਾ ਦਾ ਕਹਿਣਾ – 4, 2.*
*ਤੁਧ ਬਿਨ ਰੋਗ ਰਜਾਈਆਂ ਦਾ ਓਢਣੁ –2.*
*ਨਾਗ ਨਿਵਾਸਾ ਦੇ ਰਹਿਣਾ –2.*
*ਸੂਲ ਸੁਰਾਹੀ ਖੰਜਰ ਪਿਆਲਾ –2.*
*ਬਿੰਗ ਕਸਾਈਆਂ ਦਾ ਸਹਿਣਾ –2.*
*ਯਾਰੜ੍ਹੇ ਦਾ ਸਾਨੂੰ ਸਥਰ ਚੰਗਾ –2.*
*ਭੱਠ ਖੇੜਿਆਂ ਦਾ ਰਹਿਣਾ –2.*
*ਮਿਤ੍ਰ ਪਿਆਰੇ ਨੂੰ ਕਹਿਣਾ –2.*
*ਹਾਲ ਮੁਰੀਦਾਂ ਦਾ ਕਹਿਣਾ –2.*

ਕਿਹੋ ਜਿਹੀ ਹਾਲਤ ਹੈ, ਕੋਈ ਉਲਾਂਭਾ ਨਹੀਂ ਦੇ ਰਹੇ, ਕੋਈ ਸ਼ਿਕਵਾ ਨਹੀਂ ਕਰ ਰਹੇ, ਕੋਈ ਆਪਣੀ ਦਲੀਲ ਨਹੀਂ ਦੱਸੀ ਜਾ ਰਹੀ। ਚਾਰੇ ਸਾਹਿਬਜ਼ਾਦੇ ਵਿਛੁੜ ਚੁੱਕੇ ਨੇ, ਮਾਤਾਵਾਂ ਵਿਛੁੜ ਚੁੱਕੀਆਂ ਨੇ, ਸਾਰੇ ਸਿੰਘ ਤਿੰਨ ਸਿੰਘਾਂ ਨੂੰ ਛੱਡ ਕੇ, ਸ਼ਹੀਦ ਹੋ ਗਏ। ਭਾਈ ਦਇਆ ਸਿੰਘ ਆਦਿ ਤਿੰਨ ਸਿੰਘ ਚਮਕੌਰ ਦੀ ਘਿਰੀ ਹੋਈ ਗੜ੍ਹੀ ਵਿਚੋਂ ਆਪ ਦੇ ਨਾਲ ਦੁਸ਼ਮਣ ਫੌਜਾਂ ਦੇ ਪਾਏ ਹੋਏ ਘੇਰੇ ਵਿਚੋਂ ਨਿਕਲੇ ਸੀ, ਉਹ ਵੀ ਯੁੱਧ ਦੀ ਹਫੜਾ ਦਫੜੀ ਵਿਚ ਵਿਛੜ ਗਏ ਲੇਕਿਨ ਆਪਣੇ ਮਿੱਤਰ ਨੂੰ ਕੋਈ ਉਲਾਂਭਾ ਨਹੀਂ ਦਿੰਦੇ। ਇਸ ਨੂੰ **'ਸਖਾ ਭਗਤੀ'** ਕਹਿੰਦੇ ਹਨ – ਉਸ ਦੀ ਰਜ਼ਾਅ ਵਿਚ ਰਾਜ਼ੀ ਰਹਿਣਾ। ਜਿਥੇ ਰੱਖਦਾ ਹੈ ਉਥੇ ਹੀ ਠੀਕ ਹੈ।

ਇਸ ਤੋਂ ਬਾਅਦ ਹੋਇਆ ਕਰਦੀ ਹੈ – **'ਦਾਸਾ ਭਗਤੀ।'** ਆਪਣੇ ਆਪ ਨੂੰ ਦਾਸ ਸਮਝਣਾ, ਮੁੱਲ ਖਰੀਦਿ ਗੁਲਾਮ ਸਮਝਣਾ।

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*
*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥*
*ਪੰਨਾ – 991*

ਗੁਲਾਮ ਸਮਝਣਾ ਆਪਣੇ ਆਪ ਨੂੰ, ਕੋਈ ਮੰਗ ਨਾ ਰੱਖਣੀ। ਗੁਲਾਮ ਦੀ ਕੋਈ ਮੰਗ ਹੋਇਆ ਨਹੀਂ ਕਰਦੀ। ਸੋ ਇਸ ਤਰ੍ਹਾਂ ਨਾਲ 'ਦਾਸਾ ਭਗਤੀ' ਹੁੰਦੀ ਹੈ–

*ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ॥ ਪੰਨਾ - 132*

ਮੈਂ ਤਾਂ ਗੋਲਾ ਹਾਂ ਪਾਤਸ਼ਾਹ ਤੇਰਾ। ਸੋ ਇਸ ਤੋਂ ਬਾਅਦ ਹੋਇਆ ਕਰਦਾ ਹੈ, ਆਪਣਾ ਸਭ ਕੁਛ ਵਾਹਿਗੁਰੂ ਦੇ ਅਰਪਣ ਕਰ ਦੇਣਾ -

*ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥ ਪੰਨਾ - 383*

ਸਰੀਰ ਵੀ, ਮੇਰਾ ਜੀਉ ਭੀ, ਸਭ ਕੁਝ ਤੇਰਾ ਹੈ; ਹੇ ਪ੍ਰਭੂ! ਮੇਰਾ ਕੁਝ ਨਹੀਂ ਹੈ। ਤੇ ਫੇਰ **'ਪਰਾ ਭਗਤੀ'** ਹੋਇਆ ਕਰਦੀ ਹੈ ਕਿ ਤੂੰ ਹੀ ਸਾਰਿਆਂ ਵਿਚ ਵਿਆਪਕ ਹੈਂ। ਫੇਰ **'ਪਰਾ ਭਗਤੀ'** ਹੋਇਆ ਕਰਦੀ ਹੈ - ਆਖਰੀ ਭਗਤੀ। ਉਸ ਦੇ ਵਿਚ ਤੂੰ ਅਤੇ ਮੈਂ ਦਾ ਭੇਦ ਨਹੀਂ ਰਿਹਾ ਕਰਦਾ -

*ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ॥*
*ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ॥ ਪੰਨਾ - 672*

ਹੇ ਪ੍ਰਭੂ ਤੈਥੋਂ ਵਖਰਾ ਮੇਰਾ ਕੁਝ ਭੀ ਨਹੀਂ ਰਿਹਾ, ਸੋਨੇ ਦੇ ਗਹਿਣੇ ਸੋਨਾ ਹੀ ਬਣ ਗਏ। ਥੈਲੀ ਵਿਚ ਸੋਨੇ ਦੇ ਗਹਿਣੇ ਪਏ ਹਨ, ਅਣਜਾਣ ਲੋਕ ਸੋਨੇ ਦੇ ਵੱਖੋ ਵਖਰੇ ਗਹਿਣਿਆਂ ਦਾ ਨਾਮ ਲੈ ਕੇ ਦਸਣਗੇ ਪਰ ਜੌਹਰੀ ਕਹੇਗਾ ਕਿ ਇਹ ਸਭ ਸੋਨਾ ਹੀ ਹੈ। ਅਸਲ ਵਿਚ ਹੈ ਤਾਂ ਇਹ ਸੋਨਾ ਹੀ, ਵੱਖੋ ਵਖਰੇ ਗਹਿਣਿਆਂ ਦੇ ਰੂਪ, ਆਕਾਰ ਨੇ ਵੱਖਰੇ ਨਾਮ ਰਖਾਏ ਹੋਏ ਹਨ। ਜੌਹਰੀ ਦੀ ਦ੍ਰਿਸ਼ਟੀ ਵਿਚ ਥੈਲੀ ਵਿਚ ਪਏ ਗਹਿਣੇ ਸੋਨਾ ਹੀ ਹੈ। ਪਰਾ ਭਗਤੀ ਵਿਚ ਇਹ ਸਾਰਾ ਸੰਸਾਰ ਪ੍ਰਭੂ ਹੀ ਹੈ।

ਸੋ ਮਹਾਰਾਜ ਕਹਿਣ ਲੱਗੇ, "ਰਾਜਨ! ਜਦੋਂ ਅਸੀਂ ਇਸ ਤਰ੍ਹਾਂ ਦੇ ਨਾਲ ਭਗਤੀ ਕਰਾਂਗੇ, ਗੁਰੂ ਭਗਤੀ ਕਰਾਂਗੇ, ਇਹ ਸਾਰਿਆਂ ਨਾਲੋਂ ਸ੍ਰੇਸ਼ਠ ਹੁੰਦੀ ਹੈ।"

ਪਿਛਲੇ ਪ੍ਰੋਗਰਾਮਾਂ ਵਿਚ ਦੱਸਿਆ ਸੀ ਕਿ ਬਾਬਾ ਫਰੀਦ ਜੀ ਨੇ ਕਿੰਨਾ ਤਪ ਸਾਧਿਆ, ਸਰੀਰ ਸੁੱਕ ਗਿਆ, ਕਾਵਾਂ ਨੇ ਮੁਰਦਾ ਸਮਝ ਕੇ ਖਾਣਾ ਚਾਹਿਆ। ਫਰੀਦ ਨੇ ਕਿਹਾ ਕਿ ਨਾ, ਹੇ ਕਾਗ! ਮੈਨੂੰ ਅਜੇ ਨਾ ਖਾਓ, ਮੇਰੀਆਂ ਅੱਖਾਂ ਨਾ ਛੇੜੋ, ਬਾਕੀ ਮਾਸ ਬੇਸ਼ੱਕ ਖਾ ਲਓ -

*ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ ਪੰਨਾ - 1382*

ਅਜੇ ਮੈਨੂੰ ਰੱਬ ਦੇ ਮਿਲਣ ਦੀ ਆਸ ਹੈ, ਮੇਰੇ ਨੇਤਰ ਨਾ ਛੇੜਿਓ -

*ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥*
*ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥ ਪੰਨਾ - 1382*

ਮੇਰਾ ਮਾਸ ਨਾ ਖਾਉ, ਮੈਨੂੰ ਅਜੇ ਪ੍ਰਭੂ ਦਾ ਮਿਲਾਪ ਹੋਣਾ ਹੈ। ਉਸ ਵੇਲੇ ਆਵਾਜ਼ ਆਈ ਕਿ ਫਰੀਦ! ਕਿਹੜੇ ਰਸਤੇ ਪੈ ਗਿਆ ਹੈਂ? ਇਸ ਰਸਤੇ ਬਹੁਤ ਦੇਰ ਵਿਚ ਪਹੁੰਚੇਂਗਾ। ਵਾਹਿਗੁਰੂ ਤੇਰੇ ਅੰਦਰ ਵਸਦਾ ਹੈ -

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ ਪੰਨਾ - 1378*

ਤੂੰ ਕਿਸੇ ਪੂਰਨ ਮਹਾਂਪੁਰਸ਼ ਦੀ ਸ਼ਰਨ ਵਿਚ ਜਾ। ਉਥੇ ਜਾ ਕੇ ਉਸਦੀ ਸੇਵਾ ਕਰ, ਗੁਰੂ ਭਗਤੀ ਕਰ। ਸੋ ਉਸ ਵੇਲੇ ਅਜਮੇਰ ਸ਼ਰੀਫ ਦੇ ਅੰਦਰ ਖੁਆਜਾ ਬਖਤਿਆਰ ਕਾਕੀ, ਕੋਲ ਜਾ ਕੇ ਉਸ ਨੂੰ ਮੁਰਸ਼ਦ ਧਾਰਨ ਕਰਕੇ ਬੜੀ ਸੇਵਾ ਕੀਤੀ। 14 ਸਾਲ ਲਗਾਤਾਰ, ਜਿਸ ਤਰ੍ਹਾਂ ਗੁਰੂ ਅੰਗਦ ਸਾਹਿਬ ਦੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਸੇਵਾ ਕੀਤੀ, ਉਸ ਤਰ੍ਹਾਂ ਸੇਵਾ ਕਰਦਾ ਹੈ। ਉਸ ਤੋਂ ਬਾਅਦ ਗੁਰੂ ਨੇ ਦੇਖਿਆ, ਮੁਰਸ਼ਦ ਨੇ ਦੇਖਿਆ ਕਿ ਇਸ ਨੂੰ ਦੀਖਸ਼ਾ ਦੇਣ ਦਾ ਮੌਕਾ ਆ ਗਿਆ ਹੈ। ਹੁਣ ਇਸ ਨੂੰ ਦੋ ਤੋਂ ਇਕ

ਕਰ ਦੇਈਏ, ਵਾਹਿਗੁਰੂ ਦੇ ਦਰਸ਼ਨ ਕਰਾ ਦੇਈਏ ਲੇਕਿਨ ਕਸਵੱਟੀ ਲਾ ਦਿਤੀ। ਬਹੁਤ ਮੀਂਹ ਪੈਣ ਲੱਗ ਗਿਆ। ਅੰਮ੍ਰਿਤ ਵੇਲੇ ਉੱਠ ਕੇ ਗਰਮ ਪਾਣੀ ਕਰਕੇ ਇਸ਼ਨਾਨ ਕਰਾਇਆ ਕਰਦਾ ਸੀ। ਮੀਂਹ ਪੈਣ ਕਰਕੇ ਉਸ ਟੋਏ ਵਿਚ ਪਾਣੀ ਚਲਿਆ ਗਿਆ ਜਿਥੇ ਅੱਗ ਦੱਬ ਕੇ ਰਖਦੇ ਸਨ। ਅੰਮ੍ਰਿਤ ਵੇਲੇ ਜਾਗ ਆਈ। ਸਰਦੀ ਦਾ ਮਹੀਨਾ ਹੈ। ਹੈਰਾਨ ਹੋ ਗਿਆ ਕਿ ਅੱਗ ਤਾਂ ਬੁਝ ਗਈ, ਹੁਣ ਮੈਂ ਕੀ ਕਰਾਂ। ਮੇਰੀ ਸੇਵਾ ਵਿਚ ਵਿਘਨ ਪੈ ਗਿਆ। ਅੱਜ ਪਤਾ ਨਹੀਂ ਮੁਰਸ਼ਦ ਨਰਾਜ਼ ਹੋ ਕੇ ਮੈਨੂੰ ਕੀ ਕਹਿ ਦੇਵੇ। ਬਾਹਰ ਨਿਕਲਿਆ, ਹਿੰਮਤ ਨਹੀਂ ਪੈਂਦੀ। ਅਖੀਰ ਕੰਬਲੀ ਦਾ ਝੁੰਮ ਮਾਰ ਕੇ ਸ਼ਹਿਰ ਵੱਲ ਨੂੰ ਚਲਿਆ ਗਿਆ। ਇਕ ਵੇਸਵਾ ਦੇ ਦੁਆਰੇ ਚਲਿਆ ਗਿਆ। ਉਥੇ ਆਵਾਜ਼ ਦਿਤੀ, "ਬੀਬਾ! ਬੀਬਾ! ਦਰਵਾਜ਼ਾ ਖੋਲ੍ਹ।"

ਕਹਿਣ ਲੱਗੀ, "ਕੌਣ ਹੈ?"

"ਮੈਂ ਫਰੀਦ ਹਾਂ।"

"ਕੌਣ ਫਰੀਦ?"

"ਮੈਂ ਖੁਆਜਾ ਦਾ ਮੁਰੀਦ ਹਾਂ।"

"ਫਰੀਦ! ਤੈਨੂੰ ਪਤਾ ਹੈ ਤੂੰ ਕਿਥੇ ਆ ਗਿਆ ਹੈਂ? ਇਸ ਦੁਆਰੇ ਤੋਂ ਤਾਂ ਨਰਕਾਂ ਦਾ ਟਿਕਟ ਮਿਲਦਾ ਹੈ, ਏਥੇ ਮੁਰੀਦਾਂ ਤੇ ਪੀਰਾਂ ਦਾ ਥਾਂ ਨਹੀਂ ਹੈ, ਤੂੰ ਕੋਈ ਹੋਰ ਦਰਵਾਜ਼ਾ ਦੇਖ।"

"ਬੇਟੀ! ਮੈਨੂੰ ਤੇਰੇ ਨਾਲ ਕੰਮ ਹੈ, ਤੂੰ ਮੇਰੀ ਇਕ ਬੇਨਤੀ ਸੁਣ, ਦਰਵਾਜ਼ਾ ਖੋਲ੍ਹ।"

ਅਖੀਰ ਦਰਵਾਜ਼ਾ ਖੋਲ੍ਹਿਆ। ਕਹਿਣ ਲੱਗਿਆ, "ਮੈਂ ਮੁਰਸ਼ਦ ਦਾ ਇਸ਼ਨਾਨ ਕਰਾਉਣਾ ਹੈ, ਅੱਗ ਬੁਝ ਚੁੱਕੀ ਹੈ, ਅੱਗ ਮਿਲਦੀ ਨਹੀਂ ਹੈ, ਉਸਦੇ ਇਸ਼ਨਾਨ ਦਾ ਸਮਾਂ ਹੋ ਚੁੱਕਿਆ ਹੈ। ਕ੍ਰਿਪਾ ਕਰਕੇ ਮੈਨੂੰ ਥੋੜ੍ਹੀ ਅੱਗ ਦੇ ਦੇਵੋ।"

ਕਹਿਣ ਲੱਗੀ, "ਫਰੀਦਾ! ਬੜਾ ਪਿਆਰ ਹੈ ਮੁਰਸ਼ਦ ਦੇ ਨਾਲ?"

"ਬੀਬਾ! ਮੇਰਾ ਤਾਂ ਸਭ ਕੁਝ ਹੀ ਮੁਰਸ਼ਦ ਹੈ। ਮੇਰਾ ਗੁਰੂ ਹੈ। ਜੇ ਉਹ ਖੁਸ਼ ਹੈ ਤਾਂ ਸਾਰਾ ਸੰਸਾਰ ਖੁਸ਼ ਹੈ। ਜੇ ਉਹ ਨਾਰਾਜ਼ ਹੈ ਤਾਂ ਸਾਰਾ ਸੰਸਾਰ ਮੇਰੇ ਨਾਲ ਨਾਰਾਜ਼ ਹੈ।"

"ਫਰੀਦ! ਅੱਗ ਲੈਣ ਲਈ ਕੀਮਤ ਦੇਣੀ ਪਵੇਗੀ, ਸਰੀਰ ਦਾ ਕੋਈ ਅੰਗ ਕਟਾਉਣਾ ਪਏਗਾ।"

"ਬੇਟੀ! ਜੋ ਅੰਗ ਕਹੇਂ, ਸਿਰ ਚਾਹੇਂ ਸਿਰ ਵੀ ਮੈਂ ਕਟਾ ਦੇਣ ਨੂੰ ਤਿਆਰ ਹਾਂ ਪਰ ਮੈਨੂੰ ਅੱਗ ਦੇ ਦੇ।" ਕਿਉਂਕਿ –

***ਤਨ ਗੰਦਗੀ ਕੀ ਕੋਠੜੀ ਹਰਿ ਹੀਰਿਆਂ ਕੀ ਖਾਣ।***
***ਸਿਰ ਦਿਤਿਆਂ ਜੇ ਹਰਿ ਮਿਲੇ ਤਾਂ ਭੀ ਸਸਤਾ ਜਾਣ।***

"ਠੀਕ ਹੈ। ਸਿਰ ਮੈਂ ਕੀ ਕਰਨਾ ਹੈ, ਮੈਨੂੰ ਅੱਖ ਦਾ ਡੇਲਾ ਕੱਢ ਕੇ ਦੇ ਦੇ।"

"ਬੇਟਾ! ਛੁਰੀ ਲਿਆ ਦਿਓ।"

ਛੁਰੀ ਲਿਆਂਦੀ, ਪਲੇਟ ਲਿਆਂਦੀ। ਅੱਖ ਮੂਹਰੇ ਕਰ ਦਿਤੀ। ਕਹਿੰਦਾ, "ਲਓ, ਕੱਢ ਲਵੋ।"

"ਐਂ ਨਹੀਂ, ਆਪੇ ਕੱਢ ਕੇ ਦੇਹ।"

ਅੱਖ ਕੱਢ ਦਿਤੀ। ਇਸ ਦੇ ਵਾਸਤੇ ਐਸਾ ਫੁਰਮਾਨ ਹੈ–

***ਧਾਰਨਾ – ਡੇਰਾ ਨੀ ਜਿੰਦੇ, ਸਿਰ ਤੋਂ ਪਰ੍ਹੇ ਹੈ ਪ੍ਰੇਮ ਦਾ –2, 2.***

***ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥***

***ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ ਪੰਨਾ – 1412***

ਬਹੁਤ ਔਖਾ ਹੈ। ਸੋ ਉਸ ਵੇਲੇ ਗੁਰੇਜ਼ ਨਹੀਂ ਕੀਤਾ। ਛੁਰੀ ਲੈ ਲਈ, ਡੇਲਾ ਕੱਢ ਕੇ ਦੇ ਦਿਤਾ, ਅੱਗ ਦਾ ਕੋਲਾ ਲਿਆ ਕੇ ਉਸ ਨੇ ਦੇ ਦਿਤਾ। ਉਸ ਅੱਗ ਨੂੰ ਲਿਆ ਕੇ ਮੁਰਸ਼ਦ ਦਾ ਇਸ਼ਨਾਨ ਕਰਾਇਆ। ਅੱਖ ਬੰਨ੍ਹੀ ਹੋਈ ਹੈ। ਕੋਈ 'ਹਾਏ' ਨਹੀਂ ਕਰੀ, ਕੋਈ 'ਸੀ' ਨਹੀਂ ਕਰੀ, ਸਾਰੀ ਪੀੜਾ ਅੰਦਰ ਜਰ ਰਹੇ ਨੇ। ਉਸ ਵੇਲੇ ਇੰਜੈਕਸ਼ਨ ਜਾਂ **pain killer** (ਦਰਦ ਨਾਸ਼ਕ ਗੋਲੀਆਂ) ਤਾਂ ਹੁੰਦੀਆਂ ਨਹੀਂ ਸਨ ਕਿ ਦਰਦ ਹਟ ਜਾਏ। ਬੇਅੰਤ ਦਰਦ ਹੋ ਰਿਹਾ ਹੈ, ਡੇਲਾ ਕੱਢਿਆ ਹੋਇਆ ਹੈ। ਉਸੇ ਤਰ੍ਹਾਂ ਇਸ਼ਨਾਨ ਕਰਾ ਕੇ, ਆਪ ਇਸ਼ਨਾਨ ਕੀਤਾ ਤੇ ਇਕ ਕੋਨੇ ਵਿਚ ਜਾ ਕੇ ਬੈਠ ਗਏ। ਬੜੀ ਬਿਰਤੀ ਲੱਗੀ, ਫੁਰਨਾ ਕੋਈ ਨਹੀਂ ਆ ਰਿਹਾ। ਸਵੇਰ ਵੇਲੇ ਵੀ ਨਹੀਂ ਉੱਠੇ, ਉਵੇ ਜਿਵੇਂ ਬੈਠੇ ਨੇ। ਜਦੋਂ ਉਸ ਦਾ ਮੁਰਸ਼ਦ ਸਮਾਧੀ ਤੋਂ ਉਥਾਨ ਹੋਇਆ ਤਾਂ ਉਸ ਨੇ ਪੁੱਛਿਆ ਕਿ ਹੋਰ ਤਾਂ ਸਾਰੇ ਨਜ਼ਰ ਆਉਂਦੇ ਹਨ, ਫਰੀਦ ਕਿਥੇ ਹੈ? ਮੁਰੀਦਾਂ ਨੇ ਕਿਹਾ "ਮਹਾਰਾਜ, ਉਹ ਗੋਸ਼ੇ ਵਿਚ ਬੈਠਾ ਹੈ, ਕੋਨੇ ਵਿਚ ਬੈਠਾ ਹੈ।" ਕੰਧ ਵੱਲ ਨੂੰ ਮੂੰਹ ਕਰਕੇ ਬੈਠਣਾ 'ਗੋਸ਼ਾ ਨਸ਼ੀਨੀ' ਕਹਾਉਂਦਾ ਹੈ। ਕਹਿਣ ਲੱਗੇ, "ਬੁਲਾਓ ਉਸ ਨੂੰ।" ਜਦ ਬੁਲਾਇਆ, ਸਾਮ੍ਹਣੇ ਆਇਆ ਤਾਂ ਕੀ ਦੇਖਿਆ ਕਿ ਅੱਖ ਤੇ ਪੱਟੀ ਬੰਨ੍ਹੀ ਹੋਈ ਹੈ। ਉਸ ਨੂੰ ਵੇਖ ਕੇ ਕਹਿਣ ਲੱਗੇ, "ਫਰੀਦਾ! ਅੱਖ ਤੇ ਪੱਟੀ ਕਿਉਂ ਬੰਨ੍ਹੀ ਹੈ?" ਉਸ ਵੇਲੇ ਸਮਾਂ ਸੀ ਕਿ ਫਰੀਦ ਆਪਣਾ ਆਪ ਜ਼ਾਹਰ ਕਰਦਾ ਕਿ ਮੁਰਸ਼ਦ! ਇਸ ਤਰ੍ਹਾਂ ਦੇ ਨਾਲ ਮੈਂ ਗਿਆ, ਅੱਗ ਬੁਝ ਗਈ ਸੀ ਤਾਂ ਇਕ ਬੀਬੀ ਐਡੀ ਸਖਤ ਸੀ ਕਿ ਉਸ ਨੇ ਡੇਲਾ ਲੈ ਕੇ ਮੈਨੂੰ ਅੱਗ ਦਾ ਕੋਲਾ ਦਿਤਾ। ਪਰ ਬਿਲਕੁਲ ਨਹੀਂ ਕਿਹਾ ਕਿਉਂਕਿ ਵਿਸ਼ਵਾਸ਼ ਸੀ ਕਿ ਮੇਰਾ ਮੁਰਸ਼ਦ ਘਟ-ਘਟ ਦੀ ਜਾਨਣ ਵਾਲਾ ਹੈ, ਸਮਰੱਥ ਪੁਰਸ਼ ਹੈ, ਇਸ ਦਾ ਹੀ ਖੇਲ੍ਹ ਹੈ, ਇਸੇ ਨੇ ਕਸਵੱਟੀ ਲਾਈ ਹੈ –

***ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥***
***ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥ ਪੰਨਾ – 1366***

ਦੂਜੇ ਤੋਂ ਨਹੀਂ ਸਹਿ ਹੋਇਆ ਕਰਦੀ, ਦੁਨੀਆਂਦਾਰ ਨਹੀਂ ਸਹਿ ਸਕਦਾ। ਇਸ ਤਰ੍ਹਾਂ ਜਿਨ੍ਹਾਂ ਨੇ ਤਨ-ਮਨ-ਧਨ ਰੱਬ ਨੂੰ ਸੌਂਪ ਦਿਤਾ, ਆਪਣਾ ਜਾਣਦਾ ਹੀ ਨਹੀਂ ਕੁਝ ਵੀ, ਉਹ ਕਸਵੱਟੀ ਸਹਿ ਸਕਦੇ ਹਨ। ਕੋਈ ਬਾਤ ਨਹੀਂ ਕਹੀ। ਐਨਾ ਹੀ ਕਿਹਾ ਕਿ ਅੱਖ ਆਈ ਹੋਈ ਹੈ। ਮੁਰਸ਼ਦ ਨੇ ਕਿਹਾ, "ਫਰੀਦ! ਗਈਆਂ ਹੋਈਆਂ ਅੱਖਾਂ ਬੰਨ੍ਹੀਦੀਆਂ ਹਨ, ਆਈਆਂ ਹੋਈਆਂ ਨਹੀਂ ਬੰਨ੍ਹੀਦੀਆਂ।" ਐਨੀ ਗੱਲ ਕਹਿਣ ਦੀ ਦੇਰ ਸੀ, ਪੱਟੀ ਲਾਹ ਦਿਤੀ। ਸਾਰੇ ਮੁਰੀਦ ਹੈਰਾਨ ਹੋ ਗਏ ਕਿ ਉਸ ਦੀ ਅੱਖ ਦਾ ਡੇਲਾ ਸਾਬਤ ਹੈ ਪਰ ਦੂਜੀ ਅੱਖ ਦੇ ਡੇਲੇ ਨਾਲੋਂ ਕੁਝ ਛੋਟਾ ਹੈ। ਉਸ ਵੇਲੇ ਮੁਰਸ਼ਦ ਉੱਠਿਆ, ਬੁੱਕਲ ਵਿਚ ਲੈ ਲਿਆ, ਉਪਦੇਸ਼ ਦਿਤਾ –

***ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ***
***ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥ ਪੰਨਾ – 306***

ਜੀਵ ਤੇ ਬ੍ਰਹਮ ਦੀ ਏਕਤਾ ਕਰਾ ਦਿਤੀ, ਦ੍ਰਿਸ਼ਟੀ ਖੋਲ੍ਹ ਦਿਤੀ ਤੇ ਫਰੀਦ ਨੂੰ ਇਕੋ ਹੀ ਨਜ਼ਰ ਆ ਰਿਹਾ ਹੈ, ਦੂਸਰਾ ਨਹੀਂ ਨਜ਼ਰ ਆ ਰਿਹਾ। ਰੂਹਾਨੀਅਤ ਦੀ ਆਖਰੀ ਮੰਜ਼ਲ ਫਨਾਹ-ਏ-ਅੱਲਾਹ ਵਿਚ ਪਹੁੰਚਾ ਕੇ ਪੂਰਾ ਕਰ ਦਿਤਾ। ਰੂਹਾਨੀਅਤ ਦੀ ਮੰਜ਼ਲ ਪ੍ਰਾਪਤ ਕਰਨ ਲਈ 24 ਸਾਲ ਤਪ ਕੀਤਾ, ਕੁਝ ਪ੍ਰਾਪਤ ਨਾ ਹੋਇਆ, ਗੁਰੂ ਦੀ ਸੇਵਾ ਕਰਨ ਦੇ ਨਾਲ ਉਹ ਮੰਜ਼ਲ ਪ੍ਰਾਪਤ ਹੋ ਗਈ, ਸਾਧ ਸੰਗਤਿ ਜੀ।

ਸੋ ਇਸ ਤਰ੍ਹਾਂ ਗੁਰੂ ਮਹਾਰਾਜ ਕਹਿਣ ਲੱਗੇ, "ਰਾਜਨ! ਗੱਲ ਵਿਚਾਰ ਦੀ ਹੈ। ਧੂਣੀਆਂ ਲਾ ਕੇ ਸੇਕ ਵਿਚ ਬੈਠਣ ਨਾਲ ਹਉਮੈ ਦਾ ਨਾਸ਼ ਨਹੀਂ ਹੋਣਾ। ਸਾਰੇ ਜੀਵ 'ਮੈਂ' ਭਾਵ ਕਰਕੇ ਰੱਬ ਨਾਲੋਂ ਟੁੱਟੇ ਹੋਏ ਨੇ। 'ਮੈਂ' ਕਰਕੇ ਹੀ ਇਸ ਨੂੰ ਜੀਵ ਕਹਿੰਦੇ ਨੇ, ਆਤਮਾ ਤਾਂ ਸਾਰੇ ਪਰੀਪੂਰਣ ਹੈ। ਇਸ ਜੀਵ-ਭਾਵ ਨੂੰ ਜੇ ਦੂਰ ਕਰ ਦਿਤਾ ਜਾਵੇ ਤਾਂ ਆਪੇ ਆਪ ਰਹਿ ਜਾਂਦਾ ਹੈ। ਜਿੰਨਾ ਚਿਰ 'ਮੈਂ' ਰਹਿੰਦੀ ਹੈ, ਜਦ ਤੱਕ 'ਮੈਂ' ਸਮਝਦਾ ਹੈ – ਆਪਣੇ ਆਪ ਨੂੰ; ਪੁੰਨ ਦਾਨ ਵੀ ਕਰਦਾ ਹੈ, ਤੀਰਥ ਯਾਤਰਾ ਵੀ ਕਰਦਾ ਹੈ, ਭਜਨ

ਵੀ ਕਰਦਾ ਹੈ, ਸਭ ਕੁਝ ਕਰਦਾ ਹੈ। ਸ਼ੁਭ ਕਰਮਾਂ ਦਾ ਫਲ ਸਵਰਗ ਦੀ ਪ੍ਰਾਪਤੀ ਹੁੰਦੀ ਹੈ ਪਰ ਮੁਕਤੀ ਨਹੀਂ ਮਿਲ ਸਕਦੀ। ਜਦੋਂ ਤੀਕਰ ਇਸ ਜੀਵ ਵਿਚ ਆਪਣੀ ਹੋਂਦ ਦਾ ਅਹਿਸਾਸ ਅਤੇ ਮੈਂ ਮੇਰੀ (ਮਮਤਾ) ਦਾ ਅੰਸ ਰਹਿੰਦਾ ਹੈ, ਇਹ ਜੀਵ ਚੰਗੇ ਮੰਦੇ ਕਰਮਾਂ ਦਾ ਫਲ ਅਵੱਸ਼ ਭੋਗੇਗਾ ਅਤੇ ਜੰਮਦਾ ਮਰਦਾ ਰਹੇਗਾ। ਇਸ ਤਰ੍ਹਾਂ ਫੁਰਮਾਨ ਕੀਤਾ ਹੈ -

*ਧਾਰਨਾ - ਜੰਮਦਾ ਤੇ ਮਰਦਾ ਹੈ, ਹਉਮੈ ਦਾ ਬੰਨ੍ਹਿਆ ਹੋਇਆ -2, 2.*

*ਹਉਮੈ ਦਾ ਬੰਨ੍ਹਿਆ ਹੋਇਆ -2, 2.*
*ਜੰਮਦਾ ਤੇ ਮਰਦਾ ਹੈ, ..........-2.*

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*
*ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥*
*ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥*
*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥ ਪੰਨਾ - 466*

ਕਹਿਣ ਲੱਗੇ, ਹਉਮੈ ਦੀਰਘ ਰੋਗ ਹੈ ਲੇਕਿਨ ਦਾਰੂ ਵੀ ਇਸ ਸਰੀਰ ਦੇ ਅੰਦਰ ਰੱਖੀ ਹੋਈ ਹੈ। ਜੇ ਪਤਾ ਲੱਗ ਜਾਵੇ ਦਾਰੂ ਦਾ, ਸਾਰੇ ਹੀ ਰਾਜ਼ੀ ਹੋ ਜਾਣ, ਸਭ ਦਾ ਰੋਗ ਹਟ ਜਾਵੇ। ਉਹ ਦਾਰੂ ਕੀ ਹੈ? ਮਹਾਰਾਜ ਕਹਿੰਦੇ, "ਉਹ ਦਾਰੂ ਹੈ 'ਨਾਮੁ' ਦੀ -

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥ ਪੰਨਾ - 293*

ਇਸ ਦੇਹੀ ਵਿਚ ਰੱਖੀ ਹੋਈ ਹੈ ਦਾਰੂ।

*ਹਰਿ ਅਉਖਧੁ ਸਭ ਘਟ ਹੈ ਭਾਈ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ॥*
*ਗੁਰਿ ਪੂਰੈ ਸੰਜਮੁ ਕਰਿ ਦੀਆ॥ ਨਾਨਕ ਤਉ ਫਿਰਿ ਦੂਖ ਨ ਥੀਆ॥*
*ਪੰਨਾ - 259*

ਇਹ ਦਾਰੂ ਪ੍ਰਭੂ ਦਾ ਨਾਮ ਹੈ। ਜਿਥੇ ਨਾਮ ਦਾਰੂ ਹੈ ਉਥੇ ਅਨਹਦ ਨਾਦ ਅਤੇ ਅਫੁਰ ਅਵਸਥਾ ਹੈ।

*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293*

ਇਸ ਦੇ ਵਾਸਤੇ ਆਪਣਾ ਇਰਾਦਾ ਦ੍ਰਿੜ੍ਹ ਹੋਣਾ ਚਾਹੀਦਾ ਹੈ, ਗੁਰੂ ਦੀ ਮਿਹਰ ਹੋਣੀ ਚਾਹੀਦੀ ਹੈ ਤਾਂ ਹਉਮੈ ਰੋਗ ਨਾਮ ਦੇ ਦੁਆਰਾ ਕੱਟ ਹੁੰਦਾ ਹੈ। ਸੋ ਹਉਮੈ ਦਾ ਰੋਗ ਲੱਗਣ ਕਰਕੇ ਇਹ ਜੀਵ ਵਾਹਿਗੁਰੂ ਤੋਂ ਵਖਰਾ ਰਹਿੰਦਾ ਹੈ। ਸਭ ਤੋਂ ਪਹਿਲਾਂ ਇਕੱਲਾ ਵਾਹਿਗੁਰੂ ਹੀ ਸੀ। ਉਹ ਆਪ ਹੀ ਇਕ ਤੋਂ ਅਨੇਕ ਹੋ ਗਿਆ। **ਹਉਮੈ ਦਾ ਜਜ਼ਬਾ ਪੈਦਾ ਹੋਣ ਦੇ ਨਾਲ ਇਸ ਦੇ ਵਿਚ 'ਮੈਂ' ਭਾਵ ਆਉਣ ਕਰਕੇ ਵਾਹਿਗੁਰੂ ਤੋਂ ਵੱਖਰਾ ਹੋ ਕੇ ਆਪਣੇ ਆਪ ਨੂੰ ਵੱਖਰਾ ਦੇਖਣ ਲੱਗ ਗਿਆ। ਹੈਰਾਨੀ ਦੀ ਗੱਲ ਹੈ ਕਿ ਹੈ ਤਾਂ ਸਭ ਕੁਝ ਵਾਹਿਗੁਰੂ ਪਰ ਹਉਮੈ ਅਧੀਨ ਆਪਣੇ ਆਪ ਨੂੰ ਨਿੱਕਾ ਜਿਹਾ ਜੀਵ ਸਮਝਣਾ ਸ਼ੁਰੂ ਕਰ ਦਿਤਾ। ਹਉਮੈ ਦਾ ਪ੍ਰਭਾਵ ਪੈਣ ਕਰਕੇ ਵਾਹਿਗੁਰੂ ਦੇ ਨਾਲੋਂ ਟੁੱਟ ਗਿਆ ਅਤੇ ਆਪਣੇ ਆਪ ਨੂੰ ਨਿਰਬਲ ਜੀਵ ਸਮਝਣ ਦਾ ਅਧਿਆਸ ਹੋ ਗਿਆ।** ਇਸ ਦੀ ਬਿਰਤੀ ਬਾਹਰ ਆ ਗਈ। ਇਹ ਜੀਵ ਰਾਮ ਦੀ ਅੰਸ਼ ਹੈ -

***ਕਹੁ ਕਬੀਰ ਇਹੁ ਰਾਮ ਕੀ ਅੰਸੁ॥*** ***ਪੰਨਾ - 871***

ਇਹ ਪ੍ਰਕ੍ਰਿਤੀ ਜਿਸ ਨੂੰ matter ਕਹਿੰਦੇ ਹਨ - ਅੰਗਰੇਜ਼ੀ ਵਿਚ, ਅਸੀਂ ਪ੍ਰਕ੍ਰਿਤੀ ਕਹਿੰਦੇ ਹਾਂ, ਮਾਇਆ ਕਹਿੰਦੇ ਹਾਂ, ਇਸ ਦੇ ਵਿਚ ਰਲ ਗਿਆ। ਪ੍ਰਕ੍ਰਿਤਕ ਵਸਤੂਆਂ ਦੇ ਨਾਲ ਤਾਂ ਪਾ ਲਈ ਮਿੱਤਰਤਾ ਤੇ ਵਾਹਿਗੁਰੂ ਨੂੰ ਭੁੱਲ ਗਿਆ। ਭੁੱਲਣ ਦੇ ਨਾਲ ਇਸ ਦਾ ਨਾਉਂ ਵਾਹਿਗੁਰੂ ਦੀ ਥਾਂ ਜੀਵ ਚੇਤਨ ਬਣ ਗਿਆ। ਜੀਵ ਚੇਤਨ ਹੋ ਕੇ ਇਹ ਵਾਹਿਗੁਰੂ ਨਾ ਰਿਹਾ, ਜੀਵ ਚੇਤਨ ਕਹਿਣ ਲੱਗ ਗਏ ਤੇ ਸਾਰੇ ਬ੍ਰਹਿਮੰਡਾਂ ਵਿਚ ਵਾਹਿਗੁਰੂ, ਜਿਹੜਾ ਚੇਤਨ ਤੱਤ ਹੈ, ਉਸ ਦੇ ਨਾਲੋਂ ਇਹ ਅਹੰਭਾਵ ਹੋਣ ਕਰਕੇ ਵਿਛੜ ਗਿਆ। ਇਸ ਦੇ ਚਿੱਤ ਵਿਚ ਜਦੋਂ ਪ੍ਰਕਾਸ਼ ਹੋਇਆ 'ਮੈਂ' ਦਾ, ਉਸ ਵੇਲੇ ਇਸ ਦਾ ਰੁੱਖ ਅੰਦਰ ਨੂੰ ਨਾ ਰਿਹਾ, ਬਾਹਰ ਨੂੰ ਹੋ ਗਿਆ। ਅੱਖਾਂ ਰਾਹੀਂ ਨੱਕ ਰਾਹੀਂ, ਆਪਣੇ ਨਿਜ ਘਰ ਤੋਂ ਬਾਹਰ ਨਿਕਲ ਗਿਆ। ਪੰਜਾਂ ਵਿਸ਼ਿਆਂ - ਸ਼ਬਦ, ਸਪਰਸ਼, ਰੂਪ, ਰਸ, ਗੰਧ ਦੇ ਨਸ਼ਿਆਂ ਵਿਚ ਬੇਸੁਧ ਹੋ ਕੇ ਆਪਣੇ ਨਿਜ ਘਰ ਨੂੰ ਭੁੱਲ ਕੇ ਬਾਹਰ ਭਟਕ ਕੇ ਦੁਖੀ ਹੋ ਰਿਹਾ ਹੈ। ਆਪਣੇ ਜੋਤੀ ਸਰੂਪ ਨੂੰ ਭੁੱਲ ਕੇ ਪੰਜਾਂ ਤੱਤਾਂ ਦੀ, ਮਲਮੂਤਰ ਵਿਚ ਅਸ਼ੁਧ ਦੇਹੀ ਸਮਝਣ ਲਗ ਪਿਆ। ਦੇਹ ਅਧਿਆਸ ਪੱਕ ਗਿਆ। ਵਾਹਿਗੁਰੂ ਜੀ ਇਸ ਸਰੀਰ ਦੇ ਕਣ ਕਣ ਵਿਚ ਸਮਾਅ ਕੇ ਸੱਤ੍ਹਾ ਦੇ ਰਹੇ ਹਨ। ਉਸ ਸਰੂਪ ਨੂੰ ਭੁੱਲ ਕੇ ਆਪਣੇ ਆਪ ਨੂੰ ਪੰਜਾਂ ਤੱਤਾਂ ਤੋਂ ਬਣੀ ਦੇਹੀ ਸਮਝ ਕੇ ਦੁਖੀ ਹੋ ਰਿਹਾ ਹੈ। ਸਰੀਰ ਦੇ ਨੌਂ ਛਿਦਰਾਂ ਰਾਹੀਂ ਭਟਕ ਰਿਹਾ ਹੈ। ਇੰਦ੍ਰੀਆਂ ਦੇ ਨਿਰਸ ਰਸਾਂ ਵਿਚ ਗ੍ਰਸਤ ਹੋਇਆ ਅੰਮ੍ਰਿਤ ਰਸ ਦੀ ਸਾਰ ਨਹੀਂ ਜਾਣਦਾ। ਆਪਣੇ ਅਸਲੀ ਘਰ ਨੂੰ ਭੁੱਲ ਚੁਕਿਆ ਹੈ। ਆਪਣੇ ਆਪ ਨੂੰ ਭੀ ਭੁੱਲ ਗਿਆ। ਜਿਹੜਾ ਵਾਹਿਗੁਰੂ ਇਸ ਦੇ ਨਾਲ ਅੰਦਰ ਵਸਦਾ ਹੈ, ਉਸ ਨੂੰ ਤਾਂ ਇਹ ਭੁੱਲ ਗਿਆ। ਉਪਮਾ ਤੋਂ ਰਹਿਤ, ਅੰਦਰ ਜੋ ਆਤਮ ਵਸਤੂ ਸੀ ਜਿਸ ਦੇ ਬਾਰੇ ਕੁਝ ਕਿਹਾ ਹੀ ਨਹੀਂ ਜਾ ਸਕਦਾ ਕਿ ਕਿੰਨਾ ਸੁੰਦਰ, ਕਿੱਡਾ ਮਿੱਤਰ, ਕਿੰਨਾ ਪਿਆਰਾ ਹੈ ਲੇਕਿਨ ਇਹ ਨੌਂ ਦਰਵਾਜ਼ਿਆਂ ਰਾਹੀਂ ਬਾਹਰ ਨਿਕਲਣ ਕਰਕੇ ਆਪਣੇ ਆਤਮ ਸਰੂਪ ਨੂੰ ਪੂਰੀ ਤਰ੍ਹਾਂ ਭੁੱਲ ਗਿਆ। ਫੁਰਮਾਨ ਹੈ -

***ਧਾਰਨਾ - ਨਉ ਘਰ ਦੇਖਿ ਜੁ ਕਾਮਣ ਭੂਲੀ***
***ਵਸਤ ਅਨੂਪ ਨ ਪਾਈ -2, 2.***
***ਵਸਤ ਅਨੂਪ ਨ ਪਾਈ, -4, 2.***
***ਨਉ ਘਰ ਦੇਖਿ ਜੁ ਕਾਮਣ ਭੂਲੀ, ...-2.***

***'ਨਉ ਘਰ ਦੇਖਿ ਜੁ ਕਾਮਨਿ ਭੂਲੀ'।*** ਦੋ ਘਰ ਅੱਖਾਂ ਦੇ, ਦੋਇ ਕੰਨਾਂ ਦੇ, ਨਾਸਕਾ, ਇਕ ਜ਼ੁਬਾਨ, ਮਲ-ਮੂਤਰ ਇੰਦ੍ਰਿਆਂ ਦੇ, ਇਹਨਾਂ ਨੂੰ ਦੇਖ ਕੇ ਭੁੱਲ ਗਿਆ ਜੀਵ, ਬਾਹਰ ਹੀ ਤੁਰਿਆ ਫਿਰਦਾ ਹੈ ਅੰਦਰ ਨਹੀਂ ਵੜਦਾ। ਜਿਹੜੀ ਉਪਮਾ ਤੋਂ ਰਹਿਤ ਆਤਮ-ਵਸਤੂ ਇਸ ਦੇ ਅੰਦਰ ਸੀ, ਉਹ ਇਸਨੂੰ ਪ੍ਰਾਪਤ ਨਹੀਂ ਹੋਈ, ਬਾਹਰ-ਬਾਹਰ ਫਿਰਦਾ ਹੈ, ਬਾਹਰਲੇ ਹੀ ਕੰਮ ਕਰਦਾ ਹੈ -

***ਧਨ ਪਿਰ ਕਾ ਇਕ ਹੀ ਸੰਗਿ ਵਾਸਾ***
***ਵਿਚਿ ਹਉਮੈ ਭੀਤਿ ਕਰਾਰੀ॥*** ***ਪੰਨਾ - 1263***

ਵਾਹਿਗੁਰੂ ਤੇ ਇਹ ਜੀਵ ਦੋਇ ਇਕੱਠੇ ਰਹਿੰਦੇ ਹਨ। ਪਰ 'ਹਉਮੈ' ਦਾ ਪਰਦਾ ਪੈਣ ਦੇ ਨਾਲ ਵਿਛੋੜਾ ਹੋ ਗਿਆ ਸਾਡਾ। ਹਉਮੈ ਦੀ ਕੰਧ ਬਣ ਗਈ ਜਿਸ ਨੂੰ ਕੋਈ ਭੀ ਗੁਰੂ ਬਿਨਾਂ ਨਹੀਂ ਤੋੜ ਸਕਦਾ -

***ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ॥*** ***ਪੰਨਾ - 1263***

ਸਿਰਫ ਗੁਰੂ ਹੀ ਤੋੜਨ ਨੂੰ ਸਮਰੱਥ ਹੈ। ਜਿੰਨੇ ਜੀਅ ਚਾਹੇ ਕਰਮ ਕਰ ਲੈ ਸੰਸਾਰ ਦੇ ਅੰਦਰ, 68 ਤੀਰਥਾਂ ਦੇ ਇਸ਼ਨਾਨ ਕਰ ਲੈ, ਦਾਨ ਕਰ ਲੈ, ਹੋਰ ਜਪ ਕਰ ਲੈ, ਜਗ ਕਰ ਲੈ, ਲੇਕਿਨ ਇਹ 'ਮੈਂ' (ਹਉਮੈ) ਆਦਮੀ ਦੇ ਹਿਰਦੇ ਵਿਚੋਂ, ਅੰਤਸ਼ਕਰਣ ਵਿਚੋਂ ਦੂਰ ਨਹੀਂ ਹੁੰਦੀ। ਸੋ ਵਾਹਿਗੁਰੂ ਜੀ ਨੇ ਮਾਇਆ ਜਾਲ ਪਸਾਰ ਕੇ ਜੀਵ ਨੂੰ ਭੁਲਾ ਦਿਤਾ ਹੈ। ਵਾਹਿਗੁਰੂ ਜੀ ਹਰ ਇਕ ਦੇ ਨਾਲ ਰਹਿੰਦੇ ਹਨ, ਉਹ ਤਾਂ ਕਦੇ

ਯਾਦ ਨਹੀਂ ਆਉਂਦੇ। ਵਾਹਿਗੁਰੂ ਜੀ ਨੂੰ ਭੁੱਲ ਕੇ ਮਾਇਆ ਵਿਚ ਪਰਚਿਆ ਰਹਿੰਦਾ ਹੈ। ਜਿਹੜਾ ਯਾਦ ਵਿਚ ਆਉਂਦਾ ਹੈ ਉਸ ਨੂੰ ਹਾਸਿਲ ਕਰਨ ਦਾ ਯਤਨ ਕਰਦਾ ਹੈ। ਆਹ ਸਰੀਰ ਹੀ ਲੈ ਲਓ ਆਪਣਾ। ਪਹਿਲਾਂ ਬੱਚਾ ਸੀ, ਫੇਰ ਜੁਆਨ ਹੋ ਗਿਆ, ਫੇਰ ਬੁੱਢਾ ਹੋ ਗਿਆ। ਪਰ ਵਾਹਿਗੁਰੂ ਜੀ ਇਕ ਰਸ ਹਨ, ਉਸੇ ਤਰ੍ਹਾਂ ਹੈ। ਜਿਹੋ ਜਿਹਾ ਬਚਪਨ ਵੇਲੇ ਸੀ, ਉਹੋ ਜਿਹਾ ਜੁਆਨੀ ਵੇਲੇ ਸੀ, ਉਹੋ ਜਿਹਾ ਹੀ ਹੁਣ ਹੈ ਤੇ ਉਹੋ ਜਿਹਾ ਹੀ ਅਰਬਾਂ ਖਰਬਾਂ ਸਾਲ ਨੂੰ ਹੋਵੇਗਾ, ਉਹੋ ਜਿਹਾ ਖਰਬਾਂ ਸਾਲ ਪਹਿਲਾਂ ਸੀ। ਉਹ ਬਦਲਦਾ ਹੀ ਨਹੀਂ ਹੈ। ਅਸੀਂ ਬਦਲਣ ਵਾਲੀ ਚੀਜ਼ ਨਾਲ ਮੋਹ ਪਾ ਲਿਆ। ਇਸ ਨੂੰ ਦ੍ਰਿਸ਼ਟਮਾਨ ਕਹਿੰਦੇ ਹਨ। ਉਸ ਦੇ ਵੱਲ ਹੋਣਾ ਮਾਇਆ ਦਾ ਕ੍ਰਿਸ਼ਮਾ ਹੈ ਤਾਕਤ ਹੈ ਕਿ ਉਹ ਅਸਲ ਚੀਜ਼ ਨੂੰ ਭੁਲਾ ਦਿੰਦੀ ਹੈ ਜਿਵੇਂ ਸ਼ੀਸ਼ਾ ਹੁੰਦਾ ਹੈ। ਕਈ ਸ਼ੀਸ਼ੇ ਅਜਿਹੇ ਹੋਇਆ ਕਰਦੇ ਹਨ ਕਿ ਇਕੋ ਬੰਦਾ ਦੇਖਣ ਵਾਲਾ ਹੁੰਦਾ ਹੈ, ਉਸ ਵਿਚ ਆਪਣੇ ਰੂਪ ਕਰੋੜਾਂ ਹੀ ਦਿਸਦੇ ਹਨ। ਦੇਖੀ ਜਾਂਦਾ ਹੈ, ਦੇਖੀ ਜਾਂਦਾ ਹੈ। ਸ਼ੀਸ਼ ਮਹਿਲ ਵਿਚ ਚਲੇ ਜਾਓ, ਚਾਰੇ ਪਾਸੇ ਆਪਣਾ ਆਪ ਹੀ ਨਜ਼ਰ ਆਉਂਦਾ ਹੈ। ਇਸੇ ਤਰ੍ਹਾਂ ਦੇ ਨਾਲ ਤਿਲਸਮ ਹੈ, ਜਾਦੂ ਹੈ, ਮਾਇਆ ਨੇ ਇਸ ਜੀਵ ਨੂੰ ਭੁਲਾ ਦਿਤਾ। ਉਸੇ ਵਾਹਿਗੁਰੂ ਨੂੰ ਆਪਣਾ ਪੁੱਤਰ ਕਹਿਣ ਲੱਗ ਗਿਆ। ਉਸੇ ਨੂੰ ਆਪਣੀ ਧੀ ਕਹਿਣ ਲੱਗ ਗਿਆ, ਉਸੇ ਨੂੰ ਮੈਂ ਕਹਿਣ ਲੱਗ ਗਿਆ, ਉਸੇ ਨੂੰ ਪਿਓ ਕਹਿਣ ਲੱਗ ਗਿਆ ਮਾਇਆ ਦੇ ਪ੍ਰਭਾਵ ਕਰਕੇ ਜੀਵ ਆਪਣੇ ਅਸਲੀ ਸਰੂਪ ਨੂੰ ਭੁੱਲ ਕਰਕੇ ਅਨੇਕਤਾ ਪ੍ਰਤੀਤ ਕਰਦਾ ਭੁੱਲ ਗਿਆ ਕਿ ਇਹ ਸਾਰਾ ਖੇਲ੍ਹ ਵਾਹਿਗੁਰੂ ਜੀ ਇਕ ਤੋਂ ਅਨੇਕ ਰੂਪ ਧਾਰ ਕੇ ਕਰ ਰਹੇ ਹਨ। ਕਰਮ ਧਰਮ ਸੰਸਕਾਰਾਂ ਦੀ ਪਾਪ ਪੁੰਨ ਦੀ ਮੈਲ ਲਗਦੀ ਚਲੀ ਜਾਂਦੀ ਹੈ। ਤੀਰਥਾਂ ਤੇ ਨਹਾ ਕੇ ਨਹੀਂ ਇਹ ਮੈਲ ਲਿਹਾ ਕਰਦੀ ਕਿਉਂਕਿ ਇਹ ਮੈਲ ਪਾਣੀ ਨਾਲ ਨਹੀਂ ਧੋ ਹੁੰਦੀ, ਇਹ ਤਾਂ ਅੰਤਸ਼ਕਰਣ ਦੀ ਮੈਲ ਹੈ ਜੋ ਕੇਵਲ ਪ੍ਰਭੂ ਦੇ ਨਾਮ ਨਾਲ ਹੀ ਲਹਿੰਦੀ ਹੈ। ਗੁਰ ਗਿਆਨ ਪ੍ਰਾਪਤ ਹੋਏ ਤੋਂ ਲਹਿ ਜਾਂਦੀ ਹੈ -

***ਧਾਰਨਾ - ਤੇਰੀ ਹਉਮੈ ਦੀ ਮੈਲ ਨ ਜਾਵੇ,***
***ਤੀਰਥ ਭਾਵੇਂ ਨ੍ਹਾ ਲੈ ਸੈਂਕੜੇ -2, 2.***
***ਮੇਰੇ ਪਿਆਰੇ, ਤੀਰਥ ਭਾਵੇਂ ਨ੍ਹਾ ਲੈ ਸੈਂਕੜੇ -2, 2.***
***ਤੇਰੀ ਹਉਮੈ ਦੀ ਮੈਲ ਨ ਜਾਵੇ, .............-2.***

ਤੀਰਥ ਨਹਾ ਲੈ, ਦਾਨ ਕਰ ਲੈ ਜਿਵੇਂ ਜੀਅ ਕਰਦਾ ਹੈ, ਫਿਰ ਲੈ ਸੰਸਾਰ ਦੇ ਅੰਦਰ, ਕਰਮ ਕਰ ਲੈ, ਪੜ੍ਹ ਲੈ। ਇਹ ਮੈਲ ਨਹੀਂ ਜਾਣੀ -

***ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥***
***ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥***
***ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ॥***
***ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥***
***ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ॥***
***ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ॥***
***ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ।।***
***ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ॥***
***ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ॥ ਪੰਨਾ - 39***

ਸਾਰਾ ਦੁੱਖ ਕਿਉਂ ਹੈ? ਕਿਉਂਕਿ ਵਾਹਿਗੁਰੂ ਨੂੰ ਭੁੱਲ ਕੇ ਹਉਮੈ ਵਿਚ ਆ ਗਿਆ। ਗੁਰੂ ਨਾਨਕ ਪਾਤਿਸ਼ਾਹ ਜਦ ਸੁਮੇਰ ਪਰਬਤ ਤੇ ਗਏ, ਉਥੇ ਸਿੱਧਾਂ ਨੂੰ ਇਹ ਗੱਲ ਦੱਸੀ ਕਿ ਏਥੇ ਵਾਹਿਗੁਰੂ ਹੀ ਸੀ, ਹੋਰ ਕੋਈ ਨਹੀਂ ਸੀ। ਵਾਹਿਗੁਰੂ ਨੇ ਆਪਣੀ ਮਰਜ਼ੀ ਦੇ ਨਾਲ ਆਪਣੇ ਆਪ ਤੋਂ ਪਸਾਰਾ ਕਰਿਆ -

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥ ਪੰਨਾ - 537***

ਕਹਿੰਦੇ, "ਹੇ ਨਾਨਕ! ਜੇ ਵਾਹਿਗੁਰੂ ਹੀ ਸੀ, ਫਿਰ ਆਹ ਦੁੱਖ ਕਿਥੋਂ ਆ ਗਿਆ ਸੰਸਾਰ ਦੇ ਅੰਦਰ, ਦੁਨੀਆਂ ਕਿਥੋਂ ਬਣ ਗਈ? ਤੂੰ ਸਾਡੀ ਗੱਲ ਮੰਨ ਲੈ ਕਿ ਏਥੇ ਚੇਤਨ ਭੀ ਸੀ, ਜੀਵ ਵੀ ਸੀ, ਪ੍ਰਕਿਰਤੀ ਵੀ ਸੀ, ਇਨ੍ਹਾਂ ਤਿੰਨੇ ਤੱਤਾਂ ਨੇ ਰਲ ਮਿਲ ਕੇ ਸੰਸਾਰ ਬਣਾਇਆ।"

ਮਹਾਰਾਜ ਕਹਿੰਦੇ, "ਨਾ, ਇਕੋ ਹੀ ਸੀ।" ਮਹਾਰਾਜ ਨੇ ਸਭ ਤੋਂ ਪਹਿਲਾ ਅੱਖਰ ਗੁਰੂ ਗ੍ਰੰਥ ਸਾਹਿਬ ਵਿਚ ੧ ਲਿਖਿਆ ਹੈ। ਇਕ ਪਹਿਲਾਂ ਸੀ, ਇਕ ਫੇਰ ਸੀ, ਇਕੋ ਹੁਣ ਹੈ, ਜਦੋਂ ਭਵਿੱਖਤ ਕਾਲ ਆਏਗਾ ਉਸ ਵੇਲੇ ਵੀ ਇਕੋ ਹੀ ਹੋਵੇਗਾ। ਇਸ ਇਕ ਨੂੰ ਹੀ ਅਸੀਂ ਏਕੰਕਾਰ ਕਹਿੰਦੇ ਹਾਂ। ਏਹੋ ਏਕੰਕਾਰ ਹੀ ਓਅੰਕਾਰ ਹੈ, ਸ਼ਬਦ ਸਮੇਤ ਹੈ, ਸ਼ਬਦ ਬ੍ਰਹਮ ਹੈ।

ਫੇਰ ਕਹਿੰਦੇ, ਇਹ ਦੂਜਾ ਕਿਥੋਂ ਬਣ ਗਿਆ? ਕਿਉਂਕਿ ਆਪ ਦਾ ਐਸਾ ਫੁਰਮਾਨ ਹੈ –

***ਧਾਰਨਾ – ਏਕੋ ਕਹੀਐ ਨਾਨਕਾ,***
***ਏਕੋ ਕਹੀਐ ਨਾਨਕਾ –2, 2.***
***ਪਿਆਰੇ ਦੂਜਾ ਕਾਹੇ ਕੂ –2, 2.***
***ਏਕੋ ਕਹੀਐ ਨਾਨਕਾ, ..............–2.***

***ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥***
***ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥*** ***ਪੰਨਾ – 1291***

***ਕਤਹੂੰ ਸੁਚੇਤ ਹੋਇਕੈ ਚੇਤਨਾ ਕੋ ਚਾਰ ਕੀਓ,***
***ਕਤਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ॥***
***ਕਤਹੂੰ ਭਿਖਾਰੀ ਹੁਇਕੈ ਮਾਂਗਤ ਫਿਰਤ ਭੀਖ,***
***ਕਹੂੰ ਮਹਾਂ ਦਾਨ ਹੁਇਕੈ, ਮਾਂਗਿਓ ਧਨ ਦੇਤ ਹੋ॥***
***ਕਹੂੰ ਮਹਾਰਾਜਨ ਕੋ ਦੀਜਤ ਅਨੰਤ ਦਾਨ,***
***ਕਹੂੰ ਮਹਾਰਾਜਨ ਤੇ ਛੀਨ ਛਿਤ ਲੇਤ ਹੋ॥***
***ਕਹੂੰ ਬੇਦ ਰੀਤ, ਕਹੂੰ ਤਾ ਸਿਉ ਬਿਪ੍ਰੀਤ,***
***ਕਹੂੰ ਤ੍ਰਿਗੁਨ ਅਤੀਤ, ਕਹੂੰ ਸੁਰਗੁਨ ਸਮੇਤ ਹੋ॥*** ***ਅਕਾਲ ਉਸਤਤਿ***

ਗੋਰਖਨਾਥ ਜੀ! ਏਥੇ ਵਾਹਿਗੁਰੂ ਹੀ ਸੀ, ਹੋਰ ਕੋਈ ਨਹੀਂ ਸੀ। ਨਾ ਮਾਇਆ ਸੀ, ਨਾ ਕੋਈ ਜੀਵ ਸੀ। ਇਹ ਸਭ ਉਸ ਦੀ ਅਗੰਮੀ ਖੇਡ ਹੈ। ਉਹ ਸਮੱਸ਼ਟ (ਕੁਲ) ਸੀ, ਮਾਇਆ, ਹਉਮੈ ਦੇ ਪ੍ਰਭਾਵ ਕਰਕੇ ਉਹ ਇਕੋ ਵਾਹਿਗੁਰੂ ਵਿਅਸ਼ਟ ਰੂਪ (ਅਨੇਕਤਾ) ਵਿਚ ਦ੍ਰਿਸ਼ਟੀ ਆ ਰਿਹਾ ਹੈ, ਇਹ ਹਉਮੈ ਕਰਕੇ ਅਗਿਆਨ ਰਾਹੀਂ ਅਧਿਆਸ ਹੋ ਜਾਣ ਕਰਕੇ ਜੀਵ ਨਜ਼ਰ ਆ ਰਿਹਾ ਹੈ। ਸੰਸਾਰ ਦੇ ਰੂਪ ਵਿਚ ਉਹ ਅਨਾਦਿ, ਆਦਿ, ਜੁਗਾਦਿ ਹੁਣ ਤੇ ਅੱਗੇ ਨੂੰ ਇਕ ਹੀ ਰਹਿਣਾ ਹੈ। ਵਖਰਾ ਪ੍ਰਤੀਤ ਦੇ ਰਿਹਾ ਹੈ। ਇਕ ਤੋਂ ਅਨੇਕ ਹੋ ਕੇ ਦਿਸ ਰਿਹਾ ਹੈ, ਇਹ ਬਾਜੀਗਰ ਦਾ ਜਾਦੂ ਵਰਤ ਰਿਹਾ ਹੈ, ਸਤਿ ਤਾਂ ਇਕੋ ਹੀ ਹੈ।

"ਪਾਤਸ਼ਾਹ! ਫੇਰ ਇਹ ਦੁੱਖ ਕਿਥੋਂ ਆ ਗਿਆ। ਵਾਹਿਗੁਰੂ ਜੀ ਤਾਂ ਸਤਿ ਚਿਤ ਅਨੰਦ ਹੈ?"

ਮਹਾਰਾਜ ਨੇ ਕਿਹਾ, "ਗੋਰਖਨਾਥ ਜੀ! ਇਹ ਜੀਵ ਹਉਮੈ ਦੇ ਅਧੀਨ ਹੋਣ ਕਰਕੇ ਵਾਹਿਗੁਰੂ ਨਾਲੋਂ ਟੁੱਟ ਗਿਆ ਅਤੇ ਪ੍ਰਕ੍ਰਿਤੀ ਦੀਆਂ ਭੁੱਲ ਭੁਲਾਈਆਂ ਵਿਚ ਫਸ ਕੇ ਪ੍ਰਮੇਸ਼ਰ ਨੂੰ ਭੁੱਲ ਗਿਆ। ਇਸ ਕਰਕੇ ਦੁਖ ਰੂਪ ਪ੍ਰਕ੍ਰਿਤੀ ਦਾ ਸੰਗ ਕਰਕੇ ਦੁਖੀ ਹੋ ਗਿਆ।"

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*** ***ਪੰਨਾ – 135***

ਵਾਹਿਗੁਰੂ ਨੂੰ ਭੁੱਲ ਕੇ ਸਾਰੇ ਰੋਗ, ਸਾਰੇ ਵਿਘਨ, ਭੂਤ ਪ੍ਰੇਤ ਸਭ ਚਿੰਬੜ ਜਾਣਗੇ। ਵਾਹਿਗੁਰੂ ਨੂੰ ਯਾਦ ਕਰ ਲਓ, ਚਾਨਣੇ ਵਿਚ ਚਲੇ ਜਾਓ, ਹਨ੍ਹੇਰਾ ਦੂਰ ਹੋ ਜਾਏਗਾ। ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਨਾਨਕ ਜੀ! ਪ੍ਰਸ਼ਨ ਤਾਂ ਇਹ ਹੈ, ਤੁਹਾਡਾ ਮਤ ਹੈ ਕਿ ਆਦਿ ਜੁਗਾਦਿ ਹੁਣ ਤੇ ਅੱਗੇ ਨੂੰ ਭੀ ਇਕੋ

ਅਬਦਲ ਇਕ ਰਸ ਰਹਿਣ ਵਾਲਾ ਵਾਹਿਗੁਰੂ ਹੀ ਹੈ। ਪ੍ਰਕ੍ਰਿਤੀ ਤੇ ਮਾਇਆ ਉਸ ਦੀ ਕੀਤੀ ਹੋਈ ਹੈ, ਇਹ ਵਾਹਿਗੁਰੂ ਤੋਂ ਵੱਖ ਨਹੀਂ ਹਨ। ਪ੍ਰਮੇਸ਼ਰ ਆਨੰਦ ਸਰੂਪ ਹੈ। ਫਿਰ ਇਸ ਸੰਸਾਰ ਦੀ ਹੋਂਦ ਕਿਵੇਂ ਵਖਰੀ ਪ੍ਰਤੀਤ ਦੇਣ ਲਗ ਗਈ ਅਤੇ ਅਨੰਦ ਸਰੂਪ ਵਿਚ ਦੁਖ ਕਿਥੋਂ ਪੈਦਾ ਹੋ ਗਿਆ?

***ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ***
***ਕਿਤੁ ਕਿਤੁ ਦੁਖਿ ਬਿਨਸਿ ਜਾਈ॥*** ***ਪੰਨਾ - 946***

ਗੁਰੂ ਮਹਾਰਾਜ ਜੀ ਨੇ ਫੁਰਮਾਇਆ ਕਿ ਵਾਹਿਗੁਰੂ ਜੀ ਨੇ ਪ੍ਰਕ੍ਰਿਤੀ ਤੱਤ ਦਾ ਆਪਣੇ ਆਪ ਤੋਂ ਹੀ ਪਸਾਰਾ ਕੀਤਾ। ਚੇਤਨ ਦੇ ਪ੍ਰਕਾਸ਼ ਦਾ ਪ੍ਰਤੀਬਿੰਬ ਜਦੋਂ ਜੜ੍ਹ ਪ੍ਰਕ੍ਰਿਤੀ ਤੇ ਪਿਆ ਤਾਂ ਅਨੇਕ ਪ੍ਰਕ੍ਰਿਤਕ ਚਿੱਤਾਂ ਵਿਚ ਚੇਤਨਤਾ ਦਾ ਅਸਰ ਹੋਣ ਤੇ ਅਨੰਤ ਚਿਤਾਂ ਵਿਚ ਚੇਤਨਤਾ ਆਈ ਅਤੇ 'ਅਹੰ' (ਹਉਮੈ) ਦਾ ਅਗਿਆਨਮਈ ਪ੍ਰਕਾਸ਼ ਏਕਤਾ ਨੂੰ ਅਨੇਕਤਾ ਵਿਚ ਦ੍ਰਿਸ਼ਟਾ ਗਿਆ। ਸਮਰੱਥ ਪ੍ਰਭੂ ਅੰਸ ਅਨੇਕ ਹੋ ਕੇ ਆਤਮਾ ਤੋਂ ਜੀਵ ਆਤਮਾ ਦੀ ਉਪਾਧੀ ਧਾਰ ਕੇ ਵਖਰੀ ਪ੍ਰਤੀਤ ਦੇਣ ਲੱਗੀ। ਅੱਡ ਅੱਡ ਪ੍ਰਤੀਬਿੰਬਤ ਹੋ ਕੇ ਜੀਵ ਸਰਬ ਕਲਾ ਸਮਰੱਥ ਚੇਤਨ ਬ੍ਰਹਮ ਤੋਂ ਵਖਰਾ ਹੋ ਕੇ ਅਲਪੱਗ, ਅਸਮਰਥ, ਅਗਿਆਨੀ ਹੋ ਕੇ ਭਟਕਣ ਲੱਗਿਆ। ਜੀਵਾਂ ਦਾ ਸਮੂੰਹ ਸੰਸਾਰ ਕਹਾਉਣ ਲੱਗਿਆ ਅਤੇ ਪ੍ਰਤੀਬਿੰਬਤ ਜੋਤਿ ਬ੍ਰਹਮ ਦੀ ਥਾਂ ਜੀਵ ਕਹਾਉਣ ਲੱਗੀ। ਪ੍ਰਕ੍ਰਿਤੀ ਤੇ ਜਦੋਂ ਪ੍ਰਕਾਸ਼ ਹੋਇਆ ਤਾਂ ਇਸ ਵਿਚ ਪ੍ਰਕਾਸ਼, ਕ੍ਰਿਆ ਅਤੇ ਨਿਯਮ ਪੈਦਾ ਹੋ ਗਏ। ਰਜੋ ਤਮੋ ਅਤੇ ਸਤੋਗੁਣਾਂ ਦੇ ਪ੍ਰਭਾਵ ਕਰਕੇ ਦੁਖ ਸੁਖ ਦਾ ਅਨੁਭਵ ਜੀਵ ਨੂੰ ਪ੍ਰਤੀਤ ਦੇਣ ਲੱਗਾ। ਇਹ ਜੀਵਪੁਣੇ ਦਾ ਅਧਿਆਸ ਜੀਵ ਵਿਚ ਪੱਕਾ ਹੋ ਗਿਆ। ਇਹ ਸਾਰਾ ਖੇਲ੍ਹ ਅਹੰਭਾਵ (ਹਉਮੈ) ਕਰਕੇ ਸਤਿ ਪ੍ਰਤੀਤ ਦੇ ਰਿਹਾ ਹੈ। ਇਸ ਸਾਰੀ ਕ੍ਰਿਆ ਨੂੰ ਅਗਿਆਨ ਦੀ ਸੂਝ ਕਹਿੰਦੇ ਹਨ ਪਰ ਜਦੋਂ ਗੁਰੂ ਕ੍ਰਿਪਾ ਹੋਣ ਤੇ ਆਪਣੇ ਸਤਿ ਸਰੂਪ ਦਾ ਗਿਆਨ ਹੋ ਜਾਂਦਾ ਹੈ ਤਾਂ ਇਸ ਪਸਾਰੇ ਦਾ ਅਸਲੀ ਸਰੂਪ ਪ੍ਰਮੇਸ਼ਰ ਹੀ ਹਰ ਥਾਂ, ਹਰ ਘਟ, ਸਾਰੀ ਪ੍ਰਕ੍ਰਿਤੀ ਵਿਚ ਰਮਿਆ ਅਤੇ ਪ੍ਰਕ੍ਰਿਤੀ ਰੂਪ ਹੋਇਆ ਭਾਸਣ ਲਗ ਜਾਂਦਾ ਹੈ, ਇਸ ਸੂਝ ਨੂੰ ਨਾਮ ਕਿਹਾ ਜਾਂਦਾ ਹੈ। ਸੰਖੇਪ ਵਿਚ **ਹਉਮੈ ਕਰਕੇ ਹੀ ਵਾਹਿਗੁਰੂ ਜੀ ਪਸਾਰੇ ਦੇ ਰੂਪ ਵਿਚ ਸੰਸਾਰ ਨਜ਼ਰ ਆਉਂਦੇ ਹਨ ਅਤੇ ਨਾਮ ਭੁੱਲਣ ਕਰਕੇ ਦੁਖ ਪ੍ਰਤੀਤ ਦੇ ਰਿਹਾ ਹੈ। ਅਸਲ ਵਿਚ ਨਾ ਸੰਸਾਰ ਕੋਈ ਵਖਰੀ ਚੀਜ਼ ਹੈ, ਨਾ ਹੀ ਜੀਵ ਪ੍ਰਭੂ ਤੋਂ ਵਖਰੀ ਕੋਈ ਹਸਤੀ ਹੈ ਇਹ ਕੇਵਲ ਹਉਮੈ ਕਰਕੇ ਹੀ ਹੈ। ਜਦੋਂ ਨਾਮ ਦਾ ਸੂਰਜ ਪ੍ਰਕਾਸ਼ਤ ਹੁੰਦਾ ਹੈ ਤਾਂ ਇਹੋ ਦ੍ਰਿਸ਼ਟਮਾਨ ਹਰਿ ਦਾ ਰੂਪ ਹੋ ਕੇ ਨਜ਼ਰ ਆਉਂਦਾ ਹੈ ਅਤੇ ਦੁਖ ਭੀ ਸੁਖ ਵਿਚ ਹੀ ਪ੍ਰਤੀਤ ਹੁੰਦਾ ਹੈ।**

***ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥***
***ਪੰਨਾ - 946***

ਨਾਮ ਨੂੰ ਭੁੱਲਣ ਕਰਕੇ ਦੁਖ ਹੈ ਜੀਵ ਨੂੰ। ਮਹਾਰਾਜ ਕਹਿੰਦੇ ਨੇ ਇਕੋ ਸਤਿ ਹਸਤੀ ਸੰਸਾਰ ਰੂਪ ਹੋ ਕੇ ਦਿਖਾਈ ਦੇ ਰਹੀ ਹੈ।

***ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥*** ***ਪੰਨਾ - 39***

ਦੋ ਬਣ ਗਏ, ਇਕ ਨਾ ਰਿਹਾ। ਜੇ ਤਾਂ ਇਕ ਸਮਝਦਾ ਹੈ ਫੇਰ ਤਾਂ ਮੈਲ ਬਣਦੀ ਹੀ ਨਹੀਂ ਹੈ। ਐਨਾ ਹੀ ਫਰਕ ਹੁੰਦਾ ਹੈ ਬ੍ਰਹਮਗਿਆਨੀਆਂ ਤੇ ਸੰਸਾਰੀਆਂ ਦਾ। ਉਹ ਇਹ ਸਮਝਦੇ ਨੇ -

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥*** ***ਪੰਨਾ - 272***

ਉਹ ਦੂਸਰਾ ਨਹੀਂ ਦੇਖਦੇ, ਇਕੋ ਹੀ ਪਰਮੇਸ਼ਰ ਸਾਰਿਆਂ ਦੇ ਅੰਦਰ ਦੇਖਦੇ ਹਨ। ਜਿਹੜਾ ਸੰਸਾਰ ਹੈ ਇਹ ਦੂਜਾ ਦੇਖਦਾ ਹੈ। ਦੂਜਾ ਦੇਖਣ ਦੇ ਨਾਲ ਮੈਲ ਲਗ ਗਈ ਮਨ ਨੂੰ। ਇਹ ਮੈਲ ਲਗ ਕੇ ਪਹਿਲਾਂ 'ਮੈਂ' ਬਣ ਗਿਆ, ਇਸ ਦੇ ਉੱਤੇ ਇਕ ਤਾਂ ਅਗਿਆਨ ਦਾ ਪੜਦਾ ਪੈ ਗਿਆ; ਦੂਸਰਾ ਪੜਦਾ ਪੈ ਗਿਆ

ਇਸ ਦੇ ਅੰਦਰ ਬੁੱਧੀ ਦਾ, ਵਿਗਿਆਨ ਦਾ। ਤੀਸਰਾ ਪੈ ਗਿਆ ਮਨ ਦਾ; ਫੁਰਨਾ ਕਰਨਾ ਸ਼ੁਰੂ ਕਰ ਦਿਤਾ। ਚੌਥਾ ਪੈ ਗਿਆ ਪ੍ਰਾਣਾਂ ਦਾ, ਪੰਜਵਾਂ ਪੜਦਾ ਪੈ ਗਿਆ ਸਾਢੇ ਤਿੰਨ ਹੱਥ ਦੀ ਦੇਹ ਦਾ। ਇਉਂ ਸਮਝ ਲਓ ਕਿ ਇਕ ਹਜ਼ਾਰ ਵਾਟ ਦਾ ਬੱਲਬ ਲੱਗਿਆ ਹੋਇਆ ਸੀ। ਉਸ ਦੇ ਉੱਤੇ ਪਹਿਲਾਂ ਕਾਗਜ਼ ਚਾੜ੍ਹ ਦਿਤਾ। ਉਸ ਕਾਗਜ਼ ਦੇ ਨਾਲ ਚਾਨਣਾ ਘਟ ਗਿਆ। ਉਸ ਦੇ ਉੱਤੇ ਫੇਰ ਨੀਲੇ ਰੰਗ ਦਾ ਕਾਗਜ਼ ਚਾੜ੍ਹ ਦਿਤਾ। ਫੇਰ ਮਾੜਾ ਜਿਹਾ ਪਤਾ ਲਗਦਾ ਹੈ ਪ੍ਰਕਾਸ਼ ਲੇਕਿਨ ਲੁਕ ਗਿਆ। ਉਸ ਤੋਂ ਬਾਅਦ ਬੁਰਸ਼ ਲੈ ਕੇ ਕਾਲੇ ਰੰਗ ਨਾਲ ਬਲਬ ਦੀ ਰੋਸ਼ਨੀ ਨੂੰ ਬੰਦ ਕਰ ਦਿਤਾ, ਹੁਣ ਨਹੀਂ ਚਾਨਣਾ ਦਿਸਦਾ। ਬਲਬ ਵਿਚ ਚਾਨਣਾ ਹੈ ਲੇਕਿਨ ਬਾਹਰ ਨਹੀਂ ਦਿਸਦਾ। ਉਸ ਪ੍ਰਕਾਸ਼ ਦਿੰਦੇ ਬਲਬ ਨੂੰ, ਟੱਬ ਦੇ ਥੱਲੇ ਮਿੱਟੀ ਦੇ ਵੱਡੇ ਮੱਟ ਨੂੰ ਮੂਧਾ ਮਾਰ ਕੇ ਰੋਸ਼ਨੀ ਢਕ ਦਿਤੀ। ਦ੍ਵੈਤ ਹੇਠਾਂ ਰੋਸ਼ਨੀ ਦੇ ਦਿਤੀ, ਮੂਧਾ ਮਾਰ ਦਿਤਾ। ਹੁਣ ਪ੍ਰਕਾਸ਼ ਕਿਥੇ ਦਿਸਣਾ ਹੈ ਹੁਣ ਤਾਂ ਬਿਲਕੁਲ ਹੀ ਪੜਦਾ ਪਾ ਦਿਤਾ। ਇਸੇ ਤਰ੍ਹਾਂ ਦੇ ਨਾਲ ਜਿਹੜਾ ਸਾਡੇ ਵਿਚ ਆਤਮਾ ਹੈ, ਉਸ ਉਪਰ ਅਸੀਂ ਪੜਦਾ ਪਾ ਲਿਆ ਹਉਮੈ ਦਾ, ਸਾਨੂੰ ਚੇਤਾ ਹੀ ਭੁੱਲ ਗਿਆ ਕਿ ਮੈਂ ਕੌਣ ਹਾਂ। ਮਹਾਰਾਜ ਕਹਿੰਦੇ ਜੇ 'ਮੈਂ' ਦਾ ਇਸ ਨੂੰ ਪਤਾ ਲੱਗ ਜਾਵੇ ਫੇਰ ਸਾਰੇ ਦੁੱਖਾਂ ਦਾ ਖਾਤਮਾ ਹੋ ਜਾਵੇ। ਸੋ ਇਸ ਕਰਕੇ –

***ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥***
***ਪੰਨਾ – 39***

ਇਸ ਨੂੰ ਧੋ ਵੀ ਨਹੀਂ ਸਕਦਾ ਕਿਸੇ ਤਰ੍ਹਾਂ ਨਾਲ–

***ਜੇ ਸਉ ਤੀਰਥ ਨਾਇ॥ ਬਹੁਬਿਧਿ ਕਰਮ ਕਮਾਵਦੇ......॥***

***ਪੰਨਾ – 39***

ਜਿੰਨੇ ਕਰਮ ਕਰਦਾ ਹੈ, ਜਪ ਕਰਦਾ ਹੈ, ਤਪ ਕਰਦਾ ਹੈ, ਦਾਨ ਕਰਦਾ ਹੈ, ਸੰਜਮ ਕਰਦਾ ਹੈ, ਕਹਿੰਦਾ ਹੈ ਮੈਂ ਕਰਦਾ ਹਾਂ। ਉਸ ਦੇ ਨਾਲ ਇਕ ਚੱਕਰ ਪੜਦੇ ਦਾ ਹੋਰ ਵਧ ਜਾਂਦਾ ਹੈ। ਸੰਗਲ ਪਾਈ ਜਾਂਦਾ ਹੈ ਆਪਣੇ ਆਪ ਨੂੰ –

***ਦੂਣੀ ਮਲੁ ਲਾਗੀ ਆਇ॥***
***ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥ ਪੰਨਾ – 39***

ਗਿਆਨੀਆਂ ਨੂੰ ਪੁੱਛ ਲਓ ਕਿ ਤੁਹਾਡੀ ਮੈਲ ਲਹਿ ਗਈ? ਉਹ ਤਾਂ ਇਉਂ ਕਹਿੰਦੇ ਹਨ ਕਿ ਮੈਂ ਐਨੀਆਂ ਕਿਤਾਬਾਂ ਪੜ੍ਹੀਆਂ। 'ਮੈਂ' ਤਾਂ ਮਰਦੀ ਨਹੀਂ ਹੈ, ਮੈਂ ਜਿਉਂਦੀ ਰਹਿੰਦੀ ਹੈ ਕਿਉਂਕਿ ਗੁਰੂ ਕ੍ਰਿਪਾ ਬਿਨਾਂ ਨਾਮ ਪ੍ਰਾਪਤ ਨਹੀਂ ਹੁੰਦਾ॥ **ਨਾਮ ਉਹ ਪ੍ਰਤੱਖ ਸੂਝ ਹੈ ਜਿਸ ਵਿਚ ਅਗਿਆਨ ਦੀ ਕਾਈ ਨਹੀਂ ਰਹਿੰਦੀ। ਪ੍ਰਤੱਖ ਰੂਪ ਵਿਚ ਇਕੋ ਨਜ਼ਰੀ ਪੈਂਦਾ ਹੈ, ਆਪਣਾ ਆਪ ਭੀ ਓਹੋ ਹੀ ਭਾਸਦਾ ਹੈ –**

***ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥***
***ਤਬ ਇਸ ਕਉ ਸੁਖੁ ਨਾਹੀ ਕੋਇ॥ ਪੰਨਾ – 278***

ਜਿੰਨਾ ਚਿਰ 'ਮੈਂ' ਹੈ, ਮੈਂ ਆਹ ਕੰਮ ਕੀਤਾ, ਮੈਂ ਦਾਨ ਕੀਤਾ, ਮੈਂ ਸੇਵੀ ਕੀਤੀ, ਗੁਰਦੁਵਾਰੇ ਬਣਾਏ, ਮੈਂ ਜੇ ਨਾ ਹੁੰਦਾ, ਇਹ ਕੰਮ ਨਹੀਂ ਸੀ ਹੋ ਸਕਦਾ। ਮਹਾਰਾਜ ਕਹਿੰਦੇ, ਤੈਨੂੰ ਪਤਾ ਹੈ ਇਸ ਸੋਚ ਦਾ ਨੁਕਸਾਨ ਕਿੰਨਾ ਕੁ ਹੁੰਦਾ ਹੈ? ਮੈਂ, ਮੈਂ ਤਾਂ ਕਰੀ ਜਾਂਦਾ ਹੈਂ। '***ਤਬ ਇਸ ਕਉ ਸੁਖੁ ਨਾਹੀ ਕੋਇ।***' ਜਿੰਨਾ ਚਿਰ 'ਮੈਂ' ਕਹਿੰਦਾ ਹੈਂ –

***ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥***
***ਤਬ ਇਸ ਕਉ ਸੁਖੁ ਨਾਹੀ ਕੋਇ॥***
***ਜਬ ਇਹ ਜਾਨੈ ਮੈ ਕਿਛੁ ਕਰਤਾ॥***
***ਤਬ ਲਗੁ ਗਰਭ ਜੋਨਿ ਮਹਿ ਫਿਰਤਾ॥ ਪੰਨਾ – 278***

ਫੇਰ ਸਜ਼ਾ ਕੀ ਮਿਲਦੀ ਹੈ?

*ਤਬ ਲਗੁ ਗਰਭ ਜੋਨਿ ਮਹਿ ਫਿਰਤਾ॥ ਪੰਨਾ - 278*

ਜੰਮਦਾ ਰਹੇਗਾ ਮਰਦਾ ਰਹੇਗਾ। ਸੋ ਇਸ ਜੀਵ ਦੇ ਅੰਦਰ ਬੜਾ ਭਾਰੀ ਫਰਕ ਹੈ, ਰੌਲਾ-ਗੌਲਾ ਹੈ, ਭੁਚਾਲ ਹੈ ਆਦਮੀ ਦੇ ਮਨ ਦੇ ਅੰਦਰ। ਇਸ ਰੌਲੇ ਘਚੌਲੇ ਦੇ ਪ੍ਰਭਾਵ ਵਿਚ ਹੀ ਉਮਰ ਲੰਘ ਜਾਂਦੀ ਹੈ। ਮਰ ਜਾਂਦਾ ਹੈ, ਜੰਮ ਪੈਂਦਾ ਹੈ, ਮਰ ਜਾਂਦਾ ਹੈ, ਜੰਮ ਪੈਂਦਾ ਹੈ। ਸਾਰਾ ਜਗਤ ਹਉਮੈ ਦੇ ਵਿਚ ਰਚਿਆ ਹੋਇਆ ਹੈ। ਦੇਵਤੇ ਵੀ ਹਉਮੈ ਦੇ ਅਧੀਨ ਹਨ। ਮਹਾਰਾਜ ਕਹਿੰਦੇ -

*ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ*
*ਵਿਚਿ ਹਉਮੈ ਕਾਰ ਕਮਾਈ॥ ਪੰਨਾ - 735*

ਸ਼ਿਵ ਜੀ ਵੀ, ਵਿਸ਼ਨੂੰ ਜੀ ਵੀ ਤੇ ਬ੍ਰਹਮਾ ਜੀ ਵੀ, ਇਹ ਵਾਹਿਗੁਰੂ ਤੋਂ ਅੱਡ ਹੋਏ ਹੀ ਇਸੇ ਕਰਕੇ ਨੇ ਕਿਉਂਕਿ ਇਹਨਾਂ ਵਿਚ ਮੈਂ ਭਾਵਨਾ ਆ ਗਈ -

*ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ......॥ ਪੰਨਾ - 735*

ਵਾਹਿਗੁਰੂ ਨੂੰ ਨਹੀਂ ਕਹਿੰਦੇ ਕਿ ਤੂੰ ਹੀ ਹੈਂ, ਤੂੰ ਹੀ ਸਾਨੂੰ ਬਣਾਇਆ ਹੈ, ਤੂੰ ਇਹ ਆਪ ਹੀ ਹੈਂ। ਬ੍ਰਹਮਾ ਕਹਿਣ ਲੱਗਿਆ ਮੈਂ ਆਪੇ ਪੈਦਾ ਹੋਇਆ ਹਾਂ। ਆਵਾਜ਼ ਆਈ ਕਿ 'ਤੂੰ ਇਸ ਕਮਲ ਫੁੱਲ ਵਿਚੋਂ ਪੈਦਾ ਹੋਇਆ ਹੈਂ।' ਲੱਤ ਮਾਰੀ ਕੰਵਲ ਫੁੱਲ ਨੂੰ। ਜਿਉਂ ਡੁੱਬਿਆ, ਜਿਉਂ ਡੁੱਬਿਆ, 36 ਜੁਗ ਉਸ ਦੇ ਵਿਚ ਘੁੰਮਦਾ ਹੀ ਚਲਿਆ ਗਿਆ। 43, 20,000 ਸਾਲ ਦੀ ਇਕ ਚੌਂਕੜੀ ਹੁੰਦੀ ਹੈ, 9 ਚੌਂਕੜੀਆਂ ਕਰ ਲਓ। ਸਾਢੇ ਤਿੰਨ ਕਰੋੜ ਸਾਲ ਉਸ ਦੇ ਵਿਚ ਘੁੰਮੀ ਗਿਆ। ਅਖੀਰ ਤੰਗ ਹੋ ਕੇ ਕਿਹਾ ਕਿ ਹੇ ਪ੍ਰਭੂ! ਸਭ ਤੋਂ ਵੱਡਾ ਤੂੰ ਹੀ ਹੈਂ, ਆਪਣਾ ਗਿਆਨ ਮੈਨੂੰ ਦੇਹ, ਉਹ ਮੈਨੂੰ ਦੱਸ, ਮੇਰੇ ਤੇ ਕ੍ਰਿਪਾ ਕਰੋ। ਫੇਰ ਬਾਹਰ ਕੱਢਿਆ। ਸੋ ਕਹਿੰਦੇ ਇਹ ਵੀ ਰੋਗੀ ਨੇ -

*ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ॥*
*ਪੰਨਾ - 735*

ਜੇ ਸੋਝੀ ਹੈ ਤਾਂ ਸਿਰਫ ਗੁਰੂ ਨੂੰ ਹੈ, ਹੋਰ ਕਿਸੇ ਨੂੰ ਸੰਸਾਰ ਦੇ ਅੰਦਰ ਸੋਝੀ ਨਹੀਂ ਹੈ।

ਸੋ ਗੁਰੂ ਮਹਾਰਾਜ ਕਹਿਣ ਲੱਗੇ, "ਰਾਜਾ ਸ਼ਿਵਨਾਭ! ਬਿਮਾਰੀ ਹੋਰ ਹੈ, ਇਲਾਜ ਹੋਰ ਹੈ। ਇਸ ਬਿਮਾਰੀ ਦੀ ਦਵਾਈ ਗੁਰੂ ਦੇ ਪਾਸ ਹੈ। ਇਸ ਨੂੰ ਹਉਮੈ ਦਾ ਜ਼ਹਿਰ ਚੜ੍ਹ ਗਿਆ ਤੇ ਜਿੰਨਾ ਚਿਰ ਇਹ ਦਵਾਈ ਨਹੀਂ ਲੈਂਦਾ, ਓਨਾ ਚਿਰ ਇਸ ਦੀ ਜ਼ਹਿਰ ਨਹੀਂ ਉਤਰਦੀ।" 'ਸ਼ਿਵਨਾਭ ਨੇ ਪੁਛਿਆ, "ਮਹਾਰਾਜ! ਇਸ ਦੀ ਦਵਾਈ ਕੀ ਹੈ?"

ਮਹਾਰਾਜ ਕਹਿੰਦੇ, ਇਸ ਦੀ ਦਵਾਈ ਹੈ ਅੰਮ੍ਰਿਤ। ਜ਼ਹਿਰ ਦੇ ਨਾਲ ਇਹ ਜੰਮਦਾ ਮਰਦਾ ਹੈ। ਅੰਮ੍ਰਿਤ ਜੇ ਇਸ ਨੂੰ ਮਿਲ ਗਿਆ ਫੇਰ ਇਹ ਜੰਮੇਗਾ ਮਰੇਗਾ ਨਹੀਂ। ਸੋ ਉਸ ਅੰਮ੍ਰਿਤ ਨੂੰ 'ਨਾਮ' ਕਹਿੰਦੇ ਹਨ। ਇਸ ਤਰ੍ਹਾਂ ਫੁਰਮਾਨ ਕਰਦੇ ਹਨ -

*ਧਾਰਨਾ - ਸੁਣ ਮੇਰੇ ਮਨਾਂ,*
*ਅੰਮ੍ਰਿਤ ਹਰਿ ਹਰਿ ਨਾਮ ਹੈ - 2, 3.*

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ*
*ਅੰਮ੍ਰਿਤੁ ਗੁਰਮਤਿ ਪਾਏ ਰਾਮ॥*
*ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ*
*ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥ ਪੰਨਾ - 538*

ਪ੍ਰਮੇਸ਼ਰ ਦਾ ਨਾਮ ਅੰਮ੍ਰਿਤ ਹੈ, ਇਹ ਗੁਰੂ ਦੀ ਮਤ ਧਾਰਨ ਕਰਕੇ ਪ੍ਰਾਪਤ ਹੁੰਦਾ ਹੈ। ਹਉਮੈ ਤੇ ਮਾਇਆ ਵਿਹੁ (ਜ਼ਹਿਰ) ਹੈ, ਇਹ ਨਾਮ ਅੰਮ੍ਰਿਤ ਪੀਤਿਆਂ ਉਤਰ ਜਾਂਦੀ ਹੈ।

"ਮਹਾਰਾਜ! ਇਹ ਅੰਮ੍ਰਿਤ ਕਿਥੇ ਹੈ?"

ਕਹਿੰਦੇ, ***'ਅੰਮ੍ਰਿਤ ਗੁਰਮਤਿ ਪਾਏ ਰਾਮ'*** ਗੁਰੂ (ਗੁਰੂ ਗ੍ਰੰਥ ਸਾਹਿਬ) ਦੀ ਮਤ ਧਾਰਨ ਕਰ ਲਓ, ਫੇਰ ਇਹ ਅੰਮ੍ਰਿਤ ਮਿਲਦਾ ਹੈ।

ਜੇ ਨਾਮ ਮਿਲ ਗਿਆ ਫੇਰ ਇਹ ਵਿਹੁ (ਜ਼ਹਿਰ) ਲਹਿ ਜਾਇਆ ਕਰਦੀ ਹੈ। ਸੋ ਇਸ ਕਰਕੇ ਮਹਾਰਾਜ ਕਹਿੰਦੇ, ਇਹ ਜਿਹੜੀ ਸੁਰਤਿ ਹੈ ਕਿ ਆਹ ਮੇਰਾ ਘਰ ਹੈ, ਆਹ ਮੇਰੇ ਬੱਚੇ, ਆਹ ਮੇਰਾ ਸਰੀਰ ਆਦਿ, ਇਹਨਾਂ ਗੱਲਾਂ ਨੇ ਤੈਨੂੰ ਬੰਨ੍ਹਿਆ ਹੋਇਆ ਹੈ ਪ੍ਰੇਮੀਆਂ! ਜੇ ਸਾਡੀ ਗੱਲ ਮੰਨਦੈਂ ਤਾਂ ਭੁੱਲ ਜਾ ਇਸ ਨੂੰ। ਇਹ ਹਉਮੈ ਦੀ ਸੁਰਤ ਹੈ ਜਿਸ ਨੇ ਸੰਗਲ ਪਾ ਕੇ ਤੈਨੂੰ ਬੰਨ੍ਹਿਆ ਹੋਇਆ ਹੈ।

***ਧਾਰਨਾ – ਮਨ ਭੋਲਿਆ, ਹਉਮੈ ਸੁਰਤਿ ਵਿਸਾਰਿ –2.***
***ਹਉਮੈ ਸੁਰਤ ਵਿਸਾਰ, – 4, 2.***
***ਮਨ ਭੋਲਿਆ, ਹਉਮੈ ਸੁਰਤ ਵਿਸਾਰ,..–2.***

***ਭੋਲਿਆ ਹਉਮੈ ਸੁਰਤਿ ਵਿਸਾਰਿ॥***
***ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ॥ ਪੰਨਾ – 1168***

ਸੰਸਾਰ ਏਥੇ ਸਦਾ ਹੀ ਰਹਿਣਾ ਹੈ, ਇਵੇਂ ਜਿਵੇਂ ਰਹਿਣਾ ਹੈ, ਅਰਬਾਂ-ਖਰਬਾਂ ਸਾਲ ਤੋਂ ਆਇਆ, ਅਰਬਾਂ ਸਾਲ ਏਥੇ ਰਹਿਣਾ ਹੈ? ਮਹਾਰਾਜ ਕਹਿੰਦੇ ਨਹੀਂ, ***'ਹਰਨ ਭਰਨ ਜਾਕਾ ਨੇਤ੍ਰ ਫੋਰੁ॥' (ਪੰਨਾ –284)*** ਇੱਕ ਅੱਖ ਦੇ ਪਲਕਾਰੇ ਵਿਚ ਸਭ ਕੁਝ ਖਤਮ ਕਰ ਦਿੰਦਾ ਹੈ। ਜਦੋਂ ਖਤਮ ਕਰ ਦਿੰਦਾ ਹੈ ਫੇਰ ਆਪੇ ਆਪ ਹੁੰਦਾ ਹੈ। ਪਹਿਲਾਂ ਵੀ ਆਪ ਸੀ – 'ਆਦਿ ਪੂਰਨ' ਹੁਣ ਵੀ ਆਪ ਹੈ 'ਮਧ ਪੂਰਨ' ਅੰਤ ਵੇਲੇ ਵੀ ਜਦੋਂ ਸੰਸਾਰ ਨਹੀਂ ਹੋਏਗਾ, ਉਸ ਵੇਲੇ ਵੀ ਵਾਹਿਗੁਰੂ ਆਪ ਹੀ ਹੋਏਗਾ 'ਅੰਤਿ ਪੂਰਨ ਪਰਮੇਸੁਰਹ'। ਸਾਇੰਸ ਵਾਲੇ ਇਹ ਕਹਿੰਦੇ ਨੇ ਕਿ ਪਹਿਲਾਂ ਇਕ ਨੁਕਤਾ ਸੀ ਬਹੁਤ ਛੋਟਾ ਜਿਹਾ ਜਿਸ ਦੀ ਸੂਖਮਤਾ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਇਸ ਨੂੰ ਅਸੀਂ ਕਹਿੰਦੇ ਹਾਂ ਕਿ ਨਿਰਗੁਣ ਸਰੂਪ ਵਿੱਚ ਸੀ ਵਾਹਿਗੁਰੂ। ਫੇਰ ਕਹਿੰਦੇ, **Big Bang** ਹੋਇਆ, ਵੱਡੀ ਭਾਰੀ ਆਵਾਜ਼ ਹੋਈ। ਮਹਾਰਾਜ ਕਹਿੰਦੇ 'ਓਅੰਕਾਰ' ਦਾ ਸ਼ਬਦ ਹੋਇਆ। ਏਕੰਕਾਰ ਤੋਂ ਸ਼ਬਦ ਧੁਨ ਓਅੰਕਾਰ ਹੋਈ। ਸ਼ਬਦ ਧੁਨ ਤੋਂ ਆਕਾਰ ਹੋਏ –

***ਜਬ ਉਦਕਰਖ ਕਰਾ ਕਰਤਾਰਾ॥***
***ਪ੍ਰਜਾ ਧਰਤ ਤਬ ਦੇਹ ਅਪਾਰਾ॥ (ਚੌਪਈ ਪਾਤਸ਼ਾਹੀ ੧੦)***

ਸ਼ਬਦ ਦਾ ਫੈਲਾਓ ਹੋਇਆ, ਧੱਕਾ ਵੱਜ ਗਿਆ, ਸੰਸਾਰ ਦਾ ਪਸਾਰਾ ਇਸ ਤਰ੍ਹਾਂ ਸ਼ੁਰੂ ਹੋ ਗਿਆ। ਕਿੰਨਾ ਰਚ ਦਿਤਾ? ਕਹਿੰਦੇ ਇਹ ਹਿਸਾਬ ਕਿਤਾਬ ਤੋਂ ਬਾਹਰ ਹੈ। ਸਾਇੰਸ ਵਾਲੇ ਇਹ ਗੱਲ ਕਹਿੰਦੇ ਨੇ ਕਿ ਜਦੋਂ ਖਿੱਚ ਜਿਹੀ ਪੈ ਗਈ, ਉਲਟਾ ਚੱਕਰ ਚੱਲ ਗਿਆ, ਉਸ ਵੇਲੇ ਫੇਰ ਨੁਕਤਾ ਹੀ ਰਹਿ ਜਾਂਦਾ ਹੈ। ਇਹ ਸਾਡੀ ਸਮਝ ਵਿਚ ਨਹੀਂ ਆਉਂਦਾ ਕਿ ਇਹ ਸਥੂਲ ਕਿਵੇਂ ਬਣ ਜਾਂਦਾ ਹੈ, ਛੋਟਾ ਕਿਵੇਂ ਹੋ ਜਾਂਦਾ ਹੈ, ਕਿਵੇਂ ਇਸ ਦੀ **energy** (ਸ਼ਕਤੀ) **convert** (ਬਦਲੀ) ਹੋ ਕੇ ਕੁਝ ਨਹੀਂ ਰਹਿੰਦੀ, **nothing** ਬਣ ਜਾਂਦਾ ਹੈ। ਅਤੀ ਸੂਖਸ਼ਮਤਾ ਵਰਤ ਜਾਂਦੀ ਹੈ। ਇਹ ਗੱਲ ਪ੍ਰਕ੍ਰਿਤਕ ਹੈ, ਰੂਹਾਨੀ ਮਤ ਹੋਰ ਹੈ ਕਿ ਓਅੰਕਾਰ ਦਾ ਸ਼ਬਦ ਹੋਇਆ –

***ਏਕ ਕਵਾਵੈ ਤੇ ਸਭਿ ਹੋਆ॥ ਪੰਨਾ – 1003***

***ਕੀਤਾ ਪਸਾਉ ਏਕੋ ਕਵਾਉ॥***
***ਤਿਸ ਤੇ ਹੋਏ ਲਖ ਦਰੀਆਉ॥ ਪੰਨਾ – 3***

ਸੋ ਇਹ ਸੰਸਾਰ ਸਤਿ ਨਹੀਂ ਹੈ। ਇਹ ਵਾਹਿਗੁਰੂ ਦਾ ਖੇਲ੍ਹ ਹੈ, ਉਸ ਦੀ ਮੌਜ ਹੈ। ਸੋ ਇਸ ਤਰ੍ਹਾਂ ਪਹਿਲਾਂ ਜਿਹੜਾ ਭਰਮ-ਭੇਦ ਹੈ, ਇਸ ਦੀ ਨਵਿਰਤੀ ਵਾਸਤੇ ਮਹਾਰਾਜ ਦੱਸਦੇ ਨੇ ਕਿ ਜਿਵੇਂ ਪਾਣੀ ਦੇ

ਅੰਦਰ ਸੂਰਜ ਦਾ ਪਰਛਾਵਾਂ ਹੋਵੇ, ਉਸੇ ਤਰ੍ਹਾਂ ਦੇ ਨਾਲ ਇਹ ਪਰਛਾਵਾਂ ਨਜ਼ਰ ਆਉਂਦਾ ਹੈ, ਦੋ ਬਣ ਜਾਂਦੇ ਹਨ ਲੇਕਿਨ ਸੂਰਜ ਹੈ ਇਕੋ ਹੀ। ਇਵੇਂ ਜਿਵੇਂ ਇਸ ਸਰੀਰ ਦੇ ਅੰਦਰ ਜੀਵ ਭਾਵ ਹੋਣ ਕਰਕੇ ਇਹ ਵੱਖਰਾ ਪ੍ਰਤੀਤ ਹੋਣ ਲੱਗ ਗਿਆ, ਇਸੇ ਤਰ੍ਹਾਂ ਦੇ ਨਾਲ ਜਿਵੇਂ ਇਹ ਸੰਸਾਰ ਹੈ, ਬੇਅੰਤ ਗਹਿਣੇ ਪਏ ਹੋਣ, ਉਹ ਸਾਰੇ ਕੀ ਨੇ, ਸੋਨਾ ਹੀ ਹੈ ਸਾਰਾ। ਪਾਣੀ ਤੇ ਉੱਤੇ ਲਹਿਰਾਂ ਉਠਦੀਆਂ ਨੇ, ਉਹ ਕੀ ਹੈ, ਸਾਰਾ ਸਮੁੰਦਰ ਹੀ ਹੈ। ਸੋ ਇਸੇ ਤਰ੍ਹਾਂ ਨਾਲ ਸੁਰਤਿ ਭੁੱਲ ਗਈ। ਆਪਣੇ ਸਰੂਪ ਦਾ ਭੁਲੇਖਾ ਪੈ ਗਿਆ, ਜੀਵ ਬਣ ਗਿਆ, ਈਸ਼ਵਰ ਨਾ ਰਿਹਾ। ਸੁਰਤ ਹੋਰ ਹੇਠਾਂ ਉਤਰ ਕੇ ਪ੍ਰਕ੍ਰਿਤਕ ਬਣ ਗਈ, ਹਉਮੈ ਦੀ ਸੁਰਤ ਪੈਦਾ ਹੋ ਗਈ, ਆਤਮਕ ਸੁਰਤੀ ਗੁਆ ਲਈ। ਗੁਰੂ ਮਹਾਰਾਜ ਚਿਤਾਵਨੀ ਦਿੰਦੇ ਕਹਿੰਦੇ ਹਨ – ***'ਭੋਲਿਆ ਹਉਮੈ ਸੁਰਤਿ ਵਿਸਾਰਿ।'*** ਇਹ ਹਉਮੈ ਵਾਲੀ ਸੁਰਤਿ ਨੂੰ ਤੂੰ ਭੁੱਲ ਜਾ। ਲੇਕਿਨ ਐਨੀ ਸੁਖਾਲੀ ਨਹੀਂ, ਸਾਧ ਸੰਗਤਿ ਜੀ। ਇਸ ਦਾ ਇਲਾਜ ਜਦ ਤੱਕ ਨਹੀਂ ਹੁੰਦਾ, ਓਨੀ ਦੇਰ ਤੱਕ ਇਹ ਹਉਮੈ ਸੁਰਤਿ ਆਤਮ ਸੁਰਤ ਵਿਚੋਂ ਨਿਕਲਿਆ ਨਹੀਂ ਕਰਦੀ। ਇਸ ਦਾ ਇਲਾਜ ਹੈ – 'ਨਾਮ', ਹੋਰ ਕੋਈ ਇਲਾਜ ਨਹੀਂ –

***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥ ਭਾਈ ਗੁਰਦਾਸ ਜੀ, ਵਾਰ 13/2***

ਤੇ ਸੋਝੀ ਉਸ ਵੇਲੇ ਆਉਂਦੀ ਹੈ ਜਦੋਂ ਨਾਮ ਹਿਰਦੇ ਵਿਚ ਵਸ ਜਾਵੇ ਤੇ ਹਉਮੈ ਦਾ ਨਾਸ਼ ਹੋ ਜਾਵੇ। ਉਸ ਦੇ ਬਾਰੇ ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਹਨ ਕਿ ਦੋਇ ਚੀਜ਼ਾਂ ਇਕੱਠੀਆਂ ਨਹੀਂ ਰਹਿਣੀਆਂ। ਜੇ ਨਾਮ ਹੋਏਗਾ ਤਾਂ ਹਉਮੈ ਨਹੀਂ ਹੋਏਗੀ। ਜੇ ਹਉਮੈ ਹੈ ਤਾਂ ਨਾਮ ਨਹੀਂ ਹੋਏਗਾ। ਸੋ ਨਾਮੁ ਹਉਮੈ ਦਾ ਵਿਰੋਧੀ ਹੈ –

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੋਇ ਨ ਵਸਹਿ ਇਕ ਠਾਇ॥ ਪੰਨਾ – 560***

ਇਸ ਤਰ੍ਹਾਂ ਫੁਰਮਾਨ ਕੀਤਾ ਹੈ –

***ਧਾਰਨਾ – ਜਦੋਂ ਨਾਮ ਹਿਰਦੇ ਵਿਚ ਵਸਿਆ,***<br>
***ਹਉਮੈ ਵਾਲਾ ਨਾਸ਼ ਹੋ ਗਿਆ –2, 2.***<br>
***ਪਿਆਰੇ ਜੀ, ਹਉਮੈ ਵਾਲਾ ਨਾਸ਼ ਹੋ ਗਿਆ –2.***<br>
***ਜਦੋਂ ਨਾਮ ਹਿਰਦੇ ਵਿਚ ਵਸਿਆ,..............–2.***

ਨਾਮ ਤੇ ਹਉਮੈ ਇਕੱਠੇ ਨਹੀਂ ਰਿਹਾ ਕਰਦੇ। ਨਾਮ ਦੇ ਪ੍ਰਕਾਸ਼ ਵਿਚ 'ਸਭ ਗੋਬਿੰਦ ਸਭ ਗੋਬਿੰਦ ਹੈ' ਹੀ ਦ੍ਰਿਸ਼ਟੀ ਆਉਂਦਾ ਹੈ। ਜੋ ਸਤਿ ਅਵਸਥਾ ਹੈ, ਹਉਮੈ ਵਿਚ, ਨਿਜ ਹਉਂ, ਨਿੱਕੇ ਆਪੇ ਵਿਚ ਜੋ ਸੂਝ ਆਉਂਦੀ ਹੈ। ਸਭ ਕਿਛੁ ਵਖਰਾ-ਵਖਰਾ, ਆਪਣੇ ਬੇਗਾਨੇ, ਹਾਨ-ਲਾਭ, ਹਰਖ-ਸੋਗ, ਪੁੱਤਰ-ਧੀਆਂ, ਰਿਸ਼ਤੇਦਾਰ ਆਪਣੇ ਮਜ਼ਹਬ, ਨਿਸ਼ਚੇ ਵਿਚ ਰਹਿੰਦੇ ਹਨ ਪਰ ਨਾਮ ਅਵਸਥਾ ਵਿਚ ਇਕ ਦਿਖਦਾ ਹੈ, ਇਕੋ ਵਰਤਦਾ ਹੈ। ਜਿੰਨਾਂ ਚਿਰ ਹਉਮੈ ਹੈ, ਸੇਵਾ ਵੀ ਲੇਖੇ ਵਿਚ ਨਹੀਂ ਪੈਂਦੀ –

***ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥***<br>
***ਹਰ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ॥ ਪੰਨਾ – 560***

ਗੁਰੂ ਦਾ ਸ਼ਬਦ ਜੋ ਪੰਜ ਪਿਆਰਿਆਂ ਨੇ ਦਿਤਾ ਹੈ, ਉਸ ਦੀ ਕਮਾਈ ਕਰ। ਫੇਰ ਤੂੰ ਗੁਰੂ ਗ੍ਰੰਥ ਸਾਹਿਬ ਦੇ ਵਿਚੋਂ ਗੁਰੂ ਦਾ ਸ਼ਬਦ ਟੋਲ੍ਹ। ਫੇਰ ਉਸ ਨੂੰ ਮੰਨ। ਜਦ ਮੰਨ ਲਏਂਗਾ –

***ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥***<br>
***ਕਾਗਦਿ ਕਲਮ ਨ ਲਿਖਣਹਾਰੁ॥ ਮੰਨੈ ਕਾ ਬਹਿ ਕਰਨਿ ਵੀਚਾਰੁ॥***<br>
***ਪੰਨਾ – 3***

ਜਿਨ੍ਹਾਂ ਨੇ ਮੰਨਿਆ ਹੈ ਉਹਨਾਂ ਨੂੰ ਵੱਡੀਆਂ-ਵੱਡੀਆਂ ਪਦਵੀਆਂ ਪ੍ਰਾਪਤ ਹੋ ਗਈਆਂ। ਸੋ ਮਹਾਰਾਜ

ਕਹਿੰਦੇ ਤੂੰ ਗੁਰੂ ਦੇ ਸ਼ਬਦ ਨੂੰ ਕਮਾ -

***ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥ ਪੰਨਾ - 560***

ਜੋ ਕੁਝ ਹੋ ਰਿਹਾ ਹੈ ਸਭ ਵਾਹਿਗੁਰੂ ਦੇ ਹੁਕਮ ਵਿਚ ਹੋ ਰਿਹਾ ਹੈ - ਚੰਗਾ ਵੀ ਮੰਦਾ ਵੀ। ਤੂੰ ਰਜ਼ਾਅ ਦੇ ਵਿਚ ਆ ਜਾ, ਸੁਰ ਦੇ ਨਾਲ ਸੁਰ ਮਿਲਾ ਕੇ ਚੱਲ, ਫੇਰ ਤੇਰੇ ਅੰਦਰੋਂ ਹਉਮੈ ਆਪਣੇ ਆਪ ਹੀ ਨਿਕਲ ਜਾਏਗੀ -

***ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥***
***ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ॥***
***ਪੰਨਾ - 560***

ਜੰਮਣਾ ਮਰਨਾ ਸਭ ਹਉਮੈ ਵਿਚ ਆ ਕੇ ਹੁੰਦਾ ਹੈ, ***'ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ॥'*** ਗੁਬਾਰ ਹੈ ਆਦਮੀ ਦੇ ਮਨ ਦੇ ਅੰਦਰ-

***ਮਾਇਆਧਾਰੀ ਅਤਿ ਅੰਨਾ ਬੋਲਾ॥***
***ਸਬਦੁ ਨ ਸੁਣਈ ਬਹੁ ਰੋਲ ਘਚੋਲਾ॥ ਪੰਨਾ - 313***

ਰੌਲਾ ਘਚੌਲਾ ਮਚਿਆ ਪਿਆ ਹੈ ਇਸ ਸਰੀਰ ਵਿਚ। ਆਦਮੀ ਦੇ ਅੰਤਸ਼ਕਰਣ ਵਿਚ ਜਨਮਾਂ ਜਨਮਾਂਤਰਾਂ ਦੇ ਸੰਸਕਾਰ ਸੰਚਿਤ ਰੂਪ ਵਿਚ ਕਰਮ ਬਣ ਕੇ ਪਏ ਹਨ। ਬੇਅੰਤ ਵਾਸ਼ਨਾਵਾਂ ਦੀਆਂ ਲਹਿਰਾਂ ਹਰ ਸਮੇਂ ਉਠਦੀਆਂ ਰਹਿੰਦੀਆਂ ਹਨ, ਕਿਤੇ ਪਰਿਵਾਰ ਦੀਆਂ, ਕਿਤੇ ਧਨ ਦੀਆਂ, ਕਿਤੇ ਲਾਲਸਾਵਾਂ ਦੀਆਂ, ਕਿਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਵਿਕਾਰਾਂ, ਵੈਰ ਵਿਰੋਧ, ਹਿਤ ਅਹਿਤ ਦੀਆਂ, ਆਪਣੇ ਬੇਗਾਨਿਆਂ ਦੀਆਂ ਉਠਦੀਆਂ ਲਹਿਰਾਂ ਇਕਾਗਰ ਮਨ ਵਿਚ ਰੌਲਾ ਘਚੌਲਾ ਪਾ ਕੇ ਰਖਦੀਆਂ ਹਨ, ਚਿੱਤ ਸ਼ਾਂਤ ਨਹੀਂ ਹੁੰਦਾ। ਸ਼ਬਦ ਤਕ ਸੁਰਤਿ ਨੂੰ ਉਡਾਰੀ ਮਾਰਨ ਤੋਂ ਵਰਜਿਤ ਕਰਕੇ ਰਖਦੀਆਂ ਹਨ ਅਤੇ ਹਉਮੈ ਦੀਆਂ ਭੁੱਲ ਭੁਲਾਈਆਂ ਵਿਚ ਘੁਮੇਟਣੀਆਂ ਦਿਵਾਉਂਦੀਆਂ ਹਨ। ਹੁਕਮ ਦੀ ਸੂਝ ਪੈਦਾ ਨਹੀਂ ਹੁੰਦੀ। ਸੰਸਕਾਰਾਂ ਕਰਕੇ ਜੀਵ ਹਉਮੈ ਜਾਲ ਵਿਚ ਫਸਿਆ ਜੰਮਦਾ ਮਰਦਾ ਹੈ।

***ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥***
***ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥ ਪੰਨਾ - 560***

ਜਿੰਨਾ ਚਿਰ ਹਉਮੈ ਹੈ, ਇਹ ਭਗਤੀ ਕਿਵੇਂ ਕਰ ਲਏਗਾ, ਨਾ ਪਰਮੇਸ਼ਰ ਦੇ ਹੁਕਮੁ ਨੂੰ ਬੁਝ ਸਕੇ -

***ਨਾਨਕ ਸਤਿਗੁਰ ਮਿਲਿਐ ਹਉਮੈ ਗਈ***
***ਤਾ ਸਚੁ ਵਸਿਆ ਮਨਿ ਆਇ॥***
***ਸਚੁ ਕਮਾਵੈ ਸਚਿ ਰਹੈ ਸਚੇ ਸੇਵ ਸਮਾਇ॥ ਪੰਨਾ - 560***

ਜਦੋਂ ਸਤਿਗੁਰੂ ਮਿਲ ਗਿਆ ਫੇਰ ਵਾਹਿਗੁਰੂ ਦੇ ਵਿਚ ਸਮਾਅ ਜਾਂਦਾ ਹੈ, ਨਹੀਂ ਤਾਂ ਹਉਮੈ ਦੀ ਪੀੜ ਦੇ ਨਾਲ ਸਾਰਾ ਜਗਤ ਦੁਖੀ ਹੋ ਰਿਹਾ ਹੈ, ਹਾਏ-ਹਾਏ ਕਰ ਰਿਹਾ ਹੈ। ਹਸਪਤਾਲ ਭਰੇ ਪਏ ਨੇ, ਜੇਲ੍ਹਖਾਨੇ ਭਰੇ ਪਏ ਨੇ। ਸਾਰੇ ਰੋਗੀ ਹਨ, ਰੋਗ ਕਿਹੜਾ ਹੈ? ਹਉਮੈ ਦਾ ਰੋਗ ਹੈ ਸਾਰਿਆਂ ਦੇ ਮਨਾਂ ਦੇ ਅੰਦਰ। ਉਸ ਦੇ ਕਰਕੇ ਹੀ ਸਾਰੇ ਰੋਗ ਲਗਦੇ ਨੇ -

***ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ॥***
***ਗੁਰਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ॥ ਪੰਨਾ - 36***

ਸੋ ਗੁਰੂ ਦੀ ਕਿਰਪਾ ਜਦੋਂ ਹੋ ਜਾਂਦੀ ਹੈ ਉਸ ਵੇਲੇ ਹਉਮੈ ਦਾ ਰੋਗ ਖਤਮ ਹੋ ਜਾਂਦਾ ਹੈ।

ਮਹਾਰਾਜ ਜੀ ਰਾਜਾ ਸ਼ਿਵਨਾਭ ਨੂੰ ਸਮਝਾਉਂਦੇ ਹਨ ਕਿ ਰਾਜਨ! ਹੁਣ ਦੱਸੋ ਜਿਹੜੇ ਹਠ ਯੋਗ

ਕਰਦੇ ਹਨ, ਜਪ ਕਰਦੇ ਹਨ, ਉਸ ਦੇ ਨਾਲ ਹਉਮੈ ਦਾ ਰੋਗ ਜਾਂਦਾ ਰਹੇਗਾ? ਉਸ ਦੇ ਨਾਲ ਨਹੀਂ ਜਾਇਆ ਕਰਦਾ। ਜਦ ਤੱਕ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ, ਓਨੀ ਦੇਰ ਤੱਕ ਹਉਮੈ ਦਾ ਰੋਗ ਨਹੀਂ ਜਾਂਦਾ।

*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥*
*ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥*
*ਪੰਨਾ - 649*

ਸੋ ਇਸ ਦੇ ਨਾਲ ਜੇ ਤੂੰ ਪਿਆਰ ਪਾ ਲਿਆ ਜਿਸ ਨੂੰ ਨਾਮ ਕਹਿੰਦੇ ਹਨ, ਮਹਾਰਾਜ ਕਹਿੰਦੇ, ਨਾਮ ਦੇ ਨਾਲ ਪਿਆਰ ਪਾਉਣਾ ਜ਼ਰੂਰੀ ਹੈ, ਨਾਮ ਬਾਹਰੋਂ ਨਹੀਂ ਕਿਤੋਂ ਮਿਲਣਾ, ਤੇਰੇ ਅੰਦਰ ਹੀ ਨਾਮ ਹੈ। ਬਾਹਰੋਂ ਮਿਲਣੈ ਮੰਤਰ - 'ਵਾਹਿਗੁਰੂ' ਮੰਤਰ ਜੋ ਪੰਜ ਪਿਆਰਿਆਂ ਨੇ ਦੇਣਾ ਹੈ। ਉਸ ਮੰਤਰ ਨੇ ਤੇਰੇ ਅੰਦਰੋਂ ਨਾਮ ਪ੍ਰਗਟ ਕਰਨਾ ਹੈ। ਇਸੇ ਤਰ੍ਹਾਂ ਕਰਨਾ ਹੈ ਜਿਵੇਂ ਧਰਤੀ ਵਿਚ ਪਾਣੀ ਹੈ, ਸਭ ਨੂੰ ਪਤਾ ਹੈ ਕਿ ਪਾਣੀ ਹੈ। ਬੰਦਾ ਪਿਆਸਾ ਮਰ ਰਿਹਾ ਹੈ, ਜੇ ਉਹ ਕਹੇ ਧਰਤੀ ਵਿਚ ਪਾਣੀ ਹੈ, ਉਸ ਨੂੰ ਕੀ ਸੁੱਖ ਉਸ ਚੀਜ਼ ਦਾ, ਉਹ ਤਾਂ ਪਿਆਸਾ ਮਰ ਰਿਹਾ ਹੈ। ਜਿੰਨਾ ਚਿਰ ਧਰਤੀ 'ਚੋਂ ਪਾਣੀ ਕੱਢਦਾ ਨਹੀਂ, ਓਨਾਂ ਚਿਰ ਉਸ ਨੂੰ ਪ੍ਰਾਪਤੀ ਨਹੀਂ ਹੁੰਦੀ। ਸੋ ਉਸ ਦੇ ਵਾਸਤੇ ਬੋਰ ਕਰਿਆ, ਬੋਰ ਕਰਕੇ ਪਹਿਲਾਂ ਜਾਲੀ ਪਾਈ, ਫੇਰ ਉਤੇ ਨਾਲ ਪਾਈ, ਫੇਰ **Reflex volve** ਲਾਇਆ, ਬਿਜਲੀ ਦੀ ਮੋਟਰ ਫਿੱਟ ਕਰੀ, ਬਟਣ ਦਬਾਇਆ, ਪਾਣੀ ਨਹੀਂ ਆਉਂਦਾ ਕਿਉਂਕਿ ਪੂਰੀ ਜੁਗਤ ਨਹੀਂ ਵਰਤੀ, ਸੰਜਮ ਨਾਲ ਨਹੀਂ ਕਰਿਆ। ਜੇ ਬਾਹਰੋਂ ਪਾਣੀ ਪਾਈਏ ਫੇਰ ਉਹ ਪਾਣੀ ਜਦ ਕੱਢਦੇ ਹਾਂ; ਜਿੰਨਾ ਪਾਣੀ ਪਾਈਏ, ਓਨਾ ਸੂਟਾ ਮਾਰ ਕੇ ਪਾਣੀ ਅੰਦਰਲਾ ਉੱਪਰ ਚੜ੍ਹ ਜਾਏਗਾ। ਡੂੰਘਾ ਪਾਣੀ ਹੈ, ਪੰਜ ਸਤ ਵਾਰ ਬਾਹਰੋਂ ਪਾਣੀ ਪਾਉਣ ਨਾਲ ਪਾਣੀ ਬਾਹਰ ਆ ਜਾਏਗਾ। ਫੇਰ ਜਦ ਬਟਣ ਦੱਬੋਗੇ, ਉਸੇ ਵੇਲੇ ਪਾਣੀ ਬਾਹਰ ਆ ਜਾਏਗਾ। ਇਵੇਂ ਜਿਵੇਂ ਨਾਮ ਤਾਂ ਅੰਦਰ ਪਿਆ ਹੈ ਤੇ ਪੰਜ ਪਿਆਰੇ ਬਾਹਰੋਂ ਅੰਮ੍ਰਿਤ ਪਾਉਂਦੇ ਨੇ। ਉਸ ਦੇ ਨਾਲ ਫੇਰ ਗੁਰਮੰਤਰ ਦਿੰਦੇ ਹਨ। ਉਹ ਜਦ ਜਪਦਾ ਹੈ, ਪੂਰੀ ਦ੍ਰਿੜ੍ਹਤਾ ਨਾਲ ਯਮ ਤੇ ਨੇਮ ਦੀਆਂ ਰਹਿਤਾਂ ਦਾ ਧਾਰਨੀ ਹੋ ਕੇ ਦ੍ਰਿੜ੍ਹਤਾ ਨਾਲ ਸੁਰਤ ਦਾ ਮੇਲ ਸ਼ਬਦ ਨਾਲ ਕਰਦਾ ਹੈ ਤਾਂ ਹੌਲੀ-ਹੌਲੀ ਕਰਦੇ ਕਰਦੇ ਅੰਦਰ ਰਮੇ ਹੋਏ ਨਾਮ ਤੱਕ ਪਹੁੰਚ ਜਾਂਦਾ ਹੈ। ਫੇਰ ਉਹ ਦਾਰੂ ਪ੍ਰਗਟ ਹੋ ਜਾਂਦੀ ਹੈ ਜਿਹੜੀ ਹਉਮੈ ਦਾ ਨਾਸ਼ ਕਰ ਦਿੰਦੀ ਹੈ। ਮਹਾਰਾਜ ਕਹਿੰਦੇ, ਉਸ ਨੂੰ 'ਨਾਮ ਅਉਖਧ' ਕਹਿੰਦੇ ਹਨ -

*ਨਾਮ ਅਉਖਧੁ ਜਿਹ ਰਿਦੈ ਹਿਤਾਵੈ॥* *ਪੰਨਾ - 259*

ਜਿਸਦੇ ਹਿਰਦੇ ਅੰਦਰ ਇਸ ਦਵਾਈ ਨਾਲ ਪਿਆਰ ਪੈ ਗਿਆ, ਉਸ ਨੂੰ ਫੇਰ ਕੀ ਹੁੰਦਾ ਹੈ -

*ਤਾਹਿ ਰੋਗੁ ਸੁਪਨੈ ਨਹੀ ਆਵੈ॥* *ਪੰਨਾ - 259*

ਉਸ ਨੂੰ ਰੋਗ ਸੁਪਨੇ ਵਿਚ ਵੀ ਨਹੀਂ ਲੱਗਦਾ। ਨ ਆਧੀ, ਨ ਬਿਆਧੀ, ਨ ਉਪਾਧੀ, ਨ ਮਾਨਸਕ ਰੋਗ; ਉਸ ਦੇ ਨੇੜੇ ਨਹੀਂ ਆਉਂਦੇ। ਜੇ ਮਾਨਸਕ ਰੋਗ ਨਹੀਂ ਆਉਂਦੇ ਤਾਂ ਸਰੀਰ ਵੀ ਰੋਗੀ ਨਹੀਂ ਹੋਇਆ ਕਰਦਾ ਕਿਉਂਕਿ ਸਰੀਰ ਰੋਗੀ ਤਾਂ ਹੁੰਦਾ ਹੈ, ਪਹਿਲਾਂ ਮਨ ਰੋਗੀ ਹੁੰਦਾ ਹੈ ਫੇਰ ਸਰੀਰ ਰੋਗੀ ਹੁੰਦਾ ਹੈ।

ਸੋ ਕਹਿੰਦੇ ਕਿ ਨਾਮ ਅਉਖਧ ਸਾਰਿਆਂ ਦੇ ਅੰਦਰ ਹੈ। ਸਭ ਦੇ ਅੰਦਰ ਪਰਮੇਸ਼ਰ ਨੇ ਦਵਾਈ ਰੱਖੀ ਹੈ -

*ਹਰਿ ਅਉਖਧੁ ਸਭ ਘਟ ਹੈ ਭਾਈ॥*
*ਗੁਰ ਪੂਰੇ ਬਿਨੁ ਬਿਧਿ ਨ ਬਨਾਈ॥* *ਪੰਨਾ - 259*

ਪੂਰਾ ਗੁਰੂ ਮਿਲੇ ਤਾਂ ਉਹ ਦਵਾਈ ਸੰਜਮ ਨਾਲ ਵਰਤਣ ਦੀ ਸੋਝੀ ਦਿੰਦਾ ਹੈ ਕਿ ਨਾਮ ਰੂਪ ਅਉਖਧ ਏਥੇ ਪਈ ਹੈ, ਆਹ ਇਸਦੀ ਨਿਸ਼ਾਨੀ ਹੈ -

*ਗੁਰਿ ਪੂਰੈ ਸੰਜਮੁ ਕਰਿ ਦੀਆ॥*
*ਨਾਨਕ ਤਉ ਫਿਰਿ ਦੂਖ ਨ ਥੀਆ॥* *ਪੰਨਾ - 259*

**ਫੇਰ ਉਸਨੇ ਸੰਜਮ ਦਸ ਦਿਤਾ ਕਿ ਝੂਠ ਨਹੀਂ ਬੋਲਣਾ, ਕਿਸੇ ਦੀ ਹਿੰਸਾ ਨਹੀਂ**

**ਕਰਨੀ, ਮਾਰਨਾ ਨਹੀਂ, ਦੁੱਖ ਨਹੀਂ ਦੇਣਾ, ਨ ਸਰੀਰ ਨਾਲ, ਨ ਮਨ ਨਾਲ, ਨ ਬਚਨ ਨਾਲ, ਨ ਬੁੱਧ ਨਾਲ, ਨ ਆਪਣੀਆਂ ਸ਼ਕਤੀਆਂ ਦੇ ਨਾਲ, ਸਤਿ ਦਾ ਧਾਰਨੀ ਹੋਣਾ, ਜਿਹੋ ਜਿਹਾ ਜੋ ਬਚਨ ਕਰ ਦਿਤਾ ਉਸ ਦੇ ਉਤੇ ਪਹਿਰਾ ਦੇਣਾ, ਫੇਰ ਤੇਰੇ ਅੰਦਰ ਧੀਰਜ ਹੋਵੇ, ਖਿਮਾ ਹੋਵੇ, ਬ੍ਰਹਮਚਰੀਆ ਹੋਵੇ, ਫੇਰ ਉਸ ਤੋਂ ਬਾਅਦ ਮਿੱਠਾ ਬੋਲ ਹੋਵੇ, *'ਅਲਪ ਅਹਾਰ ਸੁਲਪ ਸੀ ਨਿੰਦ੍ਰਾ'* ਥੋੜਾ ਖਾਣਾ, ਥੋੜਾ ਸੌਣਾ, ਮਰਿਆਦਾ ਦੇ ਅੰਦਰ ਜੀਵਨ ਰੱਖਣਾ, ਫੇਰ ਨਿਤਨੇਮ, ਸੰਤੋਖ ਮਨ ਵਿਚ ਧਾਰਨ ਕਰੇ। ਕਿਸੇ ਦੀ ਨਿੰਦਿਆ ਨ ਕਰੇ, ਚੁਗਲੀ ਨ ਕਰੇ, ਈਰਖਾ ਨ ਕਰੇ। ਦ੍ਰਿੜ੍ਹਤਾ ਦੇ ਨਾਲ ਪਰਮੇਸ਼ਰ ਦਾ ਨਾਮ ਲਵੇ। ਇਹ ਸੰਜਮ ਹਨ।** ਜਿਵੇਂ ਡਾਕਟਰ ਦਵਾਈ ਦਿੰਦੇ ਹਨ, ਤੇ ਕਹਿੰਦੇ ਹਨ ਕਿ ਖੱਟਾ ਨਾ ਖਾਈਂ, ਅੰਬ ਦਾ ਅਚਾਰ ਨ ਖਾਈਂ, ਸਿਰਕਾ ਨ ਖਾਈਂ, ਫਲਾਣੀ ਚੀਜ਼ ਨ ਖਾਈਂ, ਤਲੀਆਂ ਹੋਈਆਂ ਚੀਜ਼ਾਂ ਨ ਖਾਈਂ, ਫੇਰ ਤੇਰਾ ਅਲਸਰ ਦਾ ਫੋੜਾ ਠੀਕ ਹੋ ਜਾਵੇਗਾ। ਸੰਜਮ ਦੱਸ ਦਿਤਾ ਨਾ ਪੂਰੇ ਵੈਦ ਗੁਰੂ ਨੇ! ਫੇਰ ਇਹ ਜਿਹੜੀ ਦਾਰੂ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਹੈ ਉਹ ਦਵਾਈ ਅੰਦਰੋਂ ਹੀ ਕੱਢ ਲਵੋ। ਵਿਚਾਰ ਕੇ ਪੜ੍ਹੋ, ਇਸ ਦੇ ਵਿਚ ਸੰਜਮ ਲਿਖਿਆ ਹੋਇਆ ਹੈ ***'ਗੁਰਿ ਪੂਰੈ ਸੰਜਮੁ ਕਰਿ ਦੀਆ॥'*** ਫੇਰ ਕੀ ਹੁੰਦਾ ਹੈ ਜਦੋਂ ਸੰਜਮ ਦੇ ਨਾਲ ਦਵਾਈ ਖਾ ਲਈ? ***'ਨਾਨਕ ਤਉ ਫਿਰਿ ਦੂਖ ਨ ਥੀਆ॥'*** ਸੋ ਉਹ ਦਵਾਈ ਅੰਦਰ ਪਈ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮ॥***
***ਪੰਨਾ - 293***

ਉਹ ਨਾਮ ਸਾਰੇ ਪਰੀਪੂਰਨ ਹੈ, ਹਰੇਕ ਦੇ ਅੰਦਰ ਹੈ। ਮਹਾਰਾਜ ਕਹਿੰਦੇ ਕੋਈ ਥਾਂ ਦੱਸੋ ਜਿਥੇ ਨਾਮ ਨਹੀਂ ਹੈ-

***ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਧਾਰੇ ਖੰਡ ਬ੍ਰਹਮੰਡ॥***
***ਪੰਨਾ - 284***

ਸਾਰੇ ਖੰਡ ਬ੍ਰਹਿਮੰਡ ਹਰ ਥਾਂ ਨਾਮ ਹੈ।

***ਨਾਮ ਕੇ ਧਾਰੇ ਆਗਾਸ ਪਾਤਾਲ।।***
***ਨਾਮ ਦੇ ਧਾਰੇ ਸਗਲ ਆਕਾਰ॥*** ***ਪੰਨਾ - 284***

ਜਿੰਨਾ ਆਕਾਰ ਦਿਸਦਾ ਹੈ, ਸਭ ਨਾਮ ਦੀ ਸ਼ਕਤੀ ਕਰਕੇ ਕਾਇਮ ਹੈ -

***ਨਾਮ ਕੇ ਧਾਰੇ ਪੁਰੀਆ ਸਭ ਭਵਨ॥***
***ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥***
***ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥***
***ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥*** ***ਪੰਨਾ - 284***

ਜਿਸ ਨੂੰ ਨਾਮ ਦੇ ਨਾਲ ਲਾ ਦਿਤਾ ਉਹ ਆਪਣੇ ਅਸਲੀ ਘਰ ਦੇ ਵਿਚ ਆਉਂਦਾ ਹੈ। ਪਹਿਲੀ ਗੱਲ ਹੈ -ਪਛਾਣਨਾ ਕਿ ਮੈਂ ਸਰੀਰ ਹਾਂ ਜਾਂ ਮੈਂ ਸੂਖਸ਼ਮ ਸਰੀਰ ਹਾਂ ਜਾਂ ਮੈਂ ਕਾਰਨ ਸਰੀਰ ਹਾਂ; ਤਿੰਨ ਸਰੀਰ ਹਨ ਇਸ ਸਥੂਲ ਸਰੀਰ ਦੇ ਅੰਦਰ। ਮਹਾਂਪੁਰਸ਼ ਕਹਿੰਦੇ ਨੇ 'ਨਾ ਤੂੰ ਪੰਜ ਤੱਤਾਂ ਦਾ ਸਰੀਰ ਹੈਂ - 25 ਪ੍ਰਕ੍ਰਿਤੀਆਂ ਸਮੇਤ, ਨਾ ਤੂੰ 19 ਤੱਤਾਂ ਵਾਲਾ ਸੂਖਸ਼ਮ ਸਰੀਰ ਹੈਂ, ਨਾ ਹੀ ਤੂੰ ਕਾਰਨ ਸਰੀਰ ਹੈਂ, ਜੋ ਅਗਿਆਨ ਦਾ ਸਰੀਰ ਹੈ। ਨਾ ਤੂੰ ਮਨ ਹੈਂ, ਨਾ ਤੂੰ ਚਿੱਤ ਹੈਂ, ਨਾ ਤੂੰ ਬੁੱਧੀ ਹੈਂ, ਨਾ ਤੂੰ ਮੈਂ ਹੈਂ। ਫੇਰ ਹੋਇਆ ਕੀ? ਕਹਿੰਦੇ ਤੂੰ ਤਾਂ ਵਾਹਿਗੁਰੂ ਵਰਗੀ ਹੀ ਜੋਤਿ ਹੈਂ। ਆਪਣੇ ਆਪ ਨੂੰ ਪਛਾਣਨ ਦਾ ਯਤਨ ਕਰ -

***ਧਾਰਨਾ - ਮਨ ਤੂੰ ਜੋਤਿ ਸਰੂਪ ਹੈਂ, ਆਪਣਾ ਮੂਲ ਪਛਾਣ -2, 2.***
***ਆਪਣਾ ਮੂਲ ਪਛਾਣ, - 4, 2.***
***ਮਨ ਤੂੰ ਜੋਤਿ ਸਰੂਪ ਹੈਂ......... -2.***

*ਮਨ ਹਰਿ ਜੀ ਤੇਰੇ ਨਾਲ ਹੈ,*
*ਗੁਰਮਤੀ ਰੰਗਿ ਮਾਣਿ, - 4*
*ਮਨ ਤੂੰ ਜੋਤ ਸਰੂਪ ਹੈਂ........ -2.*

ਕਿੰਨਾ ਸਾਫ ਹੈ। ਇਸ ਨੂੰ ਕਹਿੰਦੇ ਨੇ ਸ਼ਬਦ ਦਾ ਕਮਾਉਣਾ। ਆਹ ਸ਼ਬਦ ਨੂੰ ਕਮਾ ਲਓ ਕਿ **ਮੈਂ ਸਰੀਰ ਨਹੀਂ ਹਾਂ, ਮੈਂ ਸੂਖਸ਼ਮ ਸਰੀਰ ਨਹੀਂ ਹਾਂ, ਮੈਂ ਕਾਰਨ ਸਰੀਰ ਨਹੀਂ ਹਾਂ, ਮੈਂ ਪੰਜਾਂ ਤੱਤਾਂ ਵਿਚੋਂ ਕੋਈ ਤੱਤ ਨਹੀਂ ਹਾਂ, ਮੈਂ ਪੰਜਾਂ ਪ੍ਰਾਣਾਂ ਵਿਚੋਂ ਕੋਈ ਪ੍ਰਾਣ ਨਹੀਂ ਹਾਂ, ਮੈਂ ਮਨ ਨਹੀਂ ਹਾਂ, ਮੈ ਬੁੱਧੀ ਨਹੀਂ ਹਾਂ, ਮੈਂ ਚਿੱਤ ਨਹੀਂ ਹਾਂ, ਮੈਂ ਅਹੰਭਾਵ ਵੀ ਨਹੀਂ ਹਾਂ। ਮੈਂ ਤਾਂ ਜੋਤਿ ਸਰੂਪ ਹਾਂ।** ਜਿਹੋ ਜਿਹਾ ਵਾਹਿਗੁਰੂ, ਓਹੋ ਜਿਹਾ ਮੇਰਾ ਸਰੂਪ–

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥ ਪੰਨਾ - 441*

ਜਦ ਪਛਾਣ ਲਿਆ, ਫੇਰ ਦੂਜੀ ਗੱਲ ਯਾਦ ਰੱਖ -

*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥ ਪੰਨਾ - 441*

ਗੁਰੂ ਦੀ ਮੱਤ ਨੂੰ ਧਾਰਨ ਕਰਕੇ ਪਿਆਰ ਦੇ ਨਾਲ ਇਸ ਪਿਆਰ ਖੁਮਾਰੀ ਦਾ ਰਸ ਮਾਣ ਜੋ ਸਦਾ ਚੜ੍ਹੀ ਰਹਿੰਦੀ ਹੈ। ਕਿੰਨੀਆਂ ਹੀ ਤਕਲੀਫਾਂ, ਵਿਘਨ, ਘਾਟੇ ਕਿਉਂ ਨਾ ਵਾਪਰ ਜਾਣ, ਇਹ ਪਿਆਰ ਦਾ ਰੰਗ ਉਤਰਿਆ ਨਹੀਂ ਕਰਦਾ। ਬੰਦ ਬੰਦ ਕਟਦਿਆਂ, ਆਰਿਆਂ ਨਾਲ ਚਿਰਦਿਆਂ, ਖੋਪਰੀਆਂ ਲੁਹਾਉਂਦਿਆਂ, ਚਰਖੜੀਆਂ ਤੇ ਚੜ੍ਹਦਿਆਂ ਇਹ ਰੰਗ ਨਹੀਂ ਉਤਰਿਆ ਕਰਦਾ।

*ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ*
*ਜਿਉ ਰੰਗੁ ਮਜੀਠ ਬਹੁ ਲਾਗਾ।।*
*ਕਾਇਆ ਕਾਪਰੁ ਚੀਰ ਬਹੁ ਫਾਰੇ*
*ਹਰਿ ਰੰਗੁ ਨ ਲਹੈ ਸਭਾਗਾ॥ ਪੰਨਾ - 985*

ਇਸਦਾ ਨਸ਼ਾ ਤਾਂ ਉਤਰਦਾ ਹੀ ਨਹੀਂ, ਹਰ ਵਕਤ ਹੀ ਚੜ੍ਹਿਆ ਰਹਿੰਦਾ ਹੈ -

*ਧਾਰਨਾ - ਚੜ੍ਹੀ ਰਹੇ ਦਿਨ ਰਾਤ,*
*ਨਾਮ ਖੁਮਾਰੀ, ਨਾਮ ਖੁਮਾਰੀ -2, 2.*
*ਨਾਮ ਖੁਮਾਰੀ ਨਾਨਕਾ -2, 2.*
*ਚੜ੍ਹੀ ਰਹੇ ਦਿਨ ਰਾਤ,..............-2.*

*ਪੋਸਤ ਮਦ ਅਫੀਮ ਭੰਗ ਉਤਰ ਜਾਇ ਪਰਭਾਤ॥*
*ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।। ਜਨਮ ਸਾਖੀ*

ਸਰੀਰ ਦੇ ਨਸ਼ੇ ਨੇ। ਹੁਣ ਪੀ ਲਓ, ਅੱਠ ਦਸ ਘੰਟੇ ਦੇ ਅੰਦਰ ਤੋੜ ਲਾ ਦਿੰਦੇ ਹਨ। ਲੇਕਿਨ *'ਨਾਮ ਖੁਮਾਰੀ ਨਾਨਕਾ ਚੜੀ ਰਹੇ ਦਿਨ ਰਾਤਿ।' 'ਗੁਰਮਤੀ ਰੰਗਿ ਮਾਣ'।* ਇਸ ਨਸ਼ੇ ਨੂੰ ਮਾਣ। ਫੇਰ ਤੂੰ ਇਸ ਗੱਲ ਨੂੰ ਸਮਝ ਕਿ ਮੈਂ ਜੋਤ ਸਰੂਪ ਹਾਂ -

*ਪੰਚ ਤਤੁ ਮਿਲਿ ਕਾਇਆ ਕੀਨੀ॥*
*ਤਿਸ ਮਹਿ ਰਾਮ ਰਤਨੁ ਲੈ ਚੀਨੀ॥ ਪੰਨਾ - 1030*

ਇਸ ਕਾਇਆ ਵਿਚ ਰਾਮ ਦਾ ਰਤਨ (ਨਾਮ), ਆਤਮਾ ਦਾ ਪ੍ਰਕਾਸ਼ ਪਾ ਦਿਤਾ, ਇਹ ਸ਼ਬਦ ਦੀ ਸਾਧਨਾ ਸਹਿਤ ਵੀਚਾਰ ਕੀਤੇ ਬਿਨਾਂ ਪ੍ਰਾਪਤ ਨਹੀਂ ਹੁੰਦਾ, ਜੀਵ ਪ੍ਰਮਾਤਮਾ ਹੈ ਅਤੇ ਪ੍ਰਮਾਤਮਾ ਹੀ ਜੀਵ ਆਤਮਾ ਹੈ -

*ਆਤਮ ਰਾਮੁ ਰਾਮੁ ਹੈ ਆਤਮ*
*ਹਰਿ ਪਾਈਐ ਸਬਦਿ ਵੀਚਾਰਾ ਹੇ॥ ਪੰਨਾ - 1030*

***ਆਤਮੁ ਰਾਮੁ ਸਰਬ ਮਹਿ ਪੇਖੁ॥ ਪੂਰਨ ਪੂਰਿ ਰਹਿਆ ਪ੍ਰਭ ਏਕੁ॥***
***ਰਤਨੁ ਅਮੋਲੁ ਰਿਦੇ ਮਹਿ ਜਾਨੁ।। ਅਪਨੀ ਵਸਤੁ ਤੂ ਆਪਿ ਪਛਾਨੁ।।***
***ਪੰਨਾ - 892***

ਸਾਰਿਆਂ ਦੇ ਵਿਚ ਉਹ ਆਤਮ ਰਾਮ ਹੈ, ਵਾਹਿਗੁਰੂ ਸਾਰਿਆਂ ਦੇ ਅੰਦਰ ਪਰੀਪੂਰਨ ਹੈ। ਦ੍ਰਿਸ਼ਟੀ ਹੀ ਬਦਲਣੀ ਹੈ। ਪਰ ਪਰਪੱਕ ਸਾਧਨ ਬਿਨਾਂ ਥਿਰ ਬ੍ਰਿਤੀ ਪੈਦਾ ਨਹੀਂ ਹੁੰਦੀ।

ਬੁੱਲ੍ਹਾ ਮੁਰੀਦ ਬਣਨ ਲਈ ਅਨਾਇਤਸ਼ਾਹ ਕਾਦਰੀ ਕੋਲ ਗਿਆ। ਉਹ ਪਨੀਰੀ ਪੁੱਟ ਕੇ ਪਿਆਜ਼ ਲਾ ਰਿਹਾ ਸੀ। ਬੁੱਲਾ ਬੈਠਾ ਰਿਹਾ, ਬੈਠਾ ਰਿਹਾ। ਮਹਾਤਮਾ ਮੌਜ ਵਿਚ ਆਏ। ਕਹਿਣ ਲੱਗੇ, ਭਾਈ ਕਿਵੇਂ ਆਇਆ ਹੈਂ? ਕਹਿੰਦਾ ਮਹਾਰਾਜ! ਮੈਂ ਆਪ ਦੀ ਸ਼ਰਨ ਵਿਚ ਆਇਆ ਹਾਂ, ਮੈਂ ਖੁਦਾ ਨੂੰ ਮਿਲਣਾ ਹੈ, ਰੱਬ ਨੂੰ ਮਿਲਣਾ ਹੈ।

"ਕੀ ਨਾਉਂ ਹੈ ਤੇਰਾ?"

"ਮੇਰਾ ਨਾਉਂ ਬੁੱਲਾ ਹੈ ਜੀ।"

"ਬੁੱਲਿਆ! ਰੱਬ ਦਾ ਕੀ ਪਾਉਣਾ, ਏਧਰੋਂ ਪੁੱਟਣਾ, ਓਧਰ ਲਾਉਣਾ। ਮਨ ਹੀ ਹੈ, ਮਨ ਨੂੰ ਬਦਲਾਉਣਾ ਹੈ। ਸੰਸਾਰ ਨੂੰ ਸੰਸਾਰ ਨਾ ਸਮਝ, ਵਾਹਿਗੁਰੂ ਸਮਝ ਲੈ, ਰੱਬ ਮਿਲ ਜਾਵੇਗਾ। ਅਸਲੀ ਗੱਲ ਤੈਨੂੰ ਭੇਤ ਦੀ ਦੱਸਦਾ ਹਾਂ। ਉਹ ਨਕਲੀ ਗੱਲ ਹੈ ਜਿਹੜੀ ਤੇਰੇ ਮਨ ਵਿਚ ਹੈ। ਤੂੰ ***'ਆਤਮੁ ਰਾਮੁ ਸਰਬ ਮਹਿ ਪੇਖੁ॥ ਪੂਰਨ ਪੂਰਿ ਰਹਿਆ ਪ੍ਰਭ ਏਕੁ॥'*** ਐਨਾ ਹੀ ਯਾਦ ਰੱਖ ਲੈ ਕਿ ਸਾਰਿਆਂ ਵਿਚ ਵਾਹਿਗੁਰੂ ਪੂਰਨ ਹੈ। ਬਾਹਰ ਵੀ ਪੂਰਨ ਹੈ, ਅੰਦਰ ਵੀ ਪੂਰਨ ਹੈ; ਕੋਈ ਥਾਂ ਨਹੀਂ ਹੈ ਜਿਥੇ ਵਾਹਿਗੁਰੂ ਨਹੀਂ ਹੈ -

***ਰਤਨੁ ਅਮੋਲੁ ਰਿਦੇ ਮਹਿ ਜਾਨੁ॥ ਅਪਨੀ ਵਸਤੁ ਤੂ ਆਪਿ ਪਛਾਨੁ।।***
***ਪੰਨਾ - 892***

ਰਤਨ ਅਮੋਲ ਜਿਹੜਾ ਆਤਮਾ ਹੈ, ਤੇਰੇ ਰਿਦੇ ਦੇ ਅੰਦਰ ਹੈ। ਆਪਣੀ ਚੀਜ਼ ਨੂੰ ਤੂੰ ਆਪ ਪਛਾਣ ਲੈ।

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥ ਪੰਨਾ - 421***

ਜਿਨ੍ਹਾਂ ਨੇ ਆਪਣੇ ਸਰੂਪ ਨੂੰ ਜਾਣ ਲਿਆ, ਆਤਮਾ ਨੂੰ ਜਾਣ ਲਿਆ ਉਹ ਰੱਬ ਬਣ ਜਾਂਦੇ ਹਨ। ਕਿਉਂਕਿ ਇਕੋ ਹਰੀ ਅੰਮ੍ਰਿਤ ਦਾ ਬਿਰਛ ਹੈ ਜਿਸਨੂੰ ਫਲ ਭੀ ਅੰਮ੍ਰਿਤ ਹੀ ਲਗਦਾ ਹੈ ਇਸ ਸਾਰੇ ਪਸਾਰੇ ਵਿਚ ਉਹ ਆਪ ਹੀ ਹੈ।

***ਧਾਰਨਾ - ਸਾਂਈ ਹੀ ਵਰਗੇ ਨੇ, ਵਿਸਰੇ ਨ ਨਾਮ ਜਿਨ੍ਹਾਂ ਨੂੰ -2, 2.***
***ਵਿਸਰੇ ਨ ਨਾਮ ਜਿਨ੍ਹਾਂ ਨੂੰ -2, 2.***
***ਸਾਂਈ ਹੀ ਵਰਗੇ ਨੇ ..............-2***

***ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥ ਪੰਨਾ - 397***

ਇਸ ਦੇ ਵਿਚ ਸਵਾਲ ਹੈ ਕਿ ਜਿਹੜੇ ਨਾਮ ਨੂੰ ਨਹੀਂ ਭੁੱਲਦੇ, ਆਪਣੇ ਆਤਮ ਸਰੂਪ ਨੂੰ ਨਹੀਂ ਭੁੱਲਦੇ, ਉਹ ਕੀਹਦੇ ਵਰਗੇ ਨੇ? ਮਹਾਰਾਜ ਕਹਿੰਦੇ, ***'ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥'*** ਭੇਦ ਨ ਜਾਣੋ, ਉਹ ਤਾਂ ਆਪ ਹੀ ਪਰਮੇਸ਼ਰ ਵਰਗੇ ਨੇ। ਕਿੱਡੀ ਵੱਡੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ -

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***

*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਪੰਨਾ - 273*

***ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥ ਸਰਬ ਲੋਹ ਗ੍ਰੰਥ***

ਗੁਰੂ ਦਸ਼ਮੇਸ਼ ਪਿਤਾ ਕਹਿੰਦੇ ਹਨ, ਜਿਨ੍ਹਾਂ ਨੇ ਆਤਮਾ ਦੇ ਤੱਤ ਨੂੰ ਪਰਤੱਖ ਰੂਪ ਹਉਮੈ ਮੰਡਲ ਤੋਂ ਉਚਾ ਉਠ ਕੇ ਜਾਣ ਲਿਆ ਹੈ, ਉਸ ਦੇ ਵਿਚ ਤੇ ਮੇਰੇ ਵਿਚ ਤੇ ਵਾਹਿਗੁਰੂ ਵਿਚ ਕੋਈ ਭੇਤ ਨਹੀਂ। ਉਹ ਖਾਲਸ ਹੁੰਦੇ ਹਨ, ਉਨ੍ਹਾਂ ਨੂੰ ਖਾਲਸਾ ਆਖਿਆ ਜਾਂਦਾ ਹੈ। ਉਹ ਤਾਂ ਪ੍ਰਮਾਤਮਾ ਹੀ ਹੁੰਦੇ ਹਨ -

***ਜਿਨੀ ਆਤਮੁ ਚੀਨਿਆ ਪਰਮਾਤਮ ਸੋਈ॥ ਪੰਨਾ - 421***

ਜਿਨ੍ਹਾਂ ਨੇ ਪ੍ਰਮਾਤਮ ਰੂਪ ਨੂੰ ਆਪਣੇ ਅੰਦਰ ਪਛਾਣ ਲਿਆ ਅਤੇ ਪ੍ਰਮਾਤਮ ਰੂਪ ਹੋ ਗਏ, ਉਹ ਇਸ ਸੱਚ ਨੂੰ ਚਖ ਕੇ ਰੱਜ ਗਏ ਹਨ। ਮਨੋਨਾਸ਼, ਵਾਸ਼ਨਾ ਖ੍ਹੈ ਅਤੇ ਤੱਤ ਗਿਆਨ ਦਾ ਪ੍ਰਕਾਸ਼ ਹੋ ਗਿਆ। ਉਨ੍ਹਾਂ ਦੇ ਸਾਰੇ ਭਰਮਾਂ ਦਾ ਨਾਸ਼ ਹੋ ਕੇ 'ਸਭ ਗੋਬਿੰਦ ਹੈ' ਦੀ ਸੱਚੀ ਪਛਾਣ ਜਾਗ ਉਠੀ। ਉਹ ਅਭੇਦ ਅਵਸਥਾ ਦੇ ਮਾਨਣ ਵਾਲੇ ਹੋ ਗਏ।

***ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ॥***
***ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ॥ ਪੰਨਾ - 421***

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਨੇ ਸਮਝਾਇਆ। ਕਹਿਣ ਲੱਗੇ, ਰਾਜਾ ਸ਼ਿਵਨਾਭ! ਨਾਮ ਦਾ ਇਹ ਮਾਰਗ, ਸੁਰਤਿ ਸ਼ਬਦ ਦਾ ਮਾਰਗ, ਮੁੱਖ ਰੂਪ ਵਿਚ ਭਗਤੀ ਤੇ ਸਿਮਰਨ ਦਾ ਮਾਰਗ ਹੈ। **ਸਿਮਰਨ ਪਹਿਲਾਂ ਮਾਲਾ ਦੇ ਨਾਲ ਹੁੰਦਾ ਹੈ।** ਪਹਿਲੀ ਜਮਾਤ ਦਾ ਵਿਦਿਆਰਥੀ ਜਿਵੇਂ ਗੀਠਿਆਂ ਨਾਲ ਲਿਖਦਾ ਹੈ। ਇਵੇਂ ਪ੍ਰਭੂ ਦਾ ਨਾਮ ਮਾਲਾ ਨਾਲ ਜਪਦਿਆਂ ਐਨਾ ਪਰਪੱਕ ਹੋ ਜਾਂਦਾ ਹੈ, ਇਸ ਨੂੰ ਫੇਰ ਮਾਲਾ ਦੀ ਲੋੜ ਨਹੀਂ ਰਹਿੰਦੀ। ਜਦੋਂ ਮਾਲਾ ਹੱਥ ਵਿਚੋਂ ਛੁਟ ਗਈ ਫੇਰ ਵਾਹਿਗੁਰੂ ਵਾਹਿਗੁਰੂ ਆਪੇ ਹੀ ਹੋਣ ਲਗ ਜਾਂਦਾ ਹੈ, ਹਰੀ ਦੇ ਨਾਮ ਦੇ ਅੱਖਰ ਹੀ ਅੱਲਾਹ ਬਣ ਜਾਂਦੇ ਹਨ। ਨਾਮ ਜਪਣ ਵਿਚ ਭੇਦ ਹੈ। ਜੇ ਬੈਖਰੀ ਬੋਲੀ ਵਿਚ ਦਸ ਵਾਰੀ ਵਾਹਿਗੁਰੂ ਦਾ ਨਾਮ ਜਪੋ ਤਾਂ ਇਕ ਵਾਰੀ ਮਧਮਾ ਬਾਣੀ ਵਿਚ ਜਪਣ ਨਾਲ ਹੋ ਜਾਇਆ ਕਰਦਾ ਹੈ।

***ਹਰਿ ਹਰਿ ਅਖਰ ਦੁਇ ਇਹ ਮਾਲਾ॥ ਪੰਨਾ - 388***

ਫੇਰ ਰਸਨਾ ਦੇ ਨਾਲ ਨਾਮ ਜਪ ਹੁੰਦਾ ਹੈ, ਬੋਲ ਕੇ ਹੁੰਦਾ ਹੈ। 'ਵਾਹਿਗੁਰੂ' ਸ਼ਬਦ ਦਾ ਕੀਰਤਨ ਕਰੋ। ਦਸ ਵਾਰੀ **ਬੈਖਰੀ ਬਾਣੀ ਵਿਚ, ਇਕ ਵਾਰੀ ਜੀਭ ਤੇ ਬੁੱਲ੍ਹਾਂ ਨਾਲ ਕਹਿ ਦੇਵੋਂ, ਇਸ ਦਾ ਫਲ ਦਸ ਵਾਰੀ ਕਹਿਣ ਦੇ ਬਰਾਬਰ ਹੋ ਜਾਏਗਾ। ਐਨਾ ਵੱਧ ਫਲ ਹੈ। ਫੇਰ ਇਸ ਤੋਂ ਬਾਅਦ ਬੋਲੇ ਤੋਂ ਬਿਨਾਂ, ਬੁੱਲ੍ਹ ਬੰਦ ਹੁੰਦੇ ਨੇ, ਰਸਨਾ ਹੌਲੀ-ਹੌਲੀ ਹਿੱਲੀ ਜਾਂਦੀ ਹੈ ਅੰਦਰ, ਪਤਾ ਨਹੀਂ ਲਗਦਾ। ਬੁੱਲ੍ਹ ਨਹੀਂ ਹਿਲਦੇ, ਰਸਨਾ ਹਿਲਦੀ ਹੈ। ਉਸ ਤੋਂ ਬਾਅਦ ਨਾਮ ਕੰਠ ਵਿਚ ਚਲਿਆ ਜਾਂਦਾ ਹੈ। ਫਲ 100 ਗੁਣਾਂ ਹੋਰ ਵਧ ਜਾਂਦਾ ਹੈ। ਫੇਰ ਹਿਰਦੇ ਵਿਚ ਚਲਿਆ ਜਾਂਦਾ ਹੈ। ਉਥੇ 1000 ਗੁਣਾਂ ਫਲ ਹੋਰ ਵਧ ਜਾਂਦਾ ਹੈ। ਜਦ ਨਾਭੀ ਵਿਚ ਸਿਮਰਨ ਹੋਣ ਲਗ ਜਾਂਦਾ ਹੈ - ਪਰਾ ਬਾਣੀ ਵਿਚ, ਉਸ ਵੇਲੇ 10000 ਗੁਣਾਂ ਫਲ ਹੋਰ ਵਧ ਜਾਂਦਾ ਹੈ। ਬਾਹਰ ਦਸ ਹਜ਼ਾਰ ਵਾਰੀ ਕਹੋ ਬੋਲ ਕੇ, ਪਰਾ ਬਾਣੀ ਵਿਚ ਇਕ ਵਾਰੀ ਕਹੋ, ਐਨਾ ਫਰਕ ਹੈ। ਆਗਿਆ ਚੱਕਰ ਦੇ ਅੰਦਰ ਹੋਰ ਫਲ ਵਧ ਜਾਂਦਾ ਹੈ। ਜਿਥੇ ਦੋਇ ਅੱਖਾਂ ਅਤੇ ਨੱਕ ਦੀ ਜੜ੍ਹ ਹੈ, ਉਥੇ ਨਾਮ ਦੀ ਧੁਨ ਸੁਣਦੀ ਹੈ। ਜਦੋਂ ਉਥੇ ਚਿੱਤ ਇਕਾਗਰ ਹੋ ਜਾਂਦਾ ਹੈ, ਨਿਸ਼ਾਨੀ ਇਹ ਹੁੰਦੀ ਹੈ ਕਿ ਉਸ ਨੂੰ ਨਾਮ ਆਪਣੇ ਅੰਦਰ ਆਪੇ ਸੁਣਨ ਲੱਗ ਜਾਂਦਾ ਹੈ, ਹੈਰਾਨ ਹੁੰਦਾ ਹੈ।** ਕਈ ਪ੍ਰੇਮੀ ਮੈਨੂੰ ਦੱਸਦੇ ਹਨ ਕਿ ਸਾਨੂੰ ਪਤਾ ਹੀ ਨਹੀਂ ਲਗਦਾ ਕਿ ਇਸ ਨਾਮ ਦੀ ਆਵਾਜ਼ ਕਿਥੋਂ ਆਈ ਜਾਂਦੀ ਹੈ। ਮੈਂ ਕਿਹਾ, ਤੁਹਾਡੇ ਅੰਦਰ ਨਾਮ ਪੱਕ ਗਿਆ ਪ੍ਰੇਮਿਓ! ਇਸ ਕਰਕੇ ਆਪੇ ਹੀ ਆਵਾਜ਼ ਆਈ ਜਾਂਦੀ ਹੈ। ਏਦੂੰ ਅਗਾਹਾਂ ਆਵਾਜ਼ ਵਧ ਜਾਂਦੀ ਹੈ -

*ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥ ਪੰਨਾ - 1420*

ਪਹਿਲਾਂ 'ਘੂੰ ਘੂੰ' ਕਰਦੇ ਹੁੰਦੇ ਸੀ ਲਕੜੀ ਦੇ ਹਲਟ। ਮਹਾਰਾਜ ਕਹਿੰਦੇ, ਇਹ ਵੀ 'ਤੂੰ ਤੂੰ ਤੂੰ' ਕਰਦਾ ਹੈ।

ਉਸਨੂੰ ਸਾਰਿਆਂ ਦੇ ਵਿਚੋਂ ਪਰਮੇਸ਼ਰ ਦੇ ਨਾਮ ਦੀ ਆਵਾਜ਼ ਆਉਂਦੀ ਹੈ ਕਿਉਂਕਿ ਇਕੋ ਸ਼ਬਦ ਹੀ ਹੈ ਜੋ ਸਭ ਦੇ ਅੰਦਰ ਵਸਦਾ ਹੈ। ਉਸ ਜੋਤਿ ਦੇ ਵਿਚੋਂ ਸ਼ਬਦ ਪੈਦਾ ਹੁੰਦਾ ਹੈ ਤਾਂ ਫੇਰ ਇਹ ਜਾਨਵਰ ਬੋਲਦੇ ਹੋਏ ਵੀ ਹੋਰ ਨਹੀਂ ਲਗਦੇ। ਇਹ ਵੀ ਇਉਂ ਲਗਦੇ ਨੇ ਜਿਵੇਂ ਭਜਨ ਕਰਦੇ ਹਨ -

*ਧਾਰਨਾ - ਨਾਮ ਹਰੀ ਦਾ ਜਪਦੇ,*
*ਸਾਰੇ ਵਣਾਂ ਦੇ ਪੰਖੇਰੂ -2, 2.*
*ਵਣਾਂ ਦੇ ਪੰਖੇਰੂ ਸਾਰੇ, ਵਣਾਂ ਦੇ ਪੰਖੇਰੂ -2, 2.*
*ਨਾਮ ਹਰੀ ਦਾ ਜਪਦੇ ,................-2.*

*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ*
*ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥ ਪੰਨਾ - 1265*

ਸੋ ਬਿਰਤੀ ਚੜ੍ਹ ਗਈ। ਇਸੇ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਨੇ ਕ੍ਰਿਪਾ ਕੀਤੀ ਰਾਜਾ ਸ਼ਿਵਨਾਭ ਤੇ। ਮੰਤਰ ਦੇ ਦਿਤਾ, ਨਾਮ ਜਪਣਾ ਸ਼ੁਰੂ ਕਰ ਦਿਤਾ ਉਸ ਨੇ। ਹੌਲੀ-ਹੌਲੀ ਮਹਾਰਾਜ ਦੇ ਸਤਿਸੰਗ ਦੇ ਅੰਦਰ ਬਿਰਤੀ ਚੜ੍ਹਨ ਦੇ ਨਾਲ ਕੀ ਹੋਇਆ ਕਿ ਸੁੰਨ ਮੰਡਲ ਵਿਚ ਵਾਸਾ ਹੋ ਗਿਆ ਜਿਸ ਨੂੰ 'ਗਗਨ ਮੰਡਲ' ਕਹਿੰਦੇ ਹਨ, 'ਨਿਜ ਘਰ' ਕਹਿੰਦੇ ਨੇ। ਉਸ ਵੇਲੇ ਮਨ ਰੁਕ ਗਿਆ ਸ਼ਬਦ ਦੇ ਬਲ ਨਾਲ ਤੇ ਨਿਜ ਘਰ ਵਿਚ ਵਾਸਾ ਹੋ ਗਿਆ। ਅਸੀਂ ਬਾਹਰ ਫਿਰਦੇ ਹਾਂ ਆਪਣੇ ਘਰ ਨੂੰ ਭੁੱਲੇ ਹੋਏ। ਉਸ ਵੇਲੇ ਦੀ ਅਵਸਥਾ ਇਸ ਤਰ੍ਹਾਂ ਨਾਲ ਮਹਾਰਾਜ ਫੁਰਮਾਨ ਕਰਦੇ ਹਨ -

*ਧਾਰਨਾ - ਨਿਜ ਘਰਿ ਓ ਵਾਸਾ ਹੋ ਗਿਆ -2, 2.*
*ਮਨ ਧਾਂਵਦਾ ਗੁਰਾਂ ਨੇ ਥੰਮ੍ਹਿਆ -2, 2.*
*ਨਿਜ ਘਰਿ ਓ ਵਾਸਾ ਹੋ ਗਿਆ,...............-2.*

ਚਿੱਤ ਪੂਰੀ ਤਰ੍ਹਾਂ ਨਿਰੁੱਧ ਅਵਸਥਾ ਵਿਚ ਲੀਨ ਹੋ ਗਿਆ। ਫੇਰ ਮਨ ਕਿਥੇ ਚਲਿਆ ਜਾਂਦਾ ਹੈ? ਆਪਣੇ ਨਿਜ ਘਰ ਵਿਚ ਚਲਿਆ ਜਾਂਦਾ ਹੈ। ਜਿੰਨਾ ਚਿਰ ਇਹ ਹਿਲਦਾ, ਜੁਲਦਾ ਹੈ, ਉਡਾਰੀਆਂ ਮਾਰਦਾ ਹੈ, ਓਨਾਂ ਚਿਰ ਬਾਹਰ ਤੁਰਿਆ ਫਿਰਦਾ ਹੈ, ਦੁਖੀ ਹੁੰਦਾ ਹੈ -

*ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ॥*

*ਨਾਮ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਏ॥*
*ਧਾਵਤੁ ਥੰਮਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥*
*ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮਿ ਰਹਾਇਆ॥*
*ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ॥*
*ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮਿਆ ਨਿਜ ਘਰਿ ਵਸਿਆ ਆਏ॥ ਪੰਨਾ - 440-41*

ਜਦੋਂ ਪੂਰਾ ਸਤਿਗੁਰੂ ਮਿਲ ਗਿਆ, ਮਨ ਧਾਂਵਦਾ ਹੋਇਆ ਖੜ੍ਹ ਗਿਆ -

*ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਏ॥ ਪੰਨਾ - 440*

ਹੁਣ ਨਾਮ ਵਿਚ ਨਿਵਾਸ ਹੋਣ ਤੇ ਪ੍ਰਕਾਸ਼ ਹੋ ਗਿਆ ਅਤੇ ਸਾਰੇ ਹੀ ਵਾਹਿਗੁਰੂ ਦੇਖਦਾ ਹੈ। ਆਪਣੇ

ਸਰੂਪ ਨੂੰ ਨਹੀਂ ਭੁੱਲਦਾ, ਵਾਹਿਗੁਰੂ ਨੂੰ ਨਹੀਂ ਭੁੱਲਦਾ। ਇਕ ਲੜੀ ਵਿਚ ਪ੍ਰੋਤੇ ਹੋਏ ਸਾਰੇ ਸੰਸਾਰ ਨੂੰ ਦੇਖਦਾ ਹੈ –

***ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ***
***ਦਸਵਾ ਦੁਆਰੁ ਪਾਇਆ॥ ਪੰਨਾ – 441***

ਫੇਰ ਕੀ ਹੁੰਦਾ ਹੈ? ***'ਦਸਵਾ ਦੁਆਰੁ ਪਾਇਆ।'*** ਇਹ ਜਿਹੜਾ ਦਸਵਾਂ ਦੁਆਰਾ ਹੈ, ਉਥੇ ਵਾਜਾ ਮਿਲ ਗਿਆ –

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥***
***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥***
***(ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥) ਪੰਨਾ – 954***

ਉਹ ਦੁਆਰਾ ਮਿਲ ਗਿਆ ਜਿਹੜਾ ਕਠਨ ਸਾਧਨਾ ਕਰਕੇ ਮਸਾਂ ਪ੍ਰਾਪਤ ਹੁੰਦਾ ਹੈ। ਉਥੇ ਨਿਸ਼ਾਨੀ ਕੀ ਹੈ?

***ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ***
***ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ॥ ਪੰਨਾ – 441***

ਓਥੇ ਨਾਮ ਦਾ ਭੋਜਨ ਹੈ, ਓਥੇ ਨਾਮ ਦਾ ਰਸ ਹੈ ਤੇ ਸਹਜ ਧੁਨਿ ਵਜ ਰਹੀ ਹੈ – ਨਾਮ ਦੀ ***'ਜਿਤੁ ਸਬਦਿ ਜਗਤੁ ਥੰਮਿ ਰਹਾਇਆ'*** ਉਹ ਸ਼ਬਦ ਦੀ ਧੁਨ ਓਥੇ ਸੁਣਾਈ ਦਿੰਦੀ ਹੈ ਜਿਹੜਾ ਪਹਿਲੇ ਦਿਨ ਅਕਾਲ ਪੁਰਖੁ ਨੇ ਓਅੰਕਾਰ ਕਹਿ ਕੇ ਸੰਸਾਰ ਦਾ ਪਸਾਰਾ ਕਰਿਆ ਸੀ; ਯਾਨਿ ਆਪਣੇ ਮੂਲ ਵਿਚ ਸਮਾਅ ਗਿਆ –

***ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ॥ ਪੰਨਾ – 441***

ਕੀ ਓਥੇ ਸੁੰਨ-ਮੁੰਨ ਹੈ, **zero** ਹੈ? –

ਕਹਿੰਦੇ, ਨਾ, ਓਥੇ ਤਾਂ ਵਾਜਿਆਂ ਦਾ, ਰਾਗਾਂ ਦਾ, ਸਾਜ਼ਾਂ ਦਾ ਕੋਈ ਹਿਸਾਬ ਹੀ ਨਹੀਂ।

***'ਤਿਥੇ ਨਾਦ ਬਿਨੋਦ ਕੋਡ ਅਨੰਦ॥'*** ਕ੍ਰੋੜਾਂ ਅਨੰਦ ਨੇ ਓਥੇ। ਗਿਣਤੀ ਮਿਣਤੀ ਤੋਂ ਬਾਹਰ ਦੀਆਂ ਚੀਜ਼ਾਂ ਨੇ। ***'ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ।।'*** ਵਾਹਿਗੁਰੂ ਵਿਚ ਸਮਾਅ ਜਾਏਗਾ –

***ਇਉ ਕਹੈ ਨਾਨਕੁ ਸਤਿਗੁਰਿ ਮਿਲਿਐ***
***ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ॥ ਪੰਨਾ – 441***

ਜਿਹੜਾ ਨਿਜ ਘਰ ਵਿਚ ਚਲਾ ਗਿਆ, ਆਤਮ ਅਰੂੜ ਅਵਸਥਾ ਵਿਚ ਸਮਾਅ ਗਿਆ, ਉਸ ਦੀ ਦ੍ਰਿਸ਼ਟੀ ਬਦਲ ਜਾਂਦੀ ਹੈ। ਉਸ ਨੂੰ ਦੂਜਾ ਨਹੀਂ ਨਜ਼ਰ ਆਉਂਦਾ, ਇਕੋ ਨਜ਼ਰ ਆਉਂਦਾ ਹੈ ਜੋ ਸਤਿ ਹੈ, ਅਨੁਮਾਨ ਮਾਤਰ ਨਹੀਂ ਹੈ।

ਸ੍ਰੀ ਅਨੰਦਪੁਰ ਸਾਹਿਬ ਵਿਚ ਬੜਾ ਭਿਆਨਕ ਯੁੱਧ ਹੋਇਆ। ਉਸ ਯੁੱਧ ਦੇ ਅੰਦਰ ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ। ਛੇ ਮਹੀਨੇ ਦਾ ਘੇਰਾ ਪਾਇਆ ਹੋਇਆ ਹੈ, ਰਸਦ ਅੰਦਰੋਂ ਮੁੱਕ ਗਈ, ਪੱਠੇ ਮੁੱਕ ਗਏ। ਘੋੜੇ ਮਰਨ ਲੱਗ ਗਏ ਤੇ ਸਿੰਘਾਂ ਨੇ ਆਪਣੇ ਸਰੀਰ ਨੂੰ ਕਾਇਮ ਰੱਖਣ ਲਈ ਪੱਤੇ ਉਬਾਲ-ਉਬਾਲ ਕੇ ਪੀ ਲਏ, ਦਰਖਤਾਂ ਦੀਆਂ ਛਿੱਲਾਂ ਲਾਹ-ਲਾਹ ਕੇ, ਰਗੜ-ਰਗੜ ਕੇ ਪੇਟ ਦੇ ਵਿਚ ਪਾ ਲਈਆਂ। ਗੁਰੂ ਦਸ਼ਮੇਸ਼ ਪਿਤਾ ਮਹਾਰਾਜ ਇਕ ਦਿਨ ਦੇਖਣ ਲੱਗੇ ਤੇ ਕਹਿੰਦੇ ਕਿ ਇਹ ਦਰਖਤਾਂ ਦੇ ਪੱਤੇ ਕਿਥੇ ਗਏ?

ਕਹਿੰਦੇ, ਮਹਾਰਾਜ, ਤੇਰੇ ਖਾਲਸੇ ਨੇ ਆਪਣੇ ਸਰੀਰ ਨੂੰ ਰੱਖਣ ਵਾਸਤੇ, ਆਪ ਜੀ ਦੇ ਜ਼ਿਆਦਾ ਕੰਮ ਵਿਚ ਆਉਣ ਵਾਸਤੇ ਪੱਤੇ ਤੇ ਦਰਖਤਾਂ ਦੀਆਂ ਛਿੱਲਾਂ ਖਾ ਲਈਆਂ ਹਨ, ਉਨ੍ਹਾਂ ਨੇ ਇਸ ਦੇ ਨਾਲ ਆਪਣਾ ਨਿਰਬਾਹ ਕਰਿਆ ਹੈ। ਐਧਰਲੇ ਪਾਸੇ ਦੁਸ਼ਮਣ ਫੌਜਾਂ ਲਈ ਬੜਾ ਲੰਮਾ ਘੇਰਾ ਹੋ ਗਿਆ, ਉਹ ਭੀ ਥੱਕ ਗਏ।

ਆਕਰਮਣਕਾਰੀ ਫੌਜੀ ਜਰਨੈਲ ਕਹਿਣ ਲੱਗੇ ਕਿ ਦੋ ਟੁੱਕ ਫੈਸਲਾ ਕਰੀਏ, ਹੁਣ ਤਾਂ ਸਿੰਘ ਥੋੜ੍ਹੇ ਹੀ ਰਹਿ ਗਏ। ਸਿੰਘਾਂ ਵਲੋਂ ਪਹਿਲਾਂ ਜਿੰਨੇ ਹੱਲੇ ਨਹੀਂ ਹੁੰਦੇ ਹੁਣ ਸਾਡੇ ਉੱਤੇ। ਉਸ ਵੇਲੇ ਰੋਪੜ ਦਾ ਇਕ ਪਠਾਣ ਮੁਗਲ ਖਾਨ ਜਰਨੈਲ ਸੀ, ਉਸ ਨੇ ਬੀੜਾ ਚੁੱਕਿਆ ਕਿ ਅੱਜ ਮੈਂ ਗੁਰੂ ਗੋਬਿੰਦ ਸਿੰਘ ਨੂੰ ਫੜ ਕੇ ਲਿਆਵਾਂਗਾ ਜਾਂ ਸ਼ਹੀਦ ਕਰਾਂਗਾ। ਵੱਡੀ ਭਾਰੀ ਸੈਨਾ ਲੈ ਕੇ ਚੜ੍ਹਾਈ ਕਰ ਦਿਤੀ। ਓਧਰੋਂ ਮਹਾਰਾਜ ਦੀ ਅਗਵਾਈ ਹੇਠ, ਮਹਾਰਾਜ ਜੀ ਦੀ ਛਤਰ-ਛਾਇਆ ਦੇ ਹੇਠ ***'ਸਵਾ ਲਾਖ ਸੇ ਏਕ ਲੜਾਊਂ। ਤਬੈ ਗੋਬਿੰਦ ਸਿੰਘ ਨਾਮ ਕਹਾਊਂ।'*** ਮੁਕਾਬਲਾ ਕਰਨ ਲਈ ਸਿੰਘਾਂ ਨੇ ਸਿਰ ਧੜ ਦੀ ਬਾਜੀ ਲਾ ਦਿਤੀ।

ਕਿਉਂਕਿ ਬਲ ਸਾਰਾ ਗੁਰੂ ਦਾ ਹੋਇਆ ਕਰਦਾ ਹੈ, ਆਪਣਾ ਨਿਜ ਬਲ ਨਹੀਂ ਹੋਇਆ ਕਰਦਾ। ਨਿਜ ਬਲ ਵਾਲੇ ਹਾਰ ਜਾਇਆ ਕਰਦੇ ਨੇ, ਗੁਰੂ ਦੇ ਬਲ ਵਾਲੇ ਜਿੱਤ ਜਾਇਆ ਕਰਦੇ ਹਨ। ਸੋ ਉਸ ਵੇਲੇ ਗੁਰੂ ਦੇ ਭਰੋਸੇ ਉੱਤੇ ਸਿਰ ਤਲੀ ਤੇ ਧਰ ਕੇ ਖਾਲਸਾ ਅੱਗੇ ਵਧ-ਵਧ ਕੇ ਸ਼ਹੀਦੀਆਂ ਪਾ ਰਿਹਾ ਹੈ। ਬੜਾ ਭਿਆਨਕ ਯੁੱਧ ਹੋਇਆ ਤੇ ਉਸ ਯੁੱਧ ਦੇ ਵਿਚ ਮੁਗਲਖਾਨ ਜ਼ਖਮੀ ਹੋ ਗਿਆ। ਮਾਰਿਆ ਨਹੀਂ, ਕਹਿਣ ਲੱਗੇ, ਇਹ ਹੁਣ ਜ਼ਖਮਾਂ ਨਾਲ ਹੀ ਮਰ ਜਾਏਗਾ। ਮਰਨ ਦਿਓ ਇਹਨੂੰ, ਥੋੜ੍ਹਾ ਬਹੁਤਾ ਪਛਤਾਵਾ ਇਸ ਦੇ ਮਨ ਵਿਚ ਆਵੇ। ਸ਼ਾਮ ਹੋ ਗਈ, ਬਿਗਲ ਵਜ ਗਿਆ। ਸਾਰੇ ਜਥੇ ਕਿਲੇ ਅੰਦਰ ਆ ਗਏ। ਜ਼ਖਮੀਆਂ ਨੂੰ ਚੁੱਕਣ ਵਾਲੇ ਡੋਲੀਆਂ ਲੈ ਕੇ ਮੈਦਾਨੇ-ਜੰਗ ਵਿਚ ਘੁੰਮ ਰਹੇ ਹਨ। ਆਪਣੇ-ਆਪਣੇ ਜ਼ਖਮੀ ਸੂਰਬੀਰਾਂ ਨੂੰ ਪਛਾਣ ਕੇ ਚੁੱਕੀ ਜਾਂਦੇ ਨੇ। ਦੋਇ ਧਿਰਾਂ, ਸਿੰਘ ਵੀ ਚੁੱਕ ਰਹੇ ਨੇ ਤੇ ਮੁਗਲ ਆਕਰਮਣਕਾਰੀ ਵੀ ਚੁੱਕ ਰਹੇ ਨੇ। ਫੇਰ ਓਥੇ ਲੜਾਈ ਦਾ ਵਾਤਾਵਰਨ ਨਹੀਂ ਹੁੰਦਾ। ਫੇਰ ਮਿੱਤਰਾਂ ਦਾ ਵਾਤਾਵਰਨ ਹੁੰਦਾ ਹੈ। ਆਵਾਜ਼ ਦਿਤੀ ਜਾਂਦੀ ਹੈ ਕਿ ਪ੍ਰੇਮੀਓ! ਤੁਹਾਡਾ ਬੰਦਾ ਸਹਿਕ ਰਿਹਾ ਹੈ, ਇਸ ਨੂੰ ਚੁੱਕ ਲਓ। ਸੋ ਉਸ ਵੇਲੇ ਖਾਲਸਾ ਫੌਜਾਂ ਦੇ ਜਥੇਦਾਰ ਗੁਰੂ ਮਹਾਰਾਜ ਦੇ ਦੁਆਲੇ ਰਾਤ ਨੂੰ ਇਕੱਠੇ ਹੋਏ ਬੈਠੇ ਨੇ। ਮਹਾਰਾਜ ਕਹਿੰਦੇ, ਯੁੱਧ ਹੋਇਆ ਕਿਵੇਂ ਭਾਈ, ਦੱਸੋ। ਸਾਰਿਆਂ ਨੇ ਦੱਸਿਆ ਤੇ ਨਾਲ ਇਕ ਸ਼ਿਕਾਇਤ ਕੀਤੀ। ਕਹਿਣ ਲੱਗੇ ਕਿ ਪਾਤਿਸ਼ਾਹ! ਇੱਕ ਸਿੱਖ ਹੈ ਆਪਣੇ ਵਿਚ, ਤੇ ਅਸੀਂ ਇਹ ਸਮਝਦੇ ਹਾਂ ਕਿ ਉਹ ਸ਼ਾਇਦ ਜਾਸੂਸ ਹੈ, ਦੁਸ਼ਮਣ ਨੂੰ ਸਾਡਾ ਭੇਤ ਦਿੰਦਾ ਹੈ। ਗੁਰੂ ਮਹਾਰਾਜ ਨੇ ਕਿਹਾ, "ਤੁਹਾਨੂੰ ਕਿਵੇਂ ਪਤਾ ਹੈ?" "ਮਹਾਰਾਜ! ਮਸ਼ਕ ਚੁੱਕੀ ਹੋਈ ਹੈ ਉਸ ਨੇ, ਜਦੋਂ ਅਸੀਂ ਪਾਣੀ ਦੀ ਆਵਾਜ਼ ਦਿੰਦੇ ਸੀ ਤਾਂ ਪਹਿਲਾਂ ਜੇ ਕੋਈ ਗਿਰਿਆ ਹੋਇਆ ਹੈ ਮੁਗਲ ਫੌਜ ਦਾ, ਪਹਾੜੀ ਫੌਜ ਦਾ, ਪਾਣੀ ਮੰਗ ਲਵੇ ਉਹ ਉਸ ਨੂੰ ਪਹਿਲਾਂ ਪਾਣੀ ਪਿਲਾਉਂਦਾ ਸੀ, ਫੇਰ ਸਾਡੇ ਕੋਲ ਆਉਂਦਾ ਸੀ। ਮਹਾਰਾਜ! ਬੜੀ ਮਾੜੀ ਗੱਲ ਹੈ। ਮਾਰ ਕੇ ਅਸੀਂ ਸੁੱਟਦੇ ਹਾਂ, ਇਹ ਪਾਣੀ ਪਿਲਾ ਦਿੰਦਾ ਹੈ, ਉਹ ਫੇਰ ਤਕੜੇ ਹੋ ਜਾਂਦੇ ਹਨ। ਮੂਰਛਤ ਕਰਦੇ ਹਾਂ ਉਹ ਫੇਰ ਪਾਣੀ ਪਿਲਾ ਦਿੰਦਾ ਹੈ।"

"ਕੌਣ ਹੈ, ਕੀ ਨਾਉਂ ਹੈ ਉਸਦਾ?"

"ਉਸ ਦਾ ਨਾਉਂ ਘਨਈਆ ਹੈ, ਮਹਾਰਾਜ!"

"ਜਾਓ, ਸਾਡੇ ਪੇਸ਼ ਕਰੋ।"

ਹੁਕਮ ਹੋ ਗਿਆ। ਦੋ ਸਿੰਘ ਕਾਹਲ ਨਾਲ ਗਏ। ਡੇਰੇ ਜਾ ਕੇ ਪਤਾ ਕੀਤਾ, ਉਥੇ ਦੇ ਸਿੰਘ ਨੇ ਕਿਹਾ ਕਿ ਭਾਈ ਘਨਈਆ ਤਾਂ ਅਜੇ ਆਇਆ ਹੀ ਨਹੀਂ। ਮੈਦਾਨੇ ਜੰਗ ਵਿਚ ਚਲੇ ਗਏ। ਰਾਤ ਦਾ ਹਨ੍ਹੇਰ ਘੁੱਪ ਪਿਆ ਹੈ। ਹਥ ਮਾਰਿਆ ਨਜ਼ਰ ਨਹੀਂ ਆਉਂਦਾ। ਲੇਕਿਨ ਦੂਰ ਇਕ ਆਵਾਜ਼ ਇਸ ਤਰ੍ਹਾਂ ਸੁਣਾਈ ਦਿੰਦੀ ਹੈ -

***ਧਾਰਨਾ -ਤੂੰ ਹੀ ਤੂੰ ਹੀ ਮੋਹਿਨਾ,***
***ਤੂੰ ਹੀ ਤੂੰ ਹੀ ਮੋਹਿਨਾ -2, 2.***

ਜਾ ਕੇ ਦੇਖਿਆ। ਹੈਰਾਨ ਹੋ ਗਏ। ਉਸੇ ਮੁਗਲ ਖਾਂ ਨੂੰ ਪਾਣੀ ਪਿਲਾ ਰਿਹਾ ਹੈ। ਉਸ ਦਾ ਸਿਰ ਪੱਟ ਦੇ ਉੱਤੇ ਰੱਖਿਆ ਹੋਇਆ ਹੈ। ਮੂਰਛਾ ਖੋਲ੍ਹ ਕੇ, ਦੰਦਾਂ ਨੂੰ ਖੋਲ੍ਹ ਕੇ ਮੂੰਹ ਵਿਚ ਪਾਣੀ ਪਾ ਰਿਹਾ ਹੈ - ਚੂਲੀਆਂ ਭਰ-ਭਰ ਕੇ। ਜਦੋਂ ਮੁਗਲ ਖਾਨ ਹੋਸ਼ ਵਿਚ ਆਇਆ, ਕਹਿਣ ਲੱਗਿਆ, "ਕੌਣ?" ਜਰਨੈਲ ਸੀ ਫੇਰ ਵੀ, ਰੁਹਬਦਾਰ ਸੀ।

ਭਾਈ ਘਨਈਏ ਨੇ ਕਿਹਾ, "ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਅਦਨਾ ਜਿਹਾ ਸਿੱਖ ਹਾਂ।"

ਕਹਿੰਦਾ, "ਹੈਂ! ਗੁਰੂ ਗੋਬਿੰਦ ਸਿੰਘ ਦਾ ਸਿੱਖ ਤੇ ਮੈਨੂੰ ਪਾਣੀ ਪਿਲਾਵੇ? ਪ੍ਰੇਮੀਆਂ! ਮੈਂ ਤਾਂ ਅੱਜ ਪ੍ਰਣ ਕਰਕੇ ਆਇਆ ਸੀ ਕਿ ਅੱਜ ਗੁਰੂ ਗੋਬਿੰਦ ਸਿੰਘ ਨੂੰ ਜਿਉਂਦਾ ਜਾਂ ਸ਼ਹੀਦ ਕਰਕੇ ਲੈ ਜਾਣਾ ਹੈ। ਤੂੰ ਮੈਨੂੰ ਪਾਣੀ ਪਿਲਾ ਰਿਹਾ ਹੈਂ?"

"ਮੇਰੇ ਗੁਰੂ ਦਾ ਹੁਕਮ ਹੈ। ਮੇਰੇ ਗੁਰੂ ਦੀ ਨਿਗਾਹ ਦੇ ਅੰਦਰ ਕੋਈ ਦੁਸ਼ਮਣ ਨਹੀਂ ਹੈ, ਸਾਰੇ ਹੀ ਮਿੱਤਰ ਨੇ -

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥*** ***ਪੰਨਾ - 1299***

ਸਾਡੇ ਗੁਰੂ ਨੇ ਸਾਡੇ ਮਨ ਨੂੰ ਸਾਫ ਕਰਕੇ ਇਉਂ ਸਮਝਾ ਦਿਤਾ -

***ਧਾਰਨਾ -ਨ ਦਿਸੇ ਬਿਗਾਨਾ ਓ,***
***ਨ ਕੋਈ ਵੈਰੀ, ਨ ਕੋਈ ਵੈਰੀ -2, 2.***
***ਨ ਕੋਈ ਵੈਰੀ, ਨ ਕੋਈ ਵੈਰੀ -2, 2.***
***ਨ ਦਿਸੇ ਬਿਗਾਨਾ ਓ,...............-2.***

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥*** ***ਪੰਨਾ - 1299***

ਮੁਗਲ ਖਾਨ! ਸਾਡਾ ਗੁਰੂ ਕਹਿੰਦਾ ਹੈ ਕਿ ਸੰਸਾਰ ਤੇ ਵੈਰੀ ਕੋਈ ਨਹੀਂ ਹੈ, ਸਭ ਆਪਣਾ ਆਪ ਹੈ, ਦੂਜਾ ਹੈ ਹੀ ਨਹੀਂ।"

ਕਹਿਣ ਲੱਗਿਆ, "ਭਾਈ ਘਨ੍ਹਈਆ! ਇਹ ਤੂੰ ਪਾਣੀ ਨਹੀਂ ਪਿਲਾਉਂਦਾ, ਇਹ ਤੂੰ ਆਬ-ਏ-ਹਯਾਤ (ਅੰਮ੍ਰਿਤ) ਪਿਲਾ ਰਿਹਾ ਹੈਂ, ਮੇਰਾ ਦੁੱਖ ਦੂਰ ਕਰ ਰਿਹਾ ਹੈਂ, ਮੇਰੇ ਮਨ ਤੋਂ ਮੈਲ ਦੂਰ ਕਰ ਰਿਹਾ ਹੈਂ, ਮੈਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪਿਆਰ ਆਉਣ ਲੱਗ ਗਿਆ ਹੈ। ਜਿਉਂ-ਜਿਉਂ ਪਾਣੀ ਪਿਲਾਉਂਦਾ ਹੈਂ, ਤਿਉਂ-ਤਿਉਂ ਮੈਂ ਉਸ ਦਾ ਖ਼ਾਦਮ ਬਣਦਾ ਜਾਂਦਾ ਹਾਂ, ਮੇਰੀ ਵੀ ਮੈਲ ਤੂੰ ਕੱਟਦਾ ਜਾਂਦਾ ਹੈਂ।"

ਐਨੀ ਬਾਤ ਹੋਈ ਸੀ ਕਿ ਉਸੇ ਵੇਲੇ ਸਿੰਘਾਂ ਨੇ ਆ ਕੇ ਮਹਾਰਾਜ ਜੀ ਦਾ ਹੁਕਮ ਸੁਣਾ ਦਿਤਾ। ਉਹ ਸਿੰਘ ਭਾਈ ਘਨਈਏ ਨੂੰ ਮਹਾਰਾਜ ਜੀ ਕੋਲ ਲੈ ਆਏ। ਗੁਰੂ ਮਹਾਰਾਜ ਨੇ ਕਿਹਾ, "ਕਿਉਂ ਭਾਈ ਘਨ੍ਹਈਆ! ਤੇਰੀ ਸ਼ਿਕਾਇਤ ਆਈ ਹੈ।"

"ਮਹਾਰਾਜ! ਅਸੀਂ ਤਾਂ ਭਰੇ ਹੋਏ ਹਾਂ ਔਗੁਣਾਂ ਦੇ, ਸਦਾ ਹੀ ਔਗੁਣਾਂ ਦੇ ਭਰੇ ਹੋਏ ਹਾਂ।"

"ਤੂੰ ਪਾਣੀ ਪਿਲਾਉਂਦਾ ਸੀ ਮੁਗਲਾਂ ਨੂੰ?"

"ਨ ਮਹਾਰਾਜ।"

"ਫੇਰ ਪਹਾੜੀਆਂ ਨੂੰ ਪਾਣੀ ਪਿਲਾਉਂਦਾ ਸੀ?"

"ਨ ਮਹਾਰਾਜ।"

"ਫੇਰ ਖਾਲਸੇ ਨੂੰ ਪਾਣੀ ਪਿਲਾਇਆ ਹੈ?"

"ਨਹੀਂ ਮਹਾਰਾਜ।"

"ਫੇਰ ਸਾਰਾ ਦਿਨ ਕਿਸ ਨੂੰ ਪਾਣੀ ਪਿਲਾਉਂਦਾ ਰਿਹਾ ਹੈਂ?"

"ਪਾਤਿਸ਼ਾਹ! ਆਪ ਜੀ ਦੇ ਸਨਮੁਖ ਸੱਚ ਕਹਿੰਦਾ ਹਾਂ, ਜਦ ਤੋਂ ਤੂੰ ਮੇਰੇ ਨੇਤਰਾਂ ਦਾ ਓਪਰੇਸ਼ਨ ਕੀਤਾ ਹੈ ਤੇ ਮੇਰੇ ਨੇਤਰਾਂ ਦਾ ਮੋਤੀਆਬਿੰਦ ਲਾਹ ਦਿਤਾ ਤੇ ਮੇਰੇ ਗਿਆਨ ਦਾ ਸੁਰਮਾ ਪਾ ਕੇ ਰੋਸ਼ਨੀ ਕਰ ਦਿਤੀ -

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥ ਪੰਨਾ - 293*

ਉਦੋਂ ਤੋਂ ਮੇਰੇ ਮਨ ਦੇ ਅੰਦਰ ਪ੍ਰਕਾਸ਼ ਹੋ ਗਿਆ, ਪਾਤਸ਼ਾਹ! ਹੁਣ ਮੇਰੀ ਦ੍ਰਿਸ਼ਟੀ ਹੋਰ ਤਰ੍ਹਾਂ ਦੀ ਹੋ ਗਈ। ਮੈਨੂੰ ਹਰ ਘਟ ਵਿਚ, ਪਉਣ ਪਾਣੀ ਵਿਚ, ਪਰਬਤਾਂ, ਬਨਸਪਤੀ ਵਿਚ, ਸਮੁੰਦਰ ਦੇ ਜੀਆਂ ਵਿਚ ਇਕੋ ਤੂੰ ਹੀ ਨਜ਼ਰੀਂ ਪੈਂਦਾ ਹੈਂ, ਦੂਜਾ ਦ੍ਰਿਸ਼ਟੀ ਆ ਹੀ ਨਹੀਂ ਰਿਹਾ, ਤੂੰ ਹੀ ਤੂੰ ਹੈਂ, ਹੋਰ ਕੋਈ ਹੈ ਹੀ ਨਹੀਂ।"

*ਧਾਰਨਾ - ਗੁਰਾਂ ਨੇ ਮੇਰੇ ਓ, ਨੈਣ ਖੋਲ੍ਹ 'ਤੇ -2, 2.*
*ਮੈਨੂੰ ਸਾਰੀਆਂ ਘਟਾਂ ਦੇ ਵਿਚ ਦਿਸਿਆ -2, 2.*
*ਗੁਰਾਂ ਨੇ ਮੇਰੇ ਓ,............-2.*

*ਗੁਰਹਿ ਦਿਖਾਇਓ ਲੋਇਨਾ॥*
*ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*
*ਪੰਨਾ - 407*

"ਪਾਤਸ਼ਾਹ! ਜਦ ਤੋਂ ਮੇਰੇ ਨੇਤਰਾਂ ਅੰਦਰ ਗਿਆਨ ਦਾ ਸੁਰਮਾ ਪਾਇਐ, ਮੇਰੇ ਦਿਬਜ ਨੈਣ ਖੁਲ੍ਹ ਗਏ। ਤੂੰ ਸਾਰਿਆਂ ਦੇ ਅੰਦਰ ਲੁੱਕਿਆ ਬੈਠਾ ਹੈਂ, ਪੜ੍ਹਦਾ ਕਰੀਂ ਬੈਠਾ ਹੈਂ, ਭਰਮ ਪਾ ਦਿਤਾ ਕਿ ਮੈਂ ਦੂਰ ਹਾਂ, ਪਰ ਤੂੰ ਤਾਂ ਸਾਰੀਆਂ ਘਟਾਂ 'ਚ ਹੈਂ, ਮੈਨੂੰ ਤੇਰੇ ਬਗੈਰ ਕੋਈ ਦਿਸਦਾ ਹੀ ਨਹੀਂ। ਪਾਤਸ਼ਾਹ! ਜੇ ਮੈਂ ਪਾਣੀ ਪਿਲਾਇਐ ਤਾਂ ਮੈਂ ਸਾਰਾ ਪਾਣੀ ਤੈਨੂੰ ਹੀ ਪਿਲਾਇਆ ਹੈ।" ਇਹ ਸੁਣ ਕੇ ਮਹਾਰਾਜ ਉਠ ਕੇ ਖੜ੍ਹੇ ਹੋ ਗਏ, ਬੁੱਕਲ 'ਚ ਲੈ ਲਿਆ, ਕਹਿਣ ਲੱਗੇ, ਗੁਰਸਿੱਖਾ! ਨਿਹਾਲ! ਨਿਹਾਲ! ਨਿਹਾਲ। ਤੇਰਾ ਤੇ ਮੇਰਾ ਹੁਣ ਕੋਈ ਫਰਕ ਨਹੀਂ ਰਿਹਾ।

*ਦਾਸ ਅਨਿੰਨ ਮੇਰੋ ਨਿਜ ਰੂਪ॥ ਪੰਨਾ - 1252*

*ਖ਼ਾਲਸਾ ਮੇਰੋ ਰੂਪ ਹੈ ਖ਼ਾਸ॥*
*ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥ ਸਰਬ ਲੋਹ ਗ੍ਰੰਥ*

*ਧਾਰਨਾ - ਮੇਰਾ ਹੀ ਰੂਪ ਹੈ, ਮੇਰੇ ਹੀ ਬਣ ਗਏ ਜਿਹੜੇ -2, 2.*
*ਮੇਰੇ ਹੀ ਬਣ ਗਏ ਜਿਹੜੇ -2, 2.*
*ਮੇਰਾ ਹੀ ਰੂਪ ਹੈ,........2.*

"ਸਾਧਸੰਗਤ ਜੀ! ਇਹ ਖਾਲਸਾ ਪਦਵੀ ਤੇ ਪਹੁੰਚ ਗਿਆ, ਮੇਰੇ ਤੇ ਇਹਦੇ ਵਿਚ ਭਾਈ ਕੋਈ ਫਰਕ ਨਹੀਂ ਰਿਹਾ। ਭਾਈ ਘਨਈਆ! ਆਹ ਲੈ ਪੱਟੀਆਂ, ਆਹ ਲੈ ਮਲ੍ਹਮਾਂ, ਅੱਜ ਤੋਂ ਬਾਅਦ ਮੇਰੇ ਜ਼ਖਮਾਂ

ਤੇ ਮਲ੍ਹਮ ਵੀ ਲਾਈਂ ਤੇ ਪੱਟੀਆਂ ਵੀ ਬੰਨ੍ਹੀਂ ਤੇ ਜਲ ਵੀ ਪਿਲਾਈਂ। ਗੁਰੂ ਤੇਰੀ ਸੇਵਾ ਦੇ ਵਿਚ ਬਰਕਤ ਪਾਵੇ।" ਇਹਨੂੰ ਨਿਜ ਘਰ ਦਾ ਵਾਸਾ ਕਹਿੰਦੇ ਹਨ।

ਰਾਜੇ ਸ਼ਿਵਨਾਭ ਨੂੰ ਗੁਰੂ ਮਹਾਰਾਜ ਨੇ ਇਥੇ ਪਹੁੰਚਾ ਦਿਤਾ। ਜਦੋਂ ਸੁਰਤ ਪਹੁੰਚੀ, ਦ੍ਰਿਸ਼ਟੀ ਬਦਲ ਗਈ, ਦ੍ਰਿਸ਼ਟੀ ਦੇ ਵਿਚ ਨਜ਼ਰ ਕੀ ਆਉਂਦਾ ਹੈ ਕਿ ਸਾਰੇ ਹੀ ਗੁਰੂ ਨਾਨਕ ਹੈ, ਜਿਧਰ ਦੇਖਦਾ ਹੈ ਇਕੋ ਹੀ ਨਜ਼ਰ ਆਉਂਦੈ, ਭਰਮ ਭੇਦ ਚੁੱਕਿਆ ਗਿਆ, ਇਕੋ ਹੀ ਨਜ਼ਰ ਆਉਂਦਾ ਹੈ -

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ ਪੰਨਾ - 290*

*ਧਾਰਨਾ - ਧਰਤ ਪਤਾਲ ਅਕਾਸ ਜਿਧਰ ਦੇਖਦਾ,*
*ਤੈਥੋਂ ਬਿਨਾਂ ਹੋਰ ਨ ਦਿਸੇ -2, 2.*
*ਮੇਰੇ ਸਾਹਿਬਾ, ਤੈਥੋਂ ਬਿਨਾਂ ਹੋਰ ਨਾ ਦਿਸੇ -2, 2.*
*ਧਰਤ ਪਤਾਲ ਅਕਾਸ ਜਿਧਰ ਦੇਖਦਾ,.....-2.*

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥*
*ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮ॥*
*ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥*
*ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ ਪੰਨਾ - 293*

ਦ੍ਰਿਸ਼ਟੀ ਖੁਲ੍ਹ ਗਈ -

*ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਊ॥*
*ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ॥ ਪੰਨਾ - 535*

ਸੋ ਬਜਰ ਕਪਾਟ ਖੁਲ੍ਹ ਗਏ, ਅਵਸਥਾ ਉਚੀ ਹੋ ਗਈ, ਨਿਜ ਘਰ 'ਚ ਵਾਸਾ ਹੋ ਗਿਆ, ਪ੍ਰਮੇਸ਼ਰ ਦਾ ਰੂਪ ਹੋ ਗਿਆ। ਇਸ ਤਰ੍ਹਾਂ ਖੁਸ਼ੀ ਦੇ ਅੰਦਰ ਆਪਣੀ ਹਾਲਤ ਦਸਦਾ ਹੈ -

*ਧਾਰਨਾ - ਖੁਲ੍ਹ ਗਏ ਬਜਰ ਕਪਾਟ,*
*ਮਿਲ ਕੇ ਪੂਰਿਆਂ ਗੁਰਾਂ ਨੂੰ -2, 2.*
*ਪੂਰਿਆਂ ਗੁਰਾਂ ਨੂੰ ਮਿਲਕੇ -2, 2.*
*ਖੁਲ੍ਹ ਗਏ ਬਜਰ ਕਪਾਟ,.................-2*

*ਸੋਹੰਦੜੋ ਹਭ ਠਾਇ...........॥ ਪੰਨਾ - 80*

ਹੁਣ ਕੋਈ ਥਾਂ ਮਾੜਾ ਨਹੀਂ ਲਗਦਾ, ਸੁਹਾਵਣੇ ਹੋ ਗਏ, ਹਰ ਥਾਂ ਤੋਂ ਖੁਸ਼ੀ ਆ ਰਹੀ ਹੈ, ਖੇੜਾ ਆ ਰਿਹਾ ਹੈ।

*............ਕੋਇ ਨ ਦਿਸੈ ਡੂਜੜੋ॥ ਪੰਨਾ - 80*

ਹੁਣ ਦੂਜਾ ਦਿਸਣ ਤੋਂ ਹੀ ਹਟ ਗਿਆ –

*ਖੁਲੜੇ ਕਪਾਟ ਨਾਨਕ ਸਤਿਗੁਰ ਭੇਟਤੇ॥* *ਪੰਨਾ – 80*

ਜਦੋਂ ਪੂਰੇ ਗੁਰੂ ਨੂੰ ਮਿਲ ਗਏ, ਬਜਰ ਕਪਾਟ ਖੁਲ੍ਹ ਗਏ।

ਇਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਸੰਗਲਾਦੀਪ ਦੇ ਅੰਦਰ ਬਿਰਾਜ ਰਹੇ ਹਨ। ਧਰਮਸਾਲਾ ਬਣੀ ਹੋਈ ਹੈ, ਹਰ ਰੋਜ਼ ਸਤਿਸੰਗ ਹੁੰਦੈ, ਚੰਗੇ ਭਾਗਾਂ ਵਾਲੇ ਸੀ ਉਹ ਪੁਰਸ਼, ਕਿੰਨੇ ਉਚੇ ਕਰਮਾਂ ਵਾਲੇ ਸੀ ਜਿਹੜੇ ਗੁਰੂ ਨਾਨਕ ਪਾਤਸ਼ਾਹ ਦੇ ਮੁਖਾਰਬਿੰਦ ਤੋਂ ਐਸੇ ਉਚੇ ਬਚਨ ਸੁਣ ਕੇ ਨਿਜ ਘਰ ਦੇ ਵਿਚ ਪ੍ਰਵੇਸ਼ ਕਰਦੇ ਸੀ। ਗੁਰੂ ਨਾਨਕ ਪਾਤਸ਼ਾਹ ਬਹੁਤ ਦੇਰ ਰਹੇ, ਸਾਰਾ ਟਾਪੂ ਜਿਹੜਾ ਸੀ ਉਹ ਗੁਰੂ ਮਹਾਰਾਜ ਦਾ ਨਾਮ ਧਰੀਕ ਸਿੱਖ ਹੋ ਗਿਆ, ਨਾਲ ਲਗਦੇ ਸੱਤ ਟਾਪੂਆਂ ਦੇ ਰਾਜਿਆਂ ਨੂੰ ਮਹਾਰਾਜ ਜੀ ਨੇ ਕਹਿ ਕੇ ਰਾਜੇ ਸ਼ਿਵਨਾਭ ਦੇ ਨਾਲ ਜੋੜ ਦਿਤਾ। ਇਤਿਹਾਸ ਦੇ ਅੰਦਰ ਆਉਂਦਾ ਹੈ ਕਿ ਐਨੀ ਸੰਗਤ ਇਕੱਠੀ ਹੁੰਦੀ ਸੀ ਕਿ ਵੀਹ ਮਣ ਨਮਕ ਰੋਜ਼ ਰਸੋਈ ਵਿਚ ਪੈਂਦਾ ਸੀ, ਦਸ ਹਜ਼ਾਰ, 15 ਹਜ਼ਾਰ ਬੰਦਾ ਰੋਜ਼ ਗੁਰੂ ਨਾਨਕ ਦਾ ਸਤਿਸੰਗ ਕਰਨ ਆਉਂਦਾ ਸੀ। ਇਸ ਤਰ੍ਹਾਂ ਕੋਈ ਨਾ ਰਿਹਾ ਜਿਹੜਾ ਗੁਰੂ ਨਾਨਕ ਨਾਲ ਨਾ ਜੁੜਿਆ ਹੋਵੇ। ਸਮਾਂ ਬੀਤਦਾ ਗਿਆ। ਸਮਾਂ ਕਿਸੇ ਦੀ ਲਿਹਾਜ਼ ਨਹੀਂ ਕਰਦਾ, ਇਹ ਰੋਕਿਆ ਨਹੀਂ ਰੁਕਦਾ, ਇਹ ਠਹਿਰਨ ਦੀ ਜਾਚ ਹੀ ਨਹੀਂ ਜਾਣਦਾ। ਗੁਰੂ ਮਹਾਰਾਜ ਜੀ ਨੇ ਸੰਗਲਾਦੀਪ ਤੋਂ ਜਾਣ ਦਾ ਫੁਰਨਾ ਕੀਤਾ –

*ਰਹੀ ਵਾਸਤੇ ਘੱਤ 'ਸਮੇਂ' ਨੇ ਇਕ ਨ ਮੰਨੀ,*
*ਫੜ ਫੜ ਰਹੀ ਧਰੀਕ 'ਸਮੇਂ' ਖਿਸਕਾਈ ਕੰਨੀ,*
*ਕਿਵੇਂ ਨ ਸਕੀ ਰੋਕ ਅਟਕ ਜੋ ਪਾਈ ਭੰਨੀ,*
*ਤ੍ਰਿੱਖੇ ਅਪਣੇ ਵੇਗ ਗਿਆ ਟਪ ਬੰਨੇ ਬੰਨੀ,*
*ਹੋ! ਅਜੇ ਸੰਭਾਲ ਇਸ 'ਸਮੇਂ' ਨੂੰ,*
*ਕਰ ਸਫਲ ਉਡੰਦਾ ਜਾਂਵਦਾ,*
*ਇਹ ਠਹਿਰਨ ਜਾਚ ਨ ਜਾਣਦਾ,*
*ਲੰਘ ਗਿਆ ਨ ਮੁੜ ਕੇ ਆਂਵਦਾ।* ***ਡਾ. ਭਾਈ ਵੀਰ ਸਿੰਘ ਜੀ***

ਛਿਨ-ਛਿਨ ਕਰਕੇ ਸਮਾਂ ਘਟ ਜਾਂਦਾ ਹੈ, ਸਾਰੀ ਉਮਰ ਨਿਕਲ ਜਾਂਦੀ ਹੈ ਤੇ ਅੱਜ ਦਿਨ ਆ ਗਿਆ, ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਕਿ ਰਾਜਨ! ਸੰਸਾਰ ਜਲਦਾ ਬਲਦਾ ਹੈ, ਬਹੁਤ ਪ੍ਰੇਮੀ ਨੇ ਜਿਹੜੇ ਰੁਕੇ ਹੋਏ ਨੇ। ਸੋ ਤੁਸੀਂ ਹੁਣ ਆਪਣਾ ਮਨ ਬਣਾਓ ਤੇ ਅਸੀਂ ਹੁਣ ਜਾਵਾਂਗੇ। ਬੜੀ ਅਜੀਬ ਗੱਲ ਲੱਗੀ ਕਿ ਹੈਂ! ਗੁਰੂ ਮਹਾਰਾਜ ਨੇ ਸਾਰੇ ਸੰਸਾਰ 'ਚ ਭ੍ਰਮਣ ਕਰਨਾ ਹੈ? ਫੇਰ ਕੀ ਹੋਏਗਾ, ਅਸੀਂ ਕਿਸ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਤੋਂ ਬਗੈਰ ਜਿਉਂਦੇ ਰਹਾਂਗੇ ਕਿਉਂਕਿ ਜਿਹੜੇ ਜਾਨਵਰ ਵੀ ਨੇ ਉਨ੍ਹਾਂ ਦੇ ਬਾਰੇ ਵੀ ਐਸ ਤਰ੍ਹਾਂ ਫੁਰਮਾਨ ਹੈ –

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥* *ਪੰਨਾ – 708*

*ਧਾਰਨਾ – ਦੱਸੀ ਪ੍ਰੀਤਮਾਂ ਕਦੋਂ ਹੋਣਗੇ ਦੀਦਾਰੇ –2,*
*ਹੋਣਗੇ ਦੀਦਾਰੇ ਕਦੋਂ, ਹੋਣਗੇ ਦੀਦਾਰੇ –2, 2.*
*ਦੱਸੀ ਪ੍ਰੀਤਮਾਂ ਕਦੋਂ .............–2.*

ਸੰਗਤ ਨੇ ਬੇਨਤੀ ਕੀਤੀ, "ਪਾਤਸ਼ਾਹ! ਬੜੀ ਮੁਸ਼ਕਲ ਦੇ ਨਾਲ ਆਪ ਦੇ ਦਰਸ਼ਨ ਹੋਏ ਸੀ, ਬਹੁਤ ਦੇਰ ਤੋਂ ਸੁਣਦੇ ਸੀ, ਸਾਡਾ ਮਹਾਰਾਜਾ ਬੈਰਾਗ ਦੇ ਵਿਚ ਇਕ ਤਰ੍ਹਾਂ ਨਾਲ ਮਸਤਾਨਾ ਹੋ ਗਿਆ ਸੀ। ਬਹੁਤ ਸਿੱਕਾਂ ਸਿਕਦਿਆਂ ਨੂੰ ਆਪ ਆਏ, ਥੋੜ੍ਹੇ ਮਹੀਨੇ ਰਹਿ ਕੇ ਆਪ ਜਾ ਰਹੇ ਓਂ; ਕ੍ਰਿਪਾ ਕਰਕੇ ਦੱਸੋ, ਫੇਰ ਵੀ ਦੀਦਾਰ, ਮੇਲਾ ਹੋਏਗਾ ਕਿ ਨਹੀਂ?" ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, ਪ੍ਰੇਮੀਓ! ਗੁਰੂ ਨੂੰ ਪਛਾਣੋ, ਗੁਰੂ ਜੋਤ ਹੁੰਦਾ ਹੈ –

***ਸਤਿਗੁਰੁ ਜਾਗਤਾ ਹੈ ਦੇਉ॥ ਪੰਨਾ – 479***

ਗੁਰੂ ਸਰੀਰ ਨਹੀਂ ਹੋਇਆ ਕਰਦਾ। ਸਰੀਰ ਬਦਲ ਜਾਂਦੇ ਨੇ, ਗੁਰੂ ਜੋਤ ਸਦਾ ਅਚੱਲ ਪਰੀਪੂਰਨ, ਸਰਬ ਥਾਂ, ਹਰ ਘਟ ਵਿਚ ਰਮੀ ਰਹਿੰਦੀ ਹੈ। ਸੋ ਮਿਲਣਾ ਸਰੀਰ ਦਾ ਨਹੀਂ ਹੁੰਦਾ, ਮਿਲਾਵਾ ਸ਼ਬਦ ਦਾ ਹੋਇਆ ਕਰਦਾ ਹੈ। ਸੋ ਇਸ ਕਰਕੇ –

***ਸੰਜੋਗ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥ ਪੰਨਾ – 6***

ਉਸ ਥਾਂ ਤੇ ਪਹੁੰਚੋ ਜਿਥੇ ਨਿਜ ਘਰ ਹੈ, ਉਥੇ ਫੇਰ ਸਦਾ ਦਾ ਮੇਲ ਹੈ, ਉਥੇ ਵਿਛੋੜਾ ਨਹੀਂ ਹੋਇਆ ਕਰਦਾ। ਬਾਕੀ ਜੋ ਸਰੀਰ ਦਾ ਮੇਲ ਹੈ, ਉਹਦੇ ਬਾਰੇ ਤਾਂ ਇਸ ਤਰ੍ਹਾਂ ਹੈ ਭਾਈ –

***ਧਾਰਨਾ – ਕਦੇ ਹੋਣਗੇ ਸੰਜੋਗਾਂ ਨਾਲ ਮੇਲੇ,***
***ਨਦੀਆਂ ਦੇ ਵਹਿਣ ਵਿਛੜੇ –2, 2.***
***ਮੇਰੇ ਪਿਆਰੇ, ਨਦੀਆਂ ਦੇ ਵਹਿਣ ਵਿਛੜੇ –2, 2.***
***ਕਦੇ ਹੋਣਗੇ ਸੰਜੋਗਾਂ ਨਾਲ ਮੇਲੇ,...............–2.***

***ਨਦੀਆ ਵਾਹ ਵਿਛੁੰਨਿਆ...........॥ ਪੰਨਾ – 439***

ਛੋਟੇ-ਛੋਟੇ ਨਾਲੇ, ਨਦੀਆਂ 'ਚੋਂ ਨਿਕਲ ਜਾਂਦੇ ਨੇ –

***...............ਮੇਲਾ ਸੰਜੋਗੀ ਰਾਮ॥ ਪੰਨਾ – 439***

ਕਹਿਣ ਲੱਗੇ, "ਪ੍ਰੇਮੀਓ! ਇਹ ਸੰਸਾਰ ਐਸ ਤਰ੍ਹਾਂ ਹੈ ਜਿਵੇਂ ਦਰਿਆ ਦਾ ਰੇਤਾ ਹੁੰਦਾ ਹੈ। ਛਲ ਆਉਂਦੀ ਹੈ, ਇਥੇ ਦਾ ਰੇਤਾ ਓਧਰ ਚਲਿਆ ਜਾਂਦਾ ਹੈ, ਓਧਰ ਦਾ ਇਥੇ ਆ ਜਾਂਦਾ ਹੈ, ਸਮੁੰਦਰ ਤਾਂਈ ਜਿਥੋਂ ਜਿਥੋਂ ਉਹ ਪਾਣੀ ਜਾਂਦਾ ਹੈ, ਅਖੀਰ ਸਮੁੰਦਰ 'ਚ ਪਹੁੰਚ ਕੇ ਸਾਰਾ ਜਲ ਸਮੁੰਦਰ ਵਿਚ ਮਿਲ ਜਾਂਦਾ ਹੈ। ਸੋ ਜਿਸ ਨੇ ਪਰਮ ਪਦ ਦੀ ਪ੍ਰਾਪਤੀ ਕਰ ਲਈ ਹੈ, ਜੀਵਨ ਮੁਕਤ ਦੀ ਅਵਸਥਾ ਜਿਸਨੂੰ ਪ੍ਰਾਪਤ ਹੋ ਗਈ, ਉਸਨੂੰ ਅਮਰ ਜੀਵਨ ਪ੍ਰਾਪਤ ਹੋ ਗਿਆ, ਹੁਣ ਨਿਜ ਘਰ ਦੇ ਅੰਦਰ, ਸੱਚਖੰਡ ਦੇ ਅੰਦਰ –

***ਸਚਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥ ਪੰਨਾ – 8***

ਜਿਥੇ ਅਸੀਂ ਰਹਿਣਾ ਹੈ, ਉਥੇ ਤੁਸੀਂ ਸਾਰਿਆਂ ਨੇ ਹੀ ਹੌਲੀ-ਹੌਲੀ ਆ ਜਾਣਾ ਹੈ। ਬਾਕੀ ਤੁਸੀਂ ਭੁਲਣਾ ਨਹੀਂ ਹੈ ਜਿਹੜਾ ਅਸੀਂ ਉਪਦੇਸ਼ ਦੇ ਚੱਲੇ ਹਾਂ –

***ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮ ਧਿਆਇ॥***
***ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ॥***
***ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ॥***
***ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ॥***
***ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ॥***
***ਪੰਨਾ – 82***

ਉਹ ਦਿਨ ਭੀ ਆ ਗਿਆ, ਜਦੋਂ ਸਤਿਗੁਰੂ ਨਾਨਕ ਦੇਵ ਜੀ ਭਾਈ ਬਾਲਾ ਜੀ ਤੇ ਮਰਦਾਨੇ

ਨਾਲ ਸੰਗਲਾਦੀਪ ਵਿਚੋਂ ਜਾਣ ਲਈ ਤਿਆਰ ਹੋ ਕੇ ਸੰਗਤਾਂ ਨੂੰ ਦਿਲਾਸਾ ਦੇ ਰਹੇ ਹਨ। ਪ੍ਰੇਮੀਆਂ ਦੇ ਨੇਤਰਾਂ ਵਿਚ ਛਮਾ ਛਮ ਹੰਝੂਆਂ ਦੀ ਵਰਖਾ ਹੋ ਰਹੀ ਹੈ, ਹਉਕੇ ਆ ਰਹੇ ਹਨ। ਬ੍ਰਿਹੋਂ ਦੇ ਬਾਣਾਂ ਦੀ ਪੀੜਾ ਨੂੰ ਸਹਿਣ ਕਰਨ ਦਾ ਯਤਨ ਕਰਦੇ ਹਨ ਪਰ ਅੱਖਾਂ 'ਚੋਂ ਵਗਦੇ ਅੱਥਰੂ ਪੀੜਾ ਨੂੰ ਸਾਕਾਰ ਕਰ ਰਹੇ ਹਨ। ਗੁਰੂ ਮਹਾਰਾਜ ਜੀ ਸ਼ਬਦ ਮਿਲਾਪ ਦੀ ਸੋਝੀ ਦੇ ਰਹੇ ਹਨ ਪਰ ਆਦਮੀ ਪੱਥਰ ਤਾਂ ਨਹੀਂ ਹੈ; ਜੇ ਦਰੱਖਤ ਦੀ ਟਾਹਣੀ ਤੋੜੀਏ ਤਾਂ ਉਸ ਵਿਚੋਂ ਭੀ ਪਾਣੀ ਸਿੰਮਦਾ ਹੈ। ਬ੍ਰਿਹੋਂ ਪੀੜ ਸਹਿਣ ਕਰਨੀ ਅਤਿ ਕਠਨ ਹੈ।

***ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥***
***ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥ ਪੰਨਾ - 1368***

ਬਉਰਿਆਂ ਵਰਗੀ ਹਾਲਤ ਬ੍ਰਿਹੋਂ ਕੁੱਠੇ ਦੀ ਹੋ ਜਾਂਦੀ ਹੈ, ਸਰੀਰਕ ਵਿਛੋੜਾ ਝੱਲਣਾ ਬਹੁਤ ਔਖਾ ਹੈ -

***ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥***
***ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ਪੰਨਾ - 83***

ਗੁਰੂ ਮਹਾਰਾਜ ਜੀ ਨੇ ਰਾਜਾ ਸ਼ਿਵਨਾਭ ਨੂੰ ਉਸ ਟਾਪੂ ਦਾ ਆਗੂ ਬਣਾ ਦਿਤਾ। ਗੁਰਮੁਖ ਪਦਵੀ ਬਖਸ਼ ਕੇ ਗਿਆਨ ਨੇਤਰ ਖੋਲ੍ਹ ਦਿਤੇ, ਸਤਿਸੰਗ ਦੀ ਸਥਾਪਨਾ ਕਰਕੇ ਧੀਰਜ ਦਿਤੀ ਕਿ ਗੁਰੂ ਸਦੀਵ ਅੰਗ ਸੰਗ ਰਹਿੰਦਾ ਹੈ।

ਆਪ ਉਥੋਂ ਚਲੇ ਗਏ, ਦੂਰ ਤਕ ਸੰਗਤਾਂ ਨੀਝ ਲਾ ਲਾ ਕੇ ਤਕਦੀਆਂ ਰਹੀਆਂ, ਬਹੁਤ ਵੈਰਾਗ ਵਿਚ ਉਚੀ ਉਚੀ ਰੋਣ ਲਗ ਗਏ। ਰਾਜੇ ਸ਼ਿਵਨਾਭ ਨੇ ਸਭਨਾਂ ਨੂੰ ਧੀਰਜ ਦਿਤੀ ਤੇ ਕਿਹਾ ਕਿ **ਗੁਰੂ ਸਤਿਸੰਗ ਵਿਚ ਸਦੀਵ ਹੀ ਬਿਰਾਜਣਗੇ। ਸ਼ਬਦ ਦੀ ਕਮਾਈ ਕਰੋ, ਜਦੋਂ ਇਹ ਸਰੀਰ ਛੁਟ ਜਾਵੇਗਾ ਤਾਂ ਗੁਰੂ ਦੀ ਦਰਗਾਹ ਵਿਚ ਨਿਵਾਸ ਮਿਲੇਗਾ ਅਤੇ ਸਦੀਵ ਮਿਲਣ ਦੀ ਅਵਸਥਾ ਪ੍ਰਾਪਤ ਹੋ ਜਾਵੇਗੀ। ਗੁਰੂ ਤੇ ਸਿੱਖ ਅਭੇਦ ਹੋ ਜਾਇਆ ਕਰਦੇ ਹਨ, ਗੁਰੂ ਭੀ ਅਜ਼ਲੀ ਜੋਤ ਹੈ, ਬੰਦਾ ਭੀ ਆਤਮ ਜੋਤ ਹੈ, ਦੋਨੋਂ ਇਕੋ ਹਨ। ਗੁਰੂ ਨਾਲ ਅਭੇਦ ਅਵਸਥਾ, ਗੁਰੂ ਪ੍ਰੇਮ ਰਾਹੀਂ ਹੀ ਪ੍ਰਾਪਤ ਹੁੰਦੀ ਹੈ।**

ਇਹ ਪ੍ਰੇਮ ਦੀ ਅਮਰ ਕਹਾਣੀ ਹੈ, ਜੋ ਸਦਾ ਸਦਾ ਅਮਰ ਰਹੇਗੀ, ਜਗਿਆਸੂਆਂ ਸਾਧਕਾਂ ਨੂੰ ਭਗਤੀ ਮਾਰਗ ਦਾ ਸੁਖੈਨ ਰਸਤਾ ਦਸਦੀ ਰਹੇਗੀ ਅਤੇ ਪੀਰ-ਮੁਰੀਦਾਂ ਨੂੰ ਅਭੇਦ ਅਵਸਥਾ ਪ੍ਰਦਾਨ ਕਰਦੀ ਰਹੇਗੀ।

**ਪ੍ਰੇਮੀਓ! ਗੁਰੂ ਸਦੀਵੀ ਜਾਗ੍ਰਤ ਜੋਤ, ਸਦਾ ਸਦਾ ਹੈ, ਉਸ ਨੂੰ ਪਿਆਰ ਕਰੋ, ਉਹ ਆਪਣੇ ਰੋਮ ਰੋਮ ਵਿਚ ਰਮ ਰਿਹਾ ਹੈ, ਉਹ ਸਤਿ ਪੁਰਖ ਹੈ, ਸਦਾ ਸਦਾ ਹੈ, ਅਮਰ ਹੈ, ਉਸ ਦੀ ਕਹਾਣੀ ਭੀ ਅਮਰ ਹੈ।**

ਇਹੋ ਅਮਰ ਕਥਾ ਸ਼ਿਵ ਜੀ ਮਹਾਰਾਜ ਪਾਰਬਤੀ ਜੀ ਨੂੰ ਅਮਰਨਾਥ ਦੀ ਗੁਫਾ ਵਿਚ ਸੁਣਾ ਰਹੇ ਸਨ ਜੋ ਕਿ ਇਕ ਤੋਤੇ ਨੇ ਸੁਣੀ, ਉਹ ਤੋਤਾ ਮਨੁੱਖ ਜਨਮ ਨੂੰ ਪ੍ਰਾਪਤ ਕਰਕੇ ਸੁਕਦੇਵ ਮੁਨੀ ਦੇ ਨਾਮ ਨਾਲ ਪ੍ਰਸਿੱਧ ਹੋਇਆ।

ਅਮਰ ਕਹਾਣੀ ਸੁਣ ਕੇ ਕਮਾਈ ਕਰਨ ਵਾਲਾ ਅਮਰ ਪਦਵੀ ਪ੍ਰਾਪਤ ਕਰ ਲੈਂਦਾ ਹੈ।

ਵਾਹਿਗੁਰੂ ਜੀ ਆਪਣੇ ਉਪਰ ਭੀ ਕ੍ਰਿਪਾ ਕਰਨ।